Vol. No = 184

(1)

# PUNJAB VIDHAN SABHA

## DEBATES

*Friday, the 24th September, 2010*

**Vol. X – No. 1**

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Friday, the 24th September, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ :** ਸ਼ਰਧਾਂਜਲੀਆਂ। ਸੀ.ਐਮ. ਸਾਹਿਬ, ਲੀਡਰ ਆਫ ਦੀ ਹਾਊਸ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) :** ਮਾਨਯੋਗ ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਪਹਿਲੇ ਸੈਸ਼ਨ ਅਤੇ ਹੁਣ ਵਾਲੇ ਸੈਸ਼ਨ ਦਰਮਿਆਨ, ਇਸ ਵਕਫੇ ਵਿਚ, ਸਾਡੇ ਦੇਸ਼ ਦੀਆਂ ਕਈ ਸ਼ਖਸੀਅਤਾਂ ਅਤੇ ਸਾਡੇ ਸੂਬੇ ਦੇ ਬਹੁਤ ਸਾਰੇ ਆਜ਼ਾਦੀ ਘੁਲਾਟੀਏ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਸਭ ਤੋਂ ਪਹਿਲਾਂ ਮੈਂ ਉਸ ਮਹਾਨ ਸ਼ਖਸੀਅਤ ਦਾ ਜ਼ਿਕਰ ਕਰਨ ਲੱਗਿਆ ਹਾਂ ਜਿਹੜੇ ਹਿੰਦੁਸਤਾਨ ਦੇ ਬਹੁਤ ਵੱਡੇ ਸਿਆਸਤਦਾਨ ਹੋਏ ਹਨ ਅਤੇ ਸਟੇਟਸਮੈਨ ਸਨ, ਉਹ ਸਨ ਸ਼੍ਰੀ ਭੈਰੋਂ ਸਿੰਘ ਸ਼ੇਖਾਵਤ। ਉਨ੍ਹਾਂ ਦੇ ਅਚਾਨਕ ਚਲੇ ਜਾਣ ਨਾਲ ਆਪਾਂ ਨੂੰ ਹੀ ਨਹੀਂ ਬਲਕਿ ਸਾਰੇ ਦੇਸ਼ ਵਾਸੀਆਂ ਨੂੰ ਗਹਿਰਾ ਦੁੱਖ ਹੋਇਆ ਹੈ। ਉਹ ਭਾਰਤ ਦੇ ਸਾਬਕਾ ਉਪ ਰਾਸ਼ਟਰਪਤੀ ਅਤੇ ਸਾਬਕਾ ਮੁੱਖ ਮੰਤਰੀ ਰਾਜਸਥਾਨ ਸਨ ਜੋ ਮਿਤੀ 15 ਮਈ, 2010 ਨੂੰ ਆਪਾਂ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਸਾਰਿਆਂ ਨੂੰ ਹੀ ਗਹਿਰਾ ਦੁੱਖ ਹੋਇਆ ਹੈ। ਉਹ ਇਸ ਦੇਸ਼ ਦੇ ਉਚਕੋਟੀ ਦੇ ਸਟੇਟਸਮੈਨ ਅਤੇ ਸੰਘਰਸ਼ਸ਼ੀਲ ਇਨਸਾਨ ਸਨ। ਭਾਵੇਂ ਉਹ ਬੀ.ਜੇ.ਪੀ. ਦੇ ਮਹਾਨ ਲੀਡਰ ਸਨ ਪਰ ਉਨ੍ਹਾਂ ਦਾ ਸਤਿਕਾਰ ਸਾਰੀਆਂ ਪਾਰਟੀਆਂ, ਪੁਲੀਟੀਕਲ ਪਾਰਟੀਆਂ ਵਿਚ ਬਹੁਤ ਜ਼ਿਆਦਾ ਸੀ। ਉਹ 45 ਸਾਲ ਰਾਜਸਥਾਨ ਅਸੈਂਬਲੀ ਦੇ ਮੈਂਬਰ ਰਹੇ। 3 ਸਾਲ ਉਹ ਰਾਜ ਸਭਾ ਦੇ ਮੈਂਬਰ ਰਹੇ। 3 ਵਾਰ ਉਹ ਰਾਜਸਥਾਨ ਸਟੇਟ ਦੇ ਮੁੱਖ ਮੰਤਰੀ ਵੀ ਰਹੇ। 2 ਦਫਾ ਉਹ ਰਾਜਸਥਾਨ ਅਸੈਂਬਲੀ ਦੇ ਲੀਡਰ ਆਫ ਦਿ ਆਪੋਜ਼ੀਸ਼ਨ ਵੀ ਰਹੇ। 5 ਸਾਲ ਉਹ ਭਾਰਤ ਦੇ ਉਪ ਰਾਸ਼ਟਰਪਤੀ ਵੀ ਰਹੇ ਔਰ ਉਪ ਰਾਸ਼ਟਰਪਤੀ ਦੇ ਨਾਤੇ ਉਹ ਰਾਜ ਸਭਾ ਦੇ ਚੇਅਰਮੈਨ ਵੀ ਸਨ। ਜਿੰਨੀ ਖੁਸ਼ਅਸਲੂਬੀ ਅਤੇ ਜਿੰਨੇ ਵਧੀਆ ਢੰਗ ਦੇ ਨਾਲ ਉਨ੍ਹਾਂ ਨੇ ਰਾਜ ਸਭਾ ਦੀਆਂ ਪਰੋਸੀਡਿੰਗਜ਼ ਨੂੰ ਚਲਾਇਆ ਉਹ ਬਹੁਤ ਹੀ ਤਾਰੀਫ ਕਰਨ ਦੇ ਕਾਬਲ ਹੈ। ਉਹ ਹੇਠਲੇ ਪੱਧਰ ਤੇ ਲੋਕਾਂ ਨਾਲ ਜੁੜੇ ਹੋਏ ਸਨ ਔਰ ਮੈਂ ਇਹ ਵੀ ਕਹਿ ਸਕਦਾ ਹਾਂ ਕਿ ਉਹ ਹਿੰਦੁਸਤਾਨ ਦੇ ਕਿਸਾਨਾਂ ਦੇ ਅਤੇ ਹੇਠਲੀ ਸਤਾਹ ਦੇ ਲੋਕਾਂ ਦੇ ਵੀ ਬਹੁਤ ਹਮਦਰਦ ਸਨ ਔਰ ਉਨ੍ਹਾਂ ਲਈ ਉਹ ਕੁਰਬਾਨੀ ਕਰਨ ਵਾਸਤੇ ਹਮੇਸ਼ਾ ਹੀ ਤਿਆਰ ਰਹਿੰਦੇ ਸਨ। ਉਨ੍ਹਾਂ

[ ਮੁੱਖ ਮੰਤਰੀ ]

ਨੇ ਐਮਰਜੰਸੀ ਦੌਰਾਨ, ਜੋ ਕਿਸੇ ਸਮੇਂ ਹਿੰਦੁਸਤਾਨ ਵਿਚ ਲਗਾਈ ਗਈ ਸੀ, ਉਸ ਦੇ ਖਿਲਾਫ ਵੀ ਲੰਮਾ ਸਮਾਂ ਜ਼ੇਲ੍ਹ ਕੱਟੀ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਹੀ ਇਕ ਬੜਾ ਅਕਹਿ ਅਤੇ ਅਸਿਹ ਦੁੱਖ ਹੋਇਆ ਹੈ। ਇਹ ਇਕ ਇਹੋ ਜਿਹਾ ਦੁੱਖ ਹੈ, ਜਿਸ ਨੂੰ ਨਾ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਸਹਿਆ ਜਾ ਸਕਦਾ ਹੈ। ਇਹ ਇਕ ਇਹੋ ਜਿਹਾ ਜ਼ਖਮ ਹੈ ਜੋ ਕਦੇ ਭਰਿਆ ਨਹੀਂ ਜਾ ਸਕਦਾ। ਸਪੀਕਰ ਸਾਹਿਬ, ਮੇਰੇ ਨਾਲ ਉਨ੍ਹਾਂ ਦੇ ਬਹੁਤ ਗਹਿਰੇ ਜਾਤੀ ਸਬੰਧ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਜਿੱਥੇ ਦੇਸ਼ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ ਉਥੇ ਜਾਤੀ ਤੌਰ ਤੇ ਮੈਨੂੰ ਵੀ ਬਹੁਤ ਗਹਿਰਾ ਦੁੱਖ ਹੋਇਆ ਹੈ। ਉਹ ਮੇਰੇ ਬਹੁਤ ਵੱਡੇ ਮਿੱਤਰ ਸਨ ਜੋ ਸਦੀਵੀ ਵਿਛੋੜਾ ਦੇ ਗਏ ਹਨ, ਜਿਸ ਦਾ ਮੈਨੂੰ ਅਫਸੋਸ ਹੈ। ਮੈਂ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਦੁਬਾਰਾ ਫਿਰ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਜੋ ਸਾਡੇ ਸੂਬੇ ਲਈ ਇਕ ਬਹੁਤ ਵੱਡੀ ਸ਼ਖਸੀਅਤ ਸਨ, ਉਹ ਸਨ ਸਰਦਾਰ ਸੁਖਜਿੰਦਰ ਸਿੰਘ ਜੀ ਖਹਿਰਾ। ਖਹਿਰਾ ਸਾਹਿਬ ਵੀ ਮੇਰੇ ਮਿੱਤਰ ਸਨ। ਉਹ ਇਸ ਸੂਬੇ ਦੇ ਸਾਬਕਾ ਮੰਤਰੀ ਸਨ। ਉਹ ਮਿਤੀ 9 ਜੁਲਾਈ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਵੀ ਸਾਨੂੰ ਬਹੁਤ ਗਹਿਰਾ ਸਦਮਾ ਹੋਇਆ ਹੈ। ਉਨ੍ਹਾਂ ਦਾ ਜਨਮ 20 ਦਸੰਬਰ, 1929 ਨੂੰ ਚੱਕ ਨੰਬਰ 138, ਜ਼ਿਲ੍ਹਾ ਲਾਇਲਪੁਰ (ਹੁਣ ਪਾਕਿਸਤਾਨ) ਵਿਚ ਹੋਇਆ। ਉਨ੍ਹਾਂ ਨੇ ਲੰਮਾ ਸਮਾਂ ਪੁਲਿਸ ਵਿਭਾਗ ਦੀ ਬੜੀ ਇਮਾਨਦਾਰੀ ਅਤੇ ਹਿੰਮਤ ਨਾਲ ਸੇਵਾ ਕੀਤੀ। ਲੇਕਿਨ ਅਜੇ ਉਹ ਸਰਵਿਸ ਦੇ ਵਿਚ ਸਨ ਕਿ ਉਹ ਸਰਵਿਸ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਲ ਹੋਏ ਔਰ ਆਪਣੀ ਜ਼ਿੰਦਗੀ ਵਿਚ ਉਨ੍ਹਾਂ ਨੇ ਬੜੀਆਂ ਜੇਲ੍ਹਾਂ ਕੱਟੀਆਂ, ਬੜੀਆਂ ਕੁਰਬਾਨੀਆਂ ਕੀਤੀਆਂ। ਐਮਰਜੰਸੀ ਦੇ ਦੌਰਾਨ ਉਨ੍ਹਾਂ ਨੇ ਲੰਮੀ ਕੈਦ ਕੱਟੀ ਅਤੇ ਉਨ੍ਹਾਂ ਨੂੰ ਇਥੋਂ ਤੱਕ ਕਿ ਬਾਹਰਲੇ ਸੂਬਿਆਂ ਵਿਚ ਵੀ ਕਈ ਵਾਰੀ ਜੇਲ੍ਹਾਂ ਕੱਟਣੀਆਂ ਪਈਆਂ। ਇਥੋਂ ਤੱਕ ਕਿ ਉਨ੍ਹਾਂ ਦੀ ਆਪਣੀ ਬੇਟੀ ਦੀ ਸ਼ਾਦੀ ਸੀ ਅਤੇ ਉਦੋਂ ਦੇ ਹਾਲਾਤ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਨੂੰ ਆਪਣੀ ਬੇਟੀ ਦੀ ਸ਼ਾਦੀ ਸ਼੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਕਰਨੀ ਪਈ ਕਿਉਂਕਿ ਉਦੋਂ ਦੇ ਕਈ ਕਾਲੇ ਕਾਨੂੰਨਾਂ ਵੇਲੇ ਉਹ ਆਪਣੇ ਘਰ ਵਿਚ ਜਾ ਕੇ ਸ਼ਾਦੀ ਨਹੀਂ ਸਨ ਕਰ ਸਕਦੇ। ਉਹ ਪੰਜਾਬ ਦੇ ਹੱਕਾਂ ਲਈ ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਅਤੇ ਦੂਰ-ਦਰਾਜ ਦੀਆਂ ਜੇਲ੍ਹਾਂ ਵਿਚ, ਜਿਵੇਂ ਉੜੀਸਾ ਦੀ ਜੇਲ੍ਹ, ਬਿਹਾਰ ਦੀ ਹਜਾਰੀ ਬਾਗ ਜੇਲ੍ਹ ਵਿਚ ਵੀ ਰਹੇ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀਆਂ ਜਿੰਨੀਆਂ ਵੀ ਮੂਵਮੈਂਟਾਂ ਸਨ, ਉਨ੍ਹਾਂ ਸਾਰੀਆਂ ਦੇ ਵਿਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਬਹੁਤ ਵੱਡੀ ਕੁਰਬਾਨੀ ਕੀਤੀ। ਉਹ ਤਿੰਨ ਵਾਰੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਦੋ ਵਾਰੀ ਉਹ ਐਜੂਕੇਸ਼ਨ ਮੰਤਰੀ ਬਣੇ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਦਾ ਸਾਨੂੰ ਸਾਰਿਆਂ ਨੂੰ ਬਹੁਤ ਗਹਿਰਾ ਦੁੱਖ ਹੈ ਅਤੇ ਬਹੁਤ ਵੱਡਾ ਘਾਟਾ ਹੈ। ਉਨ੍ਹਾਂ ਦੇ ਸਪੁੱਤਰ ਅੱਜ ਸਾਡੇ ਇਸ ਹਾਊਸ ਦੇ ਮੈਂਬਰ ਵੀ ਹਨ। ਮੈਂ ਜਿਥੇ ਉਨ੍ਹਾਂ ਦੇ ਸਾਰੇ ਪਰਿਵਾਰ ਦੇ ਦੁੱਖ ਵਿਚ ਸ਼ਾਮਲ ਹੁੰਦਾ ਹਾਂ,

ਉਥੇ ਆਪਣੇ ਅਜ਼ੀਜ਼ ਨਾਲ ਵੀ ਇਸ ਦੁੱਖ ਵਿਚ ਸ਼ਾਮਲ ਹੁੰਦਾ ਹਾਂ।

ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਸ਼ਖਸੀਅਤ, ਸਰਦਾਰ ਜ਼ੋਰਾ ਸਿੰਘ ਮਾਨ, ਸਾਬਕਾ ਮੈਂਬਰ ਪਾਰਲੀਮੈਂਟ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸਰਦਾਰ ਜ਼ੋਰਾ ਸਿੰਘ ਮਾਨ ਮੇਰੇ ਬਹੁਤ ਜ਼ਿਆਦਾ ਜਾਤੀ ਮਿੱਤਰ ਸਨ। ਉਹ ਮੈਨੂੰ ਜਦੋਂ ਯਾਦ ਆਉਂਦੇ ਹਨ ਤਾਂ ਦਿਲ ਨੂੰ ਬਹੁਤ ਹੀ ਦੁੱਖ ਹੁੰਦਾ ਹੈ ਕਿ ਉਹ ਸਾਨੂੰ ਛੱਡ ਗਏ ਹਨ। ਜਦੋਂ ਬਹੁਤ ਹੀ ਜ਼ਿਆਦਾ ਅੱਤਵਾਦ ਦਾ ਸਮਾਂ ਸੀ ਅਤੇ ਨੇੜੇ ਤੋਂ ਨੇੜੇ ਦਾ ਬੰਦਾ ਵੀ ਤੁਹਾਡੇ ਨਾਲ ਚੱਲਣ ਤੋਂ ਗੁਰੇਜ਼ ਕਰਦਾ ਸੀ, ਉਸ ਸਮੇਂ ਦੌਰਾਨ ਉਨ੍ਹਾਂ ਨੇ ਮੇਰੇ ਨਾਲ ਵੱਧ ਤੋਂ ਵੱਧ ਸਫਰ ਕਾਰ ਵਿਚ ਮੇਰੀ ਹਿਫਾਜ਼ਤ ਲਈ ਕੀਤਾ। ਸਰਦਾਰ ਜ਼ੋਰਾ ਸਿੰਘ ਮਾਨ ਦਾ ਜਨਮ ਚੱਕ ਸਹੇਲੇਵਾਲਾ, ਜ਼ਿਲ੍ਹਾ ਫਿਰੋਜ਼ਪੁਰ ਵਿਚ ਹੋਇਆ। ਉਹ ਪਿੰਡ ਨਾਲ ਅਤੇ ਹੇਠਾਂ ਤੱਕ ਇਸ ਤਰ੍ਹਾਂ ਜੁੜੇ ਹੋਏ ਸਨ ਕਿ 26 ਸਾਲ ਤੱਕ ਉਹ ਪਿੰਡ ਦੇ ਸਰਪੰਚ ਰਹੇ ਅਤੇ 8 ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। ਉਨ੍ਹਾਂ ਦੀਆਂ ਸਿਆਸਤ ਦੀਆਂ ਅਤੇ ਧਾਰਮਿਕ ਸੇਵਾਵਾਂ ਬੇਮਿਸਾਲ ਸਨ ਅਤੇ ਉਨ੍ਹਾਂ ਨੇ ਪਿੰਡ ਵਿਚ ਆਪਣੇ ਸਮੇਂ ਦੌਰਾਨ ਇਕ ਇਹੋ ਜਿਹਾ ਸਕੂਲ ਬਣਵਾਇਆ, ਮੈਂ ਕਈ ਵਾਰੀ ਉਥੇ ਜਾਂਦਾ ਹਾਂ, ਕਿ ਇਸ ਵੇਲੇ ਸਾਰੇ ਚੰਡੀਗੜ੍ਹ ਵਿਚ ਵੀ ਕੋਈ ਇਹੋ ਜਿਹਾ ਸਕੂਲ ਨਹੀਂ ਹੋਣਾ। ਉਥੇ ਦੂਰ-ਦਰਾਜ ਦੇ ਸ਼ਹਿਰਾਂ ਵਿਚੋਂ ਬੱਚੇ ਉਸ ਸਕੂਲ ਵਿਚ ਪੜ੍ਹਦੇ ਹਨ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬਹੁਤ ਹੀ ਦੁੱਖ ਹੈ ਅਤੇ ਬਹੁਤ ਹੀ ਸਦਮਾ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ।

ਸਪੀਕਰ ਸਾਹਿਬ, ਸਰਦਾਰ ਗੁਲਜ਼ਾਰ ਸਿੰਘ, ਸਾਬਕਾ ਮੰਤਰੀ, ਵੀ ਸਾਨੂੰ ਸਦੀਵੀ ਤੌਰ ਤੇ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਡੱਡਵਿੰਡੀ, ਜ਼ਿਲ੍ਹਾ ਕਪੂਰਥਲਾ ਵਿਚ ਹੋਇਆ। ਉਹ 1992 ਵਿਚ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ ਡਿਪਟੀ ਮਨਿਸਟਰ ਅਤੇ ਮਨਿਸਟਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਇਕ ਬਹੁਤ ਵੱਡੀ ਜਨਤਕ ਸੇਵਾ ਦਾ ਨੁਕਸਾਨ ਹੋਇਆ ਹੈ ਕਿਉਂਜੋ ਉਹ ਸਾਥੋਂ ਦੂਰ ਚਲੇ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਬਹੁਤ ਜ਼ਿਆਦਾ ਅਫਸੋਸ ਹੈ।

ਇਸੇ ਤਰ੍ਹਾਂ ਸਰਦਾਰ ਜਸਮੇਲ ਸਿੰਘ, ਸਾਬਕਾ ਐਮ.ਐਲ.ਏ., ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਨਥਾਣਾ ਅਸੈਂਬਲੀ ਹਲਕੇ ਵਿਚੋਂ, ਜੋ ਜ਼ਿਲ੍ਹਾ ਬਠਿੰਡਾ ਵਿਚ ਹੈ, ਮੈਂਬਰ ਚੁਣੇ ਗਏ। ਉਨ੍ਹਾਂ ਦਾ ਜਨਮ ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ ਵਿਚ ਹੋਇਆ ਸੀ। ਉਹ ਲੰਮਾ ਸਮਾਂ ਸਿਆਸੀ ਅਤੇ ਸਮਾਜਿਕ ਖੇਤਰ ਵਿਚ ਸੇਵਾ ਕਰਦੇ ਰਹੇ। ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੋਇਆ ਹੈ।

ਸਰਦਾਰ ਬਸੰਤ ਸਿੰਘ, ਸਾਬਕਾ ਐਮ.ਐਲ.ਏ., ਜਿਨ੍ਹਾਂ ਦਾ ਮੈਂ ਜ਼ਿਕਰ ਕਰਨ ਲੱਗਿਆ ਹਾਂ, ਉਨ੍ਹਾਂ ਦਾ ਜਨਮ ਸਿੱਧਵਾਂ, ਜ਼ਿਲ੍ਹਾ ਫਰੀਦਕੋਟ ਵਿਚ ਹੋਇਆ ਸੀ। ਉਹ ਗਿਆਨੀ ਜ਼ੈਲ ਸਿੰਘ ਜੀ ਦੇ ਕਰੀਬੀ ਰਿਸ਼ਤੇਦਾਰ ਸਨ ਅਤੇ ਅਨੰਦਪੁਰ ਸਾਹਿਬ ਹਲਕੇ ਤੋਂ ਉਹ ਮੈਂਬਰ ਚੁਣੇ ਗਏ ਸਨ। ਉਹ ਪੰਜਾਬ ਯੂਥ ਕਾਂਗਰਸ ਦੇ ਪ੍ਰੈਜ਼ੀਡੈਂਟ ਵੀ ਰਹੇ। ਉਨ੍ਹਾਂ

[ ਮੁੱਖ ਮੰਤਰੀ ]

ਦੀ ਬੇ-ਵਕਤੀ ਅਚਾਨਕ ਮੌਤ ਦਾ ਸਾਨੂੰ ਬਹੁਤ ਗਹਿਰਾ ਸਦਮਾ ਅਤੇ ਦੁੱਖ ਹੈ।

ਸ਼੍ਰੀਮਤੀ ਮੋਹਿੰਦਰਪਾਲ ਕੌਰ, ਸਾਬਕਾ ਐਮ.ਐਲ.ਏ., ਵੀ ਇਸ ਪਵਿੱਤਰ ਸਦਨ ਦੇ ਮੈਂਬਰ ਰਹੇ ਹਨ। 88 ਸਾਲ ਦੀ ਉਮਰ ਵਿਚ ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਦੁੱਖ ਹੈ।

ਸਪੀਕਰ ਸਾਹਿਬ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਦੀਆਂ ਕੁਰਬਾਨੀਆਂ ਦੀ ਵਜ੍ਹਾ ਨਾਲ ਅੱਜ ਅਸੀਂ ਅਜ਼ਾਦੀ ਮਾਣ ਰਹੇ ਹਾਂ ਅਤੇ ਹਿੰਦੁਸਤਾਨ ਆਜ਼ਾਦ ਹੋਇਆ, ਉਹ ਬਹੁਤ ਸਾਰੇ ਸੁਤੰਤਰਤਾ ਸੰਗਰਾਮੀ ਸਾਨੂੰ ਇਸ ਸਮੇਂ ਦੌਰਾਨ ਵਿਛੋੜਾ ਦੇ ਗਏ ਹਨ। ਉਨ੍ਹਾਂ ਵਿਚੋਂ ਸ਼੍ਰੀ ਸੁਰਜਨ ਸਿੰਘ ਨੰਬਰਦਾਰ, ਸੁਤੰਤਰਤਾ ਸੰਗਰਾਮੀ ਦੀ ਉਮਰ 100 ਸਾਲ ਸੀ। ਉਹ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਿਲ ਹੋਏ ਅਤੇ ਉਥੇ ਕੁਰਬਾਨੀਆਂ ਵੀ ਕੀਤੀਆਂ ਅਤੇ ਜੇਲ੍ਹਾਂ ਵਿਚ ਵੀ ਰਹੇ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸੇ ਤਰ੍ਹਾਂ ਸ਼੍ਰੀ ਬਾਗ ਸਿੰਘ, ਅਜ਼ਾਦੀ ਘੁਲਾਟੀਏ, 88 ਸਾਲ ਦੀ ਉਮਰ ਵਿਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਪਾਇਆ ਅਤੇ ਲਾਹੌਰ ਜੇਲ੍ਹ ਵਿਚ ਬੰਦ ਵੀ ਰਹੇ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਗਹਿਰਾ ਦੁੱਖ ਹੈ।

ਇਸੇ ਤਰ੍ਹਾਂ ਸ਼੍ਰੀ ਮੰਗਲ ਸਿੰਘ, ਸੁਤੰਤਰਤਾ ਸੰਗਰਾਮੀ, 93 ਸਾਲ ਦੀ ਉਮਰ ਵਿਚ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਨੇ ਵੀ ਲਾਹੌਰ ਜੇਲ੍ਹ ਵਿਚ ਕੈਦ ਕੱਟੀ।

ਸ਼੍ਰੀ ਭਾਗ ਸਿੰਘ, ਅਜ਼ਾਦੀ ਘੁਲਾਟੀਏ, ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ ਅਤੇ ਉਨ੍ਹਾਂ ਨੇ ਵੀ ਲਾਹੌਰ ਜੇਲ੍ਹ ਵਿਚ ਲੰਮਾ ਸਮਾਂ ਜੇਲ੍ਹ ਕੱਟੀ।

ਸ਼੍ਰੀ ਰਣਜੀਤ ਸਿੰਘ, ਅਜ਼ਾਦੀ ਘੁਲਾਟੀਏ, ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ ਅਤੇ ਲਾਹੌਰ ਜੇਲ੍ਹ ਵਿਚ ਕੈਦ ਕੱਟੀ।

ਸ਼੍ਰੀ ਅਮਰ ਸਿੰਘ ਢੀਂਡਸਾ, ਅਜ਼ਾਦੀ ਘੁਲਾਟੀਏ, ਵੀ ਸਾਨੂੰ 92 ਸਾਲ ਦੀ ਉਮਰ ਵਿਚ ਸਦੀਵੀ ਵਿਛੋੜਾ ਦੇ ਗਏ ਹਨ। ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਿਲ ਰਹੇ ਅਤੇ ਉਨ੍ਹਾਂ ਵੀ ਅਜ਼ਾਦੀ ਦੇ ਸੰਘਰਸ਼ ਵਿਚ ਬਹੁਤ ਵੱਡਾ ਹਿੱਸਾ ਪਾਇਆ।

ਸ਼੍ਰੀ ਬੱਗਾ ਸਿੰਘ, ਅਜ਼ਾਦੀ ਘੁਲਾਟੀਏ, ਜਿਹੜੇ ਉਚ ਕੋਟੀ ਦੇ ਫਰੀਡਮ ਫਾਈਟਰ ਹੋਏ ਹਨ, ਉਨ੍ਹਾਂ ਵਿਚੋਂ ਇਕ ਸਨ। ਉਨ੍ਹਾਂ ਦਾ ਜਨਮ ਪਿੰਡ ਸੁੱਜੇ-ਕਾਲੀਆ ਵਿਚ ਹੋਇਆ ਅਤੇ ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਿਲ ਰਹੇ ਅਤੇ ਉਨ੍ਹਾਂ ਨੇ ਵੀ ਜੇਲ੍ਹਾਂ ਕੱਟੀਆਂ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਸ਼੍ਰੀ ਜੋਗਿੰਦਰ ਸਿੰਘ ਵੀ ਇਕ ਉਚ ਕੋਟੀ ਦੇ ਫਰੀਡਮ ਫਾਈਟਰ ਹੋਏ ਹਨ। ਉਨ੍ਹਾਂ ਦਾ ਜਨਮ 1923 ਵਿਚ ਟਿੱਬਾ ਪਿੰਡ ਵਿਚ ਹੋਇਆ ਸੀ। ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਪਾਲ ਸਿੰਘ ਵੀ ਇਕ ਉਚ ਕੋਟੀ ਦੇ ਅਜ਼ਾਦੀ ਘੁਲਾਟੀਏ ਹੋਏ ਹਨ। ਉਨ੍ਹਾਂ ਦਾ ਜਨਮ ਪਿੰਡ ਛਿੰਦੜਾ ਵਾਲਾ ਵਿਚ ਹੋਇਆ ਸੀ। ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ਼ ਵਿਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸੇ ਤਰ੍ਹਾਂ ਸਰਦਾਰ ਬਚਨ ਸਿੰਘ, ਅਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ਼ ਵਿਚ ਸ਼ਾਮਿਲ ਹੋਏ ਅਤੇ ਉਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ। ਉਹ ਤਕਰੀਬਨ ਡੇਢ ਸਾਲ ਜੇਲ੍ਹ ਵਿਚ ਵੀ ਰਹੇ।

ਸਰਦਾਰ ਕਪੂਰ ਸਿੰਘ, ਅਜ਼ਾਦੀ ਘੁਲਾਟੀਏ, ਦਾ ਜਨਮ ਪਾਕਿਸਤਾਨ ਵਿਚ ਹੋਇਆ ਸੀ। ਉਹ ਵੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫ਼ੌਜ ਵਿਚ ਸ਼ਾਮਿਲ ਹੋਏ ਅਤੇ ਬਹੁਤ ਕੁਰਬਾਨੀਆਂ ਕੀਤੀਆਂ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਸਰਦਾਰ ਲਾਲ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸੰਨ 1923 ਈਸਵੀ ਵਿਚ ਪਿੰਡ ਛਾਹੜਾ, ਜ਼ਿਲ੍ਹਾ ਸੰਗਰੂਰ ਵਿਚ ਹੋਇਆ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ ਅਤੇ ਸਾਲ 1942-43 ਦੌਰਾਨ ਜੇਲ੍ਹ ਵਿਚ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਚਾਨਣ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਉਮਰ 84 ਸਾਲ ਸੀ। ਉਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ ਅਤੇ ਸੰਗਰੂਰ, ਪਟਿਆਲਾ ਅਤੇ ਨਾਭਾ ਜੇਲ੍ਹਾਂ ਵਿਚ ਕੈਦ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਇਤਬਾਰ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਕਲੇਰ, ਜ਼ਿਲ੍ਹਾ ਸੰਗਰੂਰ ਵਿਚ ਹੋਇਆ। ਉਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ ਅਤੇ ਚਾਰ ਸਾਲ ਜੇਲ੍ਹ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਮੱਖਣ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਮਾੜੀ ਬੱਚੀਆਂ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਉਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਹਿੱਸਾ ਲਿਆ। ਉਨ੍ਹਾਂ ਨੇ

[ ਮੁੱਖ ਮੰਤਰੀ ]

ਬਹੁਤ ਵੱਡੀ ਕੁਰਬਾਨੀ ਕੀਤੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ।

ਸ਼੍ਰੀ ਨਾਨਕ ਚੰਦ ਢੱਡਵਾਲ ਜੀ, ਅਜ਼ਾਦੀ ਘੁਲਾਟੀਏ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 10 ਅਗਸਤ, 1919 ਨੂੰ ਹੋਇਆ ਸੀ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨੇ ਰਾਜ ਦਾ ਇਕ ਮਹਾਨ ਅਜ਼ਾਦੀ ਘੁਲਾਟੀਆ ਖੋ ਦਿੱਤਾ ਹੈ। ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸ਼੍ਰੀ ਫੁਮਣ ਰਾਮ ਜੀ, ਫਰੀਡਮ ਫਾਈਟਰ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਨੇ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਹਿੱਸਾ ਲਿਆ ਅਤੇ ਇੱਕ ਸਾਲ ਕੈਦ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਪ੍ਰੀਤਮ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਡੇ ਤੋਂ ਵਿਛੜ ਗਏ ਹਨ। ਉਹ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਦੇ ਮੈਂਬਰ ਰਹੇ। ਉਨ੍ਹਾਂ ਨੇ ਦੂਜੇ ਵਿਸ਼ਵ ਯੁੱਧ ਦੌਰਾਨ ਕੈਦ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਕੁਲਦੀਪ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ 24 ਅਪ੍ਰੈਲ, 1923 ਨੂੰ ਪਿੰਡ ਵਿਛੋੜੀ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਹੋਇਆ। ਉਹ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਰਹੇ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਵੱਡਾ ਦੁੱਖ ਹੈ।

ਸਪੀਕਰ ਸ਼ਾਹਿਬ, ਇਸੇ ਤਰ੍ਹਾਂ ਸਰਦਾਰ ਅਜੀਤ ਸਿੰਘ ਜੀ, ਫਰੀਡਮ ਫਾਈਟਰ, ਵੀ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਲੱਖਣਪੁਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ। ਉਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਨੇ ਗਰੀਸ, ਇਟਲੀ ਅਤੇ ਜਰਮਨੀ ਦੀਆਂ ਜੇਲ੍ਹਾਂ ਵਿਚ ਕੈਦਾਂ ਕੱਟੀਆਂ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਇਸੇ ਤਰ੍ਹਾਂ ਸਰਦਾਰ ਅਜਾਇਬ ਸਿੰਘ ਜੀ, ਅਜ਼ਾਦੀ ਘੁਲਾਟੀਏ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਜੱਲਣਪੁਰ, ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਉਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ, ਭਾਵੇਂ ਨੋਟਿਸ ਤਾਂ ਨਹੀਂ ਨਿਕਲਿਆ, ਪਰ ਮਿਤੀ 25.4.2010 ਨੂੰ ਗੁਪਤ ਸੂਚਨਾ ਦੇ ਆਧਾਰ ਤੇ ਇੱਕ ਪੁਲਿਸ ਪਾਰਟੀ ਪਿੰਡ ਰਤਨਵਾਲ ਦੇ ਏਰੀਏ ਵਿਚ ਗਸ਼ਤ ਕਰਨ ਲਈ ਤਿਆਰ ਕੀਤੀ ਗਈ। ਇਸੇ ਦੌਰਾਨ ਸੁਖਵੰਤ ਸਿੰਘ ਦੇ

ਡੇਰੇ ਤੋਂ ਹਥਿਆਰਬੰਦ ਅੱਤਵਾਦੀਆਂ ਵੱਲੋਂ ਪੁਲਿਸ ਪਾਰਟੀ ਉਤੇ ਫਾਇਰਿੰਗ ਕੀਤੀ ਗਈ ਅਤੇ ਹੱਥ ਗੋਲੇ ਸੁੱਟੇ ਗਏ। ਪੁਲਿਸ ਪਾਰਟੀ ਨੇ ਅੱਤਵਾਦੀਆਂ ਦਾ ਡੱਟ ਦੇ ਮੁਕਾਬਲਾ ਕੀਤਾ। ਮੁਕਾਬਲੇ ਦੌਰਾਨ ਪੀ.ਐਚ.ਸੀ. ਸ਼੍ਰੀ ਸ਼ਵਿੰਦਰ ਸਿੰਘ ਅਤੇ ਦੂਸਰੇ ਸਿਪਾਹੀ ਸ਼੍ਰੀ ਨਰਿੰਦਰ ਸਿੰਘ, ਨੰ: 51, ਗੁਰਦਾਸਪੁਰ ਨੇ ਅੱਤਵਾਦੀਆਂ ਨਾਲ ਬੜੀ ਬਹਾਦਰੀ ਅਤੇ ਹੌਸਲੇ ਨਾਲ ਮੁਕਾਬਲਾ ਕੀਤਾ ਅਤੇ ਸ਼ਹੀਦ ਹੋ ਗਏ। ਇਸ ਮੁਕਾਬਲੇ ਦੌਰਾਨ ਦੋ ਪਾਕਿਸਤਾਨੀ ਅੱਤਵਾਦੀ ਵੀ ਢਹਿਢੇਰੀ ਹੋ ਗਏ। ਅੱਜ ਮੈਂ ਇਨ੍ਹਾਂ ਬਹਾਦਰ ਕੌਮਪ੍ਰਸਤ, ਜਿਨ੍ਹਾਂ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਡਿਊਟੀ ਨੂੰ ਪਹਿਲ ਦਿੱਤੀ, ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਇਹ ਜਿੰਨੀਆਂ ਵੀ ਮਹਾਨ ਹਸਤੀਆਂ ਸਾਥੋਂ ਵਿਛੜ ਗਈਆਂ ਹਨ, ਸਾਥੋਂ ਚਲੇ ਗਏ ਹਨ, ਉਨ੍ਹਾਂ ਲਈ ਮੈਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ। ਬਾਅਦ ਵਿਚ ਅਸੀਂ ਸਾਰੇ ਖੜ੍ਹੇ ਹੋ ਕੇ ਮੋਨ ਵੀ ਧਾਰਾਂਗੇ। ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਵੱਲੋਂ ਪਾਸ ਮਤੇ ਦੀ ਕਾਪੀ ਦੁਖੀ ਪਰਿਵਾਰਾਂ ਨੂੰ ਭੇਜੀ ਜਾਵੇ।

ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਰਹਿ ਚੁੱਕੇ ਚੀਫ ਮਨਿਸਟਰ (ਸਰਦਾਰ ਬੇਅੰਤ ਸਿੰਘ), ਪਤਾ ਨਹੀਂ ਕਿਸ ਤਰ੍ਹਾਂ ਤੁਸੀਂ ਦਫਤਰ ਵਾਲੇ ਭੁੱਲ ਗਏ, ਉਨ੍ਹਾਂ ਦੀ ਧਰਮ ਪਤਨੀ ਵੀ ਇਨ੍ਹਾਂ ਦਿਨਾਂ ਵਿਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਦੇ ਸਸਕਾਰ ਦੇ ਮੌਕੇ ਵੀ ਗਿਆ ਸੀ। ਉਨ੍ਹਾਂ ਦੇ ਜਾਣ ਨਾਲ ਸਾਨੂੰ ਇੱਕ ਬਹੁਤ ਵੱਡਾ ਘਾਟਾ ਹੋਇਆ ਹੈ ਔਰ ਉਨ੍ਹਾਂ ਦੇ ਸਪੁੱਤਰ ਵੀ ਇਥੇ ਬੈਠੇ ਹਨ। ਮੈਂ ਉਨ੍ਹਾਂ ਨਾਲ ਵੀ ਇਸ ਦੁੱਖ ਵਿਚ ਸ਼ਾਮਿਲ ਹੁੰਦਾ ਹਾਂ ਔਰ ਸਾਰੇ ਪਰਿਵਾਰ ਨਾਲ ਸ਼ਾਮਿਲ ਹੁੰਦਾ ਹਾਂ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਸਾਰੇ ਪੰਜਾਬੀਆਂ ਨੂੰ ਬਹੁਤ ਵੱਡਾ ਦੁੱਖ ਹੋਇਆ ਹੈ। ਇੰਨਾ ਕਹਿੰਦਾ ਹੋਇਆ ਮੈਂ ਇਜਾਜ਼ਤ ਲੈਂਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਆਪਾਂ ਅੱਜ ਇਸ ਸੈਸ਼ਨ ਦੇ ਪਹਿਲੇ ਦਿਨ ਜੁੜੇ ਹਾਂ। ਪਿਛਲੇ ਸੈਸ਼ਨ ਤੋਂ ਇਸ ਸਮੇਂ ਦੌਰਾਨ ਬਹੁਤ ਸਾਰੀਆਂ ਮਾਨਯੋਗ ਸ਼ਖਸੀਅਤਾਂ, ਕੋਈ ਰਾਜਸੀ ਫੀਲਡ ਵਿਚੋਂ, ਕੋਈ ਦੇਸ਼ ਦੀ ਆਜ਼ਾਦੀ ਦੇ ਫੀਲਡ ਵਿਚੋਂ, ਕੋਈ ਹੋਰ ਕਿਸੇ ਫੀਲਡ ਵਿਚੋਂ, ਇੰਝ ਵੱਖਰੇ-ਵੱਖਰੇ ਖੇਤਰਾਂ ਵਿਚੋਂ ਪਿਛਲੇ ਸਮੇਂ ਵਿਚ ਅਕਾਲ ਚਲਾਣਾ ਕਰ ਗਈਆਂ ਹਨ। ਉਨ੍ਹਾਂ ਸਾਰਿਆਂ ਨੂੰ ਮੈਂ ਆਪਣੀ ਕਾਂਗਰਸ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ।

ਇਨ੍ਹਾਂ ਵਿਚੋਂ ਸਾਰਿਆਂ ਤੋਂ ਪਹਿਲਾਂ, ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਭੈਰੋਂ ਸਿੰਘ ਸ਼ੇਖਾਵਤ, ਭਾਰਤ ਦੇ ਸਾਬਕਾ ਉਪ ਰਾਸ਼ਟਰਪਤੀ ਅਤੇ ਸਾਬਕਾ ਮੁੱਖ ਮੰਤਰੀ, ਰਾਜਸਥਾਨ 15 ਮਈ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ 23 ਅਕਤੂਬਰ, 1923 ਨੂੰ ਪਿੰਡ ਖਿਜਾਰੀਆਵਾਸ, ਜ਼ਿਲ੍ਹਾ ਸੀਕਰ, ਰਾਜਸਥਾਨ ਵਿਖੇ ਜਨਮ ਲਿਆ। ਉਨ੍ਹਾਂ ਨੇ ਲੰਬਾ ਸਮਾਂ ਰਾਜਸੀ ਫੀਲਡ ਵਿਚ ਵੱਖੋ-ਵੱਖਰੇ ਅਹੁਦਿਆਂ ਤੇ ਜ਼ਿੰਮੇਵਾਰੀਆਂ ਨਿਭਾਈਆਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਤੇ ਨਾਮ ਖੱਟਿਆ। ਉਨ੍ਹਾਂ ਨੇ ਥੱਲਿਉਂ ਪਾਲਿਟਿਕਸ ਤੋਂ ਲੈ ਕੇ ਸੂਬਾ ਪਾਲਿਟਿਕਸ ਤੱਕ ਅਤੇ ਸੂਬਾ ਪਾਲਿਟਿਕਸ ਤੋਂ ਲੈ ਕੇ ਹਿੰਦੁਸਤਾਨ ਦੇ ਰਾਜਨੀਤਿਕ ਲੈਵਲ ਉੱਪਰ ਜਾਂ ਦੇਸ਼ ਦੇ ਉਪ ਰਾਸ਼ਟਰਪਤੀ ਦੇ ਤੌਰ ਤੇ ਸਨਮਾਨਯੋਗ ਸਥਾਨ ਦੇ ਉੱਪਰ ਬਾਖੂਬੀ ਆਪਣੀ ਜ਼ਿੰਮੇਵਾਰੀ ਨਿਭਾਈ। ਉਹ 1952 ਤੋਂ 1972, ਦੁਬਾਰਾ 1977 ਤੋਂ 2002 ਤੱਕ ਰਾਜਸਥਾਨ ਵਿਧਾਨ ਸਭਾ ਦੇ ਮੈਂਬਰ ਰਹੇ। ਉਹ 1977 ਤੋਂ 16 ਫਰਵਰੀ, 1980 ਤੱਕ ਪਹਿਲੀ ਵਾਰ, 4 ਮਾਰਚ, 1990 ਤੋਂ 15 ਦਸੰਬਰ, 1992 ਤੱਕ ਦੂਸਰੀ ਵਾਰ ਅਤੇ 4 ਦਸੰਬਰ, 1993 ਤੋਂ 29 ਨਵੰਬਰ, 1998 ਤੱਕ ਤੀਸਰੀ ਵਾਰ ਰਾਜਸਥਾਨ ਦੇ ਮੁੱਖ ਮੰਤਰੀ ਰਹੇ। ਬੜਾ ਲੰਬਾ ਸਮਾਂ ਉਨ੍ਹਾਂ ਨੇ ਇਸ ਪਾਸੇ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। ਉਹ 1988 ਤੋਂ 1990 ਤੱਕ ਅਤੇ ਦੁਬਾਰਾ 1998 ਤੋਂ 2002 ਤੱਕ ਰਾਜਸਥਾਨ ਅਸੈਂਬਲੀ ਵਿਚ ਵਿਰੋਧੀ ਪਾਰਟੀ ਦੇ ਲੀਡਰ ਰਹੇ। ਉਹ ਅਗਸਤ, 2002 ਤੋਂ ਜੁਲਾਈ, 2007 ਤੱਕ ਭਾਰਤ ਦੇ ਉਪ ਰਾਸ਼ਟਰਪਤੀ ਰਹੇ। ਉਹ ਹੁਣ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇੱਕ ਸੁਲਝੇ ਹੋਏ ਸਿਆਸਤਦਾਨ ਸਨ ਅਤੇ ਅੱਜ ਸਾਡਾ ਦੇਸ਼ ਮਹਿਸੂਸ ਕਰਦਾ ਹੈ ਕਿ ਅਸੀਂ ਇੱਕ ਬਹੁਤ ਅੱਛਾ ਅਤੇ ਸਿਆਣਾ ਰਾਜਨੀਤੀਵਾਨ ਖੋ ਦਿੱਤਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ ਖਹਿਰਾ, ਸਾਬਕਾ ਮੰਤਰੀ, ਜੋ 9 ਜੁਲਾਈ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 20 ਦਸੰਬਰ, 1929 ਨੂੰ ਚੱਕ ਨੰਬਰ 138, ਜ਼ਿਲ੍ਹਾ ਲਾਇਲਪੁਰ, ਹੁਣ ਪਾਕਿਸਤਾਨ ਵਿਚ ਹੈ, ਉਥੇ ਹੋਇਆ ਸੀ। ਉਨ੍ਹਾਂ ਨੇ ਮੁੱਢਲੀ ਸਿੱਖਿਆ ਕਰਤਾਰਪੁਰ ਤੋਂ ਅਤੇ ਗਰੈਜੂਏਸ਼ਨ ਡੀ.ਏ.ਵੀ. ਕਾਲਜ, ਜਲੰਧਰ ਤੋਂ ਪ੍ਰਾਪਤ ਕੀਤੀ। ਉਹ ਫਿਰ ਸਰਵਿਸ ਵਿਚ ਆਏ। ਉਨ੍ਹਾਂ ਨੇ ਪੁਲਿਸ ਵਿਚ 1971 ਤੱਕ ਡੀ.ਐਸ.ਪੀ. ਦੇ ਅਹੁਦੇ ਤੇ ਕੰਮ ਕੀਤਾ। 1971 ਵਿਚ ਉਨ੍ਹਾਂ ਨੇ ਅਸਤੀਫਾ ਦਿੱਤਾ ਅਤੇ ਫਿਰ ਉਨ੍ਹਾਂ ਨੇ ਆਪਣੀ ਰਾਜਨੀਤਿਕ ਜ਼ਿੰਦਗੀ ਸ਼ੁਰੂ ਕੀਤੀ। 1972 ਵਿਚ ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਚੋਣ ਲੜੀ ਅਤੇ ਉਸ ਤੋਂ ਬਾਅਦ ਉਹ ਲਗਾਤਾਰ ਤਿੰਨ ਵਾਰ-1977, 1980 ਅਤੇ 1985 ਵਿਚ ਐਮ.ਐਲ.ਏ. ਚੁਣੇ ਗਏ। ਇਸ ਦੌਰਾਨ ਉਨ੍ਹਾਂ ਨੇ ਦੋ ਵਾਰੀ 1977 ਅਤੇ 1985 ਵਿਚ ਬਤੌਰ ਸਿੱਖਿਆ ਮੰਤਰੀ ਬੜੀ ਸਫਲ ਸੇਵਾ ਨਿਭਾਈ। ਉਨ੍ਹਾਂ ਦਾ ਆਪਣਾ ਅਕੀਦਾ ਸੀ, ਆਪਣੀ ਸੋਚ ਸੀ, ਜਿਸ ਮੁਤਾਬਿਕ 1986 ਵਿਚ ਬਤੌਰ ਸਿੱਖਿਆ ਮੰਤਰੀ ਹੁੰਦੇ ਹੋਏ, ਹਰਿਮੰਦਰ ਸਾਹਿਬ ਦੇ ਉੱਪਰ ਜਦੋਂ ਪੁਲਿਸ ਐਂਟਰੀ ਦਾ ਮਾਮਲਾ ਆਇਆ, ਤਾਂ ਉਨ੍ਹਾਂ ਨੇ ਸਭ ਤੋਂ ਪਹਿਲਾਂ ਅਸਤੀਫਾ ਦਿੱਤਾ। ਸ਼੍ਰੋਮਣੀ ਅਕਾਲੀ ਦਲ ਦੇ ਵਿਚ ਹੁੰਦਿਆਂ ਹੋਇਆਂ ਉਹ ਮੀਤ ਪ੍ਰਧਾਨ ਅਤੇ ਹੋਰ ਮਹੱਤਵਪੂਰਨ ਅਹੁਦਿਆਂ ਦੇ ਉਤੇ ਰਹੇ। ਸ਼੍ਰੋਮਣੀ ਅਕਾਲੀ ਦਲ ਵੱਲੋਂ ਜਿੰਨੇ ਵੀ ਧਰਮ ਯੁੱਧ ਦੇ ਜਾਂ ਜੋ-ਜੋ ਵੀ ਮੋਰਚੇ ਲਗਾਏ ਗਏ ਸਨ, ਉਨ੍ਹਾਂ ਨੇ ਸਾਰਿਆਂ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ। ਉਨ੍ਹਾਂ ਨੂੰ ਐਨ.ਐਸ.ਏ. ਅਧੀਨ ਵੀ ਕਾਫੀ ਸਜ਼ਾ ਭੁਗਤਣੀ ਪਈ। ਉਹ ਤ੍ਰਿਪੁਰਾ ਦੀ ਅਗਰਤਲਾ ਜੇਲ੍ਹ ਵਿਚ, ਉੜੀਸਾ ਦੀ ਕਿਉਂਜਰ ਜੇਲ੍ਹ ਵਿਚ, ਦਿੱਲੀ ਦੀ ਤਿਹਾੜ ਜੇਲ੍ਹ ਅਤੇ ਪੰਜਾਬ ਦੀਆਂ ਲਗਭਗ ਸਾਰੀਆਂ ਜੇਲ੍ਹਾਂ ਦੇ ਵਿਚ ਵੀ ਨਜ਼ਰਬੰਦ ਰਹੇ। ਉਨ੍ਹਾਂ ਦੇ ਵਿਚ

ਆਪਣੀ ਸੋਚ ਦੇ ਮੁਤਾਬਿਕ ਸਿੱਖੀ ਦੇ ਵਿਚ ਪੂਰੀ ਅਕੀਦਤ ਰਹੀ ਹੈ। ਉਹ ਸਾਡੇ ਵਿਚੋਂ ਚਲੇ ਗਏ ਹਨ। ਇਸ ਦਾ ਸਾਨੂੰ ਬੜਾ ਦੁੱਖ ਹੈ, ਪਰਿਵਾਰ ਨੂੰ ਬੜਾ ਦੁੱਖ ਹੈ ਲੇਕਿਨ ਅੱਜ ਉਨ੍ਹਾਂ ਦਾ ਪਿਆਰਾ ਸਪੁੱਤਰ ਸਾਡੀ ਇਸ ਵਿਧਾਨ ਸਭਾ ਦਾ ਮੈਂਬਰ ਹੈ। ਇਸ ਗੱਲ ਦਾ ਮੈਨੂੰ ਮਾਣ ਤੇ ਗੌਰਵ ਹੈ ਕਿ ਵਿਚਾਰਧਾਰਾ ਦੇ ਮੁਤਾਬਿਕ ਅੱਜ ਉਹ ਕਾਂਗਰਸ ਪਾਰਟੀ ਦੀ ਪਾਲਿਸੀ, ਆਇਡੀਆਲੋਜੀ ਦੇ ਮੁਤਾਬਿਕ ਸਾਡੀ ਕਾਂਗਰਸ ਪਾਰਟੀ ਵਿਚ ਕਾਂਗਰਸ ਦੀ ਸੈਕੂਲਰ ਸੋਚ ਦੇ ਉਤੇ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾ ਰਹੇ ਹਨ। ਮੈਂ ਉਸ ਵਕਤ ਇਨ੍ਹਾਂ ਨੂੰ ਕਾਂਗਰਸ ਪਾਰਟੀ ਦੇ ਵਿਚ ਸ਼ਾਮਲ ਕਰਵਾਇਆ ਸੀ। ਸੋ, ਮੈਂ ਸਰਦਾਰ ਸੁਖਜਿੰਦਰ ਸਿੰਘ ਜੀ ਖਹਿਰਾ, ਸਾਬਕਾ ਮੰਤਰੀ ਜੀ ਦੀ ਵਿੱਛੜੀ ਹੋਈ ਸ਼ਖਸੀਅਤ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਜ਼ੋਰਾ ਸਿੰਘ ਮਾਨ, ਸਾਬਕਾ ਮੈਂਬਰ ਪਾਰਲੀਮੈਂਟ, ਮਿਤੀ 27 ਜੂਨ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 18 ਜੂਨ, 1940 ਨੂੰ ਪਿੰਡ ਚੱਕ ਸਹੇਲੇਵਾਲਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ। ਉਹ 1998 ਦੇ ਵਿਚ 12ਵੀਂ ਲੋਕ ਸਭਾ ਅਤੇ 1999 ਦੇ ਵਿਚ 13ਵੀਂ ਲੋਕ ਸਭਾ ਅਤੇ 2004 ਦੇ ਵਿਚ 14ਵੀਂ ਲੋਕ ਸਭਾ ਦੇ ਲਈ ਚੁਣੇ ਗਏ। ਇਸ ਤਰ੍ਹਾਂ ਦੇ ਸ਼ਾਂਤਮਈ ਖਿਆਲਾਤ ਰੱਖਣ ਵਾਲੇ ਰਾਜਨੀਤੀਵਾਨ ਦੇ ਚਲੇ ਜਾਣ ਦਾ ਬਹੁਤ ਦੁੱਖ ਹੁੰਦਾ ਹੈ। ਇਸ ਬਾਰੇ ਅਸੀਂ ਸਮਝਦੇ ਹਾਂ ਕਿ ਸਾਨੂੰ ਸਾਰਿਆਂ ਨੂੰ ਬੜਾ ਭਾਰੀ ਘਾਟਾ ਮਹਿਸੂਸ ਹੁੰਦਾ ਹੈ।

ਇਸੇ ਤਰ੍ਹਾਂ ਸਪੀਕਰ ਸਾਹਿਬ, ਸਰਦਾਰ ਗੁਲਜ਼ਾਰ ਸਿੰਘ, ਸਾਬਕਾ ਮੰਤਰੀ, ਮਿਤੀ 3 ਜੂਨ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 15 ਜੂਨ, 1939 ਨੂੰ ਪਿੰਡ ਡੱਡਵਿੰਡੀ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਹ 1972 ਦੇ ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਉਹ ਮੰਤਰੀ ਅਤੇ ਉਪ ਮੰਤਰੀ ਵੀ ਰਹੇ। ਉਹ ਬੜੇ ਹੀ ਸੋਬਰ ਅਤੇ ਹਲੀਮੀ ਸੁਭਾਅ ਵਾਲੇ ਇਨਸਾਨ ਸਨ, ਰਾਜਨੀਤਕ ਲੀਡਰ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬੜਾ ਵੱਡਾ ਘਾਟਾ ਮਹਿਸੂਸ ਹੁੰਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਜਸਮੇਲ ਸਿੰਘ, ਸਾਬਕਾ ਐਮ.ਐਲ.ਏ., ਵੀ ਮਿਤੀ 4 ਅਗਸਤ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਨੇ ਸਾਲ 1985 ਦੇ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਦੇ ਉਤੇ ਨਥਾਣਾ ਹਲਕੇ ਤੋਂ ਚੋਣ ਜਿੱਤੀ ਸੀ। ਇਹ ਪਿਛਲੇ ਸਮੇਂ ਦੇ ਵਿਚ ਕੈਪਟਨ ਅਮਰਿੰਦਰ ਸਿੰਘ ਹੁਰਾਂ ਦੀ ਸਰਕਾਰ ਦੇ ਵੇਲੇ ਕਾਂਗਰਸ ਪਾਰਟੀ ਦੇ ਵਿਚ ਸ਼ਾਮਲ ਵੀ ਹੋਏ ਸਨ। ਇਸ ਗੱਲ ਦਾ ਮੈਨੂੰ ਮਾਣ ਹੈ ਕਿ ਉਸ ਵਕਤ ਵੀ ਮੈਂ ਇਸ ਜ਼ਿੰਮੇਵਾਰੀ ਨੂੰ ਨਿਭਾਇਆ ਸੀ। ਉਨ੍ਹਾਂ ਦਾ ਬਾਅਦ ਦਾ ਜੀਵਨ ਅਕਾਲੀ ਦਲ ਦੇ ਵਿਚ ਰਿਹਾ। ਉਹ ਇਕ ਨੇਕ ਸਿਆਸਤਦਾਨ ਗਿਣੇ ਜਾਂਦੇ ਸਨ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਬਸੰਤ ਸਿੰਘ, ਸਾਬਕਾ ਐਮ.ਐਲ.ਏ.,

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਮਿਤੀ 12 ਸਤੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ ਮਿਤੀ 5 ਦਸੰਬਰ, 1943 ਨੂੰ ਪਿੰਡ ਸਿੱਧਵਾਂ, ਜ਼ਿਲ੍ਹਾ ਫਰੀਦਕੋਟ ਵਿਖੇ ਹੋਇਆ। ਉਹ 1980 ਦੇ ਵਿਚ ਆਨੰਦਪੁਰ ਸਾਹਿਬ ਹਲਕੇ ਤੋਂ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ 1975 ਤੋਂ 1977 ਤੱਕ ਪੰਜਾਬ ਯੂਥ ਕਾਂਗਰਸ ਦੇ ਪ੍ਰਧਾਨ ਵੀ ਰਹੇ। ਉਹ ਕਾਂਗਰਸ ਦੇ ਜਨਰਲ ਸਕੱਤਰ ਵੀ ਰਹੇ। ਉਹ ਬੜੇ ਹੀ ਦਰਵੇਸ਼ ਸਿਆਸਤਦਾਨ ਸਨ। ਉਨ੍ਹਾਂ ਨੇ ਸ਼ਾਇਦ ਉੱਚਾ ਬੋਲਣਾ ਸਿੱਖਿਆ ਹੀ ਨਹੀਂ ਸੀ ਕਿਉਂਕਿ ਉਹ ਸਾਡੇ ਦੇਸ਼ ਦੇ ਬਹੁਤ ਹੀ ਮਾਨਯੋਗ ਸਵਰਗੀ ਗਿਆਨੀ ਜ਼ੈਲ ਸਿੰਘ ਜੀ ਦੀ ਗੋਦ ਵਿਚ ਖੇਡੇ ਸਨ। ਉਨ੍ਹਾਂ ਤੋਂ ਹੀ ਉਨ੍ਹਾਂ ਨੇ ਸਿਆਸਤ ਦੀ ਗੁੜ੍ਹਤੀ ਲਈ ਅਤੇ ਉਹ ਬੜੇ ਨੇਕ ਅਤੇ ਉਸਾਰੂ ਖਿਆਲਾਂ ਦੇ ਸਨ। ਉਹ ਕਿਸੇ ਨੂੰ ਵੀ ਦੁੱਖ ਪਹੁੰਚਾ ਕੇ ਰਾਜ਼ੀ ਨਹੀਂ ਸੀ। ਇਸ ਤਰ੍ਹਾਂ ਦੀ ਠੰਢੀ ਆਤਮਾ ਰਾਜਨੀਤੀ ਵਿਚ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੀ ਹੋਈ ਚਲੀ ਜਾਵੇ ਤਾਂ ਬਹੁਤ ਦੁੱਖ ਮਹਿਸੂਸ ਹੁੰਦਾ ਹੈ। ਵੈਸੇ ਵੀ ਉਨ੍ਹਾਂ ਦੀ ਅਜੇ ਇਸ ਦੁਨੀਆਂ ਦੇ ਵਿਚੋਂ ਚਲੇ ਜਾਣ ਦੀ ਉਮਰ ਨਹੀਂ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ ਨੂੰ ਅਤੇ ਸਾਰੇ ਲੋਕਾਂ ਨੂੰ ਬਹੁਤ ਘਾਟਾ ਪਿਆ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀਮਤੀ ਮੋਹਿੰਦਰਪਾਲ ਕੌਰ, ਸਾਬਕਾ ਐਮ.ਐਲ.ਏ., ਵੀ ਮਿਤੀ 6 ਸਤੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਡਕਾਲਾ ਹਲਕੇ ਤੋਂ ਚੋਣ ਜਿੱਤੇ ਸਨ। ਉਹ 22 ਦਸੰਬਰ, 1970 ਤੋਂ 13 ਜੂਨ, 1971 ਤੱਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਸਾਰਿਆਂ ਨੂੰ ਬਹੁਤ ਘਾਟਾ ਮਹਿਸੂਸ ਹੁੰਦਾ ਹੈ। ਮੈਂ ਇਹ ਮਹਿਸੂਸ ਕਰਦੀ ਹਾਂ ਕਿ ਬਹੁਤ ਥੋੜ੍ਹੀਆਂ ਜਿਹੀਆਂ ਸਾਡੀਆਂ ਔਰਤ ਜਾਤ ਭੈਣਾਂ ਇਸ ਔਖੇ ਰਾਜਨੀਤਿਕ ਫੀਲਡ ਵਿਚ ਕੁੱਦਦੀਆਂ ਹਨ ਅਤੇ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੀਆਂ ਹਨ। ਮੈਂ ਬੜੇ ਗਮਗੀਨ ਹਿਰਦੇ ਨਾਲ ਆਪਣੀ ਸੱਚੀ ਸ਼ਰਧਾਂਜ਼ਲੀ ਉਨ੍ਹਾਂ ਨੂੰ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਦੋ ਦਰਜਨ ਤੋਂ ਵੱਧ ਅਜ਼ਾਦੀ ਘੁਲਾਟੀਏ, ਦੇਸ਼ ਭਗਤਾਂ ਨੇ ਸਾਡੇ ਦੇਸ਼ ਦੀ ਅਜ਼ਾਦੀ ਲਈ, ਅੱਜ ਦੀ ਅਜ਼ਾਦੀ ਜਿਹੜੀ ਅਸੀਂ ਮਾਣ ਰਹੇ ਹਾਂ, ਉਸ ਲਈ ਬੜੇ ਔਖੇ ਅਤੇ ਲੰਬੇ ਸੰਘਰਸ਼ ਕੀਤੇ, ਜ਼ੇਲ੍ਹਾਂ ਵਿਚ ਵੀ ਗਏ, ਮੋਰਚਿਆਂ ਵਿਚ ਵੀ ਕੁੱਦੇ, ਘਰਾਂ ਤੋਂ ਬਾਹਰ ਵੀ ਰਹੇ। ਉਨ੍ਹਾਂ ਦਾ ਇਕੋ ਹੀ ਮਿਸ਼ਨ ਸੀ ਕਿ ਅਸੀਂ ਦੇਸ਼ ਨੂੰ ਅਜ਼ਾਦ ਕਰਾਉਣਾ ਹੈ।

ਮੈਂ ਸਭ ਤੋਂ ਪਹਿਲਾਂ ਸਰਦਾਰ ਸੁਰਜਨ ਸਿੰਘ ਨੰਬਰਦਾਰ, ਅਜ਼ਾਦੀ ਘੁਲਾਟੀਏ, ਦਾ ਨਾਂ ਲੈਂਦੀ ਹਾਂ। ਇਨ੍ਹਾਂ ਦਾ ਅਕਾਲ ਚਲਾਣਾ ਪਿੰਡ ਸੁਹਾਣਾ, ਜ਼ਿਲ੍ਹਾ ਐਸ.ਏ.ਐਸ. ਨਗਰ ਵਿਖੇ ਹੋਇਆ।

ਇਸ ਤੋਂ ਬਾਅਦ ਸ਼੍ਰੀ ਬਾਗ ਸਿੰਘ, ਅਜ਼ਾਦੀ ਘੁਲਾਟੀਏ, ਜੋ ਕਿ ਲਾਹੌਰ ਜ਼ੇਲ੍ਹ ਵਿਚ ਵੀ ਰਹੇ, ਸਾਨੂੰ 26 ਮਾਰਚ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦੇ ਜਾਣ ਦਾ ਵੀ ਸਾਨੂੰ ਬੜਾ ਭਾਰੀ ਦੁੱਖ ਹੈ।

ਸਰਦਾਰ ਮੰਗਲ ਸਿੰਘ ਜੀ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲੈਂਦੇ ਰਹੇ। ਇਨ੍ਹਾਂ ਨੇ ਵੀ ਲਾਹੌਰ ਜ਼ੇਲ੍ਹ ਵਿਚ ਕੈਦ ਕੱਟੀ ਹੈ। ਇਨ੍ਹਾਂ ਦੇ ਜਾਣ ਦਾ ਵੀ ਸਾਨੂੰ ਬੜਾ ਭਾਰੀ ਦੁੱਖ ਹੈ।

ਇਸੇ ਤਰ੍ਹਾਂ ਸ਼੍ਰੀ ਭਾਗ ਸਿੰਘ ਜੀ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਲਾਹੌਰ ਜ਼ੇਲ੍ਹ ਵਿਚ ਕੈਦ ਕੱਟੀ, ਇਨ੍ਹਾਂ ਨੇ ਆਪਣਾ ਸਾਰਾ ਜੀਵਨ ਇਸੇ ਪਾਸੇ ਲਗਾਇਆ। ਇਹ ਸਾਨੂੰ 19 ਜੂਨ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦੇ ਚਲੇ ਜਾਣ ਤੇ ਅਸੀਂ ਬੜਾ ਭਾਰੀ ਦੁੱਖ ਮਹਿਸੂਸ ਕਰਦੇ ਹਾਂ।

ਸ਼੍ਰੀ ਰਣਜੀਤ ਸਿੰਘ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਅਜ਼ਾਦੀ ਸੰਘਰਸ਼ ਵਿਚ ਹਿੱਸਾ ਲੈਂਦੇ ਹੋਏ ਲਾਹੌਰ ਜ਼ੇਲ੍ਹ ਦੀ ਜ਼ੇਲ੍ਹ ਯਾਤਰਾ ਕੀਤੀ, ਇਹ ਵੀ ਸਾਡੇ ਵਿਚੋਂ ਚਲੇ ਗਏ ਹਨ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਅਮਰ ਸਿੰਘ ਢੀਂਡਸਾ, ਅਜ਼ਾਦੀ ਘੁਲਾਟੀਏ, 23 ਮਈ, 2010 ਨੂੰ ਸਾਡੇ ਕੋਲੋਂ ਚਲੇ ਗਏ ਹਨ। ਇਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋ ਕੇ ਅਜ਼ਾਦੀ ਸੰਘਰਸ਼ ਵਿਚ ਹਿੱਸਾ ਲਿਆ। ਇਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਇਸੇ ਤਰ੍ਹਾਂ, ਸ਼੍ਰੀ ਬੱਗਾ ਸਿੰਘ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਦਾ ਜਨਮ 1908 ਵਿਚ ਪਿੰਡ ਸੁੱਜੋ ਕਾਲੀਆ ਵਿਖੇ ਹੋਇਆ, ਇਹ ਸਾਨੂੰ 8 ਮਈ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹ ਵੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸਨ ਅਤੇ ਇਨ੍ਹਾਂ ਨੇ 8 ਮਹੀਨੇ ਦੀ ਕੈਦ ਕੱਟੀ।

ਇਸੇ ਤਰ੍ਹਾਂ, ਸ਼੍ਰੀ ਜੋਗਿੰਦਰ ਸਿੰਘ ਜੀ, ਅਜ਼ਾਦੀ ਘੁਲਾਟੀਏ, ਜੋ ਕਿ ਟਿੱਬਾ ਪਿੰਡ ਦੇ ਸਨ, ਇਨ੍ਹਾਂ ਦਾ ਜਨਮ 1923 ਵਿਚ ਹੋਇਆ ਸੀ। ਇਹ 28 ਜੂਨ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਸਾਨੂੰ ਇਨ੍ਹਾਂ ਦੇ ਚਲੇ ਜਾਣ ਦਾ ਬੜਾ ਭਾਰੀ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਪਾਲ ਸਿੰਘ, ਅਜ਼ਾਦੀ ਘੁਲਾਟੀਏ, 24 ਮਈ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 1920 ਵਿਚ ਪਿੰਡ ਛਿੰਦੜਾ ਵਾਲਾ ਵਿਚ ਹੋਇਆ ਸੀ। ਇਹ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ ਅਤੇ ਇਨ੍ਹਾਂ ਨੇ ਅਜ਼ਾਦੀ ਸੰਘਰਸ਼ ਵਿਚ ਹਿੱਸਾ ਲਿਆ। ਇਨ੍ਹਾਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਨੇ ਸਿੰਗਾਪੁਰ ਜੇਲ੍ਹ ਵਿਚ ਕੈਦ ਕੱਟੀ।

ਇਸੇ ਤਰ੍ਹਾਂ, ਸ਼੍ਰੀ ਬਚਨ ਸਿੰਘ, ਅਜ਼ਾਦੀ ਘੁਲਾਟੀਏ, ਦਾ ਜਨਮ 1919 ਵਿਚ ਹੋਇਆ ਸੀ। ਇਹ ਸਾਨੂੰ 2 ਅਗਸਤ, 2010 ਨੂੰ ਸਦੀਵੀ ਵਿਛੋੜਾ ਦੇ ਗਏ। ਇਹ ਵੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਰਹੇ ਅਤੇ ਇਨ੍ਹਾਂ ਨੇ ਡੇਢ ਸਾਲ ਦੀ ਕੈਦ ਕੱਟੀ।

ਇਸੇ ਤਰ੍ਹਾਂ ਨਾਲ, ਸ਼੍ਰੀ ਕਪੂਰ ਸਿੰਘ, ਅਜ਼ਾਦੀ ਘੁਲਾਟੀਏ, 26 ਜੁਲਾਈ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 10 ਨਵੰਬਰ, 1926 ਨੂੰ ਪਾਕਿਸਤਾਨ ਵਿਚ ਹੋਇਆ ਸੀ। ਇਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਬਹੁਤ ਜ਼ਿਆਦਾ ਹਿੱਸਾ ਲਿਆ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ, ਅਜ਼ਾਦੀ ਘੁਲਾਟੀਏ 2 ਜੁਲਾਈ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 1923 ਵਿਚ ਪਿੰਡ ਛਾਹੜਾ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਇਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ। ਸਾਲ 1942-43 ਵਿਚ ਇਨ੍ਹਾਂ ਨੇ ਜੇਲ੍ਹ ਕੱਟੀ। ਇਨ੍ਹਾਂ ਦੇ ਚਲੇ ਜਾਣ ਦਾ ਵੀ ਅਸੀਂ ਬੜਾ ਭਾਰੀ ਦੁੱਖ ਮਹਿਸੂਸ ਕਰਦੇ ਹਾਂ।

ਸ਼੍ਰੀ ਚਾਨਣ ਸਿੰਘ, ਅਜ਼ਾਦੀ ਘੁਲਾਟੀਏ, ਸਾਨੂੰ 21 ਅਗਸਤ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਇਨ੍ਹਾਂ ਨੇ ਅੱਡ-ਅੱਡ ਸਮੇਂ ਸੰਗਰੂਰ, ਪਟਿਆਲਾ ਅਤੇ ਨਾਭਾ ਵਿਖੇ ਜੇਲ੍ਹਾਂ ਕੱਟੀਆਂ। ਇਨ੍ਹਾਂ ਦੇ ਜਾਣ ਨਾਲ ਸਾਨੂੰ ਇੱਕ ਮਹਾਨ ਰਾਜਨੀਤਿਕ ਘੁਲਾਟੀਏ ਦਾ ਬੜਾ ਭਾਰੀ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਇਤਬਾਰ ਸਿੰਘ, ਅਜ਼ਾਦੀ ਘੁਲਾਟੀਏ, 7 ਮਾਰਚ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 1920 ਵਿਚ ਪਿੰਡ ਕਲੇਰ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ ਸੀ। ਇਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ ਅਤੇ ਚਾਰ ਸਾਲ ਦੀ ਜੇਲ੍ਹ ਕੱਟੀ। ਇਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਭਾਰੀ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮੱਖਣ ਸਿੰਘ ਜੀ, ਅਜ਼ਾਦੀ ਘੁਲਾਟੀਏ, ਸਾਨੂੰ 28 ਮਈ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 25 ਮਈ, 1924 ਨੂੰ ਪਿੰਡ ਮਾੜੀ ਬੱਚੀਆਂ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ ਸੀ। ਇਨ੍ਹਾਂ ਨੇ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਹਿੱਸਾ ਲਿਆ ਅਤੇ ਜਪਾਨ ਦੀ ਜੇਲ੍ਹ ਵਿਚ ਇੱਕ ਸਾਲ ਦੀ ਕੈਦ ਕੱਟੀ। ਇਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਭਾਰੀ ਦੁੱਖ ਹੈ ਔਰ ਅਸੀਂ ਇਨ੍ਹਾਂ

ਦੇ ਚਲੇ ਜਾਣ ਦੀ ਕਮੀ ਮਹਿਸੂਸ ਕਰਦੇ ਹਾਂ।

ਸ਼੍ਰੀ ਨਾਨਕ ਚੰਦ ਢੱਡਵਾਲ, ਅਜ਼ਾਦੀ ਘੁਲਾਟੀਏ, ਸਾਡੇ ਕੋਲੋਂ ਚਲੇ ਗਏ ਹਨ। ਇਨ੍ਹਾਂ ਦਾ ਜਨਮ ਮਿਤੀ 10 ਅਗਸਤ, 1919 ਨੂੰ ਹੋਇਆ ਸੀ। ਇਹ ਵੀ ਨੇਤਾ ਜੀ ਸ਼੍ਰੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਸਨ। ਇਹ ਮਿਤੀ 2 ਅਗਸਤ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ।

ਸ਼੍ਰੀ ਫੁਮਣ ਰਾਮ, ਅਜ਼ਾਦੀ ਘੁਲਾਟੀਏ, ਸਾਨੂੰ ਮਿਤੀ 1 ਜੁਲਾਈ, 2010 ਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ। ਇਨ੍ਹਾਂ ਦਾ ਜਨਮ ਸਾਲ 1914 ਵਿਚ ਹੋਇਆ ਸੀ। ਸਪੀਕਰ ਸਾਹਿਬ, ਇਨ੍ਹਾਂ ਨੇ ਨੇਤਾ ਜੀ ਸ਼੍ਰੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋ ਕੇ ਇਕ ਸਾਲ ਦੀ ਜੇਲ੍ਹ ਕੱਟੀ। ਇਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਭਾਰੀ ਦੁੱਖ ਹੈ।

ਸ਼੍ਰੀ ਪ੍ਰੀਤਮ ਸਿੰਘ ਜੀ, ਅਜ਼ਾਦੀ ਘੁਲਾਟੀਏ, ਸਾਨੂੰ ਮਿਤੀ 27 ਮਈ, 2010 ਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਇਨ੍ਹਾਂ ਦਾ ਜਨਮ ਦਸੰਬਰ, 1918 ਵਿਚ ਹੋਇਆ ਸੀ। ਇਹ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੇ ਬੜੇ ਨਜ਼ਦੀਕੀਆਂ ਵਿਚੋਂ ਗਿਣੇ ਜਾਂਦੇ ਸਨ। ਇਨ੍ਹਾਂ ਨੇ ਅਜ਼ਾਦੀ ਸੰਘਰਸ਼ ਵਿਚ ਹਿੱਸਾ ਲਿਆ ਅਤੇ ਦੂਸਰੇ ਵਿਸ਼ਵ ਯੁੱਧ ਦੌਰਾਨ ਲੰਬੀ ਸਜ਼ਾ ਕੱਟੀ। ਇਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇੱਕ ਮਹਾਨ ਅਜ਼ਾਦੀ ਘੁਲਾਟੀਏ ਨੂੰ ਗਵਾ ਲਿਆ ਹੈ। ਇਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਭਾਰੀ ਦੁੱਖ ਹੈ।

ਸ਼੍ਰੀ ਕੁਲਦੀਪ ਸਿੰਘ, ਅਜ਼ਾਦੀ ਘੁਲਾਟੀਏ, ਸਾਨੂੰ ਮਿਤੀ 13 ਅਗਸਤ, 2010 ਨੂੰ ਸਦੀਵੀ ਵਿਛੋੜਾ ਦੇ ਗਏ। ਇਨ੍ਹਾਂ ਦਾ ਜਨਮ ਮਿਤੀ 24 ਅਪ੍ਰੈਲ, 1923 ਨੂੰ ਪਿੰਡ ਵਿਛੋੜੀ, ਸ਼ਹੀਦ ਭਗਤ ਸਿੰਘ ਨਗਰ ਵਿਖੇ ਹੋਇਆ ਸੀ। ਇਨ੍ਹਾਂ ਨੇ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋ ਕੇ ਅਜ਼ਾਦੀ ਦੇ ਸੰਘਰਸ਼ ਵਿਚ ਬੜਾ ਭਾਰੀ ਹਿੱਸਾ ਲਿਆ। ਸਾਨੂੰ ਇਨ੍ਹਾਂ ਦੇ ਚਲੇ ਜਾਣ ਦਾ ਭਾਰੀ ਦੁੱਖ ਹੈ।

ਸ਼੍ਰੀ ਅਜੀਤ ਸਿੰਘ, ਅਜ਼ਾਦੀ ਘੁਲਾਟੀਏ, ਸਾਨੂੰ ਮਿਤੀ 5 ਮਈ, 2010 ਨੂੰ ਸਦੀਵੀ ਵਿਛੋੜਾ ਦੇ ਗਏ। ਇਨ੍ਹਾਂ ਦਾ ਜਨਮ ਪਿੰਡ ਲੱਖਣਪੁਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ 10 ਫਰਵਰੀ, 1923 ਨੂੰ ਹੋਇਆ। ਅਜ਼ਾਦੀ ਦੇ ਸੰਘਰਸ਼ ਦੌਰਾਨ ਇਨ੍ਹਾਂ ਨੇ ਗਰੀਸ, ਇਟਲੀ, ਜਰਮਨੀ ਆਦਿ ਦੇਸ਼ਾਂ ਵਿਚ ਕਾਫੀ ਜੇਲ੍ਹਾਂ ਕੱਟੀਆਂ। ਮੈਂ ਸਮਝਦੀ ਹਾਂ ਕਿ ਇਨ੍ਹਾਂ ਦੇ ਸਦੀਵੀ ਵਿਛੋੜੇ ਕਾਰਨ ਅਸੀਂ ਰਾਜ ਦੇ ਇੱਕ ਮਹਾਨ ਅਜ਼ਾਦੀ ਘੁਲਾਟੀਏ ਨੂੰ ਗਵਾ ਲਿਆ ਹੈ। ਸਾਨੂੰ ਇਨ੍ਹਾਂ ਦੇ ਚਲੇ ਜਾਣ ਦਾ ਬੜਾ ਭਾਰੀ ਦੁੱਖ ਹੈ।

ਸ਼੍ਰੀ ਅਜਾਇਬ ਸਿੰਘ, ਅਜ਼ਾਦੀ ਘੁਲਾਟੀਏ, ਸਾਨੂੰ ਮਿਤੀ 31 ਅਗਸਤ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ 4 ਅਗਸਤ, 1921 ਨੂੰ ਪਿੰਡ ਜੱਲਣਪੁਰ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਇਨ੍ਹਾਂ ਨੇ ਅਜ਼ਾਦੀ ਦੇ ਸੰਗਰਾਮ ਵਿਚ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਭਾਰੀ ਹਿੱਸਾ ਲਿਆ ਅਤੇ ਜ਼ੇਲ੍ਹਾਂ ਵੀ ਕੱਟੀਆਂ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਦੇ ਮਹਾਨ ਦੇਸ਼-ਭਗਤਾਂ, ਸ਼ਹੀਦਾਂ ਜਾਂ ਰਾਜਨੀਤਕ ਲੀਡਰਾਂ, ਇਨ੍ਹਾਂ ਸਾਰਿਆਂ ਦੇ ਵਿਛੋੜੇ ਨਾਲ ਸਾਨੂੰ ਭਾਰੀ ਘਾਟਾ ਪਿਆ ਹੈ। ਅੱਜ ਦੇ ਸਮੇਂ ਵਿਚ, ਅੱਜ ਦੀ ਸਿਆਸਤ ਨੂੰ, ਅੱਜ ਦੇ ਸਮਾਜ ਨੂੰ ਇਨ੍ਹਾਂ ਸਾਰਿਆਂ ਦੇ ਚਲੇ ਜਾਣ ਨਾਲ ਭਾਰੀ ਘਾਟਾ ਪਿਆ ਹੈ ਅਤੇ ਅੱਜ ਦੀ ਸਿਆਸਤ ਤੇ ਸਮਾਜ ਇਨ੍ਹਾਂ ਦੀ ਭਾਰੀ ਕਮੀ ਮਹਿਸੂਸ ਕਰਦਾ ਹੈ।

ਮਾਤਾ ਜਸਵੰਤ ਕੌਰ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਅੱਜ ਆਪਾਂ ਸਾਰੇ ਇੱਥੇ ਬੈਠੇ ਹਾਂ। ਜਿਸ ਤਰ੍ਹਾਂ ਦੇਸ਼ ਅਜ਼ਾਦ ਹੋਇਆ ਹੈ, ਇਸੇ ਤਰ੍ਹਾਂ ਅੱਤਵਾਦ ਦੇ ਹਮਲੇ ਤੋਂ ਵੀ ਸਾਡਾ ਪੰਜਾਬ ਅਜ਼ਾਦ ਹੋਇਆ ਹੈ। ਇਹ ਪੰਜਾਬ ਦੇ ਮਹਾਨ ਲੀਡਰ, ਆਪਣੀ ਜਾਨ ਤਲੀ ਤੇ ਧਰ ਕੇ ਅਗਵਾਈ ਕਰਨ ਵਾਲੇ ਸਰਦਾਰ ਬੇਅੰਤ ਸਿੰਘ ਜੀ ਦੇ ਘਰੋਂ, ਉਨ੍ਹਾਂ ਦੀ ਧਰਮ ਪਤਨੀ ਸਨ। ਮੈਂ ਸਮਝਦੀ ਹਾਂ ਕਿ ਉਨ੍ਹਾਂ ਨੇ ਵੀ ਪੰਜਾਬ ਦੀ ਸੇਵਾ ਵਿਚ ਉਨਾ ਹੀ ਯੋਗਦਾਨ ਪਾਇਆ ਹੈ। ਜਦੋਂ ਵਿਗੜੇ ਹਾਲਾਤਾਂ ਵਿਚ ਕਦੇ ਵੀ ਤੇ ਕਿਸੇ ਦਾ ਵੀ ਭਾਰੀ ਨੁਕਸਾਨ ਹੋ ਸਕਦਾ ਸੀ ਤਾਂ ਅਸੀਂ ਸਾਰੇ ਸਰਦਾਰ ਬੇਅੰਤ ਸਿੰਘ ਜੀ ਦੇ ਘਰ ਜਾਂਦੇ ਸਾਂ। ਕਾਫਲੇ ਦੇ ਰੂਪ ਵਿਚ ਵੀ ਜਦੋਂ ਕਦੇ ਜਾਂਦੇ ਸਾਂ ਤਾਂ ਮਾਤਾ ਜੀ ਸਾਡੀ ਸਾਰਿਆਂ ਦੀ ਦਾਲ-ਰੋਟੀ, ਚਾਹ-ਪਾਣੀ ਆਦਿ ਦੀ ਸੇਵਾ ਕਰਦੇ ਸਨ। ਉਨ੍ਹਾਂ ਦੀ ਕੀਤੀ ਸੇਵਾ ਭੁਲਾਈ ਨਹੀਂ ਜਾ ਸਕਦੀ। ਔਰਤ ਹੋਣ ਦੇ ਨਾਤੇ ਉਨ੍ਹਾਂ ਦਾ ਕਦੇ ਵੀ ਮਨ ਨਹੀਂ ਘਬਰਾਇਆ ਅਤੇ ਉਨ੍ਹਾਂ ਨੇ ਆਪਣੀਆਂ ਸੇਵਾਵਾਂ ਦੇ ਕੇ ਬੜਾ ਭਾਰੀ ਯੋਗਦਾਨ ਪਾਇਆ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਸਾਨੂੰ ਸਭ ਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਕੁਝ ਨਾਮ ਬਾਅਦ ਵਿਚ ਐਡ ਹੋਏ ਹਨ। ਇਨ੍ਹਾਂ ਵਿਚ ਸ਼੍ਰੀ ਬੰਤਾ ਸਿੰਘ, ਅਜ਼ਾਦੀ ਘੁਲਾਟੀਏ, ਸ਼੍ਰੀਮਤੀ ਸਤਿੰਦਰ ਕੌਰ ਆਹਲੂਵਾਲੀਆ, ਐਕਸ ਮਨਿਸਟਰ, ਕੈਨੇਡਾ, ਕੈਪਟਨ ਕਪੂਰ ਸਿੰਘ ਜੀ, ਆਈ.ਐਨ.ਏ. ਦੇ ਅਤੇ ਕਾਮਰੇਡ ਹਰੀ ਸਿੰਘ ਜੀ, ਇਨ੍ਹਾਂ ਦੇ ਨਾਮ ਪਹਿਲਾਂ ਸ਼ਾਮਲ ਨਹੀਂ ਕੀਤੇ ਗਏ। ਹੁਣ ਮੈਂ ਇਨ੍ਹਾਂ ਦੇ ਨਾਵਾਂ ਨੂੰ ਵੀ ਲਿਸਟ ਵਿਚ ਸ਼ਾਮਲ ਕਰਨ ਦੀ ਬੇਨਤੀ ਕਰਦੀ ਹਾਂ। ਇਨ੍ਹਾਂ ਦੇ ਵੀ ਚਲੇ ਜਾਣ ਦਾ ਸਾਨੂੰ ਭਾਰੀ ਦੁੱਖ ਹੈ ਅਤੇ ਇਨ੍ਹਾਂ ਦੇ ਵਿਛੋੜੇ ਕਾਰਨ ਸਾਨੂੰ ਭਾਰੀ ਕਮੀ ਮਹਿਸੂਸ ਹੋਵੇਗੀ।

ਇਸ ਦੇ ਨਾਲ ਹੀ, ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਕਿਹਾ ਹੈ ਕਿ ਅੱਤਵਾਦੀਆਂ ਨਾਲ ਲੜਾਈ ਵਿਚ ਜਿਹੜੇ ਸਾਡੇ ਅਫ਼ਸਰਾਂ ਨੂੰ ਸ਼ਹਾਦਤ ਮਿਲੀ ਹੈ ਜਾਂ ਉਹ ਕਿਸੇ ਵੀ ਲੜਾਈ ਵਿਚ ਸ਼ਹੀਦ ਹੋਏ ਹਨ ਜਿਨ੍ਹਾਂ ਨੇ ਸਾਡੇ ਦੇਸ਼ ਦੀ ਰੱਖਿਆ ਲਈ ਆਪਣੀ ਜਾਨ ਵਾਰ ਦਿੱਤੀ, ਉਨ੍ਹਾਂ ਨੂੰ ਵੀ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਮੈਂ ਇਹ ਵੀ ਮਹਿਸੂਸ ਕਰਦੀ ਹਾਂ ਕਿ ਸਾਨੂੰ ਇਨ੍ਹਾਂ ਪਰਿਵਾਰਾਂ ਨਾਲ ਹਮਦਰਦੀ ਹੈ ਅਤੇ ਇਸ ਹਾਊਸ ਦੀਆਂ ਭਾਵਨਾਵਾਂ ਸਬੰਧੀ ਸ਼ੋਕ ਮਤਾ ਸਾਰੀਆਂ

ਪਾਰਟੀਆਂ ਵਲੋਂ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ। ਬਹੁਤ- ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਬੀਬੀ ਜੀ, ਜਿਹੜੇ ਤੁਸੀਂ ਨਾਂ ਬੋਲੇ ਹਨ, ਇਹ ਮੈਨੂੰ ਭੇਜ ਦੇਣਾ। ਇਨ੍ਹਾਂ ਨੂੰ ਵੀ ਸ਼ਾਮਲ ਕਰ ਲਿਆ ਜਾਵੇਗਾ। ਮੰਤਰੀ ਜੀ, ਕਾਲੀਆ ਸਾਹਿਬ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਹੁਣ ਤੱਕ ਕਈ ਅਜ਼ੀਮ ਸ਼ਖਸੀਅਤਾਂ ਸਾਨੂੰ ਵਿਛੋੜਾ ਦੇ ਗਈਆਂ ਹਨ ਜਿਨ੍ਹਾਂ ਨੇ ਸਮਾਜ ਲਈ, ਪੰਜਾਬ ਪ੍ਰਦੇਸ਼ ਲਈ, ਦੇਸ਼ ਲਈ ਬਹੁਤ ਕੰਮ ਕੀਤਾ, ਨਾਮ ਕਮਾਇਆ। ਉਨ੍ਹਾਂ ਸ਼ਖਸੀਅਤਾਂ ਨੇ ਇਸ ਦੇਸ਼ ਨੂੰ ਅਤੇ ਪੰਜਾਬ ਪ੍ਰਦੇਸ਼ ਨੂੰ ਸਜਾਇਆ ਸੰਵਾਰਿਆ ਔਰ ਉਨ੍ਹਾਂ ਦਾ ਜੀਵਨ ਸਾਡੇ ਸਾਰਿਆਂ ਲਈ ਇੱਕ ਪ੍ਰੇਰਣਾ ਸਰੋਤ ਹੈ ਕਿ ਦੇਸ਼ ਸੇਵਾ, ਸਮਾਜ ਸੇਵਾ ਅਤੇ ਰਾਜਨੀਤੀ ਵਿਚ ਕਿਸ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਇਹ ਉਨ੍ਹਾਂ ਤੋਂ ਸਿੱਖਿਆ ਮਿਲਦੀ ਹੈ। ਮੈਂ ਉਨ੍ਹਾਂ ਸ਼ਖਸੀਅਤਾਂ ਨੂੰ ਸ਼ਰਧਾ ਸੁਮਨ ਭੇਂਟ ਕਰਨ ਲਈ ਭਾਰਤੀ ਜਨਤਾ ਪਾਰਟੀ ਵਲੋਂ ਖੜ੍ਹਾ ਹੋਇਆ ਹਾਂ। ਉਨ੍ਹਾਂ ਵਿਚੋਂ ਸਭ ਤੋਂ ਅਜ਼ੀਮ ਸ਼ਖਸੀਅਤ ਸ੍ਰੀ ਭੈਰੋਂ ਸਿੰਘ ਸ਼ੇਖਾਵਤ ਜੀ ਸਨ, ਜੋ ਕਿ ਭਾਰਤ ਦੇ ਸਾਬਕਾ ਉਪ ਰਾਸ਼ਟਰਪਤੀ ਅਤੇ ਸਾਬਕਾ ਮੁੱਖ ਮੰਤਰੀ ਰਾਜਸਥਾਨ ਸਨ। ਉਹ ਸਾਨੂੰ 15 ਮਈ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸ੍ਰੀ ਸ਼ੇਖਾਵਤ ਜੀ ਇੱਕ ਸੈਲਫ-ਮੇਡ ਮੈਨ ਸਨ, ਸਵੈ-ਨਿਰਮਿਤ ਵਿਅਕਤੀ ਸਨ। ਉਨ੍ਹਾਂ ਦਾ ਜਨਮ 23 ਅਕਤੂਬਰ, 1923 ਨੂੰ ਪਿੰਡ ਖਜਾਰੀਆਵਾਸ, ਜ਼ਿਲ੍ਹਾ ਸੀਕਰ, ਰਾਜਸਥਾਨ ਵਿਖੇ ਹੋਇਆ। ਉਨ੍ਹਾਂ ਦਾ 55 ਸਾਲਾਂ ਦਾ ਬੜਾ ਲੰਮਾ ਰਾਜਨੀਤਿਕ ਜੀਵਨ ਰਿਹਾ। ਇਸ ਦੌਰਾਨ ਉਹ ਵੱਖ-ਵੱਖ ਅਹੁਦਿਆਂ ਤੇ ਬਿਰਾਜਮਾਨ ਰਹੇ ਅਤੇ ਇਨ੍ਹਾਂ ਤੇ ਕੰਮ ਕਰਦੇ ਹੋਏ ਉਨ੍ਹਾਂ ਨੇ ਦੇਸ਼ ਸੇਵਾ ਅਤੇ ਸਮਾਜ ਸੇਵਾ ਕੀਤੀ। ਮਾਨਯੋਗ ਸਪੀਕਰ ਸਾਹਿਬ, ਰਾਜਸਥਾਨ ਵਿਧਾਨ ਸਭਾ ਵਿਚ ਉਹ 45 ਸਾਲ ਵਿਧਾਨ ਸਭਾ ਦੇ ਸਦਸਯ ਰਹੇ ਅਰਥਾਤ 1952 ਤੋਂ ਲੈ ਕੇ 1972 ਤੱਕ ਅਤੇ 1977 ਤੋਂ 2002 ਤੱਕ। ਉਹ ਰਾਜ ਸਭਾ ਦੇ ਮੈਂਬਰ ਵੀ ਰਹੇ ਅਤੇ ਸ੍ਰੀ ਸ਼ੇਖਾਵਤ ਤਿੰਨ ਵਾਰੀ ਰਾਜਸਥਾਨ ਦੇ ਮੁੱਖ ਮੰਤਰੀ ਬਣੇ। ਉਹ ਸਾਲ 1977, 1990 ਅਤੇ 1993 ਵਿਚ ਰਾਜਸਥਾਨ ਦੇ ਮੁੱਖ ਮੰਤਰੀ ਬਣੇ ਅਤੇ ਦੋ ਵਾਰ ਰਾਜਸਥਾਨ ਵਿਧਾਨ ਸਭਾ ਵਿਚ ਬਤੌਰ ਲੀਡਰ ਆਫ ਆਪੋਜੀਸ਼ਨ ਵੀ ਰਹੇ, ਯਾਨੀ ਕਿ ਸਾਲ 1980 ਅਤੇ 1998 ਵਿਚ ਉਨ੍ਹਾਂ ਨੇ ਬਤੌਰ ਲੀਡਰ ਆਫ ਆਪੋਜੀਸ਼ਨ ਵੀ ਜ਼ਿੰਮੇਵਾਰੀ ਨਿਭਾਈ। ਸਾਲ 2002 ਤੋਂ ਲੈ ਕੇ ਜੁਲਾਈ, 2007 ਤੱਕ ਭਾਰਤ ਦੇ ਉਪ ਰਾਸ਼ਟਰਪਤੀ ਦੇ ਤੌਰ ਤੇ ਵੀ ਉਨ੍ਹਾਂ ਨੇ ਬਾਖੂਬੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਨੇ ਭਾਰਤੀ ਜਨਤਾ ਪਾਰਟੀ ਦੇ ਵਿਚ ਵੀ ਵੱਖ-ਵੱਖ ਅਹੁਦਿਆਂ ਤੇ ਕੰਮ ਕੀਤਾ। ਅਜਿਹੀ ਅਜ਼ੀਮ ਸ਼ਖਸੀਅਤ ਦੇ ਚਲੇ ਜਾਣ ਨਾਲ ਰਾਜਨੀਤਿਕ ਖੇਤਰ ਵਿਚ ਬੜਾ ਵੱਡਾ ਖਲਾਅ ਪੈਦਾ ਹੋਇਆ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਇਸ ਅਜ਼ੀਮ ਸਦਨ ਵਿਚ ਸਦਸਯ ਰਹੇ ਸ਼੍ਰੀ ਸੁਖਜਿੰਦਰ ਸਿੰਘ ਖਹਿਰਾ, ਸਾਬਕਾ ਮੰਤਰੀ, ਸਾਨੂੰ 9 ਜੁਲਾਈ 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਤਿੰਨ ਵਾਰੀ ਸਾਲ 1972, 1977 ਅਤੇ 1980 ਵਿਚ ਵਿਧਾਇਕ ਬਣੇ। ਉਹ ਦੋ ਵਾਰ ਕੈਬਨਿਟ ਮਨਿਸਟਰ ਰਹੇ ਔਰ ਉਨ੍ਹਾਂ ਨੇ ਸਿੱਖਿਆ ਮੰਤਰੀ ਦੇ ਤੌਰ ਤੇ ਆਪਣੀ ਭੂਮਿਕਾ ਨਿਭਾਈ। ਸਿੱਖਿਆ ਦੇ ਖੇਤਰ ਵਿਚ ਉਨ੍ਹਾਂ ਦਾ ਯੋਗਦਾਨ ਇਕ ਬਹੁਤ ਵੱਡਮੁੱਲਾ ਯੋਗਦਾਨ ਹੈ। ਸਪੀਕਰ ਸਾਹਿਬ, ਜਿੱਥੇ ਉਨ੍ਹਾਂ ਨੇ ਰਾਜਨੀਤਿਕ ਜੀਵਨ ਵਿਚ ਆਪਣਾ ਨਾਮ ਕਮਾਇਆ ਉਥੇ ਉਨ੍ਹਾਂ ਨੇ ਆਪਣੀ ਔਲਾਦ ਨੂੰ ਵੀ ਅੱਛੇ ਸੰਸਕਾਰ ਦਿੱਤੇ। ਉਨ੍ਹਾਂ ਸੰਸਕਾਰਾਂ ਦਾ ਸਦਕਾ ਹੀ ਹੈ ਕਿ ਉਨ੍ਹਾਂ ਦੇ ਸਪੁੱਤਰ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ, ਸਾਡੇ ਇਸ ਅਜ਼ੀਮ ਸਦਨ ਦੇ ਅੱਜ ਸਦੱਸਯ ਹਨ। ਮੈਂ ਉਨ੍ਹਾਂ ਨੂੰ, ਯਾਨੀ ਕਿ ਸਰਦਾਰ ਸੁਖਜਿੰਦਰ ਸਿੰਘ ਜੀ ਨੂੰ, ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤ੍ਰਹਾਂ ਹੀ, ਸਪੀਕਰ ਸਾਹਿਬ, ਸਰਦਾਰ ਜ਼ੋਰਾ ਸਿੰਘ ਮਾਨ, ਸਾਬਕਾ ਐਮ.ਪੀ., ਮਿਤੀ 27 ਜੂਨ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 18 ਸਤੰਬਰ, 1940 ਨੂੰ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ। ਉਹ 3 ਵਾਰ ਲੋਕ ਸਭਾ ਦੇ ਮੈਂਬਰ ਰਹੇ। 12ਵੀਂ ਲੋਕ ਸਭਾ ਵਿਚ, 13ਵੀਂ ਲੋਕ ਸਭਾ ਵਿਚ ਅਤੇ 14ਵੀਂ ਲੋਕ ਸਭਾ ਵਿਚ ਉਹ ਮੈਂਬਰ ਰਹੇ। ਸ਼੍ਰੋਮਣੀ ਅਕਾਲੀ ਦਲ ਦੇ ਵਿਚ ਰਹਿੰਦੇ ਹੋਏ ਵੱਖ-ਵੱਖ ਅਹੁਦਿਆਂ ਤੇ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਈ। ਇਕ ਐਸੀ ਅਜ਼ੀਮ ਸਖਸ਼ੀਅਤ ਦੇ ਚਲੇ ਜਾਣ ਨਾਲ ਜੋ ਰਾਜਨੀਤਿਕ ਖੇਤਰ ਵਿਚ ਖਲਾਅ ਪੈਦਾ ਹੋਇਆ ਹੈ ਉਹ ਨਾ ਪੂਰਾ ਹੋਣ ਵਾਲਾ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਮਾਨਯੋਗ ਸਪੀਕਰ ਸਾਹਿਬ, ਸਰਦਾਰ ਗੁਲਜ਼ਾਰ ਸਿੰਘ, ਸਾਬਕਾ ਮੰਤਰੀ, 3 ਜੂਨ, 2010 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ 15 ਜੂਨ, 1939 ਨੂੰ ਹੋਇਆ ਸੀ ਔਰ ਉਹ 1992 ਵਿਚ ਇਸ ਅਜ਼ੀਮ ਸਦਨ ਦੇ ਸਦੱਸਯ ਰਹੇ ਅਤੇ ਉਨ੍ਹਾਂ ਨੇ ਡਿਪਟੀ ਮਨਿਸਟਰ ਔਰ ਕੈਬਨਿਟ ਮਨਿਸਟਰ ਦੇ ਤੌਰ ਤੇ ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੇ ਸਦੀਵੀ ਵਿਛੋੜੇ ਦੇ ਨਾਲ ਆਪਾਂ ਇਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਮਾਨਯੋਗ ਸਪੀਕਰ ਸਾਹਿਬ, ਸਰਦਾਰ ਜਸਮੇਲ ਸਿੰਘ, ਸਾਬਕਾ ਐਮ.ਐਲ.ਏ., ਜਿਹੜੇ 4 ਅਗਸਤ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 16 ਸਤੰਬਰ, 1933 ਨੂੰ ਹੋਇਆ ਸੀ ਅਤੇ ਉਹ 1985 ਵਿਚ ਇਸ ਵਿਧਾਨ ਸਭਾ ਦੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਵਜੋਂ ਚੁਣ ਕੇ ਆਏ। ਉਨ੍ਹਾਂ ਦੇ ਚਲੇ ਜਾਣ ਦੇ ਨਾਲ

ਵੀ ਰਾਜਨੀਤੀ ਦੇ ਖੇਤਰ ਵਿਚ ਜੋ ਘਾਟਾ ਪਿਆ ਹੈ ਉਹ ਨਾ ਪੂਰਾ ਹੋਣ ਵਾਲਾ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾਂਜ਼ਲੀ ਦਿੰਦਾ ਹਾਂ।

ਇਸੇ ਤਰ੍ਹਾਂ ਹੀ, ਮਾਨਯੋਗ ਸਪੀਕਰ ਸਾਹਿਬ, ਸਰਦਾਰ ਬਸੰਤ ਸਿੰਘ, ਸਾਬਕਾ ਐਮ.ਐਲ.ਏ., ਜਿਹੜੇ 12 ਸਤੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਹ 1980 ਵਿਚ ਆਨੰਦਪੁਰ ਸਾਹਿਬ ਹਲਕੇ ਤੋਂ ਕਾਂਗਰਸ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਨ੍ਹਾਂ ਨੇ ਯੂਥ ਕਾਂਗਰਸ ਦੇ ਪ੍ਰਧਾਨ ਦੇ ਤੌਰ ਤੇ ਵੀ ਆਪਣੀ ਜ਼ਿੰਮੇਵਾਰੀ ਨਿਭਾਈ। ਮੈਂ ਉਨ੍ਹਾਂ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਮਾਨਯੋਗ ਸਪੀਕਰ ਸਾਹਿਬ, ਸ਼੍ਰੀਮਤੀ ਮੋਹਿੰਦਰਪਾਲ ਕੌਰ, ਸਾਬਕਾ ਐਮ.ਐਲ.ਏ., 6 ਸਤੰਬਰ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 88 ਵਰ੍ਹਿਆਂ ਦੇ ਸਨ ਅਤੇ ਉਹ ਇਸ ਵਿਧਾਨ ਸਭਾ ਦੇ ਵਿਚ 1970 ਤੋਂ ਲੈ ਕੇ 1971 ਤੱਕ, ਅੰਦਾਜ਼ਨ ਛੇ ਮਹੀਨੇ ਮੈਂਬਰ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਵੀ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਸੁਰਜਨ ਸਿੰਘ ਨੰਬਰਦਾਰ, ਅਜ਼ਾਦੀ ਘੁਲਾਟੀਏ, ਸਾਨੂੰ 19 ਅਗਸਤ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਸ਼੍ਰੀ ਸੁਭਾਸ਼ ਚੰਦਰ ਬੋਸ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਕੰਮ ਕੀਤਾ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਵਿਚ ਵਡਮੁੱਲਾ ਹਿੱਸਾ ਪਾਇਆ।

ਸਪੀਕਰ ਸਾਹਿਬ, ਇਸ 6 ਮਹੀਨਿਆਂ ਦੇ ਸਮੇਂ ਦੇ ਦੌਰਾਨ 20 ਅਜ਼ਾਦੀ ਘੁਲਾਟੀਏ ਸਾਥੋਂ ਵਿਛੜ ਗਏ ਹਨ। ਇਨ੍ਹਾਂ ਸਾਰਿਆਂ ਨੇ ਹੀ ਸਾਡੇ ਦੇਸ਼ ਨੂੰ ਅਜ਼ਾਦ ਕਰਾਉਣ ਵਿਚ ਅਹਿਮ ਭੂਮਿਕਾ ਨਿਭਾਈ ਹੈ ਅਤੇ ਉਹ ਸਾਡੇ ਸਾਰਿਆਂ ਲਈ ਇਕ ਚਾਨਣ-ਮੁਨਾਰਾ ਹਨ। ਉਨ੍ਹਾਂ ਦੇ ਵਿਚ ਸ਼੍ਰੀ ਬਾਗ ਸਿੰਘ, ਸ਼੍ਰੀ ਮੰਗਲ ਸਿੰਘ, ਸ਼੍ਰੀ ਭਾਗ ਸਿੰਘ, ਸ਼੍ਰੀ ਰਣਜੀਤ ਸਿੰਘ, ਸ਼੍ਰੀ ਅਮਰ ਸਿੰਘ ਢੀਂਡਸਾ, ਸ਼੍ਰੀ ਬੱਗਾ ਸਿੰਘ, ਸ਼੍ਰੀ ਜੋਗਿੰਦਰ ਸਿੰਘ, ਸ਼੍ਰੀ ਪਾਲ ਸਿੰਘ, ਸ਼੍ਰੀ ਬਚਨ ਸਿੰਘ, ਸ਼੍ਰੀ ਕਪੂਰ ਸਿੰਘ, ਸ਼੍ਰੀ ਲਾਲ ਸਿੰਘ, ਸ਼੍ਰੀ ਚਾਨਣ ਸਿੰਘ, ਸ਼੍ਰੀ ਇਤਬਾਰ ਸਿੰਘ, ਸ਼੍ਰੀ ਮੱਖਣ ਸਿੰਘ, ਸ਼੍ਰੀ ਨਾਨਕ ਚੰਦ ਢੱਡਵਾਲ, ਸ਼੍ਰੀ ਫੁਮਣ ਰਾਮ, ਸ਼੍ਰੀ ਕੁਲਦੀਪ ਸਿੰਘ, ਸ਼੍ਰੀ ਪ੍ਰੀਤਮ ਸਿੰਘ, ਸ਼੍ਰੀ ਅਜੀਤ ਸਿੰਘ ਅਤੇ ਸ਼੍ਰੀ ਅਜਾਇਬ ਸਿੰਘ ਹਨ। ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੂੰ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਅਤੇ ਸੰਘਰਸ਼ ਸਦਕਾ ਅਸੀਂ ਅੱਜ ਅਜ਼ਾਦੀ ਦੀ ਲੋਅ ਮਾਣ ਰਹੇ ਹਾਂ। ਉਨ੍ਹਾਂ ਦਾ ਜੀਵਨ ਸਾਡੇ ਸਾਰਿਆਂ ਲਈ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]
ਇਕ ਪ੍ਰੇਰਨਾ ਸ੍ਰੋਤ ਹੈ।

ਇਸੇ ਤਰ੍ਹਾਂ ਮਾਤਾ ਜਸਵੰਤ ਕੌਰ, ਧਰਮ ਪਤਨੀ ਸ਼ਹੀਦ ਸਰਦਾਰ ਬੇਅੰਤ ਸਿੰਘ ਜੀ, ਸਾਬਕਾ ਮੁੱਖ ਮੰਤਰੀ, ਪੰਜਾਬ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਨੇ ਆਪਣਾ ਧਰਮ ਨਿਭਾਇਆ ਅਤੇ ਘਰ ਦੀ ਸੰਭਾਲ ਕੀਤੀ। ਇਸ ਕਾਰਨ ਹੀ ਸਰਦਾਰ ਬੇਅੰਤ ਸਿੰਘ ਜੀ ਰਾਜਨੀਤਕ ਜੀਵਨ ਵਿਚ ਅਤੇ ਸਮਾਜਿਕ ਜੀਵਨ ਵਿਚ ਬਹੁਤ ਅੱਗੇ ਵਧੇ। ਮਾਤਾ ਜਸਵੰਤ ਕੌਰ ਨੇ ਆਪਣੀ ਔਲਾਦ ਦੇ ਅੰਦਰ ਚੰਗੇ ਸੰਸਕਾਰ ਭਰੇ ਅਤੇ ਇਨ੍ਹਾਂ ਸੰਸਕਾਰਾਂ ਸਦਕਾ ਹੀ ਉਨ੍ਹਾਂ ਦੇ ਬੇਟੇ ਸਰਦਾਰ ਤੇਜ਼ ਪ੍ਰਕਾਸ਼ ਸਿੰਘ ਰਾਜਨੀਤਕ ਜੀਵਨ ਵਿਚ ਸਰਦਾਰ ਬੇਅੰਤ ਸਿੰਘ ਜੀ ਦੇ ਪੂਰਨਿਆਂ ਤੇ ਚਲਦੇ ਹੋਏ ਆਪਣਾ ਨਾਂ ਕਮਾ ਰਹੇ ਹਨ। ਮੈਂ ਮਾਤਾ ਜਸਵੰਤ ਕੌਰ ਜੀ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ਼੍ਰੀਮਤੀ ਸਤਿੰਦਰ ਕੌਰ ਆਹਲੂਵਾਲੀਆ, ਕਾਮਰੇਡ ਹਰੀ ਸਿੰਘ, ਕੈਪਟਨ ਕਪੂਰ ਸਿੰਘ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜੇ ਪੁਲਿਸ ਅਫ਼ਸਰ ਸ਼ਹੀਦ ਹੋ ਗਏ ਹਨ, ਜਿਹੜੇ ਅੱਤਵਾਦੀ ਸਾਡੇ ਦੇਸ਼ ਉਤੇ ਹਮਲਾ ਕਰਨ ਪਾਕਿਸਤਾਨ ਤੋਂ ਆਏ ਸਨ, ਉਨ੍ਹਾਂ ਵੱਲੋਂ ਦੇਸ਼ ਨੂੰ ਕੋਈ ਆਂਚ ਨਾ ਆਏ ਅਤੇ ਉਨ੍ਹਾਂ ਦੇ ਮਨਸੂਬੇ ਪੂਰੇ ਨਾ ਹੋਣ ਦੇਣ ਲਈ ਉਹ ਉਨ੍ਹਾਂ ਨਾਲ ਲੜਦੇ-ਲੜਦੇ ਸ਼ਹੀਦ ਹੋ ਗਏ, ਮੈਂ ਉਨ੍ਹਾਂ ਨੂੰ ਵੀ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਪ੍ਰਕ੍ਰਿਤਕ ਆਪਦਾ, ਜਿਹੜੀ ਕਿ ਲੇਹ ਤੇ ਲਦਾਖ ਵਿਚ ਹੋਈ ਅਤੇ ਜਿਸ ਵਿਚ ਬਹੁਤ ਲੋਕ ਮਾਰੇ ਗਏ, ਬਹੁਤ ਨੁਕਸਾਨ ਹੋਇਆ, ਮੈਂ ਉਨ੍ਹਾਂ ਨੂੰ ਵੀ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਅੰਤ ਵਿਚ ਜਿਹੜਾ ਸ਼ੋਕ ਮਤਾ ਲੀਡਰ ਆਫ ਦੀ ਹਾਊਸ ਨੇ ਲਿਆਂਦਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੌਤ ਇਕ ਸਚਾਈ ਹੈ, ਜਿਸ ਨੇ ਇਕ ਨਾ ਇਕ ਦਿਨ ਸਾਨੂੰ ਸਾਰਿਆਂ ਨੂੰ ਆਪਣੇ ਸ਼ਿਕੰਜੇ ਵਿਚ ਜਕੜ ਲੈਣਾ ਹੈ। ਗੁਰਬਾਣੀ ਵਿਚ ਵੀ ਆਉਂਦਾ ਹੈ :

ਕਿਰਪਾ ਕਰਹੁ ਦੀਨ ਕੇ ਦਾਤੇ
ਮੇਰਾ ਗੁਣੁ ਅਵਗੁਣ ਨਾ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ
ਮਾਣਸ ਕੀ ਗਤਿ ਏਹੀ॥

ਜਿਹੜੇ ਲੋਕ ਜ਼ਮਾਨੇ ਦੇ ਨਾਲ ਜਿਉਂਦੇ ਹਨ, ਵੈਸੇ ਤਾਂ ਹਰ ਕੋਈ ਜ਼ਮਾਨੇ ਦੇ ਵਿਚ ਸੰਸਾਰ

ਦੇ ਵਿਚ ਆਪਣੇ ਪਰਿਵਾਰ ਦੇ ਪ੍ਰਤੀ ਆਪਣੀਆਂ ਜ਼ਿਮੇਂਵਾਰੀਆਂ ਨੂੰ ਪੂਰਾ ਕਰਦਾ ਹੋਇਆ ਜਿਉਂ ਕੇ ਜਾਂਦਾ ਹੈ, ਪਰ ਨਾਮ ਉਨ੍ਹਾਂ ਲੋਕਾਂ ਦਾ ਰਹਿੰਦਾ ਹੈ ਜਿਹੜੇ ਮਰ ਕੇ ਵੀ ਜਿਉਂਦੇ ਰਹਿੰਦੇ ਹਨ। ਅਜਿਹੀਆਂ ਸ਼ਖਸੀਅਤਾਂ ਵਿਚੋਂ ਸ਼੍ਰੀ ਭੈਰੋਂ ਸਿੰਘ ਸ਼ੇਖਾਵਤ, ਭਾਰਤ ਦੇ ਸਾਬਕਾ ਉਪ ਰਾਸ਼ਟਰਪਤੀ ਅਤੇ ਸਾਬਕਾ ਮੁੱਖ ਮੰਤਰੀ, ਰਾਜਸਥਾਨ, ਸਰਦਾਰ ਜ਼ੋਰਾ ਸਿੰਘ ਮਾਨ ਜੀ, ਸਾਬਕਾ ਐਮ.ਪੀ. ਸਾਹਿਬ, ਸਰਦਾਰ ਗੁਲਜ਼ਾਰ ਸਿੰਘ, ਸਾਬਕਾ ਮੰਤਰੀ ਜੀ, ਸਰਦਾਰ ਜਸਮੇਲ ਸਿੰਘ, ਸਾਬਕਾ ਐਮ.ਐਲ.ਏ. ਅਤੇ ਸ਼੍ਰੀਮਤੀ ਮੋਹਿੰਦਰਪਾਲ ਕੌਰ, ਸਾਬਕਾ ਐਮ.ਐਲ.ਏ. ਸਾਨੂੰ ਪਿਛਲੇ ਦਿਨਾਂ ਵਿਚ ਛੱਡ ਕੇ ਚਲੇ ਗਏ ਹਨ ਅਤੇ ਉਨ੍ਹਾਂ ਦੇ ਜਾਣ ਦਾ ਸਾਨੂੰ ਅਤੇ ਸਮੁੱਚੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਇਕ ਬਹੁਤ ਹੀ ਸਤਿਕਾਰਯੋਗ ਸ਼ਖਸੀਅਤ ਸਰਦਾਰ ਸੁਖਜਿੰਦਰ ਸਿੰਘ ਜੀ ਖਹਿਰਾ, ਸਾਬਕਾ ਮੰਤਰੀ, ਸਾਨੂੰ ਅਚਾਨਕ ਪਿਛਲੇ ਦਿਨਾਂ ਵਿਚ ਛੱਡ ਕੇ ਚਲੇ ਗਏ ਹਨ। ਉਨ੍ਹਾਂ ਨੇ ਪੁਲਿਸ ਦੀ ਨੌਕਰੀ ਕਰਦੇ ਹੋਏ, ਬਤੌਰ ਪੁਲਿਸ ਅਫਸਰ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ। ਬਾਅਦ ਵਿਚ ਇਕ ਸਮਾਜ ਸੇਵੀ ਦੇ ਤੌਰ ਤੇ ਅਤੇ ਇਕ ਰਾਜਨੀਤਿਕ ਨੇਤਾ ਦੇ ਤੌਰ ਤੇ ਉਨ੍ਹਾਂ ਨੇ ਬਤੌਰ ਐਮ.ਐਲ.ਏ ਅਤੇ ਬਤੌਰ ਮੰਤਰੀ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਅਤੇ ਸਿੱਖਿਆ ਦੇ ਖੇਤਰ ਵਿਚ ਉਨ੍ਹਾਂ ਨੇ ਬਹੁਤ ਹੀ ਵਿਸ਼ੇਸ਼ ਯੋਗਦਾਨ ਪਾਇਆ। ਨਾਲ ਹੀ ਸਿੱਖ ਕੌਮ ਦੇ ਲਈ ਇਹ ਬੜਾ ਗੌਰਵ ਹੈ ਕਿ ਜਦੋਂ ਹਰਿਮੰਦਰ ਸਾਹਿਬ ਤੇ ਅਟੈਕ ਹੋਇਆ ਤਾਂ ਉਨ੍ਹਾਂ ਨੇ ਉਸਦੇ ਰੋਸ ਵਜੋਂ ਆਪਣੇ ਮੰਤਰੀ ਪਦ ਤੋਂ ਅਸਤੀਫਾ ਦੇ ਦਿੱਤਾ ਅਤੇ ਜਿੱਥੇ ਉਨ੍ਹਾਂ ਦੇ ਵਿਛੜ ਜਾਣ ਦਾ ਦੁੱਖ ਹੈ, ਉਥੇ ਇਸ ਗੱਲ ਦਾ ਮਾਣ ਵੀ ਹੈ ਕਿ ਉਨ੍ਹਾਂ ਦੇ ਬੇਟੇ, ਸਰਦਾਰ ਸੁਖਪਾਲ ਸਿੰਘ ਜੀ ਖਹਿਰਾ, ਅੱਜ ਸਾਡੇ ਵਿਚ ਉਨ੍ਹਾਂ ਦੇ ਨਕਸ਼ੇ-ਕਦਮਾਂ ਤੇ ਚਲਦੇ ਹੋਏ, ਸਾਡੇ ਵਿਚਕਾਰ ਬਤੌਰ ਐਮ.ਐਲ.ਏ. ਬੈਠੇ ਹਨ। ਮੈਂ ਆਪਣੇ ਸਾਥੀ ਆਜ਼ਾਦ ਵਿਧਾਇਕਾਂ ਵਲੋਂ ਉਨ੍ਹਾਂ ਦੇ ਨਾਲ ਅਤੇ ਉਨ੍ਹਾਂ ਦੇ ਪਰਿਵਾਰ ਦੇ ਨਾਲ ਡੂੰਘੀ ਹਮਦਰਦੀ ਅਤੇ ਦੁੱਖ ਪ੍ਰਗਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਬਸੰਤ ਸਿੰਘ, ਸਾਬਕਾ ਐਮ.ਐਲ.ਏ., ਜੋ ਕਿ ਮੇਰੇ ਨਾਲ ਦੇ ਹਲਕੇ ਅਨੰਦਪੁਰ ਸਾਹਿਬ ਤੋਂ ਐਮ.ਐਲ.ਏ. ਰਹੇ, ਉਹ ਬਹੁਤ ਹੀ ਨੇਕ ਅਤੇ ਅਗਾਂਹਵਧੂ ਸ਼ਖਸੀਅਤ ਦੇ ਮਾਲਕ ਸਨ ਅਤੇ ਬਹੁਤ ਹੀ ਮਿੱਠ ਬੋਲੜੇ ਅਤੇ ਸਾਫ-ਸੁਥਰੀਆਂ ਕਦਰਾਂ ਦੇ ਇਨਸਾਨ ਸਨ। ਸਰਦਾਰ ਬਸੰਤ ਜੀ ਦੇ ਜਾਣ ਦਾ ਵੀ ਸਾਨੂੰ ਡੂੰਘਾ ਦੁੱਖ ਹੈ।

ਮਾਨਯੋਗ ਸਪੀਕਰ ਸਾਹਿਬ, ਸਾਬਕਾ ਮੁੱਖ ਮੰਤਰੀ ਸਵਰਗੀ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਉਣ ਲਈ ਕੁਰਬਾਨੀ ਦਿੱਤੀ ਅਤੇ ਉਨ੍ਹਾਂ ਦੇ ਬਾਰੇ ਜੇ ਮੈਂ ਇਕ ਸ਼ਾਇਰ ਦੀ ਜਬਾਨੀ ਕਹਾਂ ਤਾਂ :

ਕੁਝ ਲੋਕ ਥੇ ਕਿ ਵਕਤ ਕੇ ਸਾਂਚੇ ਮੈਂ ਢਲ ਗਏ
ਕੁਛ ਲੋਕ ਥੇ ਕਿ ਵਕਤ ਕੇ ਸਾਂਚੇ ਬਦਲ ਗਏ।

[ ਸਰਦਾਰ ਚਰਨਜੀਤ ਸਿੰਘ ਚੰਨੀ ]

ਅਜਿਹੀ ਸ਼ਖਸੀਅਤ ਦੇ ਪਿੱਛੇ ਉਨ੍ਹਾਂ ਦੀ ਧਰਮ ਸੁਪਤਨੀ ਬੀਬੀ ਜਸਵੰਤ ਕੌਰ ਜੀ ਦਾ ਹੱਥ ਰਿਹਾ। ਉਨ੍ਹਾਂ ਨੇ ਉਨ੍ਹਾਂ ਨਾਲ ਰਲ ਕੇ ਪਰਿਵਾਰ ਸਾਂਭਿਆ ਅਤੇ ਘਰ ਤੋਂ ਬਾਹਰ ਪੰਜਾਬ ਦੇ ਕੰਮਾਂ ਲਈ ਪ੍ਰੇਰਿਆ। ਅੱਜ ਬੀਬੀ ਜਸਵੰਤ ਕੌਰ ਜੀ ਸਾਡੇ ਵਿਚਕਾਰ ਨਹੀਂ ਰਹੇ। ਉਨ੍ਹਾਂ ਦੇ ਪਿੱਛੇ ਉਨ੍ਹਾਂ ਦੇ ਬੇਟੇ ਸਰਦਾਰ ਤੇਜ ਪ੍ਰਕਾਸ਼ ਸਿੰਘ ਜੀ ਸਾਡੇ ਵਿਚਕਾਰ ਬੈਠੇ ਹਨ। ਔਰਤ ਭਾਵੇਂ ਕਿਸੇ ਵੀ ਰੂਪ ਵਿਚ ਹੋਵੇ, ਕਿਸੇ ਵੀ ਰਿਸ਼ਤੇ ਵਿਚ ਹੋਵੇ, ਇਹ ਸਾਰੇ ਰਿਸ਼ਤੇ ਸਤਿਕਾਰਯੋਗ ਹਨ ਲੇਕਿਨ ਮਾਂ ਦਾ ਜਿਹੜਾ ਰਿਸ਼ਤਾ ਹੈ, ਇਹ ਇਨ੍ਹਾਂ ਸਾਰੇ ਰਿਸ਼ਤਿਆਂ ਤੋਂ ਉੱਪਰ ਹੈ। ਪ੍ਰੋਫੈਸਰ ਮੋਹਨ ਸਿੰਘ ਜੀ ਨੇ ਵੀ ਕਿਹਾ ਹੈ :

ਮਾਂ ਵਰਗਾ ਘਣਛਾਵਾਂ ਬੂਟਾ ਮੈਨੂੰ ਨਜ਼ਰ ਨਾ ਆਏ।
ਲੈ ਕੇ ਜਿਸ ਤੋਂ ਛਾਂ ਉਧਾਰੀ ਰੱਬ ਨੇ ਸੁਰਗ ਬਣਾਏ।

ਸਰਦਾਰ ਤੇਜ਼ ਪ੍ਰਕਾਸ਼ ਸਿੰਘ ਜੀ ਦੇ ਮਾਤਾ ਜੀ ਅਤੇ ਸਾਡੇ ਮੈਂਬਰ ਪਾਰਲੀਮੈਂਟ ਸਰਦਾਰ ਰਵਨੀਤ ਸਿੰਘ ਜੀ ਬਿੱਟੂ ਜੀ ਦੀ ਦਾਦੀ ਜੀ ਦੇ ਅਕਾਲ ਚਲਾਣੇ ਤੇ ਮੈਂ ਆਪਣੇ ਸਾਥੀ ਵਿਧਾਇਕਾਂ ਵੱਲੋਂ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਲਗਭਗ 21 ਸੁਤੰਤਰਤਾ ਸੈਨਾਨੀ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਹਿੱਸਾ ਪਾਇਆ, ਉਹ ਸਾਨੂੰ ਛੱਡ ਕੇ ਚਲੇ ਗਏ ਹਨ।

ਸੇਵਾ ਦੇਸ਼ ਤੇ ਕੌਮ ਦੀ ਬੜੀ ਔਖੀ, ਗੱਲਾਂ ਕਰਨੀਆਂ ਬਹੁਤ ਸੁਖੱਾਲੀਆਂ ਨੇ।
ਜਿਨ੍ਹਾਂ ਇਸ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।

ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਜ਼ਾਦੀ ਦੀ ਲੜਾਈ ਵਿਚ ਜਾਨ ਤਲੀ ਤੇ ਧਰ ਕੇ ਦੇਸ਼ ਨੂੰ ਆਜ਼ਾਦੀ ਦਿਵਾਈ। ਇਨ੍ਹਾਂ ਦੀ ਆਜ਼ਾਦੀ ਦੇ ਸ਼ਹੀਦਾਂ ਤੋਂ ਸਿਰਫ ਇੰਨੀ ਦੂਰੀ ਰਹੀ ਕਿ ਇਹ ਅੰਗਰੇਜ਼ਾਂ ਦੀਆਂ ਗੋਲੀਆਂ ਦਾ ਸ਼ਿਕਾਰ ਨਹੀਂ ਹੋ ਸਕੇ, ਬਚ ਗਏ। ਇਨ੍ਹਾਂ ਨੇ ਦੇਸ਼ ਦੀ ਆਜ਼ਾਦੀ ਮਾਣਨੀ ਸੀ। ਸਾਡੇ ਵਿਚੋਂ ਤਕਰੀਬਨ 21 ਸੁਤੰਤਰਤਾ ਸੰਗਰਾਮੀ ਵਿਛੜ ਕੇ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ। ਇਸ ਦੇ ਨਾਲ ਹੀ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਜੋ ਪੁਲਿਸ ਕਰਮਚਾਰੀ ਸ਼ਹੀਦ ਹੋਏ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਹਨ, ਮੈਂ ਵੀ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਹਰ ਛੇ ਮਹੀਨੇ ਵਿਚ ਲਗਭਗ ਕਾਫੀ ਸਾਰੇ ਸਾਡੇ ਫੌਜੀ ਵੀਰ ਸਰਹੱਦਾਂ ਤੇ ਦੇਸ਼ ਦੀ ਰਾਖੀ ਕਰਦੇ ਹੋਏ ਸ਼ਹੀਦ ਹੋ ਜਾਂਦੇ ਹਨ। ਮੇਰੇ ਇਲਾਕੇ ਵਿਚ ਵੀ ਪਿਛਲੇ ਸੈਸ਼ਨ ਤੋਂ ਪਹਿਲਾਂ ਵੀ ਤੇ ਹੁਣ ਵੀ ਦੋ ਫੌਜੀ ਵੀਰ ਸ਼ਹੀਦ ਹੋ ਗਏ ਹਨ। ਫੌਜ ਦੀ ਨੌਕਰੀ ਪਹਿਲਾਂ ਵੀ ਔਖੀ ਸੀ ਪਰ ਹੁਣ ਬਹੁਤ ਹੀ ਔਖੀ ਹੋ ਗਈ ਹੈ। ਇੱਕ ਬਹੁਤ ਹੀ ਹਿੰਮਤ ਵਾਲਾ, ਹੌਸਲੇ ਵਾਲਾ ਨੌਜਵਾਨ ਫੌਜ ਦੀ ਨੌਕਰੀ ਵਿਚ ਜਾਣਾ ਪਸੰਦ ਕਰਦਾ ਹੈ। ਜਦੋਂ ਕੋਈ ਫੌਜੀ ਸ਼ਹੀਦ ਹੋ ਜਾਂਦਾ ਹੈ ਤਾਂ ਅਸੀਂ ਉਨ੍ਹਾਂ ਦੇ ਭੋਗਾਂ ਤੇ ਜਾਂਦੇ ਹਾਂ, ਐਮ.ਐਲ.ਏ. ਸਾਹਿਬਾਨ ਜਾਂਦੇ ਹਨ, ਮੰਤਰੀ ਸਾਹਿਬਾਨ ਜਾਂਦੇ ਹਨ। ਉਸ ਇਲਾਕੇ ਦੀ,

ਪਿੰਡ ਦੀ, ਪਰਿਵਾਰ ਦੀ ਇੱਕ ਹੀ ਮੰਗ ਹੁੰਦੀ ਹੈ ਕਿ ਸਾਡੇ ਨੌਜਵਾਨ ਦੀ ਕੋਈ ਯਾਦਗਾਰ ਬਣਾਈ ਜਾਵੇ। ਇਸ ਲਈ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਫੌਜੀ ਵੀਰ ਸ਼ਹੀਦ ਹੋ ਜਾਂਦੇ ਹਨ, ਉਨ੍ਹਾਂ ਦੀ ਯਾਦਗਾਰ ਬਣਾਉਣ ਲਈ ਕਦਮ ਚੁੱਕੇ ਜਾਣ, ਭਾਵੇਂ ਰਸਤੇ ਦਾ ਨਾਂ ਰੱਖਿਆ ਜਾਵੇ, ਭਾਵੇਂ ਗੇਟ ਬਣਾਇਆ ਜਾਵੇ, ਭਾਵੇਂ ਸਕੂਲ ਦਾ ਨਾਂ ਰੱਖਿਆ ਜਾਵੇ। ਇਸ ਕਰਕੇ ਸਰਕਾਰ ਨੂੰ ਕੋਈ ਪਾਲਿਸੀ ਬਣਾਉਣੀ ਚਾਹੀਦੀ ਹੈ। ਹਰ ਵਾਰੀ ਇਹ ਮੰਗ ਉਠਦੀ ਹੈ। ਇਸ ਦਾ ਕੋਈ ਸਹੀ ਨਤੀਜਾ ਕੱਢਿਆ ਜਾਵੇ। ਮੈਂ ਅਖੀਰ ਵਿਚ ਇਹ ਅਰਦਾਸ ਕਰਦਾ ਹਾਂ।

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥

ਜੋ ਸ਼ਖਸੀਅਤਾਂ ਸਾਨੂੰ ਛੱਡ ਕੇ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਸ਼ ਕਰੇ ਅਤੇ ਪਿੱਛੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਜੈ ਹਿੰਦ।

**ਮਾਨਯੋਗ ਸਪੀਕਰ :** ਵਿਧਾਨ ਸਭਾ ਦੇ ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਤੱਕ ਸਾਡੇ ਤੋਂ ਬਹੁਤ ਹੀ ਅਹਿਮ ਸ਼ਖਸੀਅਤਾਂ ਦਾ ਵਿਛੋੜਾ ਹੋਇਆ ਹੈ। ਇਨ੍ਹਾਂ ਮਹਾਨ ਸ਼ਖਸੀਅਤਾਂ ਨੇ ਦੇਸ਼, ਕੌਮ, ਸਮਾਜ ਦੀ ਡੱਟ ਕੇ ਸੇਵਾ ਕੀਤੀ ਔਰ ਤੁਸੀਂ ਸਾਰਿਆਂ ਨੇ ਉਨ੍ਹਾਂ ਦੇ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ। ਮੈਂ ਵੀ ਤੁਹਾਡੇ ਨਾਲ ਉਨ੍ਹਾਂ ਵਿਛੜੀਆਂ ਸ਼ਖਸੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਖਾਸ ਕਰਕੇ ਅੱਜ ਜਿਨ੍ਹਾਂ ਦਾ ਜ਼ਿਕਰ ਆਇਆ ਹੈ, ਉਨ੍ਹਾਂ ਦੇ ਵਿਚ ਦੇਸ਼ ਦੀ ਮਹਾਨ ਸ਼ਖਸੀਅਤ ਸ੍ਰੀ ਭੈਰੋਂ ਸਿੰਘ ਸ਼ੇਖਾਵਤ ਜੀ ਭਾਰਤ ਦੇ ਉਪ ਰਾਸ਼ਟਰਪਤੀ ਰਹੇ। ਉਨ੍ਹਾਂ ਨੇ ਬਹੁਤ ਲੰਮਾ ਸਮਾਂ ਸਿਆਸਤ ਵਿਚ ਸੇਵਾ ਕੀਤੀ ਔਰ ਬੜੇ ਚੰਗੇ ਢੰਗ ਨਾਲ ਅਹਿਮੀਅਤ ਵਾਲੇ ਸਥਾਨ ਪ੍ਰਾਪਤ ਕੀਤੇ। ਉਹ 45 ਸਾਲ ਲਗਾਤਾਰ ਰਾਜਸਥਾਨ ਦੇ ਐਮ.ਐਲ.ਏ. ਰਹੇ। ਇਹ ਬੜਾ ਲੰਮਾ ਸਮਾਂ ਹੈ। ਬਹੁਤ ਵੱਡੀ ਸੇਵਾ ਹੈ ਔਰ ਉਹ ਤਿੰਨ ਵਾਰ ਮੁੱਖ ਮੰਤਰੀ ਰਹੇ, ਰਾਜ ਸਭਾ ਦੇ ਤਿੰਨ-ਚਾਰ ਸਾਲ ਮੈਂਬਰ ਰਹੇ ਔਰ ਪੰਜ ਸਾਲ ਉਪ ਰਾਸ਼ਟਰਪਤੀ ਦੀ ਸੇਵਾ ਨਿਭਾਈ। ਉਨ੍ਹਾਂ ਦਾ ਬਹੁਤ ਹੀ ਵੱਡਾ ਯੋਗਦਾਨ ਸੀ। ਉਨ੍ਹਾਂ ਨੂੰ ਕਿਸਾਨੀ ਦੇ ਨਾਲ ਹਮਦਰਦੀ ਸੀ ਔਰ ਉਹ ਬਹੁਤ ਮਿੱਠੇ ਸੁਭਾਅ ਵਾਲੀ ਸ਼ਖਸੀਅਤ ਸਨ। ਉਹ ਸਾਡੇ ਤੋਂ 15 ਮਈ, 2010 ਨੂੰ ਵਿਛੜੇ ਹਨ। ਮੈਂ ਉਨ੍ਹਾਂ ਦੇ ਵਿਛੜ ਜਾਣ ਤੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਇੰਨੀਆਂ ਮਹਾਨ ਸ਼ਖਸੀਅਤਾਂ ਜਿਸ ਇਲਾਕੇ ਵਿਚ ਪੈਦਾ ਹੁੰਦੀਆਂ ਹਨ, ਮੈਂ ਸਮਝਦਾ ਹਾਂ ਕਿ ਉਸ ਇਲਾਕੇ ਦੇ ਭਾਗ ਚੰਗੇ ਹੁੰਦੇ ਹਨ। ਇਹ ਮਹਾਨ ਸ਼ਖਸੀਅਤਾਂ ਸੇਵਾ ਕਰਕੇ ਉਸ ਇਲਾਕੇ ਦਾ ਨਾਮ ਉੱਚਾ ਕਰਦੀਆਂ ਹਨ, ਉਸ ਰਾਜ ਦਾ ਨਾਮ ਉੱਚਾ ਕਰਦੀਆਂ ਹਨ, ਉਸ ਦੇਸ਼ ਦਾ ਨਾਮ ਉੱਚਾ ਕਰਦੀਆਂ ਹਨ। ਇਹ ਸਾਡੇ ਤੋਂ ਵਿਛੜੀਆਂ ਹਨ, ਇਹ ਬੜੇ ਦੁੱਖ ਦੀ ਗੱਲ ਹੈ।

ਇਸ ਤੋਂ ਅੱਗੇ ਸਰਦਾਰ ਸੁਖਜਿੰਦਰ ਸਿੰਘ ਜੀ ਬਹੁਤ ਮਹਾਨ ਸ਼ਖਸੀਅਤ ਰਹੇ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਸੇਵਾ ਲਗਾਤਾਰ ਚੰਗੇ ਅਹੁਦਿਆਂ ਤੇ ਰਹਿ ਕੇ ਕੀਤੀ। ਨਿਡਰਤਾ ਨਾਲ, ਸਪੱਸ਼ਟਤਾ ਨਾਲ ਆਪਣੇ ਵਿਚਾਰ ਪੇਸ਼ ਕੀਤੇ ਔਰ ਕੁਰਬਾਨੀ ਵੀ ਦਿੱਤੀ,

[ ਮਾਨਯੋਗ ਸਪੀਕਰ ]

ਜੇਲ੍ਹਾਂ ਵਿਚ ਜਾ ਕੇ ਵੀ ਸ਼੍ਰੋਮਣੀ ਅਕਾਲੀ ਦਲ ਦਾ ਨਾਮ ਉੱਚਾ ਕੀਤਾ। ਉਹ ਤਿੰਨ ਵਾਰ ਐਮ.ਐਲ.ਏ. ਰਹੇ, ਦੋ ਵਾਰ ਵਿੱਦਿਆ ਮੰਤਰੀ ਰਹੇ। ਮੈਂ ਨਿੱਜੀ ਤੌਰ ਤੇ ਉਨ੍ਹਾਂ ਨੂੰ ਕਈ ਵਾਰ ਬੋਲਦਿਆਂ ਸੁਣਿਆ ਹੈ, ਬੋਲਦੇ ਵੀ ਬਹੁਤ ਦਲੇਰੀ ਦੇ ਨਾਲ ਸਨ, ਮਨ ਦੇ ਵਿਚ ਜਿਹੜੀ ਗੱਲ ਆਉਂਦੀ ਸੀ, ਉਹ ਉਸ ਨੂੰ ਕਹਿਣ ਦੇ ਸਮਰੱਥ ਸਨ। ਉਨ੍ਹਾਂ ਨੇ ਪੰਜਾਬ ਦੇ ਮੁਤੱਲਕ, ਪੰਜਾਬ ਦੇ ਹੱਕਾਂ ਦੇ ਮੁਤੱਲਕ, ਪੰਜਾਬ ਦੇ ਨਾਲ ਬੇਇਨਸਾਫ਼ੀ ਦੇ ਮੁਤੱਲਕ ਆਪਣੇ ਖਿਆਲ ਬੜੀ ਨਿਡਰਤਾ ਦੇ ਨਾਲ ਪੇਸ਼ ਕੀਤੇ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਦੇ ਜਾਣ ਨਾਲ ਪੰਜਾਬ ਦੇ ਵਿਚਾਰਵਾਨਾਂ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੇ ਪੰਜਾਬ ਦੀ ਤਕਲੀਫ਼ ਨੂੰ ਆਪਣੇ ਵਿਚਾਰਾਂ ਨਾਲ ਬਹੁਤ ਚੰਗੇ ਢੰਗ ਨਾਲ ਪੇਸ਼ ਕੀਤਾ। ਉਨ੍ਹਾਂ ਦੇ ਹੀ ਰਾਹਾਂ ਤੇ ਚਲਦਿਆਂ ਅੱਜ ਉਨ੍ਹਾਂ ਦੇ ਹੋਣਹਾਰ ਬੇਟੇ ਪੰਜਾਬ ਦੀ ਅਸੈਂਬਲੀ ਦੇ ਵਿਚ ਬਹੁਤ ਚੰਗੇ ਢੰਗ ਨਾਲ ਆਪਣੀ ਡਿਊਟੀ ਨਿਭਾਅ ਰਹੇ ਹਨ ਅਤੇ ਪੰਜਾਬ ਦੀ ਸੇਵਾ ਕਰ ਰਹੇ ਹਨ। ਉਨ੍ਹਾਂ ਦੇ ਵਿਛੜ ਜਾਣ ਨਾਲ ਪੰਜਾਬ ਨੂੰ ਬਹੁਤ ਵੱਡੀ ਘਾਟ ਮਹਿਸੂਸ ਹੁੰਦੀ ਹੈ। ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ।

ਜ਼ੋਰਾ ਸਿੰਘ ਮਾਨ ਜੀ ਬਹੁਤ ਠੰਡੇ ਸੁਭਾਅ ਵਾਲੇ ਸਨ। ਉਹ ਤਿੰਨ ਵਾਰੀ ਪਾਰਲੀਮੈਂਟ ਮੈਂਬਰ ਰਹੇ। ਚੱਕ ਸਹੇਲੇਵਾਲਾ, ਜ਼ਿਲ੍ਹਾ ਫਿਰੋਜ਼ਪੁਰ ਵਿਚ ਉਨ੍ਹਾਂ ਦਾ ਜਨਮ ਹੋਇਆ ਔਰ 27 ਜੂਨ, 2010 ਨੂੰ ਉਨ੍ਹਾਂ ਦਾ ਸਮਾਂ ਆ ਗਿਆ ਅਤੇ ਉਹ ਸਾਡੇ ਤੋਂ ਵਿਛੜ ਗਏ। ਉਨ੍ਹਾਂ ਦੀ ਘਾਟ ਵੀ ਸਾਰਿਆਂ ਨੂੰ ਬੜੀ ਮਹਿਸੂਸ ਹੁੰਦੀ ਹੈ। ਉਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਗੁਲਜ਼ਾਰ ਸਿੰਘ ਜੀ, ਸਾਬਕਾ ਮੰਤਰੀ, ਮਿਤੀ 3 ਜੂਨ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 15 ਜੂਨ, 1939 ਨੂੰ ਪਿੰਡ ਡੱਡਵਿੰਡੀ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ ਸੀ। ਉਨ੍ਹਾਂ ਨੇ ਇਸ ਹਾਊਸ ਦਾ ਮੈਂਬਰ ਬਣ ਕੇ ਪੰਜਾਬ ਦੀ ਕੈਬਨਿਟ ਦੇ ਵਿਚ ਸੇਵਾ ਕੀਤੀ। ਉਹ ਵੀ ਸਾਡੇ ਕੋਲੋਂ ਵਿੱਛੜ ਗਏ ਹਨ।

ਇਨ੍ਹਾਂ ਤੋਂ ਇਲਾਵਾ ਸਰਦਾਰ ਜਸਮੇਲ ਸਿੰਘ, ਸਾਬਕਾ ਐਮ.ਐਲ.ਏ., ਸ਼੍ਰੋਮਣੀ ਅਕਾਲੀ ਦਲ ਵੱਲੋਂ ਕਾਮਯਾਬ ਹੋ ਕੇ ਇਸ ਹਾਊਸ ਦੇ ਵਿਚ ਸੁਸ਼ੋਭਿਤ ਹੋਏ। ਉਨ੍ਹਾਂ ਨੇ ਇਸ ਅਸੈਂਬਲੀ ਦੇ ਵਿਚ ਪੰਜਾਬ ਦੇ ਹੱਕਾਂ ਦੀ ਗੱਲ ਕੀਤੀ ਅਤੇ ਆਪਣੇ ਹਲਕੇ ਨੂੰ ਚੰਗੇ ਢੰਗ ਦੇ ਨਾਲ ਨੁਮਾਇੰਦਗੀ ਦਿੱਤੀ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹ ਬੜੇ ਦੁੱਖ ਦੀ ਗੱਲ ਹੈ।

ਇਸੇ ਤਰ੍ਹਾਂ ਸਰਦਾਰ ਬਸੰਤ ਸਿੰਘ, ਸਾਬਕਾ ਐਮ.ਐਲ.ਏ., ਜਿਨ੍ਹਾਂ ਦੇ ਜੀਵਨ ਦੇ ਉਤੇ ਇਸ ਹਾਊਸ ਦੇ ਸਾਰੇ ਆਗੂ ਸਾਹਿਬਾਨ ਵੱਲੋਂ ਬਹੁਤ ਹੀ ਖੂਬਸੂਰਤੀ ਦੇ ਨਾਲ ਝਾਤ ਪਾਈ ਗਈ ਹੈ, ਉਨ੍ਹਾਂ ਦਾ ਨਗਰ ਸਿੱਧਵਾਂ ਸੀ ਅਤੇ ਉਹ ਬਹੁਤ ਹੀ ਕੁਰਬਾਨੀ ਵਾਲੇ ਪਰਿਵਾਰ, ਸਿਆਸੀ ਸੋਚ ਵਾਲੇ ਪਰਿਵਾਰ, ਗਿਆਨੀ ਜ਼ੈਲ ਸਿੰਘ, ਜਿਹੜੇ ਕਿ ਹਿੰਦੁਸਤਾਨ ਦੇ ਰਾਸ਼ਟਰਪਤੀ ਵੀ ਰਹੇ, ਉਹ ਉਨ੍ਹਾਂ ਦੇ ਪਰਿਵਾਰ ਵਿਚੋਂ ਸਨ। ਉਹ ਬਹੁਤ ਹੀ ਮਿੱਠ ਬੋਲੜੇ ਸਨ। ਮੇਰਾ ਵੀ ਉਨ੍ਹਾਂ ਦੇ ਨਾਲ ਮੇਲ ਹੋਇਆ ਹੈ। ਉਹ ਬੜੇ ਹੀ ਸੁਚੱਜੇ ਢੰਗ ਦੇ ਨਾਲ , ਦਲੀਲ ਦੇ ਨਾਲ ਗੱਲ ਕਰਨ ਵਾਲੇ ਸਨ। ਉਨ੍ਹਾਂ ਦਾ ਵਿਛੋੜਾ ਵੀ ਆਪਾਂ ਸਾਰਿਆਂ

ਨੂੰ ਮਿਲਿਆ ਹੈ। ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਦੇ ਵਿਚ ਨਿਵਾਸ ਬਖਸ਼ੇ।

ਬੀਬੀ ਮੋਹਿੰਦਰਪਾਲ ਕੌਰ, ਸਾਬਕਾ ਐਮ.ਐਲ.ਏ., ਵੀ ਸਾਡੇ ਕੋਲੋਂ ਵਿੱਛੜ ਗਏ ਹਨ ਉਹ ਵੀ ਇਸ ਹਾਊਸ ਦੇ ਵਿਚ ਸੁਸ਼ੋਭਿਤ ਰਹੇ ਔਰ ਪੰਜਾਬ ਦੀਆਂ ਮੰਗਾਂ ਦੇ ਮੁਤੱਲਕ ਆਪਣਾ ਯੋਗਦਾਨ ਪਾਉਂਦੇ ਰਹੇ।

ਇਸ ਤੋਂ ਇਲਾਵਾ, ਬਹੁਤ ਹੀ ਵੱਡੀ ਗਿਣਤੀ ਦੇ ਵਿਚ ਸਾਰਿਆਂ ਨੇ ਉਨ੍ਹਾਂ ਮਹਾਨ ਸ਼ਖਸੀਅਤਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਦੇਸ਼ ਦੀ ਸੇਵਾ ਬਹੁਤ ਹੀ ਵੱਡੀ ਕੁਰਬਾਨੀ ਕਰਕੇ ਕੀਤੀ ਹੈ। ਉਨ੍ਹਾਂ ਨੇ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਦੇ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ। ਉਨ੍ਹਾਂ ਨੇ ਜੇਲ੍ਹਾਂ ਕੱਟੀਆਂ, ਉਨ੍ਹਾਂ ਨੇ ਆਪਣੀਆਂ ਜਾਇਦਾਦਾਂ ਜ਼ਬਤ ਕਰਵਾਈਆਂ। ਇਸ ਤਰ੍ਹਾਂ ਉਨ੍ਹਾਂ ਨੇ ਸਾਨੂੰ ਅਜ਼ਾਦ ਕਰਵਾ ਕੇ ਸਾਨੂੰ ਅੱਜ ਅਜ਼ਾਦੀ ਦਾ ਨਿੱਘ ਮਾਨਣ ਦੇ ਕਾਬਲ ਬਣਾਇਆ ਹੈ। ਉਨ੍ਹਾਂ ਦਾ ਕਾਫੀ ਵੱਡੀ ਗਿਣਤੀ ਵਿਚ ਜ਼ਿਕਰ ਆਇਆ ਹੈ, ਜਿਨ੍ਹਾਂ ਵਿਚ ਕਿ ਸ਼੍ਰੀ ਸੁਰਜਨ ਸਿੰਘ ਨੰਬਰਦਾਰ, ਸੁਤੰਤਰਤਾ ਸੰਗਰਾਮੀ, ਸ਼੍ਰੀ ਬਾਗ ਸਿੰਘ, ਸੁਤੰਤਰਤਾ ਸੰਗਰਾਮੀ, ਸ਼੍ਰੀ ਮੰਗਲ ਸਿੰਘ, ਸੁਤੰਤਰਤਾ ਸੰਗਰਾਮੀ, ਸ਼੍ਰੀ ਭਾਗ ਸਿੰਘ, ਸੁਤੰਤਰਤਾ ਸੰਗਰਾਮੀ, ਸ਼੍ਰੀ ਰਣਜੀਤ ਸਿੰਘ, ਸ਼੍ਰੀ ਅਮਰ ਸਿੰਘ ਢੀਂਡਸਾ, ਸ਼੍ਰੀ ਬੱਗਾ ਸਿੰਘ, ਸ਼੍ਰੀ ਜੋਗਿੰਦਰ ਸਿੰਘ, ਸ਼੍ਰੀ ਪਾਲ ਸਿੰਘ, ਸ਼੍ਰੀ ਬਚਨ ਸਿੰਘ, ਸ਼੍ਰੀ ਕਪੂਰ ਸਿੰਘ, ਸ਼੍ਰੀ ਲਾਲ ਸਿੰਘ, ਸ਼੍ਰੀ ਚਾਨਣ ਸਿੰਘ, ਸ਼੍ਰੀ ਇਤਬਾਰ ਸਿੰਘ, ਸ਼੍ਰੀ ਮੱਖਣ ਸਿੰਘ, ਸ਼੍ਰੀ ਨਾਨਕ ਚੰਦ ਫੱਡਵਾਲ, ਸ਼੍ਰੀ ਫੁਮਣ ਰਾਮ, ਸ਼੍ਰੀ ਪ੍ਰੀਤਮ ਸਿੰਘ, ਸ਼੍ਰੀ ਕੁਲਦੀਪ ਸਿੰਘ, ਸ਼੍ਰੀ ਅਜੀਤ ਸਿੰਘ ਅਤੇ ਸ਼੍ਰੀ ਅਜਾਇਬ ਸਿੰਘ ਸ਼ਾਮਲ ਹਨ। ਇਹ ਸਾਰੇ ਹੀ ਸੁਤੰਤਰਾ ਸੰਗਰਾਮੀ ਸਾਨੂੰ ਵਿਛੋੜਾ ਦੇ ਗਏ ਹਨ। ਇਨ੍ਹਾਂ ਦੇ ਨਾਲ ਹੀ ਕਾਮਰੇਡ ਹਰੀ ਸਿੰਘ ਜੀ ਦਾ ਵੀ ਜ਼ਿਕਰ ਆਇਆ ਹੈ। ਉਹ ਵੀ ਸੁਤੰਤਰਤਾ ਸੰਗਰਾਮੀ ਸਨ। ਇਸੇ ਤਰ੍ਹਾਂ ਸਰਦਾਰ ਬੰਤਾ ਸਿੰਘ ਜੀ ਨੇ ਵੀ ਆਜ਼ਾਦ ਹਿੰਦ ਫੌਜ ਦੇ ਵਿਚ ਰਹਿ ਕੇ ਸੇਵਾ ਕੀਤੀ। ਮੈਂ ਮਹਿਸੂਸ ਕਰਦਾ ਹਾਂ ਕਿ ਇਹੋ ਜਿਹੀਆਂ ਸ਼ਖਸੀਅਤਾਂ, ਜਿਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਾਸਤੇ ਬਹੁਤ ਹੀ ਕੁਰਬਾਨੀ ਕੀਤੀ, ਆਪਣੇ ਪਰਿਵਾਰਾਂ ਦੀ ਪਰਵਾਹ ਨਹੀਂ ਕੀਤੀ, ਪਰਿਵਾਰਾਂ ਨੇ ਦੁੱਖ ਝੱਲੇ ਤੇ ਕਈਆਂ ਦੇ ਪਰਿਵਾਰ ਵੀ ਰੁਲ ਗਏ ਪਰ ਹਿੰਦੁਸਤਾਨ ਦੀ ਅਜ਼ਾਦੀ ਲਈ ਉਨ੍ਹਾਂ ਦੀ ਦੇਣ ਉਨ੍ਹਾਂ ਦੇ ਜੀਵਨ ਦਾ ਇਕ ਬਹੁਤ ਹੀ ਵੱਡਾ ਹਿੱਸਾ ਹੈ। ਉਹ ਬਹੁਤ ਵੱਡੇ ਭਾਗਾਂ ਵਾਲੇ ਸਨ ਜਿਨ੍ਹਾਂ ਦੇ ਵਿਚ ਇਸ ਤਰ੍ਹਾਂ ਦੀ ਸੋਚਣੀ ਆਈ ਔਰ ਉਹ ਮਰਨ ਤੋਂ ਬਾਅਦ ਵੀ ਅਮਰ ਹਨ, ਉਹ ਜਿਊਂਦੇ ਹਨ। ਉਨ੍ਹਾਂ ਨੇ ਹਿੰਦੁਸਤਾਨ ਨੂੰ ਅਜ਼ਾਦ ਕਰਵਾਇਆ ਹੈ।

ਬੀਬੀ ਜਸਵੰਤ ਕੌਰ, ਧਰਮ ਪਤਨੀ ਸਰਦਾਰ ਬੇਅੰਤ ਸਿੰਘ, ਸਾਬਕਾ ਮੁੱਖ ਮੰਤਰੀ, ਸਾਡੇ ਕੋਲੋਂ ਚਲੇ ਗਏ ਹਨ। ਜਿਸ ਤਰ੍ਹਾਂ ਜ਼ਿਕਰ ਕੀਤਾ ਗਿਆ ਹੈ, ਸਰਦਾਰ ਬੇਅੰਤ ਸਿੰਘ ਨੇ ਬਹੁਤ ਦਲੇਰੀ ਨਾਲ, ਬਹੁਤ ਨਿਡਰਤਾ ਨਾਲ ਪੰਜਾਬ ਦੇ ਹਾਲਾਤ ਦਾ ਮੁਕਾਬਲਾ ਕੀਤਾ। ਮੈਂ ਇਸ ਵਿਚ ਬੀਬੀ ਜਸਵੰਤ ਕੌਰ ਜੀ ਦਾ ਯੋਗਦਾਨ ਸਮਝਦਾ ਹਾਂ। ਇਹ ਉਨ੍ਹਾਂ ਦਾ ਇੱਕ ਬੜਾ ਵੱਡਾ ਬਲੀਦਾਨ ਕਿਹਾ ਜਾ ਸਕਦਾ ਹੈ, ਜਿਨ੍ਹਾਂ ਨੇ ਸਰਦਾਰ ਬੇਅੰਤ ਸਿੰਘ ਨੂੰ ਇੱਥੋਂ ਤੱਕ ਪਹੁੰਚਾਉਣ ਵਿਚ ਅਤੇ ਨਿਡਰਤਾ ਨਾਲ ਉਨ੍ਹਾਂ ਹਾਲਾਤਾਂ ਦਾ ਮੁਕਾਬਲਾ ਕਰਨ ਵਿਚ ਸਹਿਯੋਗ ਦਿੱਤਾ ਹੈ। ਇਹ ਉਨ੍ਹਾਂ ਦੀ ਪੰਜਾਬ ਨੂੰ ਇੱਕ ਬਹੁਤ ਵੱਡੀ ਦੇਣ ਸੀ। ਅੱਜ ਸਾਡੇ

[ ਮਾਨਯੋਗ ਸਪੀਕਰ ]

ਵਿਚ ਤੇਜ਼ ਪ੍ਰਕਾਸ਼ ਸਿੰਘ ਜੀ ਬੈਠੇ ਹਨ ਜੋ ਕਿ ਬੀਬੀ ਜਸਵੰਤ ਕੌਰ ਜੀ ਦੇ ਸਪੁੱਤਰ ਹਨ। ਇਹ ਵੀ ਉਸੇ ਤਰ੍ਹਾਂ ਪੰਜਾਬ ਦੀ ਸੇਵਾ ਵਿਚ ਮਗਨ ਹਨ। ਇਹ ਬੜੇ ਚੰਗੇ ਸੁਭਾਅ ਵਾਲੇ, ਠਰੰਮੇ ਵਾਲੇ, ਦਲੀਲ ਵਾਲੇ ਹਨ। ਇਸ ਵਿਚ ਬੀਬੀ ਜੀ ਦਾ ਬੜਾ ਵੱਡਾ ਯੋਗਦਾਨ ਹੈ ਕਿ ਜਿੱਥੇ ਉਨ੍ਹਾਂ ਦੇ ਪਤੀ ਨੇ ਇੰਨੀ ਸੇਵਾ ਕੀਤੀ, ਉਨ੍ਹਾਂ ਦਾ ਅਗਲਾ ਪਰਿਵਾਰ ਵੀ ਉਸੇ ਤਰ੍ਹਾਂ ਸੇਵਾ ਵਿਚ ਹਾਜ਼ਰ ਹੈ। ਉਹ ਸਾਡੇ ਕੋਲੋਂ ਵਿੱਛੜ ਗਏ ਹਨ ਜੋ ਕਿ ਇੱਕ ਬਹੁਤ ਹੀ ਦੁਖਦਾਈ ਘਟਨਾ ਹੈ।

ਕਨੇਡਾ ਵਿਚ ਭਾਰਤੀ ਮੂਲ ਦੀ ਪਹਿਲੀ ਮਹਿਲਾ ਮੰਤਰੀ ਸ਼੍ਰੀਮਤੀ ਸਤਿੰਦਰ ਕੌਰ ਜੀ, ਜਿਨ੍ਹਾਂ ਦਾ ਅਖ਼ਬਾਰਾਂ ਵਿਚ ਵੀ ਜ਼ਿਕਰ ਆਇਆ ਹੈ, ਉਹ ਬ੍ਰਿਟਿਸ਼ ਕੋਲੰਬੀਆ ਵਿਚ ਵੀ ਮੰਤਰੀ ਰਹੇ। ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦਾ ਨਾਂ ਉੱਚਾ ਕੀਤਾ, ਪੰਜਾਬ ਦਾ ਨਾਂ ਰੌਸ਼ਨ ਕੀਤਾ। ਉਨ੍ਹਾਂ ਦੇ ਜਾਣ ਨਾਲ ਸਾਰੇ ਹਿੰਦੁਸਤਾਨ ਨੂੰ, ਖਾਸ ਕਰਕੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੇ ਜਿਸ ਪਦਵੀ ਤੇ ਰਹਿ ਕੇ ਹਿੰਦੁਸਤਾਨ ਦਾ ਨਾਂ ਜਿਵੇਂ ਉੱਚਾ ਕੀਤਾ ਹੈ, ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ।

ਇਸ ਤੋਂ ਇਲਾਵਾ ਕੁਝ ਨਾਂ ਜਿਹੜੇ ਕਿ ਨੋਟਿਸ ਵਿਚ ਨਹੀਂ ਆ ਸਕੇ। ਸਰਦਾਰ ਬਾਦਲ ਜੀ ਨੇ ਜ਼ਿਕਰ ਕੀਤਾ ਹੈ ਕਿ ਦੋ ਪੁਲਿਸ ਦੇ ਨੌਜਵਾਨ ਸ਼ਹੀਦ ਹੋ ਗਏ ਹਨ। ਗੁਰਦਾਸਪੁਰ ਵਿਚ ਪੰਜਾਬ ਦੀ, ਸਾਡੇ ਦੇਸ਼ ਦੀ ਜਿਹੜੀ ਪਾਕਿਸਤਾਨ ਨਾਲ ਹੱਦ ਹੈ, ਉਧਰੋਂ ਸਾਡੀ ਅਜ਼ਾਦੀ ਨਾਲ ਖੇਡਣ ਦਾ ਯਤਨ ਕੀਤਾ। ਸਾਡੇ ਪੰਜਾਬ ਵਿਚ ਆ ਕੇ ਉਨ੍ਹਾਂ ਨੇ ਹਮਲਾ ਕੀਤਾ। ਉਸ ਹਮਲੇ ਦਾ ਤਕੜੇ ਹੋ ਕੇ ਇਨ੍ਹਾਂ ਦੋ ਨੌਜਵਾਨਾਂ ਨੇ ਸਾਹਮਣਾ ਕੀਤਾ। ਇਨ੍ਹਾਂ ਨੂੰ ਵੀ ਪ੍ਰਮਾਤਮਾ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ।

ਇਸ ਤੋਂ ਇਲਾਵਾ ਬੀਬੀ ਭੱਠਲ ਜੀ ਨੇ ਜਿਨ੍ਹਾਂ ਦਾ ਜ਼ਿਕਰ ਕੀਤਾ ਹੈ ਉਹ ਨਾਂ ਮੇਰੇ ਕੋਲ ਨਹੀਂ ਆ ਸਕੇ। ਮੈਂ ਇਨ੍ਹਾਂ ਤੋਂ ਉਹ ਨਾਂ ਲੈ ਲੈਂਦਾ ਹਾਂ।

ਜਿੰਨੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ, ਮੈਂ ਵੀ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਉਨ੍ਹਾਂ ਵਿਛੜੀਆਂ ਰੂਹਾਂ ਪ੍ਰਤੀ ਪ੍ਰਗਟਾਈਆਂ ਭਾਵਨਾਵਾਂ ਵਿਚ ਸ਼ਾਮਲ ਹੁੰਦਾ ਹਾਂ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿਚ ਰੱਖੇ। ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ। ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿਚ ਖੜ੍ਹੇ ਹੋ ਕੇ ਦੋ ਮਿੰਟ ਦਾ ਮੋਨ ਧਾਰਨ ਕਰੀਏ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੋਨ ਧਾਰਨ ਕੀਤਾ।)

ਧੰਨਵਾਦ।

ਮਾਨਯੋਗ ਸਪੀਕਰ : ਹੁਣ ਸਦਨ ਬੁੱਧਵਾਰ, ਮਿਤੀ 29 ਸਤੰਬਰ, 2010 ਦੇ 2.00

ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

| | |
|---|---|
| *3.21 ਵਜੇ ਬਾਅਦ ਦੁਪਹਿਰ | (*ਇਸ ਸਮੇਂ ਸਦਨ ਬੁੱਧਵਾਰ, ਮਿਤੀ 29 ਸਤੰਬਰ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।) |

---

2

# PUNJAB VIDHAN SABHA

## DEBATES

*Wednesday, the 29th September, 2010*

**Vol. X – No. 2**

OFFICIAL REPORT

CONTENTS




**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

*Wednesday, the 29th September, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

### ਸੇਵਾ ਮੁਕਤੀ ਦੇ ਲਾਭਾਂ ਦੀ ਅਦਾਇਗੀ

*1601. **ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਸੈਂਟਰਲ ਕੋਆਪ੍ਰੇਟਿਵ ਬੈਂਕਾਂ ਅਤੇ ਪੰਜਾਬ ਸਟੇਟ ਕੋਆਪ੍ਰੇਟਿਵ ਬੈਂਕ ਦੇ ਬਹੁਤ ਸਾਰੇ ਕਰਮਚਾਰੀਆਂ ਦੇ ਰਿਟਾਇਰਮੈਂਟ ਡਿਊਜ਼ ਰੋਕੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਡਿਊਜ਼ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਾਂ, ਜੀ। ਕੁਲ 44 ਕਰਮਚਾਰੀਆਂ ਦੇ ਰਿਟਾਇਰਮੈਂਟ ਬਕਾਏ ਰੋਕੇ ਗਏ ਹਨ। ਇਨ੍ਹਾਂ ਵਿਚੋਂ 41 ਕਰਮਚਾਰੀਆਂ ਦੀ ਕੇਵਲ ਲੀਵ ਇਨਕੈਸ਼ਮੈਂਟ ਅਤੇ 3 ਕਰਮਚਾਰੀਆਂ ਦੀ ਗਰੈਚੂਟੀ ਅਤੇ ਲੀਵ ਇਨਕੈਸ਼ਮੈਂਟ ਰੋਕੀ ਗਈ ਹੈ ਪਰੰਤੂ ਇਨ੍ਹਾਂ ਸਾਰੇ ਕਰਮਚਾਰੀਆਂ ਦੀ ਪ੍ਰੋਵੀਡੈਂਟ ਫੰਡ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ।

ਉਪਰੋਕਤ ਕਰਮਚਾਰੀਆਂ ਵਿਚੋਂ 35 ਕਰਮਚਾਰੀਆਂ ਦੇ ਖਿਲਾਫ ਅਨੁਸ਼ਾਸਨੀ ਕਾਰਵਾਈ, 7 ਦੇ ਖਿਲਾਫ ਵਿਜੀਲੈਂਸ ਕੇਸ ਅਤੇ 2 ਕਰਮਚਾਰੀਆਂ ਦੇ ਖਿਲਾਫ ਐਫ.ਆਈ. ਆਰ. ਪੈਂਡਿੰਗ ਹੋਣ ਕਰਕੇ ਬਕਾਇਆ ਰਕਮ ਰੋਕੀ ਗਈ ਹੈ।

ਕਰਮਚਾਰੀਆਂ ਵਿਰੁਧ ਚਲਦੇ ਕੇਸਾਂ ਦਾ ਨਿਪਟਾਰਾ ਹੋਣ ਉਪ੍ਰੰਤ ਤੁਰੰਤ ਅਦਾਇਗੀ ਕਰ ਦਿੱਤੀ ਜਾਵੇਗੀ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਇਸ ਦੇ ਵਿਚ ਮੇਰੀ ਬੇਨਤੀ ਹੈ ਕਿ ਕਈ ਇੰਪਲਾਈਜ਼ ਅਜਿਹੇ ਹਨ ਜਿਨ੍ਹਾਂ ਤੇ ਕੋਈ ਕਾਨੂੰਨੀ ਕਾਰਵਾਈ ਨਹੀਂ ਚਲ ਰਹੀ ਹੈ ਫਿਰ ਵੀ ਉਨ੍ਹਾਂ ਦੀਆਂ ਅਦਾਇਗੀਆਂ ਰੋਕੀਆਂ ਗਈਆਂ ਹਨ। ਇਸ ਸਬੰਧ ਵਿਚ ਮਹਿਕਮੇ ਵਲੋਂ ਇਨਫਰਮੇਸ਼ਨ ਐਕਟ ਦੇ ਅਧੀਨ ਏ.ਪੀ.ਆਰ. ਓ. ਨਵਿੰਦਰ ਕੌਰ ਤੋਂ ਇਨਫਰਮੇਸ਼ਨ ਮੰਗੀ ਗਈ ਸੀ। ਉਨ੍ਹਾਂ ਨੇ ਕਿਹਾ ਹੈ ਕਿ as per knowledge, leave salary cannot be withheld under the Rules, Even if there is any recovery to be made, only gratuity can be withheld.

[ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ]

ਇਸ ਸਬੰਧ ਵਿਚ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇੰਪਲਾਈਜ਼ ਜਿਨ੍ਹਾਂ ਦੇ ਅਗੇਂਸਟ ਕੋਈ ਰਿਕਵਰੀ ਡਿਊ ਨਹੀਂ ਹੈ, ਉਨ੍ਹਾਂ ਦੀਆਂ ਅਦਾਇਗੀਆਂ ਛੇਤੀ ਤੋਂ ਛੇਤੀ ਰਿਲੀਜ਼ ਕੀਤੀਆਂ ਜਾਣ।

**ਮੁੱਖ ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇਕਰ ਕੋਈ ਅਜਿਹਾ ਕਰਮਚਾਰੀ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਉਸ ਦੇ ਡਿਊਜ਼ ਤੁਰੰਤ ਦਿਵਾ ਦਿਆਂਗਾ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ

---

## ਆਰ.ਓ. ਸਿਸਟਮ ਰਾਹੀਂ ਜਲ ਸਪਲਾਈ

*1633. **ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਫਰੀਦਕੋਟ ਜ਼ਿਲ੍ਹੇ ਅੰਦਰ ਕੁੱਲ ਕਿੰਨੇ ਵਾਟਰ ਵਰਕਸ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਾਟਰ ਵਰਕਸ ਵਿਚੋਂ ਹੁਣ ਤੱਕ ਕਿੰਨੇ ਵਾਟਰ ਵਰਕਸ ਆਰ.ਓ. ਸਿਸਟਮ ਅਧੀਨ ਲਿਆਂਦੇ ਗਏ ਹਨ;

(ੲ) ਬਾਕੀ ਰਹਿੰਦੇ ਵਾਟਰ ਵਰਕਸ ਕਦੋਂ ਤੱਕ ਆਰ.ਓ. ਸਿਸਟਮ ਅਧੀਨ ਲਿਆਂਦੇ ਜਾਣਗੇ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ,

(ੳ) ਜ਼ਿਲ੍ਹਾ ਫਰੀਦਕੋਟ ਵਿਖੇ ਕੁੱਲ 101 ਵਾਟਰ ਵਰਕਸ ਹਨ।

(ਅ) 5 ਵਾਟਰ ਵਰਕਸ ਅਧੀਨ 6 ਪਿੰਡਾਂ ਵਿਚ ਅਤੇ 2 ਹੋਰ ਵਾਟਰ ਵਰਕਸ ਦੇ 2 ਟੇਲ ਐਂਡ ਪਿੰਡਾਂ ਵਿਚ ਆਰ.ਓ. ਪਲਾਂਟ ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ। ਇਨ੍ਹਾਂ ਦੀ ਲਿਸਟ ਅਨੁਲੱਗ "ੳ" ਤੇ ਨੱਥੀ ਹੈ।

(ੲ) ਬਾਕੀ ਰਹਿੰਦੇ ਵਾਟਰ ਵਰਕਸ ਤੇ ਆਰ.ਓ. ਪਲਾਂਟ ਲਗਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

## ਅਨੁਲੱਗ "ੳ"

| ਲੜੀ ਨੰ: | ਵਾਟਰ ਵਰਕਸ ਦਾ ਨਾਮ | ਪਿੰਡ ਦਾ ਨਾਮ | ਬਲਾਕ | ਆਬਾਦੀ | ਕੰਨਟੈਂਟਸ ਆਫ ਟੀ.ਡੀ. ਐਸ | ਫਲੋਰਾਈਡ | ਘੱਟੋ-ਘੱਟ ਸਮਰਥਾ ਆਫ ਆਰ. ਓ. ਪਲਾਂਟ (ਲਿਟਰ ਪ੍ਰਤੀ ਘੰਟਾ) | ਤਖਮੀਨੇ ਦੀ ਕੁਲ ਲਾਗਤ (ਰੁਪਏ ਲੱਖਾਂ ਵਿੱਚ) |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | ਬੁਰਜ ਹਰੀ ਕੇ | ਬੁਰਜ ਹਰੀ ਕੇ | ਕੋਟਕਪੂਰਾ | 2443 | 980 | 0.55 | 1500 | 10.32 |
| 2. | ਨੰਗਲ | ਨੰਗਲ | ਕੋਟਕਪੂਰਾ | 1102 | 1550 | 1.70 | 1000 | 9.91 |
| 3. | ਢਾਰਾ | ਢਾਰਾ | ਕੋਟਕਪੂਰਾ | 1181 | 1134 | 1.35 | 1000 | 9.91 |
| 4. | ਚਮੇਲੀ | ਚਮੇਲੀ | ਫਰੀਦਕੋਟ | 1189 | 914 | 0.75 | 1000 | 9.91 |
| 5. | ਅਰਾਈਆਂ ਵਾਲਾ | ਅਰਾਈਆਂ ਵਾਲਾ | ਫਰੀਦਕੋਟ | 5729 | 1834 | 1.65 | 2000 | 10.71 |
| | | ਪਿਪਲੀ | ਫਰੀਦਕੋਟ | 3862 | 3210 | 0.95 | 2000 | 10.71 |
| 6. | ਚੈਨਾਂ | ਕਰੀਰ ਵਾਲੀ | ਕੋਟਕਪੂਰਾ | 2498 | 986 | 1.00 | 1500 | 10.32 |
| 7. | ਦੇਵੀ ਵਾਲਾ | ਸਿਰਸਰੀ | ਕੋਟਕਪੂਰਾ | 1681 | 1264 | 0.95 | 1000 | 9.91 |
| | | 8 ਨੰ: ਪਿੰਡ | | | | | ਜੋੜ | 81.70 |

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉੱਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਲਵਾ ਖੇਤਰ ਦੀ ਜ਼ਮੀਨ ਹੇਠਲੀ ਪੱਤੀ ਦਾ ਸਮੁੱਚਾ ਪਾਣੀ ਦੂਸ਼ਿਤ ਹੋ ਚੁੱਕਾ ਹੈ ਜਿਸ ਕਰਕੇ ਉਸ ਇਲਾਕੇ ਦੇ ਬਹੁਤੇ ਲੋਕ ਕੈਂਸਰ ਵਰਗੀਆਂ ਘਾਤਕ ਬਿਮਾਰੀਆਂ ਦੀ ਲਪੇਟ ਵਿਚ ਆਏ ਹੋਏ ਹਨ। ਇਸ ਸਬੰਧੀ ਕਰਵਾਏ ਗਏ ਸਰਵੇ ਦੀ ਰਿਪੋਰਟ ਵੀ ਮੇਰੇ ਕੋਲ ਹੈ ਜਿਸ ਵਿਚ ਇਹ ਦੱਸਿਆ ਹੋਇਆ ਹੈ ਕਿ ਕੋਟਕਪੂਰਾ, ਫਰੀਦਕੋਟ, ਜੈਤੋਂ ਦਾ ਜਿਹੜਾ ਇਲਾਕਾ ਹੈ, ਇਸ ਇਲਾਕੇ ਵਿਚ ਜ਼ਮੀਨ ਹੇਠਲੇ ਪਾਣੀ ਵਿਚ ਯੂਰੇਨੀਅਮ ਦੀ ਮਾਤਰਾ ਬਹੁਤ ਜ਼ਿਆਦਾ ਹੈ। ਉਥੋਂ ਦੇ ਲੋਕਾਂ ਨੂੰ ਕੈਂਸਰ ਅਤੇ ਹੋਰ ਘਾਤਕ ਬਿਮਾਰੀਆਂ ਤੋਂ ਬਚਾਉਣ ਲਈ ਜਿਸ ਤਰ੍ਹਾਂ ਆਰ.ਓ. ਸਿਸਟਮ ਗਿੱਦੜਬਾਹਾ ਅਤੇ ਪੰਜਾਬ ਵਿਚ ਹੋਰ ਕਾਫੀ ਸਾਰੇ ਜ਼ਿਲ੍ਹਿਆਂ ਵਿਚ ਲਗਾਉਣਾ ਸ਼ੁਰੂ ਕੀਤਾ ਗਿਆ ਹੈ, ਉਸ ਸਬੰਧੀ ਮੇਰੀ ਬੇਨਤੀ ਹੈ ਕਿ ਉਸ ਇਲਾਕੇ ਵਿਚ ਵੀ ਸ਼ੁਰੂ ਕੀਤਾ ਜਾਵੇ। ਜਿਵੇਂ ਕਿ ਪਹਿਲਾਂ ਸਾਡੇ ਜ਼ਿਲ੍ਹੇ ਵਿਚ 8 ਆਰ.ਓ. ਸਿਸਟਮ ਸ਼ੁਰੂ ਕੀਤੇ ਗਏ ਹਨ

[ ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ ]

ਉਸੇ ਤਰ੍ਹਾਂ ਬਾਕੀ ਦੇ ਰਹਿੰਦੇ ਪਿੰਡਾਂ ਵਿਚ ਵੀ ਸ਼ੁਰੂ ਕੀਤੇ ਜਾਣ ਤਾਂ ਜੋ ਲੋਕਾਂ ਨੂੰ ਕੈਂਸਰ ਅਤੇ ਇਸ ਵਰਗੀਆਂ ਹੋਰ ਘਾਤਕ ਬਿਮਾਰੀਆਂ ਤੋਂ ਬਚਾਇਆ ਜਾ ਸਕੇ। ਇਹ ਮੇਰੀ ਉਪ ਮੁੱਖ ਮੰਤਰੀ ਸਾਹਿਬ ਤੋਂ ਮੰਗ ਹੈ।

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ 2 ਸਕੀਮਾਂ ਰਾਹੀਂ ਪਾਣੀ ਸਾਫ ਕਰ ਰਹੇ ਹਾਂ। ਇੱਕ ਤਾਂ ਆਰ.ਓ. ਸਿਸਟਮ ਹੈ ਤੇ ਦੂਸਰਾ ਅਲਟਰਾ ਫਿਲਟਰੇਸ਼ਨ ਸਿਸਟਮ ਹੈ। ਜਿੱਥੋਂ ਨਹਿਰੀ ਪਾਣੀ ਆਉਂਦਾ ਹੈ ਉੱਥੇ ਅਲਟਰਾ ਫਿਲਟਰੇਸ਼ਨ ਸਿਸਟਮ ਲਗਾਉਂਦੇ ਹਾਂ। ਅਲਟਰਾ ਫਿਲਟਰੇਸ਼ਨ ਤੇ ਆਰ.ਓ. ਸਿਸਟਮ ਦੀ ਕਾਸਟ ਇੱਕੋ ਜਿਹੀ ਹੈ। ਇਕ ਆਮ ਆਦਮੀ ਨੂੰ ਪਤਾ ਨਹੀਂ ਲਗਦਾ ਕਿ ਕੀ ਇਹ ਅਲਟਰਾ ਫਿਲਟ੍ਰੇਸ਼ਨ ਹੈ ਕਿਉਂਕਿ ਉਸ ਨੇ ਤਾਂ ਕੈਨੀਆਂ ਨਾਲ ਪਾਣੀ ਉਥੋਂ ਲੈ ਕੇ ਆਉਣਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਆਰ.ਓ. ਸਿਸਟਮ ਉਥੇ ਲਗਦਾ ਹੈ ਜਿੱਥੇ ਗਰਾਊਂਡ ਵਾਟਰ ਤੋਂ ਟਿਊਬਵੈਲ ਚੱਲ ਰਿਹਾ ਹੈ, ਜਿਹੜਾ ਕੈਨਾਲ ਬੇਸਡ ਹੈ ਉਥੇ ਸਾਰਿਆਂ ਤੇ ਅਲਟਰਾ ਫਿਲਟ੍ਰੇਸ਼ਨ ਲਾ ਰਹੇ ਹਾਂ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਜ਼ਿਲ੍ਹੇ ਫਰੀਦਕੋਟ ਦੇ ਵਿਚ ਜਿਹੜੇ 138 ਵਿਲੇਜ਼ ਹਨ ਉਨ੍ਹਾਂ ਵਿਚ ਅਲਟਰਾ ਫਿਲਟ੍ਰੇਸ਼ਨ ਸਿਸਟਮ ਲਗਾ ਰਹੇ ਹਾਂ। So, it is same as R.O. System. ਆਰ.ਓ. ਸਿਸਟਮ ਨਾਲ ਤੁਹਾਡਾ ਸਾਰਾ ਹੀ ਕਵਰ ਹੋ ਜਾਵੇਗਾ ਅਤੇ ਅਗਲੇ ਸਾਲ ਤੱਕ ਸਾਰੇ ਹੀ ਕਵਰ ਹੋ ਜਾਣਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਬਜਟ ਸੈਸ਼ਨ ਦੌਰਾਨ he was kind enough to ensure ਕਿ ਸਾਰੇ ਅਬੋਹਰ ਹਲਕੇ ਵਿਚ ਹੀ ਆਰ.ਓ. ਸਿਸਟਮ ਲਾਵਾਂਗੇ। ਸਪੀਕਰ ਸਾਹਿਬ, 6 ਮਹੀਨੇ ਹੋ ਗਏ ਹਨ ਲੇਕਿਨ ਇਸ ਪਾਸੇ ਹਾਲੇ ਤੱਕ ਕੋਈ ਕਾਰਵਾਈ ਨਹੀਂ ਹੋਈ। ਕੀ ਇਹ ਉਸ ਪਾਸੇ ਕੋਈ ਧਿਆਨ ਦੇਣਗੇ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਭਾਵੇਂ ਕਿ ਮੈਂਬਰ ਸਾਹਿਬ ਦਾ ਕੁਐਸਚਨ ਬਿਲਕੁਲ ਅਲੱਗ ਹੈ ਪਰ ਮੈਂ ਫਿਰ ਵੀ ਇਨ੍ਹਾਂ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਫਿਰੋਜ਼ਪੁਰ ਵਿਚ ਵਾਟਰ ਦੀਆਂ ਟੋਟਲ ਸਕੀਮਾਂ 477 ਹਨ, ਇਨ੍ਹਾਂ ਵਿਚੋਂ 370 ਵਿਚ ਅਸੀਂ ਹਾਂ। ਅਸੀਂ ਇਨ੍ਹਾਂ 370 ਸਕੀਮਾਂ ਦੇ ਅੰਦਰ ਅਗਲੇ ਸਾਲ ਦੇ ਅੰਦਰ ਉਥੇ ਆਰ.ਓ. ਸਿਸਟਮ ਜਾਂ ਅਲਟਰਾ ਫਿਲਟ੍ਰੇਸ਼ਨ ਸਿਸਟਮ ਲਗਾ ਦਿਆਂਗੇ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਆਰ.ਓ. ਸਿਸਟਮ ਪਿੰਡਾਂ ਵਿਚ ਲਾਇਆ ਜਾ ਰਿਹਾ ਹੈ ਅਤੇ ਜਿਹੜਾ ਉਸ ਤੋਂ ਪਾਣੀ ਲੈਂਦਾ ਹੈ ਕੀ ਉਸ ਨੂੰ ਪੈਸੇ ਦੇ ਕੇ ਪਾਣੀ ਲੈਣਾ ਪੈਂਦਾ ਹੈ ਜਾਂ ਕਿ ਪਾਣੀ ਮੁਫਤ ਦਿੱਤਾ ਜਾ ਰਿਹਾ ਹੈ। ਦੂਜੀ ਗੱਲ ਹੋਰ ਇਹ ਹੈ ਕਿ ਜਿਹੜਾ ਆਰ.ਓ. ਸਿਸਟਮ ਲਗਾਇਆ ਜਾ ਰਿਹਾ ਹੈ ਕੀ ਉਸ ਦੀ ਦੇਖਭਾਲ ਸਰਪੰਚ ਜਾਂ ਮਹਿਕਮਾ ਹੀ ਕਰ ਰਿਹਾ ਹੈ?

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਹਲਕੇ ਵਿਚ ਆਰ.ਓ. ਸਿਸਟਮ ਲੱਗਿਆ ਹੋਇਆ ਹੈ। ਤੁਹਾਨੂੰ ਇਸ ਗੱਲ ਦਾ ਪਤਾ ਹੈ ਕਿ ਉਸ ਦੇ ਵਾਸਤੇ 10 ਪੈਸੇ ਪ੍ਰਤੀ ਲੀਟਰ ਦੇਣਾ ਪੈਂਦਾ ਹੈ। ਜਿਹੜੀ ਉਥੇ ਕੰਪਨੀ ਹੈ ਉਸ ਨੂੰ ਹੀ ਉਹ ਮੇਨਟੇਨ ਕਰਨਾ ਪੈਂਦਾ ਹੈ। ਸਰਪੰਚ ਜਾਂ ਕਿਸੇ ਹੋਰ ਨੂੰ ਇਸ ਨੂੰ ਮੇਨਟੇਨ ਨਹੀਂ ਕਰਨਾ ਪੈਂਦਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਦੱਸਣਾ ਵੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਪਾਣੀ ਦੀ ਸਮੱਸਿਆ ਸਾਰੇ ਪੰਜਾਬ ਵਿਚ ਹੀ ਹੈ। ਇਹ ਇਕੱਲੇ ਇਸ ਇਲਾਕੇ ਜਾਂ ਏਰੀਏ ਵਿਚ ਹੀ ਨਹੀਂ ਹੈ। ਇਸ ਲਈ ਮੈਂਬਰ ਸਾਹਿਬ ਨੇ ਇਹ ਬਹੁਤ ਵਧੀਆ ਕੁਐਸਚਨ ਦਿੱਤਾ ਹੈ। ਸਾਡੇ ਦੁਆਬੇ ਅਤੇ ਪੁਆਦ ਦੇ ਏਰੀਏ ਵਿਚ ਵੀ ਅਤੇ ਸਾਰੇ ਪੰਜਾਬ ਵਿਚ ਪਾਣੀ ਦੇ ਕਾਰਨ ਬਹੁਤ ਖਤਰਨਾਕ ਬਿਮਾਰੀਆਂ ਜਿਵੇਂ ਚਮੜੀ ਦਾ ਰੋਗ ਅਤੇ ਕੈਂਸਰ ਵਰਗੇ ਭਿਆਨਕ ਰੋਗ ਲੋਕਾਂ ਨੂੰ ਲੱਗ ਰਹੇ ਹਨ।

**ਮਾਨਯੋਗ ਸਪੀਕਰ** : ਇਹ ਪਾਣੀ ਦੀ ਸਮੱਸਿਆ ਸਾਰੇ ਪੰਜਾਬ ਵਿਚ ਹੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਮਾਨਯੋਗ ਉਪ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੂਰੇ ਪੰਜਾਬ ਦੇ ਲਈ ਕੋਈ ਅਜਿਹੀ ਸਕੀਮ ਲੈ ਕੇ ਆ ਰਹੇ ਹਨ ਜਿਸ ਦੇ ਨਾਲ ਕਿ ਪੂਰੇ ਪੰਜਾਬ ਦੇ ਲੋਕਾਂ ਨੂੰ ਪੀਣ ਵਾਲਾ ਸਾਫ ਸੁਥਰਾ ਪਾਣੀ ਮਿਲ ਸਕੇ, ਚਾਹੇ ਉਹ ਆਰ.ਓ. ਸਿਸਟਮ ਰਾਹੀਂ ਹੋਵੇ ਜਾਂ ਕੋਈ ਹੋਰ ਦੂਸਰੇ ਸਿਸਟਮ ਨਾਲ ਹੋਵੇ। ਸ਼ਹਿਰਾਂ ਵਿਚ ਤਾਂ ਕਲੋਰੀਨ ਵਰਗੀ ਦਵਾਈ ਪਾ ਕੇ ਲੋਕਾਂ ਨੂੰ ਪੀਣ ਵਾਲਾ ਪਾਣੀ ਦਿੱਤਾ ਜਾ ਰਿਹਾ ਹੈ, ਕੀ ਪਿੰਡਾਂ ਦੇ ਵਿਚ ਵੀ ਲੋਕਾਂ ਨੂੰ ਇਹ ਸੁਵਿਧਾ ਦਿੱਤੀ ਜਾਵੇਗੀ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਟੋਟਲ 1700 ਪਿੰਡ ਹਨ ਜਿਨ੍ਹਾਂ ਨੂੰ ਅਸੀਂ ਇਸ ਸਾਲ ਦੇ ਅੰਦਰ ਆਰ.ਓ. ਸਿਸਟਮ ਜਾਂ ਡਿਊਲ ਫਿਲਟ੍ਰੇਸ਼ਨ ਸਿਸਟਮ ਅਧੀਨ ਲਿਆਵਾਂਗੇ। ਪਹਿਲਾਂ ਇਹ ਫੇਜ਼ ਕੰਪਲੀਟ ਕਰ ਲਈਏ। ਪਿਛਲੇ ਤਿੰਨ ਸਾਲਾਂ ਦੇ ਅੰਦਰ ਅਸੀਂ ਲਗਾਤਾਰ ਕੋਈ ਲਗਭੱਗ 4000 inhabitants ਨੂੰ ਪਾਣੀ ਦੇ ਰਹੇ ਹਾਂ। ਕੁਝ ਪਿੰਡ ਹਨ, ਕੁਝ ਢਾਣੀਆਂ ਹਨ, ਤਿੰਨ ਸਾਲਾਂ ਵਿਚ ਉਥੇ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ। ਬਾਕੀ ਅਗਲੇ ਸਾਲ ਵੀ 2000 ਪਿੰਡਾਂ ਵਿਚ ਹੋ ਜਾਵੇਗਾ ਅਤੇ ਉਸ ਤੋਂ ਅਗਲੇ ਸਾਲ ਵੀ 2,000 ਪਿੰਡਾਂ ਵਿਚ ਹੋ ਜਾਵੇਗਾ। ਅਸੀਂ ਸਾਰੇ ਮਾਡਰੇਨਾਈਜ਼ ਕਰ ਰਹੇ ਹਾਂ। ਇਸ ਤਰ੍ਹਾਂ 4000 ਪਿੰਡਾਂ ਵਿਚ ਅਗਲੇ ਦੋ ਸਾਲਾਂ ਵਿਚ ਪ੍ਰਬੰਧ ਹੋ ਜਾਵੇਗਾ ਅਤੇ 4000 ਪਿੰਡਾਂ ਵਿਚ ਪਹਿਲਾਂ ਕਰ ਚੁੱਕੇ ਹਾਂ which is double than the last five years of the previous Government.

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਪੁੱਛਣਾ ਚਾਹੁੰਦਾ

[ ਸ਼੍ਰੀ ਬ੍ਰਹਮ ਮਹਿੰਦਰਾ ]

ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਵਾਟਰ ਵਰਕਸ ਦੇ ਉਪਰ ਅਸੀਂ ਆਰ.ਓ. ਸਿਸਟਮ ਇੰਸਟਾਲ ਕਰਦੇ ਹਾਂ, ਉਸ ਦੇ ਵਿਚ ਡਿਸਟ੍ਰੀਬਿਊਸ਼ਨ ਕਿਸ ਤਰ੍ਹਾਂ ਹੁੰਦੀ ਹੈ, ਪਾਣੀ ਡਿਸਟ੍ਰਿਬਿਊਟ ਕਿਸ ਤਰ੍ਹਾਂ ਕੀਤਾ ਜਾ ਰਿਹਾ ਹੈ? ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 10 ਪੈਸੇ ਪਰ ਲੀਟਰ ਲੋਕਾਂ ਤੋਂ ਚਾਰਜ ਕਰਦੇ ਹਾਂ, ਇਸ ਬਾਰੇ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਾਸਤੇ ਇਨ੍ਹਾਂ ਨੇ ਉਥੇ ਕੋਈ ਮੀਟਰ ਸਿਸਟਮ ਲਗਾਇਆ ਹੋਇਆ ਹੈ ਜਾਂ ਕਿ ਬਾਲਟੀ ਸਿਸਟਮ ਦੇ ਨਾਲ ਪਾਣੀ ਵੇਚਿਆ ਜਾਂਦਾ ਹੈ। ਇਹ ਬੜੀ ਅੱਛੀ ਗੱਲ ਹੈ ਕਿ ਪੋਰਟੇਬਲ ਵਾਟਰ ਦਿੱਤਾ ਜਾ ਰਿਹਾ ਹੈ ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਇਸ ਦੀ ਡਿਸਟ੍ਰਿਬਿਊਸ਼ਨ ਕਿਵੇਂ ਕੀਤੀ ਜਾਂਦੀ ਹੈ? ....(ਵਿਘਨ)...

**ਮਾਨਯੋਗ ਸਪੀਕਰ** : ਇਸ ਵਿਚ ਰੌਲਾ ਪਾਉਣ ਵਾਲੀ ਕਿਹੜੀ ਗੱਲ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੇ ਦੇਖਿਆ ਹੋਣਾ ਹੈ ਕਿ ਆਰ.ਓ. ਸਿਸਟਮ ਲਈ ਇਕ ਛੋਟੀ ਜਿਹੀ ਬਿਲਡਿੰਗ ਬਣਾਈ ਹੁੰਦੀ ਹੈ ਜਿਥੇ ਇਸ ਦੀ ਸਾਰੀ ਇਕੁਇਪਮੈਂਟ ਲੱਗੀ ਹੁੰਦੀ ਹੈ ਜਿਸ ਨਾਲ ਉਸ ਸਾਰੇ ਪਾਣੀ ਦੀ ਡਿਸ-ਇਨਫੈਕਸ਼ਨ ਹੁੰਦੀ ਹੈ, ਜਿਹੜੇ ਉਸ ਵਿਚ ਸਲਿਊਬਲ ਹੁੰਦੇ ਹਨ, ਉਨ੍ਹਾਂ ਨੂੰ ਕੱਢਿਆ ਜਾਂਦਾ ਹੈ। ਉਥੇ ਟੈਪਸ (ਟੂਟੀਆਂ) ਲੱਗੀਆਂ ਹੋਈਆਂ ਹਨ। ਉਨ੍ਹਾਂ ਨੂੰ ਕੰਟਰੈਕਟਰ ਵੱਲੋਂ ਕੈਨੀਆਂ ਦਿੱਤੀਆਂ ਹੋਈਆਂ ਹਨ। ਲੋਕ ਉਹ ਕੈਨੀਆਂ ਲੈ ਕੇ ਆਉਂਦੇ ਹਨ। ਇਹ ਹਰ ਪਿੰਡ ਵਿਚ ਇਕ ਆਰ.ਓ. ਸਿਸਟਮ ਹੁੰਦਾ ਹੈ। ਇਸ ਸਿਸਟਮ ਰਾਹੀਂ ਪਾਣੀ 10 ਪੈਸੇ ਪ੍ਰਤੀ ਲੀਟਰ ਲਿਆ ਜਾਂਦਾ ਹੈ। ਜਿਹੜੀ ਤੁਸੀਂ 12 ਰੁਪਏ ਦੀ ਬਿਸਲੇਰੀ ਦੀ ਪਾਣੀ ਦੀ ਬੋਤਲ ਲੈਂਦੇ ਹੋ, ਉਹ ਅਸੀਂ 10 ਪੈਸੇ ਵਿਚ ਦਿੰਦੇ ਹਾਂ।

**ਮਾਨਯੋਗ ਸਪੀਕਰ** : ਪਲੀਜ਼, ਮੇਰੀ ਇਕ ਗੱਲ ਵੱਲ ਧਿਆਨ ਕਰਿਓ। ਇਕ ਪਿੰਡ ਵਿਚ ਆਰ.ਓ. ਸਿਸਟਮ ਲਗ ਜਾਂਦਾ ਹੈ। ਇਹ ਇਕ ਆਰ.ਓ. ਸਿਸਟਮ ਕਿੰਨੀ ਕੁ ਪਾਪੂਲੇਸ਼ਨ ਵਾਸਤੇ ਕਾਫੀ ਹੁੰਦਾ ਹੈ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਆਰ.ਓ. ਸਿਸਟਮ ਦੇ ਸਾਈਜ਼ ਉਤੇ ਡਿਪੈਂਡ ਕਰਦਾ ਹੈ। ਜੇਕਰ ਥੋੜ੍ਹੀ ਪਾਪੂਲੇਸ਼ਨ ਹੋਵੇ ਤਾਂ ਛੋਟਾ ਆਰ.ਓ. ਸਿਸਟਮ ਹੁੰਦਾ ਹੈ, ਜੇਕਰ ਪਾਪੂਲੇਸ਼ਨ ਜ਼ਿਆਦਾ ਹੋਵੇ ਤਾਂ ਵੱਡਾ ਆਰ.ਓ. ਸਿਸਟਮ ਹੁੰਦਾ ਹੈ।

---

## ਲੁਧਿਆਣਾ ਵਿਖੇ ਜੰਗਲਾਤ ਵਿਭਾਗ ਦੀ ਜ਼ਮੀਨ ਉੱਤੇ ਲੱਗੇ ਹੋਰਡਿੰਗਜ਼

*1604. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਵਿਚ ਸਾਊਥ ਸ਼ਹਿਰ ਰੋਡ ਉਤੇ

ਵਣ ਵਿਭਾਗ ਦੀ ਜ਼ਮੀਨ ਉੱਤੇ ਅਤੇ ਫਿਰੋਜ਼ਪੁਰ ਰੋਡ ਤੋਂ ਗਿਲ ਰੋਡ ਤੱਕ ਸਿਧਵਾਂ ਨਹਿਰ ਦੇ ਕੰਢਿਆਂ ਦੇ ਅੰਦਰ-ਅੰਦਰ ਵੱਖ-ਵੱਖ ਕੰਪਨੀਆਂ ਵੱਲੋਂ ਵਸਤਾਂ ਦੀ ਮਸ਼ਹੂਰੀ ਲਈ ਕਾਰਪੋਰੇਸ਼ਨ ਦੀ ਮਨਜ਼ੂਰੀ ਨਾਲ ਵੱਡੇ-ਵੱਡੇ ਹੋਰਡਿੰਗਜ਼ ਲਗਾਏ ਹੋਏ ਹਨ, ਜੇਕਰ ਅਜਿਹਾ ਹੋਵੇ ਤਾਂ ਕੀ ਮਿਉਂਸਿਪਲ ਕਾਰਪੋਰੇਸ਼ਨ, ਲੁਧਿਆਣਾ ਨੇ ਇਹ ਹੋਰਡਿੰਗਜ਼ ਲਗਾਉਣ ਦੀ ਸਬੰਧਤ ਕੰਪਨੀਆਂ ਨੂੰ ਆਗਿਆ ਦੇਣ ਤੋਂ ਪਹਿਲਾਂ ਵਣ ਵਿਭਾਗ ਅਤੇ ਸਿੰਜਾਈ ਵਿਭਾਗ ਦੀ ਪ੍ਰਵਾਨਗੀ ਲਈ ਹੈ;

(ਅ) ਜੇਕਰ ਉਪਰੋਕਤ ਭਾਗ(ੳ) ਵਿਚ ਦਰਸਾਈ ਪ੍ਰਵਾਨਗੀ ਵਣ ਵਿਭਾਗ ਅਤੇ ਸਿੰਚਾਈ ਵਿਭਾਗ ਤੋਂ ਲਈ ਗਈ ਹੈ ਤਾਂ ਉਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਹਾਂ ਜੀ, ਭਾਰਤ ਸਰਕਾਰ, ਵਣ ਵਿਭਾਗ ਦੀ ਪ੍ਰਵਾਨਗੀ ਲਈ ਹੋਈ ਹੈ। ਨਹਿਰੀ ਵਿਭਾਗ ਤੋਂ ਕੋਈ ਪ੍ਰਵਾਨਗੀ ਨਹੀਂ ਲਈ ਗਈ।

(ਅ) ਵਣ ਵਿਭਾਗ ਤੋਂ ਪ੍ਰਾਪਤ ਕੀਤੀ ਪ੍ਰਵਾਨਗੀ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

Copy of letter No. 0-1164/UI-ROC/1811, dated 16 December, 2002 received from Government of India Ministry of Environment & Forests, Northern Regional Office, Bays No. 24-25, Sector 31-A, Chandigarh – 160030 addressed to FC-cum-Secretary (Forests) Government of Punjab, Department of Forests & Wildlife Preservation, Mini Secretariat, Sector 9, Chandigarh.

Subject :- Diversion of 10014 hectare of Forest Land for construction of footpaths, service-lanes, parking places etc. on the Ludhiana-Ferozepur Road in District and Forest Division Ludhiana.

Sir,

Kindly refer to your letter No. 39/24/2001/iii/1146, dated 25th January, 2001 on the above subject seeking approval of the Central Government in accordance with Section 2 of the Forest (Conservation) Act, 1980.

After careful consideration of the proposal of the State Government, approval is hereby accorded for diversion of 10.014

[ ਸਥਾਨਕ ਸਰਕਾਰ ਮੰਤਰੀ ]

hectare of forest land for above mentioned project in forest Division and District Ludhiana, Punjab subject to the following conditions:-

1. Legal status of the forest land will remain unchanged.

2. Compensatory afforestation will be done on 20.028 hectare of degraded forest land in Projected Forest Ladowal (C-1 & 2) as proposed at a cost of Rs. 16,62,400/- (Rs. Sixteen lakh sixty two thousand and four hundred only) which is reported to have already been deposited by the user agency.

3. In addition to above, penal compensatory afforestation will be done on G.T. Road KM 312-318 R/S on 12.734 hectare of forest land at a cost of Rs. 12,22,464/- (Rupees Twelve lakh, Twenty two thousand four hundred and sixty four only) which is also reported to have already been deposited by the user agency, Compensatory afforestation and penal compensatory afforestation will be done within one year from the date of issue of this letter.

4. Efforts will be made to retain the trees standing at the site and minimum number of trees as are unavoidable will be removed. In any case its number will not exceed 98 (Ninty eight only) as proposed. Plantation of suitable species will be done at the cost of user agency at all the suitable places on the land being diverted for the above project. D.F.O., Ludhiana and Commissioner, Municipal Corporation, Ludhiana will personally insure implementation of this condition.

5. The forest land will not be used for any purpose other than that mentioned in the proposal.

6. The user agency will abide by any condition that may be imposed by the State Forest Department in the interest of the afforestation and protection of the forest area.

7. It will be the responsibility of the State Government to obtain approval/clearance under all other relevant Acts/ Rules/Court's Rulings/instructions etc. as applicable to this proposal.

8. The Ministry may revoke/suspend the clearance if implementation of any of the above conditions is not satisfactory. State Government will ensure fulfillment of these conditions through Forest Department.

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਮਾਨਯੋਗ ਸਪੀਕਰ ਸਾਹਿਬ, ਜਿੰਨੀਆਂ ਵੀ ਹੋਰਡਿੰਗਜ਼ ਲੱਗੀਆਂ ਹੋਈਆਂ ਹਨ, ਉਹ ਨਹਿਰ ਦੇ ਵਿਚ ਲੱਗੀਆਂ ਹੋਈਆਂ ਹਨ, ਕਿਨਾਰਿਆਂ ਉਤੇ ਕਰਾਸਿੰਗ ਹੈ। ਅਸੀਂ ਹਰ ਰੋਜ਼ ਦੇਖਦੇ ਹਾਂ ਅਤੇ ਅਖਬਾਰਾਂ ਵਿਚ ਵੀ ਆਉਂਦਾ ਹੈ, ਇਹ ਅਨੇਕਾਂ ਐਕਸੀਡੈਂਟਾਂ ਦਾ ਕਾਰਨ ਬਣਦੀਆਂ ਹਨ। ਨਹਿਰੀ ਮਹਿਕਮੇ ਤੋਂ ਉਨ੍ਹਾਂ ਦੀ ਕੋਈ ਵੀ ਪ੍ਰਵਾਨਗੀ ਨਹੀਂ ਲਈ ਹੁੰਦੀ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਜਿੰਨੀਆਂ ਵੀ ਨਜਾਇਜ਼ ਹੋਰਡਿੰਗਜ਼ ਹਨ, ਉਨ੍ਹਾਂ ਸਾਰੀਆਂ ਨੂੰ ਲੋਕਾਂ ਦੇ ਭਲੇ ਵਾਸਤੇ ਪੁਟਵਾਇਆ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਨਹਿਰੀ ਵਿਭਾਗ ਕੋਲੋਂ ਪ੍ਰਵਾਨਗੀ ਦੀ ਲੋੜ ਨਹੀਂ ਹੈ। ਪੰਜਾਬ ਮਿਉਂਸਿਪਲ ਐਕਟ ਦਾ ਸੈਕਸ਼ਨ 201 ਦਾ ਸਬ ਸੈਕਸ਼ਨ(1) ਹੈ, which says, "all public drains, all drains in, alongside or under any public street, and all sewage disposal works, whether constructed out of the Corporation Funds or otherwise, and all works, meterials and things appertaining thereto, which are situated in the city, shall vest in the Corporation." ਭਾਵ ਜਿਹੜੀ ਵੀ ਕੋਈ ਡਰੇਨ ਜਾਂ ਨਹਿਰ ਕਾਰਪੋਰੇਸ਼ਨ ਵਿਚੋਂ ਦੀ ਲੰਘਦੀ ਹੈ ਅਤੇ ਉਹ ਭਾਵੇਂ ਕਿਸੇ ਵੀ ਫੰਡ ਵਿਚੋਂ ਬਣਵਾਈ ਹੋਵੇ, ਉਹ ਉਸ ਕਾਰਪੋਰੇਸ਼ਨ ਤੇ ਵੈਸੱਟ ਕਰਦੀ ਹੈ, ਉਸ ਦੀ ਦੇਖ-ਰੇਖ ਕਾਰਪੋਰੇਸ਼ਨ ਕਰਦੀ ਹੈ, ਇਸ ਲਈ ਸਾਨੂੰ ਕਿਸੇ ਪ੍ਰਵਾਨਗੀ ਦੀ ਲੋੜ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਨੂੰਨ ਤੇ ਕਾਇਦੇ ਹੋਰਡਿੰਗਜ਼ ਲਗਾਉਣ ਵਾਸਤੇ ਬਣੇ ਹੋਏ ਹਨ ਪਰ ਉਥੇ ਇਹ ਬਿਲਕੁਲ ਉਸ ਦੇ ਉਲਟ ਲਗਾਈਆਂ ਹੋਈਆਂ ਹਨ। ਇਹ ਨਹਿਰਾਂ ਦੇ ਵਿਚ ਲਗਾਈਆਂ ਹੋਈਆਂ ਹਨ। ਜੇਕਰ ਕਿਸੇ ਨੇ ਗੱਡੀ ਮੋੜਨੀ ਹੋਵੇ ਤਾਂ ਇਨ੍ਹਾਂ ਕਰਕੇ ਅਗਲੇ ਪਾਸੇ ਕੁਝ ਦਿਸਦਾ ਹੀ ਨਹੀਂ। ਇਸ ਬਾਰੇ ਕਾਨੂੰਨ ਦੇ ਵਿਚ ਲਿਖਿਆ ਹੋਇਆ ਹੈ ਕਿ ਕਿੰਨੇ ਫੁੱਟ ਛੱਡ ਕੇ ਹੋਰਡਿੰਗ ਲਗਾਉਣੀ ਹੈ। ਪਰ ਉਥੇ ਤਾਂ ਬਿਲਕੁਲ ਨਹਿਰ ਦੇ ਪਾਣੀ ਵਿਚ ਹੀ ਲੱਗੀਆਂ ਹੋਈਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਜੇਕਰ ਮੈਂਬਰ ਸਾਹਿਬ ਨੂੰ ਕੋਈ ਹੋਰਡਿੰਗ ਡੇਂਜਰਸ ਲਗਦੀ ਹੈ, ਉਹ ਮੈਨੂੰ ਦੱਸ ਦੇਣ, ਮੈਂ ਐਗਜ਼ਾਮਿਨ ਕਰਵਾ ਲਵਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ ਕਿ ਇਹ ਹੋਰਡਿੰਗਜ਼ ਐਕਸੀਡੈਂਟਾਂ ਦਾ ਕਾਰਨ ਬਣੀਆਂ ਹੋਈਆਂ ਹਨ। ਪਰ ਮੰਤਰੀ ਜੀ ਨੇ ਕਾਨੂੰਨ ਪੜ੍ਹ ਕੇ ਸੁਣਾ ਦਿੱਤਾ ਹੈ। ਇਸ ਵਿਚ ਪਬਲਿਕ ਇੰਟਰਸਟ ਦੇ ਹਿੱਤ ਨੂੰ ਦੇਖਦੇ ਹੋਏ ਕੋਈ ਐਸੀ ਅਮੈਂਡਮੈਂਟ ਵੀ ਤਾਂ ਕਰ ਸਕਦੇ ਹਨ ਅਤੇ ਸਦਨ ਵਿਚ ਲਿਆਂਦੀ ਜਾ ਸਕਦੀ ਹੈ ਜਿਸ ਨਾਲ ਇਹ ਪ੍ਰਾਬਲਮ ਦੂਰ ਹੋ ਸਕੇ। ਕੀ ਇਹ ਕੋਈ ਇਸ ਤਰ੍ਹਾਂ ਦੀ ਸੋਚ ਰੱਖਦੇ ਹਨ?

**ਮਾਨਯੋਗ ਸਪੀਕਰ :** ਉਨ੍ਹਾਂ ਕਿਹਾ ਹੈ ਕਿ ਉਨ੍ਹਾਂ ਦੇ ਨੋਟਿਸ ਵਿਚ ਲਿਆ ਦਿਉ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਉਨ੍ਹਾਂ ਨੇ ਤਾਂ ਕਾਨੂੰਨ ਪੜ੍ਹ ਦਿੱਤਾ ਹੈ। ਮੈਂਬਰ ਸਾਹਿਬ ਕਹਿ ਰਹੇ ਹਨ ਕਿ ਇਹ ਹੋਰਡਿੰਗਜ਼ ਐਕਸੀਡੈਂਟਾਂ ਦਾ ਕਾਰਨ ਬਣਦੀਆਂ ਹਨ। ਇਨ੍ਹਾਂ ਨੇ ਕਿਹਾ ਹੈ ਕਿ ਉਹ ਇਕ-ਦੋ ਥਾਵਾਂ ਤੋਂ ਰਿਮੂਵ ਕਰਵਾ ਦੇਣਗੇ। But it is in the interest of the general public.....

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਉਤੇ ਜੇਕਰ ਸਾਰਾ ਸਦਨ ਮੁਤਫਿਕ ਹੋਵੇ ਤਾਂ ਮੇਰੇ ਮਨ ਵਿਚ ਆਇਆ ਹੈ ਕਿ ਜਿੰਨੀਆਂ ਵੀ ਹੋਰਡਿੰਗਜ਼ ਲੱਗੀਆਂ ਹੋਈਆਂ ਹਨ, ਭਾਵੇਂ ਉਹ ਪੁਲੀਟੀਕਲੀ ਲੱਗੀਆਂ ਹਨ, ਪਹਿਲਾਂ ਆਪਾਂ ਪੁਲੀਟੀਕਲ ਹੋਰਡਿੰਗਜ਼ ਲਗਾਉਣੀਆਂ ਬੰਦ ਕਰ ਦੇਈਏ, ਇਸ ਤੇ ਯੂਨੈਨੀਮਸਲੀ ਫੈਸਲਾ ਹੋ ਜਾਵੇ (ਥੰਪਿੰਗ) ਕਿਉਂ ਜੋ ਫੋਟੋਆਂ ਲਗਾਉਣਾ ਇਕ ਫਜ਼ੂਲ ਖਰਚੀ ਹੀ ਹੈ, ਇਨ੍ਹਾਂ ਦਾ ਫਾਇਦਾ ਤਾਂ ਕੋਈ ਹੁੰਦਾ ਨਹੀਂ। ਵੱਡਾ ਫਾਇਦਾ ਇਹੀ ਹੋਵੇਗਾ ਕਿ ਪੰਜਾਬ ਵਿਚ ਜਿਹੜੀਆਂ ਪੁਲੀਟੀਕਲ ਹੋਰਡਿੰਗਜ਼ ਲੱਗਦੀਆਂ ਹਨ, ਉਹ ਸਾਰੀਆਂ ਹੀ ਬੰਦ ਕਰ ਦੇਈਏ।

(ਕੁਝ ਅਵਾਜ਼ਾਂ : ਅਖਬਾਰਾਂ ਵਿਚ ਵੀ ਬੰਦ ਕਰਵਾ ਦਿਉ ਜੀ।)

**ਮਾਨਯੋਗ ਸਪੀਕਰ :** ਇਹ ਆ ਹੀ ਜਾਣੀ ਹੈ, ਜਿਹੜੀ ਅਸੈਂਬਲੀ ਵਿਚ ਗੱਲ ਹੋ ਗਈ, ਉਹ ਅਖਬਾਰਾਂ ਵਿਚ ਹੀ ਆਉਣੀ ਹੈ। ਅਗਲਾ ਸਵਾਲ।

---

## ਹਲਕਾ ਖੇਮਕਰਨ ਵਿਚੋਂ ਅਧਿਆਪਕਾਂ ਦੀਆਂ ਬਦਲੀਆਂ

*1613. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਚਾਲੂ ਸਾਲ ਦੌਰਾਨ ਨਵੇਂ ਬਣੇ ਵਿਧਾਨ ਸਭਾ ਹਲਕਾ ਖੇਮਕਰਨ ਵਿਚੋਂ ਕਿੰਨੇ

ਅਧਿਆਪਕ ਬਦਲੇ ਗਏ ਹਨ;

(ਅ) ਕੀ ਖੇਮਕਰਨ ਹਲਕੇ ਵਿਚ ਵਿਦਿਆਰਥੀਆਂ ਅਨੁਸਾਰ ਅਧਿਆਪਕਾਂ ਦੀ ਰੇਸ਼ੋ ਪੂਰੀ ਹੈ; ਜੇਕਰ ਉਪਰੋਕਤ ਰੇਸ਼ੋ ਪੂਰੀ ਨਹੀਂ ਹੈ ਤਾਂ ਅਧਿਆਪਕਾਂ ਦੀ ਬਦਲੀ ਕਰਨ ਦੇ ਕੀ ਕਾਰਨ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਹਲਕਾ ਖੇਮਕਰਨ, ਜ਼ਿਲ੍ਹਾ ਤਰਨਤਾਰਨ ਵਿਚ ਚਾਲੂ ਸਾਲ ਦੌਰਾਨ 17 ਅਧਿਆਪਕ ਬਦਲੇ ਗਏ ਹਨ।

(ਅ) ਹਲਕਾ ਖੇਮਕਰਨ ਵਿਚ ਇਸ ਸਮੇਂ ਕੁੱਲ 73 ਐਲੀਮੈਂਟਰੀ ਸਕੂਲ ਚੱਲ ਰਹੇ ਹਨ ਜਿਨ੍ਹਾਂ ਵਿਚੋਂ 37 ਸਕੂਲਾਂ ਵਿਚ ਬੱਚਿਆਂ ਦੀ ਗਿਣਤੀ ਮੁਤਾਬਕ ਅਧਿਆਪਕਾਂ ਦਾ ਅਨੁਪਾਤ ਮੁਕੰਮਲ ਹੈ ਅਤੇ 36 ਸਕੂਲਾਂ ਵਿਚ ਅਨੁਪਾਤ ਮੁਕੰਮਲ ਨਹੀਂ ਹੈ। ਅਧਿਆਪਕਾਂ ਦੀ ਬਦਲੀ ਵਿਆਹ ਅਤੇ ਅੰਗਹੀਣ ਹੋਣ ਦੇ ਕਾਰਨ ਕੀਤੀ ਗਈ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਦੇ ਅੰਦਰ ਜਿੱਥੇ ਬਾਕੀ ਡਿਵੈਲਪਮੈਂਟ ਦੇ ਕੰਮ ਹੋਣੇ ਚਾਹੀਦੇ ਹਨ, ਉਥੇ ਸਭ ਤੋਂ ਜ਼ਰੂਰੀ ਗੱਲ ਹੈ ਕਿ ਸਾਰੇ ਪੰਜਾਬ ਦੇ ਸਕੂਲਾਂ ਵਿਚ ਟੀਚਰਾਂ ਦੀ ਕਮੀ ਪੂਰੀ ਕੀਤੀ ਜਾਣੀ ਚਾਹੀਦੀ ਹੈ। ਪੰਜਾਬ ਦੇ ਮੁੱਖ ਮੰਤਰੀ ਜੀ ਵੱਲੋਂ ਸਰਹੱਦ ਕਾਡਰ ਅਤੇ ਕੰਡੀ ਹਲਕੇ ਦੇ ਟੀਚਰਾਂ ਦਾ ਵੱਖਰਾ ਕਾਡਰ ਬਣਾਇਆ ਜਾ ਰਿਹਾ ਹੈ ਪਰ ਜਿੱਥੇ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਦੇ ਟੀਚਰਾਂ ਦਾ ਸਬੰਧ ਆਉਂਦਾ ਹੈ, ਉਨ੍ਹਾਂ ਦੀ ਵੀ ਸਕੂਲਾਂ ਵਿਚ ਬਹੁਤ ਘਾਟ ਹੈ, ਖਾਸ ਕਰਕੇ ਹਲਕਾ ਵਲਟੋਹਾ ਵਿਚ ਬਹੁਤ ਘਾਟ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਸ ਕਰਕੇ ਉਨ੍ਹਾਂ ਨੂੰ ਜਿਹੜੇ ਅੰਕੜੇ ਦਿਤੇ ਗਏ ਹਨ, ਉਹ ਅੰਕੜੇ ਹੋਰ ਹਨ। ਹਲਕਾ ਵਲਟੋਹਾ ਵਿਚ ਕੁਲ 82 ਸੀਟਾਂ ਹਨ ਜਿਨ੍ਹਾਂ ਵਿਚੋਂ 42 ਸੀਟਾਂ ਖਾਲੀ ਪਈਆਂ ਹਨ ਅਤੇ ਕੇਵਲ 40 ਟੀਚਰ ਹੀ ਉਥੇ ਪੜ੍ਹਾ ਰਹੇ ਹਨ। ਜਿੱਥੇ 5-6 ਟੀਚਰ ਚਾਹੀਦੇ ਹਨ, ਉਥੇ ਇੱਕ-ਇੱਕ ਟੀਚਰ ਹੀ ਕੰਮ ਕਰ ਰਿਹਾ ਹੈ ਅਤੇ ਸਟੂਡੈਂਟਸ ਦੀ ਗਿਣਤੀ ਕਿਤੇ 150 ਹੈ ਅਤੇ ਕਿਤੇ 200 ਹੈ। ਕੀ ਇੱਕ ਟੀਚਰ 150-200 ਬੱਚਿਆਂ ਨੂੰ ਸੰਭਾਲ ਸਕਦਾ ਹੈ? ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਥੱਲੇ ਤੱਕ ਦੀ ਅਸਲੀਅਤ ਤੱਕ ਜਾਣਗੇ ਅਤੇ ਜੋ ਟੀਚਰਾਂ ਦੀ ਘਾਟ ਹੈ, ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਫੁਰਮਾਇਆ ਹੈ, ਇਹ ਠੀਕ ਹੈ। ਤਰਨਤਾਰਨ ਡਿਸਟ੍ਰਿਕਟ ਵਿਚ 45 ਟੀਚਰਾਂ ਦੀ ਘਾਟ ਹੈ ਪਰ ਇਨ੍ਹਾਂ ਦੇ ਇਕੱਲੇ ਹਲਕੇ ਵਿਚ ਹੀ 42 ਟੀਚਰਾਂ ਦੀ ਘਾਟ ਹੈ। ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਸੀਂ ਬੜੀ ਛੇਤੀ ਹੀ ਇਸ ਘਾਟ ਨੂੰ ਪੂਰਾ ਕਰ ਦਿਆਂਗੇ। ਅਸੀਂ ਸੈਸ਼ਨ ਤੋਂ ਬਾਅਦ ਬਹੁਤ ਛੇਤੀ ਹੀ ਸਕੂਲਾਂ ਵਿਚ ਅਨੁਪਾਤ ਮੁਤਾਬਿਕ ਰੈਸ਼ਨੇਲਾਈਜ਼ ਕਰਕੇ ਇਸ ਘਾਟ ਨੂੰ ਪੂਰਾ ਕਰ ਦਿਆਂਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰੈਸ਼ਨੇਲਾਈਜੇਸ਼ਨ ਦਾ ਕੰਮ ਖੇਮਕਰਨ ਵਿਚ ਹੀ ਹੋਵੇਗਾ ਜਾਂ ਹੋਰ ਇਲਾਕਿਆਂ ਵਿਚ ਵੀ ਹੋਵੇਗਾ? ਕੀ ਮੰਤਰੀ ਜੀ ਦੂਜੇ ਸਕੂਲਾਂ ਵਿਚ ਵੀ ਟੀਚਰਾਂ ਦੀ ਘਾਟ ਨੂੰ ਪੂਰਾ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਸਾਰੇ ਪੰਜਾਬ ਵਿਚ ਹੀ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਤੋਂ ਇਹ ਕੰਮ ਨਹੀਂ ਸੰਭਲਦਾ ਤਾਂ ਇੱਧਰ ਐਜੂਕੇਸ਼ਨ ਵਾਲਿਆਂ ਨੂੰ ਸੰਭਾਲ ਦੇਣ। ਇਸ ਨਾਲ ਈ.ਟੀ.ਟੀ. ਵਾਲਿਆਂ ਦਾ ਮਸਲਾ ਵੀ ਹੱਲ ਹੋ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਕਿ ਜਿਹੜੀ 73ਵੀਂ ਅਮੈਂਡਮੈਂਟ ਕੰਸਟੀਚੂਸ਼ਨ ਵਿਚ ਹੋਈ ਹੈ, ਇਹ ਖੁਦ ਹੀ ਕਰਕੇ ਗਏ ਹਨ, ਅਸੀਂ ਤਾਂ ਬੜੇ ਸੰਭਲ ਕੇ ਚਲ ਰਹੇ ਹਾਂ।

---

## ਸੇਵਾ ਮੁਕਤ ਕਰਮਚਾਰੀਆਂ ਨੂੰ ਅਦਾਇਗੀਆਂ ਸਬੰਧੀ ਨੀਤੀ

*1627. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸੇਵਾ ਨਵਿਰਤ ਹੋਣ ਵਾਲੇ ਕਰਮਚਾਰੀਆਂ ਨੂੰ ਸਮੁੱਚੇ ਸੇਵਾ ਨਵਿਰਤੀ ਮਾਇਕ ਲਾਭ ਮੁਹੱਈਆ ਕਰਨ ਲਈ ਸਰਕਾਰ ਦੀ ਮੌਜੂਦਾ ਨੀਤੀ ਕੀ ਹੈ;

(ਅ) ਉਪਰੋਕਤ ਵਰਣਿਤ ਸੇਵਾ ਨਵਿਰਤ ਕਰਮਚਾਰੀਆਂ ਦੇ ਸਮੁੱਚੇ ਪੈਂਡਿੰਗ ਬਣਦੇ ਲਾਭਾਂ ਨੂੰ ਚੁਕਤਾ ਕਰਨ ਲਈ ਸਰਕਾਰ ਕੀ ਕਦਮ ਚੁੱਕਣ ਦੀ ਤਜਵੀਜ਼ ਰੱਖਦੀ ਹੈ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਮੌਜੂਦਾ ਨੀਤੀ ਅਨੁਸਾਰ, ਸੇਵਾ ਨਵਿਰਤ ਹੋਣ ਵਾਲੇ ਕਰਮਚਾਰੀਆਂ ਨੂੰ ਸੇਵਾ ਨਵਿਰਤੀ ਸਮੇਂ ਪੈਨਸ਼ਨ, ਗਰੈਚੂਟੀ, ਪੈਨਸ਼ਨ ਕਮਿਊਟੇਸ਼ਨ ਅਤੇ ਲੀਵ ਇਨਕੈਸ਼ਮੈਂਟ ਆਦਿ ਲਾਭ ਮਿਲਣਯੋਗ ਹਨ। ਇਸ ਤੋਂ ਇਲਾਵਾ ਉਨ੍ਹਾਂ ਦੇ ਖਾਤਿਆਂ ਵਿਚ ਉਪਲਬਧ ਜਨਰਲ ਪ੍ਰਾਵੀਡੈਂਟ ਫੰਡ ਅਤੇ ਗਰੁੱਪ ਬੀਮਾ ਸਕੀਮ ਦੀਆਂ ਰਕਮਾਂ ਦੀ ਅਦਾਇਗੀ ਵੀ ਕੀਤੀ ਜਾਂਦੀ ਹੈ।

(ਅ) ਰਿਟਾਇਰਡ ਕਰਮਚਾਰੀਆਂ ਨੂੰ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਗਰੈਚੁਟੀ ਅਤੇ ਲੀਵ ਇਨਕੈਸ਼ਮੈਂਟ ਦੇ ਏਰੀਅਰ ਦੀ ਅਦਾਇਗੀ ਕਰਨ ਲਈ ਲੋੜੀਂਦੇ ਹੁਕਮ ਜਾਰੀ ਕੀਤੇ ਜਾ ਚੁੱਕੇ ਹਨ। ਤਨਖਾਹ ਅਤੇ ਪੈਨਸ਼ਨ ਦੇ ਏਰੀਅਰ ਦੀ ਅਦਾਇਗੀ ਦਾ ਮਾਮਲਾ ਅਜੇ ਵਿਚਾਰ ਅਧੀਨ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੰਜਾਬ ਦੇ ਜਿਹੜੇ ਰਿਟਾਇਰਡ ਇੰਪਲਾਈਜ਼ ਹਨ, ਉਨ੍ਹਾਂ ਨੂੰ ਜਨਵਰੀ, 2006 ਤੋਂ ਜਦੋਂ ਤੋਂ ਪੰਜਵੇਂ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਮੰਨੀਆਂ ਗਈਆਂ ਹਨ, ਉਨ੍ਹਾਂ ਦੇ ਏਰੀਅਰਜ਼ ਦਾ ਮਾਮਲਾ ਤਮਾਮ ਯੂਨੀਅਨਾਂ ਨਾਲ ਤਬਾਦਲਾ ਖਿਆਲ, ਉਨ੍ਹਾਂ ਨਾਲ ਬੈਠ ਕੇ ਜੋ ਮੁਜਾਰਕਾਤ ਹੋਏ, ਉਨ੍ਹਾਂ ਬਾਰੇ ਫੈਸਲਾ ਜੋ ਹੈ, ਉਹ ਤਹਿ ਹੋ ਚੁੱਕਾ ਹੈ ਪਰ ਕਿਉਂਕਿ, ਸਪੀਕਰ ਸਾਹਿਬ, ਹਾਊਸ ਜਿਹੜਾ ਹੈ, ਉਹ ਤੁਸੀਂ ਬੁਲਾ ਲਿਆ ਸੀ, ਇਸ ਲਈ ਅਸੀਂ ਮੁਨਾਸਿਬ ਨਹੀਂ ਸਮਝਿਆ ਕਿ ਜਦੋਂ ਹਾਊਸ ਬੁਲਾਇਆ ਹੋਵੇ ਅਤੇ ਉਦੋਂ ਅਸੀਂ ਕੋਈ ਪਾਲਿਸੀ ਡਿਸੀਜਨ ਬਣਾਈਏ ਪਰ ਇਸ ਦਾ ਫੈਸਲਾ ਹੋ ਚੁੱਕਾ ਹੈ। ਮੈਂ ਹਾਊਸ ਵਿਚ ਇਹ ਅਨਾਊਂਸ ਕਰਨਾ ਚਾਹੁੰਦਾ ਹਾਂ ਕਿ ਪੇ ਕਮਿਸ਼ਨ ਦੇ ਜੋ ਵੀ ਏਰੀਅਰਜ਼ ਹਨ, ਉਨ੍ਹਾਂ ਬਾਰੇ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਤਿੰਨ ਫਾਇਨਾਂਸ਼ੀਅਲ ਸਾਲਾਂ ਵਿਚ 1/3, 1/3, 1/3 ਕਰਕੇ ਕਿਸ਼ਤਾਂ ਵਿਚ ਦਿੱਤਾ ਜਾਵੇ। ਨਵੰਬਰ ਦੀ ਜਿਹੜੀ ਪੈਨਸ਼ਨ ਮਿਲਣੀ ਹੈ, ਉਸ ਦੌਰਾਨ 500 ਕਰੋੜ ਰੁਪਏ ਦੀ ਪਹਿਲੀ ਕਿਸ਼ਤ ਨਵੰਬਰ ਮਹੀਨੇ ਵਿਚ ਜਾਰੀ ਕਰ ਦਿੱਤੀ ਜਾਵੇਗੀ। ਅਗਲੀ ਕਿਸ਼ਤ ਅਗਲੇ ਸਾਲ ਨਵੰਬਰ ਵਿਚ ਦਿੱਤੀ ਜਾਵੇਗੀ। ਇਸ ਤਰ੍ਹਾਂ ਤਿੰਨ ਸਾਲਾਂ ਵਿਚ ਤਿੰਨ ਕਿਸ਼ਤਾਂ ਦਿੱਤੀਆਂ ਜਾਣਗੀਆਂ। ਮੁਲਾਜ਼ਮ ਜਥੇਬੰਦੀਆਂ ਵੀ ਇਸ ਗੱਲ ਤੇ ਸਹਿਮਤ ਹਨ। ਸਪੀਕਰ ਸਾਹਿਬ, ਦੇਰੀ ਹੋ ਗਈ ਹੈ ਪਰ ਜੋ ਸਰਕਾਰ ਦੀ ਤਾਕਤ ਹੈ, ਜੋ ਸਰਕਾਰ ਦੀ ਹੈਸੀਅਤ ਹੈ, ਉਸ ਦੀ ਰੋਸ਼ਨੀ ਵਿਚ ਇਹ ਫੈਸਲਾ ਅੱਛਾ ਹੈ। (ਥੰਪਿੰਗ)।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੇ ਭਰਾ ਨੇ ਕਿਹਾ ਹੈ ਕਿ ਤਿੰਨ ਕਿਸ਼ਤਾਂ ਵਿਚ ਪੈਸੇ ਦਿਆਂਗੇ ਪਰ ਜਿਹੜੇ ਮੁਲਾਜ਼ਮ ਜਨਵਰੀ, 2006 ਤੋਂ ਪਹਿਲਾਂ ਰਿਟਾਇਰ ਹੋਏ ਹਨ, ਉਨ੍ਹਾਂ ਵਿਚੋਂ ਕਈ ਰੱਬ ਦੇ ਪਿਆਰੇ ਹੋ ਚੁੱਕੇ ਹਨ ਤੇ ਉਨ੍ਹਾਂ ਨੂੰ ਤਿੰਨ ਸਾਲ ਦਾ ਬੈਨੀਫਿਟ ਕਿੱਥੋਂ ਮਿਲਣਾ ਹੈ? ਸਰਕਾਰ ਦਾ ਇੱਕ ਸਾਲ ਰਹਿ ਗਿਆ ਹੈ ਅਤੇ ਇਹ ਕਹਿ ਰਹੇ ਹਨ ਕਿ ਇਸ ਸਾਲ ਨਵੰਬਰ ਤੋਂ ਸ਼ੁਰੂ ਕਰਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇੱਕ ਸਾਲ ਵਿਚ ਨਿਪਟਾਉਣ ਦੀ ਕੋਸ਼ਿਸ਼ ਕਰਨਗੇ ਕਿਉਂਕਿ ਮੁਲਾਜ਼ਮ ਸੜਕਾਂ ਤੇ ਆਏ ਹੋਏ ਹਨ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਸਵਾਲ ਕੀਤੇ ਹਨ, ਇੱਕ ਤਾਂ ਸਵਾਲ ਇਹ ਹੈ ਕਿ ਜੇ ਕਿਸੇ ਇੰਪਲਾਈ ਦੀ ਡੈਥ ਹੋ ਗਈ ਤਾਂ ਉਸ ਦੀ ਯਕਮੁਸ਼ਤ ਰਾਸ਼ੀ ਦਿੱਤੀ ਜਾਵੇ। ਫਰਜ਼ ਕਰੋ ਕੋਈ ਰਿਟਾਇਰ ਹੋ ਗਿਆ ਸੀ ਪਰ ਤਿੰਨ ਸਾਲ ਵਿਚ ਉਸ ਦੀ ਡੈਥ ਹੋ ਗਈ ਤਾਂ ਉਸ ਵਿਚ ਅਸੀਂ ਫੈਸਲਾ ਕੀਤਾ ਹੈ ਕਿ ਉਸ ਦੇ ਵਾਰਸਾਂ ਨੂੰ, ਲੀਗਲ ਹੇਅਰਜ਼

[ ਵਿੱਤ ਮੰਤਰੀ ]

ਨੂੰ ਯਕਮੁਸ਼ਤ ਰਾਸ਼ੀ ਦਿੱਤੀ ਜਾਵੇਗੀ। ਦੂਜੀ ਗੱਲ, ਇਨ੍ਹਾਂ ਨੇ ਕਿਹਾ ਹੈ ਕਿ ਸਾਰਾ ਏਰੀਅਰ ਯਕਮੁਸ਼ਤ ਮਿਲਣਾ ਚਾਹੀਦਾ ਹੈ। ਸਪੀਕਰ ਸਾਹਿਬ, ਪੰਜਾਬ ਦੀ ਫਾਇਨਾਂਸ਼ੀਅਲ ਹਾਲਤ ਜੋ ਹੈ ਉਸ ਦੀ ਰੋਸ਼ਨੀ ਵਿਚ ਅਜਿਹਾ ਨਹੀਂ ਕਰ ਸਕਦੇ ਕਿਉਂਕਿ ਟੋਟਲ ਏਰੀਅਰ 7000 ਕਰੋੜ ਰੁਪਏ ਬਣੇਗਾ। ਇੱਕ ਬੈਲੰਸ ਰੱਖਣਾ ਪੈਣਾ ਹੈ। ਪੰਜਾਬ ਦੀ ਆਬਾਦੀ ਤਿੰਨ ਕਰੋੜ ਹੈ ਤੇ ਮੁਲਾਜ਼ਮ ਤਿੰਨ ਲੱਖ ਹਨ। ਇਸ ਲਈ ਕੋਈ ਪਲਾਨ ਤਾਂ ਬਣਾਉਣਾ ਪਵੇਗਾ। ਜਿੱਥੋਂ ਤੱਕ ਇੰਪਲਾਈਜ਼ ਯੂਨੀਅਨਾਂ ਦਾ ਸਬੰਧ ਹੈ, ਉਹ ਸਾਰੀਆਂ ਇਸ ਗੱਲ ਨਾਲ ਰਜ਼ਾਮੰਦ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਪੈਸਾ ਨਹੀਂ ਤੇ ਦੂਜੇ ਪਾਸੇ ਸੁਖਬੀਰ ਸਿੰਘ ਜੀ ਕਹਿੰਦੇ ਹਨ ਕਿ ਪੰਜਾਬ ਨੂੰ ਕੈਲੀਫੋਰਨੀਆ ਬਣਾ ਦਿਆਂਗੇ...।

**ਮਾਨਯੋਗ ਸਪੀਕਰ** : ਤੁਸੀਂ ਪਲੀਜ਼ ਬੈਠੋ। ਅਗਲਾ ਸਵਾਲ।

---

## ਜੰਡਿਆਲਾ ਗੁਰੂ ਵਿਖੇ ਸਕੂਲ ਦੀ ਇਮਾਰਤ ਵਿਚ ਸੁਧਾਰ ਕਰਨਾ

*1652. **ਡਾਕਟਰ ਦਲਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੰਡਿਆਲਾ ਗੁਰੂ ਵਿਖੇ ਲੜਕਿਆਂ ਦੇ ਸਕੂਲ ਦੀ ਬਿਲਡਿੰਗ ਅਤੇ ਗਰਾਊਂਡ ਦੀ ਹਾਲਤ ਸੁਧਾਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਡਾਕਟਰ ਉਪਿੰਦਰਜੀਤ ਕੌਰ** : ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ), ਜੰਡਿਆਲਾ ਗੁਰੂ ਦੀ ਇਮਾਰਤ ਅਤੇ ਗਰਾਊਂਡ ਦੇ ਸੁਧਾਰ ਸਬੰਧੀ ਕੀਤੀ ਗਈ ਕਾਰਵਾਈ ਦਾ ਵੇਰਵਾ ਨਾਲ ਨੱਥੀ ਅਨੁਲੱਗ "ੳ" ਤੇ ਹੈ।

## ਅਨੁਲੱਗ "ੳ"

| ਲੜੀ ਨੰ: | ਸਾਲ | ਰਕਮ (ਰੁਪਏ ਵਿਚ) | ਕਰਵਾਏ ਕੰਮ ਦਾ ਵੇਰਵਾ | ਵਿਸ਼ੇਸ਼ ਕਥਨ |
|---|---|---|---|---|
| 1 | 2 | 3 | 4 | 5 |
| 1. | 2000-01 | 2,00,000/- | ਚਾਰ ਨਵੇਂ ਕਮਰੇ (20'× 16' ਪ੍ਰਤੀ ਕਮਰਾ), ਵਰਾਂਡਾ (60'× 9') ਅਤੇ ਪੌੜੀਆਂ ਦੀ ਉਸਾਰੀ ਕੀਤੀ ਗਈ। | 1.50 ਲੱਖ ਰੁਪਏ ਦਾ ਵਾਧੂ ਖਰਚਾ ਸਕੂਲ ਪੀ.ਟੀ.ਏ ਫੰਡ ਵਿਚੋਂ ਕੀਤਾ ਗਿਆ। |
| 2. | 2005-06 | 1,70,000/- | ਇੱਕ ਨਵਾਂ ਕਮਰਾ (22'×18') ਅਤੇ ਵਰਾਂਡਾ (22'×9') ਉਸਾਰਿਆ ਗਿਆ। | |
| 3. | 2005-06 | 2,000/- | ਕਮਰਿਆਂ ਦੀ ਮਾਈਨਰ ਮੁਰੰਮਤ ਲਈ ਖਰਚ ਕੀਤੇ ਗਏ। | |
| 4. | 2006-07 | 1,70,000/- | ਇੱਕ ਹੋਰ ਨਵਾਂ ਕਮਰਾ (22'× 18') ਅਤੇ ਵਰਾਂਡਾ (22'×9') ਉਸਾਰਿਆ ਗਿਆ। | |
| 5. | 2007-08 | 35,000/- | ਪੀਣ ਦੇ ਪਾਣੀ ਲਈ ਪ੍ਰਬੰਧ ਅਤੇ ਤਿੰਨ ਪਖਾਨਿਆਂ ਦੀ ਉਸਾਰੀ ਕੀਤੀ ਗਈ। | |
| 6. | 2008-09 | 1,70,000/- | ਇਕ ਨਵਾਂ ਕਮਰਾ (22'×18') ਅਤੇ ਵਰਾਂਡਾ (22'×9') ਉਸਾਰਿਆ ਗਿਆ। | |
| 7. | 2008-09 | 33,000/- | ਵੋਕੇਸ਼ਨਲ ਵਿੰਗ ਦੇ ਗਰਾਊਂਡ ਦੇ ਲੈਵਲ ਉੱਚਾ ਕਰਨ ਹਿੱਤ 100 ਟਰਾਲੀ ਮਿੱਟੀ ਪਾਈ ਗਈ। | ਇਹ ਸਾਰਾ ਖਰਚਾ ਸਕੂਲ ਪੀ.ਟੀ.ਏ ਫੰਡ ਅਤੇ ਸਕੂਲ ਦੀ ਜ਼ਮੀਨ ਦਾ ਕੁੱਝ ਹਿੱਸਾ ਠੇਕੇ ਤੇ ਦੇ ਕੇ ਪ੍ਰਾਪਤ ਹੋਈ ਆਮਦਨ ਵਿਚੋਂ ਕੀਤਾ ਗਿਆ। |
| 8. | 2009-10 | 44,000/- | ਵੋਕੇਸ਼ਨਲ ਵਿੰਗ ਦੇ ਗਰਾਊਂਡ ਦਾ ਲੈਵਲ ਉੱਚਾ ਕਰਨ ਹਿਤ 120 ਟਰਾਲੀ ਮਿੱਟੀ ਪਾਈ ਗਈ। | |

[ ਸਿੱਖਿਆ ਮੰਤਰੀ ]

| 1 | 2 | 3 | 4 | 5 |
|---|---|---|---|---|
| 9. | 2009-10 | 75,000/- | ਸਕੂਲ ਦੀ ਮੁੱਖ ਡਿਊੜੀ ਅਤੇ ਵੋਕੇਸ਼ਨਲ ਵਿੰਗ ਦੀ ਚਾਰ ਦੀਵਾਰੀ ਤਿਆਰ ਕੀਤੀ ਗਈ। | ਇਹ ਸਾਰਾ ਖਰਚਾ ਸਕੂਲ ਪੀ.ਟੀ.ਏ ਫੰਡ ਅਤੇ ਸਕੂਲ ਦੀ ਜ਼ਮੀਨ ਦਾ ਕੁੱਝ ਹਿੱਸਾ ਠੇਕੇ ਤੇ ਦੇ ਕੇ ਪ੍ਰਾਪਤ ਹੋਈ ਆਮਦਨ ਵਿਚੋਂ ਕੀਤਾ ਗਿਆ। |
| 10. | 2009-10 | 60,000/- | ਮਿਡ ਡੇ ਮੀਲ ਸਕੀਮ ਅਧੀਨ ਇੱਕ ਕਿਚਨ-ਸ਼ੈੱਡ (16'×11') ਮੁਕੰਮਲ ਉਸਾਰਿਆ ਗਿਆ। | |
| 11. | 2010-11 | 60,000/- | ਇਹ ਗਰਾਂਟ ਇਸਤਰੀ ਅਧਿਆਪਕਾਂ ਦੇ ਪਖਾਨਿਆਂ ਦੀ ਉਸਾਰੀ ਹਿਤ ਪ੍ਰਾਪਤ ਹੋਈ ਹੈ। | ਗਰਾਂਟ ਦੀ ਵਰਤੋਂ ਪੇਂਡੂ ਸਿੱਖਿਆ ਵਿਕਾਸ ਕਮੇਟੀ (ਪਸਵਕ) ਰਾਹੀਂ ਵਰਤੀ ਜਾਣੀ ਹੈ। |

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਜੰਡਿਆਲਾ ਆਪਣੇ ਆਪ ਵਿਚ ਬੜਾ ਪੁਰਾਣਾ ਸ਼ਹਿਰ ਹੈ। ਉਥੇ ਜਿਹੜਾ ਸਕੂਲ ਹੈ, ਉਸ ਇਲਾਕੇ ਦਾ ਸਭ ਤੋਂ ਪੁਰਾਣਾ ਸੀਨੀਅਰ ਸੈਕੰਡਰੀ ਸਕੂਲ ਹੈ ਅਤੇ ਉਸ ਸਕੂਲ ਦੀ ਜਿਹੜੀ ਬਿਲਡਿੰਗ ਹੈ, ਉਹ ਖਸਤਾ ਹਾਲਤ ਵਿਚ ਹੈ। ਉਸ ਵਿਚ ਜਿਹੜਾ ਮੇਨ ਹਾਲ ਹੈ, ਉਸ ਵਿਚ ਟੀਚਰਜ਼ ਨੇ ਬੱਚਿਆਂ ਨੂੰ ਬੈਠਣ ਲਈ ਮਨ੍ਹਾਂ ਕੀਤਾ ਹੋਇਆ ਹੈ। ਜਿਹੜਾ ਉਥੇ ਬਜ਼ਾਰ ਹੈ, ਉਸ ਨਾਲੋਂ ਸਕੂਲ 3-4 ਫੁੱਟ ਲੈਵਲ ਤੋਂ ਨੀਵਾਂ ਹੈ ਜਿਸ ਕਰਕੇ ਜਦੋਂ ਸੀਵਰੇਜ ਬਲਾਕ ਹੁੰਦਾ ਹੈ ਜਾਂ ਥੋੜ੍ਹੀ ਜਿਹੀ ਵੀ ਬਾਰਸ਼ ਆ ਜਾਵੇ ਤਾਂ ਸਾਰੇ ਸਕੂਲ ਵਿਚ ਪਾਣੀ ਭਰ ਜਾਂਦਾ ਹੈ। ਇਹ ਸ਼ਹਿਰ ਦਾ ਅਹਿਮ ਸਕੂਲ ਹੈ, ਇਲਾਕੇ ਦਾ ਅਹਿਮ ਸਕੂਲ ਹੈ। ਇਸ ਬਿਲਡਿੰਗ ਦਾ ਵੇਰਵਾ ਦਿੱਤਾ ਹੈ ਕਿ ਪਿਛਲੇ 10 ਸਾਲਾਂ ਵਿਚ ਕਦੀ 2,000/- ਰੁਪਏ ਰਿਪੇਅਰ ਲਈ ਗਰਾਂਟ ਆਈ ਹੈ ਜਾਂ ਉਥੋਂ ਦੇ ਲੋਕਾਂ ਜਾਂ ਉਥੇ ਦੇ ਲੋਕਲ ਆਦਮੀਆਂ ਨੇ ਮਾੜਾ ਮੋਟਾ ਕੰਮ ਕੀਤਾ, ਉਹ ਵੀ ਗਿਣ ਲਿਆ ਅਤੇ ਪਿਛਲੇ ਦਸ ਸਾਲਾਂ ਦਾ ਮੈਂ ਟੋਟਲ ਲਗਾਇਆ ਹੈ, ਇਹ ਦਸ ਲੱਖ ਰੁਪਿਆ ਬਣਦਾ ਹੈ। ਇਹ ਵੱਡੇ ਤੋਂ ਵੱਡੀ ਬਿਲਡਿੰਗ ਹੈ, ਵੱਡੇ ਤੋਂ ਵੱਡਾ ਸਕੂਲ ਹੈ ਅਤੇ ਵੈਸੇ ਵੀ ਇਹ ਬਿਲਡਿੰਗ ਵਿੱਦਿਆ ਪ੍ਰਾਪਤ ਕਰਨ ਦੇ ਯੋਗ ਨਹੀਂ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਬਿਲਡਿੰਗ ਨੂੰ ਅਣਸੇਫ ਡਿਕਲੇਅਰ ਕਰਨ।

**ਮਾਨਯੋਗ ਸਪੀਕਰ :** ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਇਸ ਦੇ ਮੁਤੱਲਕ ਕੁਝ ਦੱਸ ਦੇਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਤਾ ਨਹੀਂ ਤੁਹਾਡਾ ਕਿਵੇਂ ਮੂਡ ਬਣ ਗਿਆ,

ਤੁਸੀਂ ਮੇਰਾ ਨਾਮ ਲੈ ਦਿੱਤਾ। (ਹਾਸਾ) ਜਵਾਬ ਤਾਂ ਐਜੂਕੇਸ਼ਨ ਮਨਿਸਟਰ ਨੇ ਦੇਣਾ ਸੀ। ਮੇਰੇ ਨਾਲੋਂ ਉਹ ਜ਼ਿਆਦਾ ਕੰਪੀਟੈਂਟ ਹਨ।

**ਮਾਨਯੋਗ ਸਪੀਕਰ** : ਇਹ ਕਿਉਂਕਿ ਪੈਸਿਆਂ ਦੀ ਗੱਲ ਹੈ, ਇਸ ਲਈ ਤੁਹਾਨੂੰ ਕਿਹਾ ਹੈ।

**ਮੁੱਖ ਮੰਤਰੀ** : ਐਮ.ਐਲ.ਏ. ਸਾਹਿਬ ਦਾ ਕਿੰਨਾ ਕੁ ਖਿਆਲ ਹੈ ਕਿ ਮੈਨੂੰ ਇੰਨਾ ਕੁ ਪੈਸਾ ਮਿਲ ਜਾਵੇ, ਪੰਜ ਲੱਖ, ਜਾਂ ਦਸ ਲੱਖ? ...ਦਸ ਲੱਖ ਰੁਪਿਆ ਮੈਂ ਹਫਤੇ ਦੇ ਅੰਦਰ-ਅੰਦਰ ਆਪਣੀ ਡਿਸਕ੍ਰੀਸ਼ਨਰੀ ਗਰਾਂਟ ਵਿਚੋਂ ਭੇਜ ਦੇਵਾਂਗਾ। (ਥੰਪਿੰਗ)

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਕੋਈ ਗੱਲ ਕਰਨ ਲੱਗੇ ਸੀ।

**ਸਿੱਖਿਆ ਮੰਤਰੀ** : ਸਪੀਕਰ ਸਾਹਿਬ ਮੈਨੂੰ ਆਗਿਆ ਹੈ ਜੀ?

**ਮਾਨਯੋਗ ਸਪੀਕਰ** : ਹਾਂ ਜੀ, ਵੈਸੇ ਜਵਾਬ ਤਾਂ ਆ ਗਿਆ ਹੈ ਪਰ ਹੋਰ ਕੋਈ ਗੱਲ ਹੈ ਤਾਂ ਦੱਸ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਐਡੀਸ਼ਨਲ ਇਨਫਰਮੇਸ਼ਨ ਦੇਣੀ ਹੈ। ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਿ ਇਨ੍ਹਾਂ ਨੇ ਦਸ ਲੱਖ ਰੁਪਏ ਦੀ ਗਰਾਂਟ ਅਨਾਊਂਸ ਕੀਤੀ ਹੈ। ਮੈਂ ਪਵਿੱਤਰ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਵਾਕਿਆ ਹੀ ਬਹੁਤ ਪੁਰਾਣਾ ਸਕੂਲ ਹੈ ਪਰ ਡਾਕਟਰ ਸਾਹਿਬ ਨੇ ਅੱਜ ਤੱਕ ਕਦੇ ਨਹੀਂ ਦੱਸਿਆ ਕਿ ਭੈਣ ਜੀ, ਇਥੇ ਕਰ ਦਿਉ। ਦੂਜੀ ਗੱਲ ਇਹ ਹੈ ਕਿ ਸਾਡਾ ਆਪਣਾ ਫਰਜ਼ ਹੈ ਕਿ ਸਾਨੂੰ ਇਸ ਬਾਰੇ ਕੁਝ ਕਰਨਾ ਚਾਹੀਦਾ ਹੈ ਔਰ ਅਸੀਂ ਇਸ ਸਬੰਧੀ ਕਾਰਵਾਈ ਵੀ ਕੀਤੀ ਹੈ। ਅਸੀਂ ਇਸ ਸਬੰਧੀ ਰਾਸ਼ਟਰੀ ਮੀਡੀਅਮ ਸਿੱਖਿਆ ਯੋਜਨਾ ਦੇ ਤਹਿਤ ਦੋ ਵੱਡੇ ਕਮਰੇ, ਇੱਕ ਸਾਇੰਸ ਲੈਬ, ਵਰਾਂਡਾ ਵਗੈਰਾ ਬਣਾਉਣ ਲਈ ਤਜਵੀਜ਼ ਭੇਜੀ ਹੈ। ਅੱਜ ਹੀ ਇਸ ਸਬੰਧੀ ਮੀਟਿੰਗ ਹੋ ਰਹੀ ਹੈ ਔਰ ਉਮੀਦ ਹੈ ਕਿ ਇਹ ਪ੍ਰਵਾਨ ਹੋ ਜਾਵੇਗੀ। (ਥੰਪਿੰਗ) ਕੇਵਲ ਇੰਨੀ...

**ਮਾਨਯੋਗ ਸਪੀਕਰ** : ਇੰਨੇ ਪੈਸੇ ਦਸ ਲੱਖ ਵਿਚੋਂ ਕੱਟੇ ਜਾਣੇ ਹਨ। (ਹਾਸਾ)

**ਮੰਤਰੀ** : ਇਸ ਤੋਂ ਇਲਾਵਾ ਜੀ ਜੋ ਡੀ.ਈ.ਓ., ਸੀਨੀਅਰ ਸੈਕੰਡਰੀ ਹੈ, ਉਨ੍ਹਾਂ ਨੂੰ ਕਿਹਾ ਹੈ ਕਿ ਐਕਸੀਅਨ, ਪੀ.ਡਬਲਿਯੂ.ਡੀ. ਨਾਲ ਰਾਬਤਾ ਕਾਇਮ ਕਰਕੇ ਇਸ ਇਮਾਰਤ ਤੇ ਮੁਕੰਮਲ ਜੋ ਖਰਚਾ ਹੋਣਾ ਹੈ, ਉਸ ਸਬੰਧੀ ਸੂਚਨਾ ਇਕੱਤਰ ਕਰਨ ਤਾਂ ਜੋ ਆਉਣ ਵਾਲੇ ਸਮੇਂ ਵਿਚ ਇਸ ਸਬੰਧੀ ਲੋੜੀਂਦੀ ਕਾਰਵਾਈ ਕਰ ਸਕੀਏ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਵਿੱਦਿਆ ਮੰਤਰੀ ਦਾ ਵੀ ਧੰਨਵਾਦ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਇਹ ਸਵਾਲ ਐਜੂਕੇਸ਼ਨ ਮਨਿਸਟਰ ਦੇ ਨਾਲ ਤਾਅਲੁੱਕ ਹੈ ਪਰ ਸੈਸ਼ਨ ਦੀ ਮਿਕਦਾਦ ਬਹੁਤ ਛੋਟੀ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਸਿੱਖਿਆ ਲੋਕਾਂ ਦੀ ਮੁੱਢਲੀ ਜ਼ਰੂਰਤ ਹੈ ਔਰ ਸਰਕਾਰਾਂ ਦਾ ਸਿੱਖਿਆ ਪ੍ਰਦਾਨ ਕਰਨਾ ਮੁੱਢਲਾ ਫਰਜ਼ ਹੈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, 21ਵੀਂ ਸਦੀ ਵਿਚ ਅੱਜ ਪ੍ਰਾਇਮਰੀ ਸਕੂਲਾਂ ਦੀ ਗੱਲ ਕਰਨ ਲੱਗੇ ਹਾਂ, ਮੈਂ with due respect and due regard to the Education Minister ਕਹਿੰਦਾ ਹਾਂ ਕਿ ਇਨ੍ਹਾਂ ਦੇ ਇਲਾਕੇ ਵਿਚ ਡੇਰਾ ਸੈਦਾ ਪ੍ਰਾਇਮਰੀ ਸਕੂਲ ਹੈ, ਉਥੇ ਬੱਚੇ ਭੁੰਝੇ ਬੈਠੇ ਸੀ। ਪੰਜਾਬ ਵਿਚ ਜਿੰਨੇ ਸਕੂਲ ਹਨ, ਪਹਿਲੀ ਤੋਂ ਪੰਜਵੀਂ ਤੱਕ ਦੇ ਸਕੂਲ ਦੇ ਬੱਚੇ all are without furniture, ਉਥੇ ਫਰਨੀਚਰ, ਡੈੱਸਕ ਹੋਣੇ ਚਾਹੀਦੇ ਹਨ। ਮੈਂ ਇਹ ਕੋਈ ਵੱਡੀ ਗੱਲ ਨਹੀਂ ਮੰਗ ਰਿਹਾ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਹੜੇ ਨਿਆਣੇ ਭੁੰਝੇ ਬੈਠ ਕੇ ਪੜ੍ਹਨਗੇ, ਉਨ੍ਹਾਂ ਦੀ ਮਾਨਸਿਕਤਾ ਕੀ ਹੋਵੇਗੀ। ਇਸ ਲਈ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਪ੍ਰਾਇਮਰੀ ਸਕੂਲਾਂ ਵਿਚ ਘੱਟੋ-ਘੱਟ ਡਬਲ ਡੈੱਸਕ, ਜਿਸ ਤੇ ਦੋ ਨਿਆਣੇ ਬੈਠ ਕੇ ਪੜ੍ਹ ਸਕਣ, ਉਹ ਫਰਨੀਚਰ ਸਾਰੇ ਪੰਜਾਬ ਦੇ ਸਕੂਲਾਂ ਵਿਚ ਮੁਹੱਈਆ ਕਰਵਾਉਣ ਤਾਂ ਜੋ ਬੱਚੇ ਸਤਿਕਾਰ ਨਾਲ ਐਜੂਕੇਸ਼ਨ ਪ੍ਰਾਪਤ ਕਰ ਸਕਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜਾ ਇੰਪਾਰਟੈਂਟ ਇਸ਼ੂ ਹੈ ਕਿਉਂਕਿ ਤਾਲੀਮ ਤੋਂ ਬਿਨਾਂ ਨਾ ਕੋਈ ਦੇਸ਼ ਤਰੱਕੀ ਕਰ ਸਕਦਾ ਹੈ, ਨਾ ਇਲਾਕਾ, ਨਾ ਸੂਬਾ। ਇਸ ਲਈ ਮੈਂ ਆਪਣੇ ਵੱਲੋਂ ਐਜੂਕੇਸ਼ਨ ਮਨਿਸਟਰ ਸਾਹਿਬ ਅਤੇ ਡਿਪਾਰਟਮੈਂਟ ਨੂੰ ਲਿਖ ਕੇ ਭੇਜਿਆ ਹੈ ਕਿ ਜਿੰਨਾ ਕੁਝ ਵੀ ਚਾਹੀਦਾ ਹੈ, ਜਿੰਨੇ ਟੀਚਰ ਚਾਹੀਦੇ ਹਨ, ਜਿੰਨਾ ਫਰਨੀਚਰ ਚਾਹੀਦਾ ਹੈ, ਟਾਇਲਟ ਚਾਹੀਦੇ ਹਨ, ਜੋ ਵੀ ਇੱਕ ਸਕੂਲ ਵਾਸਤੇ ਚਾਹੀਦਾ ਹੈ, ਉਸ ਸਾਰੇ ਦਾ ਮੈਨੂੰ ਕੰਪਲੀਟ ਪ੍ਰੋਜੈਕਟ ਦਿਓ। ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਸਰਕਾਰ ਐਜੂਕੇਸ਼ਨ ਨੂੰ ਬੜੀ ਮਹਾਨਤਾ ਦਿੰਦੀ ਹੈ। ਇਹ ਜਿਹੜਾ ਕੰਮ ਹੈ, ਇਹ ਇੱਕ ਸਾਲ ਦੇ ਅੰਦਰ ਜਾਂ ਡੇਢ ਸਾਲ ਦੇ ਅੰਦਰ ਸਾਰੀ ਕਮੀ ਦੂਰ ਹੋ ਜਾਵੇਗੀ। ਇਹ ਨਹੀਂ ਕਿ ਇੱਕ ਸਕੂਲ ਦੀ ਗੱਲ ਹੈ ਜਾਂ ਦੂਸਰੇ ਸਕੂਲਾਂ ਦੀ ਗੱਲ ਹੈ, ਇਹ ਮੈਂ ਸਾਰੇ ਸਦਨ ਨੂੰ ਯਕੀਨ ਦਿਵਾਉਂਦਾ ਹਾਂ।

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਜੋ ਮੁੱਦਾ ਉਠਾਇਆ ਗਿਆ ਹੈ ਉਸ

ਸਬੰਧ ਦੇ ਵਿਚ ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ...

**ਮਾਨਯੋਗ ਸਪੀਕਰ** : ਤੁਸੀਂ ਗੱਲ ਬਹੁਤ ਲੰਮੀ ਨਾ ਕਰਨੀ।

**ਮੰਤਰੀ** : ਨਹੀਂ ਜੀ, ਮੈਂ ਬਹੁਤੀ ਲੰਮੀ ਗੱਲ ਨਹੀਂ ਕਰਾਂਗੀ ਪਰ ਗੱਲ ਦੱਸਣੀ ਤਾਂ ਜ਼ਰੂਰੀ ਹੈ ਜੀ। ਇਹ ਗੱਲ ਬਿਲਕੁਲ ਦਰੁੱਸਤ ਹੈ ਕਿ ਪੰਜਾਬ ਦੇ ਵਿਚ ਜਿੰਨੇ ਵੀ ਸਰਕਾਰੀ ਪ੍ਰਾਇਮਰੀ ਸਕੂਲ ਹਨ, ਜਦੋਂ ਦਾ ਮੁਲਕ ਆਜ਼ਾਦ ਹੋਇਆ ਹੈ, ਉਨ੍ਹਾਂ ਦੇ ਵਿਚ ਅਜੇ ਤੱਕ ਡੈੱਸਕ ਮੁਹੱਈਆ ਨਹੀਂ ਕਰਵਾਏ ਗਏ। ਮਾਨਯੋਗ ਮੈਂਬਰ ਸਾਹਿਬ ਵੱਲੋਂ ਜੋ ਯਤਨ ਕੀਤਾ ਗਿਆ ਹੈ ਉਸ ਦੀ ਮੈਂ ਪਬਲੀਕਲੀ ਵੀ ਪ੍ਰਸ਼ੰਸਾ ਕੀਤੀ ਹੈ ਲੇਕਿਨ ਇਨ੍ਹਾਂ ਦੀ ਕਾਰਵਾਈ ਕਰਨ ਤੋਂ ਪਹਿਲਾਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਅਤੇ ਮਾਨਯੋਗ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਕਿ ਮਹਿਕਮੇ ਵੱਲੋਂ ਇਸ ਲੋੜ ਸਬੰਧੀ ਉਨ੍ਹਾਂ ਨੂੰ ਜਾਣੂੰ ਕਰਵਾਇਆ ਗਿਆ ਹੈ। ਸਪੀਕਰ ਸਾਹਿਬ, ਮਿਤੀ 7 ਸਤੰਬਰ, 2010 ਨੂੰ ਸਿੱਖਿਆ ਭਵਨ ਦਾ ਨੀਂਹ ਪੱਥਰ ਰੱਖਿਆ ਗਿਆ ਤਾਂ ਉਸ ਦਿਨ ਮਾਨਯੋਗ ਮੁੱਖ ਮੰਤਰੀ ਜੀ ਅਤੇ ਵਿੱਤ ਮੰਤਰੀ ਜੀ ਨੇ ਐਲਾਨ ਕੀਤਾ ਕਿ ਪੰਜਾਬ ਵਿਚ ਜਿੰਨੇ ਵੀ ਸਰਕਾਰੀ ਪ੍ਰਾਇਮਰੀ ਸਕੂਲ ਹਨ ਉਨ੍ਹਾਂ ਵਿਚ ਫਰਨੀਚਰ ਮੁਹੱਈਆ ਕਰਵਾਉਣ ਲਈ 70 ਕਰੋੜ ਰੁਪਏ ਦਿੱਤੇ ਜਾਂਦੇ ਹਨ। ਇਹ ਕੇਵਲ ਇਤਨਾ ਹੀ ਨਹੀਂ, ਮਿਡ ਡੇਅ ਮੀਲ ਲਈ, ਬਰਤਨਾਂ ਦੀ ਸੁਵਿਧਾ ਪ੍ਰਦਾਨ ਕਰਨ ਦੇ ਲਈ ਵੀ 10 ਕਰੋੜ ਰੁਪਏ ਮਨਜ਼ੂਰ ਕੀਤੇ ਹਨ। (ਥੰਪਿੰਗ)

**ਮਾਨਯੋਗ ਸਪੀਕਰ** : ਠੀਕ ਹੈ, ਬੀਬੀ ਜੀ ਬੈਠੋ। ਅਗਲਾ ਸਵਾਲ, ਸਰਦਾਰ ਗੁਰਦੀਪ ਸਿੰਘ ਭੈਣੀ ਜੀ।

---

## ਸੜਕਾਂ ਦੀ ਮੁਰੰਮਤ

*1616. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਗਰਾਉਂ-ਮੱਲ੍ਹਾਂ-ਚੱਕਰ ਅਤੇ ਅਖਾੜਾ (ਨਹਿਰ) ਪੁਲ ਤੋਂ ਮਾਣੂਕੇ, ਹੰਬੜਾਂ ਤੋਂ ਵਲੀਪੁਰ ਤੱਕ ਸੜਕਾਂ ਦੀ ਹਾਲਤ ਬਹੁਤ ਖਸਤਾ ਹੈ ਅਤੇ ਤੁਰੰਤ ਮੁਰੰਮਤ ਦੀ ਲੋੜ ਹੈ, ਜੇਕਰ ਅਜਿਹਾ ਹੋਵੇ ਤਾਂ ਨੇੜਲੇ ਭਵਿੱਖ ਵਿਚ ਉਕਤ ਸੜਕਾਂ ਦੀ ਮੁਰੰਮਤ ਕਰਨ ਦੀ ਸਰਕਾਰ ਕੀ ਤਜਵੀਜ਼ ਰੱਖਦੀ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਉਪਰੋਕਤ ਲਿੰਕ ਸੜਕਾਂ ਵਿਚੋਂ ਜਗਰਾਉਂ-ਮੱਲ੍ਹਾ-ਚੱਕਰ, ਅਖਾੜਾ (ਨਹਿਰ) ਪੁਲ ਤੋਂ ਮਾਣੂਕੇ ਵਿਚੋਂ ਭੰਮੀਪੁਰਾ ਤੋਂ ਮਾਣੂਕੇ ਦਾ ਹਿੱਸਾ ਅਤੇ ਹੰਬੜਾਂ ਤੋਂ ਵਲੀਪੁਰ ਦੀ ਹਾਲਤ ਖਸਤਾ ਹੈ ਅਤੇ ਇਸ ਨੂੰ ਮੁਰੰਮਤ ਕਰਨ ਦੀ ਲੋੜ ਹੈ। ਲਿੰਕ ਸੜਕਾਂ ਦੀ ਰਿਪੇਅਰ ਦਾ ਪ੍ਰੋਗਰਾਮ ਸਰਕਾਰ ਦੇ ਵਿਚਾਰ ਅਧੀਨ ਹੈ। ਜਲਦ ਹੀ ਇਨ੍ਹਾਂ ਸੜਕਾਂ ਦੀ ਮੁਰੰਮਤ ਨੂੰ ਇਸ ਪ੍ਰੋਗਰਾਮ ਅਧੀਨ ਵਿਚਾਰਿਆ ਜਾਵੇਗਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪਲੀਮੈਂਟਰੀ ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ... (ਵਿਘਨ)

**ਮਾਨਯੋਗ ਸਪੀਕਰ** : ਸਾਊਂਡ ਸਿਸਟਮ ਚੈਕ ਕਰਨਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਸਾਲ 2007 ਤੋਂ ਬਾਅਦ ਇਨ੍ਹਾਂ ਸੜਕਾਂ ਦੇ ਬਾਰੇ ਤੀਜੀ ਵਾਰੀ ਕੁਐਸਚਨ ਲੱਗਿਆ ਹੈ। ਇਹ ਜਿਹੜੀਆਂ ਸੜਕਾਂ ਹਨ ਇਹ ਕੱਚੀਆਂ ਤੋਂ ਵੀ ਮਾੜੀਆਂ ਹੋ ਗਈਆਂ ਹਨ। ਇਨ੍ਹਾਂ ਦੇ ਵੱਲੋਂ ਹਰ ਵਾਰੀ ਇਹੋ ਜਿਹਾ ਹੀ ਵਿਸ਼ਵਾਸ ਦਿਵਾਇਆ ਜਾਂਦਾ ਹੈ ਜਦ ਕਿ ਇਹ ਆਪ ਮੰਨਦੇ ਵੀ ਹਨ ਕਿ ਇਨ੍ਹਾਂ ਸੜਕਾਂ ਦੀ ਹਾਲਤ ਖਸਤਾ ਹੈ। ਇਹ ਵਿਭਾਗ ਵੱਲੋਂ ਜਵਾਬ ਦੇ ਵਿਚ ਵੀ ਲਿਖਿਆ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਸੜਕਾਂ ਦੇ ਉਤੇ ਜਦੋਂ ਪ੍ਰੀਮਿਕਸ ਪਾਈ ਜਾਂਦੀ ਹੈ ਤਾਂ ਉਸ ਦੀ ਮਿਆਦ ਕਿੰਨੀ ਰੱਖੀ ਜਾਂਦੀ ਹੈ...

**ਮਾਨਯੋਗ ਸਪੀਕਰ** : ਤੁਸੀਂ ਮਾਈਕ ਸਾਹਮਣੇ ਕਰਕੇ ਬੋਲੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸੜਕ ਕਿੰਨੀ ਦੇਰ ਬਾਅਦ ਬਣਾਉਣੀ ਹੁੰਦੀ ਹੈ, ਰਿਪੇਅਰ ਕਰਨੀ ਹੁੰਦੀ ਹੈ?

**ਮੰਤਰੀ** : ਸਪੀਕਰ ਸਾਹਿਬ, 6 ਸਾਲ ਬਾਅਦ ਹੀ ਸੜਕਾਂ ਬਣਾਉਣੀਆਂ ਹੁੰਦੀਆਂ ਹਨ ਅਤੇ ਇਹ ਸੜਕਾਂ ਹੁਣ ਡਿਊ ਹੋਈਆਂ ਹਨ। ਅਜੇ ਸਾਲ 2003 ਵਾਲਾ ਪ੍ਰੋਗਰਾਮ ਸ਼ੁਰੂ ਨਹੀਂ ਕੀਤਾ। ਅਸੀਂ 275 ਕਰੋੜ ਰੁਪਏ ਦੇ ਨਾਲ ਸੜਕਾਂ ਦੀ ਰਿਪੇਅਰ ਕਰ ਰਹੇ ਹਾਂ। ਇਸ ਨੂੰ ਇਸ ਪ੍ਰੋਗਰਾਮ ਦੇ ਵਿਚ ਪਾ ਕੇ ਬਣਾ ਦਿੱਤਾ ਜਾਵੇਗਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਇਹ ਸੜਕ... (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਮਾਈਕ ਅੱਗੇ ਕਰ ਲਵੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਇਹ ਥੋੜ੍ਹਾ ਜਿਹਾ ਉੱਚਾ ਕਰਕੇ ਸੂਤ ਨਹੀਂ ਆਉਂਦਾ। ਸਪੀਕਰ ਸਾਹਿਬ, ਜਿਹੜੀ ਡੱਲੇਵਾਲ ਵਾਲੀ ਸੜਕ ਹੈ ਉਹ ਸਾਲ 2002 ਦੀ ਬਣੀ ਹੋਈ ਹੈ, ਮੱਲੇਵਾਲ ਵਾਲੀ ਸੜਕ ਸਾਲ 2003 ਦੀ ਬਣੀ ਹੋਈ ਹੈ, ਮਾਣੂਕੇ ਵਾਲੀ 2002 ਦੀ ਬਣੀ ਹੋਈ ਹੈ। ਇਨ੍ਹਾਂ ਦੇ 6 ਸਾਲ ਨਿਕਲਣ ਤੋਂ ਬਾਅਦ ਵੀ 3 ਸਾਲ ਹੋਰ ਲੰਘ ਗਏ ਹਨ। ਕੀ ਇਹ ਹੁਣ ਵਿਸ਼ਵਾਸ ਦਿਵਾਉਣਗੇ ਕਿ ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇਗਾ, ਇਹ ਕਦੋਂ ਤੱਕ ਬਣਾ ਦਿੱਤੀਆਂ ਜਾਣਗੀਆਂ?

**ਮੰਤਰੀ** : ਮੈਂ ਤੁਹਾਡੇ ਨਾਲ ਸਹਿਮਤ ਹਾਂ। ਹੁਣ ਸਾਲ 2003 ਵਾਲਾ ਪ੍ਰੋਗਰਾਮ ਸ਼ੁਰੂ ਹੋਣ ਲੱਗਿਆ ਹੈ। ਉਸ ਦੇ ਵਿਚ ਇਨ੍ਹਾਂ ਨੂੰ ਬਣਾ ਦਿੱਤਾ ਜਾਵੇਗਾ। ਜਿਹੜੀ 2002 ਵਾਲੀ 2.7 ਕਿਲੋਮੀਟਰ ਸੜਕ ਹੈ ਉਹ ਬਣਾ ਦਿੱਤੀ ਗਈ ਹੈ। ਬਾਕੀ ਹੁਣ ਡਿਊ ਹੋਈਆਂ ਹਨ, ਇਨ੍ਹਾਂ ਨੂੰ ਬਣਾ ਦੇਣ ਦਾ ਪ੍ਰੋਗਰਾਮ ਉਲੀਕ ਲਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਸੜਕਾਂ

ਟੁੱਟ ਗਈਆਂ ਹਨ, ਉਨ੍ਹਾਂ ਨੂੰ ਦੁਬਾਰਾ ਬਣਾਉਣ ਦਾ 6 ਸਾਲ ਦਾ ਕਰਾਈਟੇਰੀਆ ਰੱਖਿਆ ਗਿਆ ਹੈ, ਉਨ੍ਹਾਂ ਨੂੰ 6 ਸਾਲ ਬਾਅਦ ਟੇਕ-ਅੱਪ ਕਰਨਗੇ। ਸਪੀਕਰ ਸਾਹਿਬ, ਸਾਰਿਆਂ ਨੂੰ ਪਤਾ ਹੈ ਕਿ ਐਤਕੀਂ ਜਿਹੜੀਆਂ ਬਾਰਸ਼ਾਂ ਹੋਈਆਂ ਹਨ ਉਹ ਜ਼ਰੂਰਤ ਤੋਂ ਜ਼ਿਆਦਾ ਹੋਈਆਂ ਹਨ। ਇਸ ਕਰਕੇ ਪੰਜਾਬ ਦੇ ਵਿਚ ਹਰ ਲਿੰਕ ਰੋਡ ਰਿਪੇਅਰ ਮੰਗਦੀ ਹੈ। ਕੀ ਇਸ ਚੀਜ਼ ਦੇ ਬਾਰੇ ਮੰਤਰੀ ਜੀ ਜਾਂ ਸੀ.ਐਮ. ਸਾਹਿਬ ਕੋਈ ਗੱਲ ਕਰ ਸਕਦੇ ਹਨ ਕਿ ਜਿਹੜਾ 6 ਸਾਲ ਦਾ ਕਰਾਈਟੇਰੀਆ ਹੈ ਉਸ ਨੂੰ ਭੁੱਲ ਕੇ ਲੋਕਾਂ ਦੀ ਜੋ ਆਵਾਜਾਈ ਦੀ ਸੁਵਿਧਾ ਹੈ ਉਸ ਨੂੰ ਠੀਕ ਕੀਤਾ ਜਾ ਸਕੇ ਅਤੇ ਕੀ ਇਸ ਦੇ ਲਈ ਸਪੈਸ਼ਲ ਫੰਡਜ਼ ਮੁਹੱਈਆ ਕਰਵਾਉਣਗੇ?

**ਮੁੱਖ ਮੰਤਰੀ** : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ 400 ਕਰੋੜ ਰੁਪਿਆ ਨਵੀਆਂ ਸੜਕਾਂ ਵਾਸਤੇ ਲਗਾਉਣਾ ਹੈ। (ਥੰਪਿੰਗ) ਜਿਹੜੀਆਂ ਸੜਕਾਂ ਮੁਰੰਮਤ ਕਰਨ ਵਾਲੀਆਂ ਹਨ, ਉਨ੍ਹਾਂ ਵਾਸਤੇ 400 ਕਰੋੜ ਰੁਪਿਆ ਰੱਖਿਆ ਹੈ। (ਥੰਪਿੰਗ) ੪00 ਕਰੋੜ ਰੁਪਿਆ ਇੱਕ ਸਾਲ ਵਿਚ ਸੜਕਾਂ ਤੇ ਲਗਾ ਦੇਣਾ ਇੱਕ ਇਤਿਹਾਸਕ ਗੱਲ ਹੋਵੇਗੀ। ਇਹ ਜ਼ਰੂਰੀ ਨਹੀਂ ਕਿ ਛੇ ਸਾਲ ਦੀ ਮਿਆਦ ਤੋਂ ਬਾਅਦ ਹੀ ਸੜਕਾਂ ਰਿਪੇਅਰ ਕਰਨੀਆਂ ਜਾਂ ਬਣਾਉਣੀਆਂ ਹਨ। ਕਈ ਸੜਕਾਂ ਅਜਿਹੀਆਂ ਹਨ ਜਿਹੜੀਆਂ ਛੇ ਸਾਲ ਤੋਂ ਪਹਿਲਾਂ ਹੀ ਖਰਾਬ ਹੋ ਗਈਆਂ ਹਨ, ਚਾਰ ਸਾਲ, ਤਿੰਨ ਸਾਲ ਵਾਲੀਆਂ ਵੀ ਰਿਪੇਅਰ ਕੀਤੀਆਂ ਜਾਣਗੀਆਂ। ਇਸ ਵਿਚ ਲਿੰਕ ਰੋਡਜ਼ ਵੀ ਹਨ, ਕਈ ਬਸਤੀਆਂ ਦੀਆਂ ਸੜਕਾਂ ਵੀ ਹਨ। ਅਸੀਂ ਇਨ੍ਹਾਂ ਸਾਰੀਆਂ ਸੜਕਾਂ ਦੀ ਮਹਿਕਮੇ ਤੋਂ ਲਿਸਟ ਮੰਗਵਾ ਲਈ ਹੈ। ਇਨ੍ਹਾਂ ਸਾਰੀਆਂ ਸੜਕਾਂ ਤੇ 400 ਕਰੋੜ ਰੁਪਏ ਨਾਲ ਮੁਰੰਮਤ ਦਾ ਟੀਚਾ ਅਤੇ 400 ਕਰੋੜ ਰੁਪਏ ਦੀ ਲਾਗਤ ਨਾਲ ਨਵੀਆਂ ਸੜਕਾਂ ਅਸੀਂ ਬਣਾ ਰਹੇ ਹਾਂ। ਇਸ ਤੋਂ ਇਲਾਵਾ 250 ਕਰੋੜ ਰੁਪਏ ਨਾਲ ਬਾਰਡਰ ਡਿਸਟ੍ਰਿਕਟਸ ਵਿਚ, ਜਿਸ ਵਿਚ ਤੁਹਾਡਾ ਜ਼ਿਲ੍ਹਾ ਵੀ ਹੈ, ਮੈਂ ਇਹ ਇਸ ਕਰਕੇ ਦੱਸ ਰਿਹਾ ਹਾਂ, ਉਥੇ ਸੜਕਾਂ ਬਣਾ ਰਹੇ ਹਾਂ। ਅਸੀਂ ਇਸ ਸਾਲ ਵਿਚ ਸੜਕਾਂ ਵਾਲੇ ਪਾਸੇ ਤਰਜੀਹ ਦੇ ਰਹੇ ਹਾਂ। (ਇਸ ਸਮੇਂ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਹੁਣ ਕਾਫ਼ੀ ਹੋ ਗਿਆ। ਅਗਲਾ ਕੁਐਸਚਨ।

---

## ਰਣਜੀਤ ਸਾਗਰ ਡੈਮ ਉੱਤੇ ਖਰਾਬ ਪਈ ਮਸ਼ੀਨਰੀ ਨੂੰ ਡਿਸਪੋਜ਼ ਆਫ ਕਰਨਾ

*1667. **ਡਾਕਟਰ ਦਲਬੀਰ ਸਿੰਘ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਣਜੀਤ ਸਾਗਰ ਡੈਮ ਉਤੇ ਕੰਮ ਦੀ ਵਰਤੋਂ ਲਈ ਲਿਆਂਦੀ ਗਈ ਮਸ਼ੀਨਰੀ ਵਿਚੋਂ ਹੁਣ ਤੱਕ ਕਿੰਨੀ ਸਹੀ ਹਾਲਤ ਵਿਚ ਹੈ ਅਤੇ ਕਿੰਨੀ ਖਰਾਬ ਹਾਲਤ ਵਿਚ ਹੈ?

[ ਡਾਕਟਰ ਦਲਬੀਰ ਸਿੰਘ ]

(ਅ) ਕੀ ਖਰਾਬ ਪਈ ਮਸ਼ੀਨਰੀ ਨੂੰ ਡਿਸਪੋਜ਼ ਆਫ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਕਦੋਂ ਤੱਕ ਡਿਸਪੋਜ਼ ਆਫ ਕਰ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਰਣਜੀਤ ਸਾਗਰ ਡੈਮ ਪ੍ਰੋਜੈਕਟ ਦੇ ਕੰਮ ਦੀ ਉਸਾਰੀ ਲਈ ਕੁਝ ਮਸ਼ੀਨਰੀ/ਇਕੁਇਪਮੈਂਟ ਨਵੀਂ ਖਰੀਦੀ ਗਈ ਸੀ ਅਤੇ ਬਾਕੀ ਦੀ ਸਾਰੀ ਮਸ਼ੀਨਰੀ ਪੁਰਾਣੇ ਡੈਮਾਂ ਤੋਂ ਤਬਦੀਲ ਕਰਵਾਈ ਗਈ ਸੀ। ਇਨ੍ਹਾਂ ਮਸ਼ੀਨਾਂ ਦੀ ਕੁੱਲ ਗਿਣਤੀ 1739 ਸੀ। (ਸਟੇਟਸ ਨਾਲ ਨੱਥੀ ਅਨੁਲੱਗ 'ੳ' ਅਨੁਸਾਰ ਹੈ)। ਇਨ੍ਹਾਂ ਮਸ਼ੀਨਾਂ ਵਿਚੋਂ ਵਰਤਣਯੋਗ 76 ਮਸ਼ੀਨਾਂ ਰਣਜੀਤ ਸਾਗਰ ਡੈਮ ਦੇ ਰੱਖ ਰਖਾਵ ਲਈ ਅਤੇ 188 ਮਸ਼ੀਨਾਂ ਸ਼ਾਹਪੁਰ ਕੰਡੀ ਡੈਮ ਦੀ ਉਸਾਰੀ ਲਈ ਲੋੜੀਂਦੀਆਂ ਹਨ। ਇਸ ਤਰ੍ਹਾਂ ਕੁੱਲ 76+188=264 ਮਸ਼ੀਨਾਂ ਸਹੀ ਹਾਲਤ ਵਿਚ ਹਨ। ਬਾਕੀ ਦੀਆਂ 1475 ਮਸ਼ੀਨਾਂ ਡਿਸਪੋਜ਼ ਆਫ ਕਰਨੀਆਂ ਹਨ ਕਿਉਂਕਿ ਇਹ ਚੱਲਣਯੋਗ ਨਹੀਂ ਹਨ।

(ਅ) ਜੀ ਹਾਂ। ਖਰਾਬ ਪਈਆਂ 1475 ਮਸ਼ੀਨਾਂ ਨੂੰ ਰਣਜੀਤ ਸਾਗਰ ਡੈਮ ਪ੍ਰੋਜੈਕਟ ਦੇ ਮਨਜ਼ੂਰ ਸ਼ੁਦਾ ਡਿਸਪੋਜਲ ਪ੍ਰੋਸੀਜਰ ਅਨੁਸਾਰ ਡਿਸਪੋਜ਼ ਆਫ ਕੀਤਾ ਜਾ ਰਿਹਾ ਹੈ ਅਤੇ ਹੁਣ ਤੱਕ 183 ਮਸ਼ੀਨਾਂ/ਇਕੁਇਪਮੈਂਟ ਨੂੰ ਡਿਸਪੋਜ਼ ਆਫ ਕੀਤਾ ਜਾ ਚੁੱਕਾ ਹੈ। ਮਾਰਚ, 2011 ਤੱਕ ਲਗਭਗ 55 ਮਸ਼ੀਨਾਂ/ਇਕੁਇਪਮੈਂਟ ਨੂੰ ਡਿਸਪੋਜ਼ ਆਫ ਕਰ ਦਿੱਤਾ ਜਾਵੇਗਾ ਅਤੇ ਬਾਕੀ ਰਹਿੰਦੀਆਂ 1237 ਮਸ਼ੀਨਾਂ/ਇਕੁਇਪਮੈਂਟ ਨੂੰ ਮਾਰਚ, 2012 ਤੱਕ ਮਿੱਥੇ ਡਿਸਪੋਜ਼ਲ ਪ੍ਰੋਸੀਜਰ ਅਨੁਸਾਰ ਕਾਰਵਾਈ ਕਰਕੇ ਡਿਸਪੋਜ਼ ਆਫ ਕਰ ਦਿੱਤਾ ਜਾਵੇਗਾ ਜੀ।

ਅਨੁਲੱਗ - 'ੳ'

**STATEMENT SHOWING STATUS OF HEAVY EARTH MOVING EQUIPMENT AND OTHER MACHINERY AT RSD-PROJECT, SHAHPURKANDI TOWNSHIP**

| Sr. No. | Description of Machinery | Available at R.S.D. | Required at R.S.D. | Surplus at R.S.D. | Transferred/ to be transferred Spk. Dam | Overall surplus | Disposed off till now | Net Surplus to be disposed off |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | Excavator | 38 | 01 | 37 | 08 | 29 | 2 | 27 |
| 2. | Dumper | 323 | 07 | 316 | 42 | 274 | 80 | 194 |
| 3. | Bottom Dumper | 14 | - | 14 | - | 14 | 10 | 04 |
| 4. | Dozer | 79 | 01 | 78 | 10 | 68 | 16 | 52 |
| 5. | Front End Loader | 17 | 03 | 14 | - | 14 | 05 | 09 |
| 6. | Wheel Dozer | 08 | 02 | 06 | 02 | 04 | 02 | 02 |
| 7. | Beml Motor Grader | 13 | 01 | 12 | 02 | 10 | 05 | 05 |
| 8. | Water Sprinkler | 07 | 01 | 06 | 02 | 04 | 02 | 02 |
| 9. | Vibratory Compactor | 25 | - | 25 | 08 | 17 | 01 | 16 |
| 10. | B&M Plant | 03 | - | 03 | 01 | 02 | 01 | 01 |
| 11. | Aggregate plant 300T Capacity | 02 | - | 02 | 01 | 01 | - | 01 |
| 12. | Ice Plant 10T Capacity | 02 | - | 02 | 02 | - | - | - |

[ ਸਿੰਚਾਈ ਮੰਤਰੀ ]

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 13. | Cement Handling Equipment for B&M Plant | 04 | - | 04 | 04 | - | - | - |
| 14. | Cement Handling System complete with air system electric | 01 | - | 01 | 01 | - | - | - |
| 15. | Cement Silo for B&M plant 600T capacity | 10 | - | 10 | 06 | 04 | - | 04 |
| 16. | Cement Silo for B&M plant 400T capacity | 02 | - | 02 | 02 | - | - | - |
| 17. | Transit Concrete Mixer | 58 | - | 58 | 06 | 52 | 19 | 33 |
| 18. | Truck/Trolly Mounted Pump | 02 | - | 02 | 02 | - | - | - |
| 19. | Electric Vibrator | 12 | - | 12 | 12 | - | - | - |
| 20. | Pneumatic Vibrator | 120 | - | 120 | 48 | 72 | - | 72 |
| 21. | Revolving Crane | 03 | 01 | 02 | 02 | - | - | - |
| 22. | Truck Mounted Crane 60T | 01 | - | 01 | 01 | - | - | - |
| 23. | Truck Mounted Crane 10 to 12T | 03 | - | 03 | 02 | 01 | 01 | - |
| 24. | Truck Mounted Crane 30T | 02 | - | 02 | 02 | - | - | - |
| 25. | Tower Crane (Shirke) | 04 | - | 04 | 02 | 02 | - | 02 |
| 26. | Double Cantilever Crane | 02 | - | 02 | 01 | 01 | - | 01 |
| 27. | Truck Mounted Crane 140T | 01 | 01 | - | - | - | - | - |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 28. | Truck Mounted Swing Diesel Hydraulic Crane 60T | 01 | 01 | - | - | - | - | - |
| 29. | Trailor | 18 | - | 18 | 04 | 14 | 06 | 08 |
| 30. | Transfer Racks | 20 | 01 | 19 | 04 | 15 | 01 | 14 |
| 31. | Railway Diesel Locomotive | 01 | - | 01 | 01 | - | - | - |
| 32. | Sand Manufacturing Unit (Sand Mill) | 02 | - | 02 | 01 | 01 | - | 01 |
| 33. | Air Compressor Structure Shop/ Penstock Fabrication | 82 | 04 | 78 | 04 | 74 | 31 | 43 |
| 34. | Foundry Shop Machine Shop complete along with equipment and T&P on transfer from RSD | 01 | - | 01 | 01 | - | - | - |
| 35. | Universal Bar Bending Machine | 02 | - | 02 | 02 | - | - | - |
| 36. | Winch 5/10 Ton Capacity | 02 | - | 02 | 02 | - | - | - |
| 37. | Dewatering & Raw Water Equipment | L.S. | - | - | L.S. | - | - | - |
| 38. | Fork lifter | 08 | 02 | 06 | - | 06 | 01 | 05 |
| 39. | Drilling Rigs | 46 | - | 46 | - | 46 | - | 46 |
| 40. | Jack Hammer | 800 | 50 | 750 | - | 750 | - | 750 |
| | Total | 1739 | 76 | 1663 | 188 | 1475 | 183 | 1292 |

**ਡਾਕਟਰ ਦਲਬੀਰ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ। ਡੈਮ ਸਾਈਟ ਉੱਤੇ ਬਹੁਤ ਵੱਡਾ ਜ਼ਖ਼ੀਰਾ ਪੁਰਾਣੀ ਮਸ਼ੀਨਰੀ ਦਾ ਪਿਆ ਹੈ। ਉਥੇ ਜਾ ਕੇ ਜਦੋਂ ਪਤਾ ਕੀਤਾ ਤਾਂ ਉਥੋਂ ਦੇ ਮੁਲਾਜ਼ਮਾਂ ਨੇ ਦੱਸਿਆ ਹੈ ਕਿ ਇਸ ਮਸ਼ੀਨਰੀ ਵਿਚੋਂ ਬਹੁਤ ਸਾਰੀ ਮਸ਼ੀਨਰੀ ਜਿਹੜੇ ਨਵੇਂ ਡੈਮ ਬਣ ਰਹੇ ਹਨ ਉਸ ਵਾਸਤੇ ਕੰਮ ਆ ਸਕਦੀ ਹੈ ਲੇਕਿਨ ਸਟੈਂਡਿੰਗ ਕਮੇਟੀ, ਜਿਹੜੀ ਕਿ ਸਾਲ 2002 ਵਿਚ ਬਣੀ ਸੀ, ਉਸ ਕਮੇਟੀ ਦੀ ਰਿਪੋਰਟ ਉੱਤੇ ਸਰਕਾਰ ਨੇ ਕੋਈ ਕਾਰਵਾਈ ਨਹੀਂ ਕੀਤੀ। ਹੁਣ ਜਦੋਂ ਪਿੱਛੇ ਜਿਹੇ ਦੋ ਮਹੀਨੇ ਪਹਿਲਾਂ ਇਹ ਕੁਐਸਚਨ ਲੱਗਿਆ ਤਾਂ ਉਸ ਨਾਲ ਨਵੀਂ ਕਮੇਟੀ ਹੋਂਦ ਵਿਚ ਆਈ ਹੈ।

**ਮਾਨਯੋਗ ਸਪੀਕਰ** : ਤੁਸੀਂ ਹੁਣ ਕੀ ਕਰਨਾ ਚਾਹੁੰਦੇ ਹੋ?

**ਡਾਕਟਰ ਦਲਬੀਰ ਸਿੰਘ** : ਉੱਥੇ ਲਗਭਗ 8 ਮਹੀਨੇ ਤੋਂ ਮਸ਼ੀਨਰੀ ਪਈ ਹੈ। ਜੇਕਰ ਮਸ਼ੀਨਰੀ ਚੰਗੀ ਹੈ ਜਾਂ ਉਸ ਨੂੰ ਡਿਸਪੋਜ਼ ਆਫ਼ ਕਰਾਉਣਾ ਹੈ ਤਾਂ ਉਸ ਬਾਰੇ ਟੈਂਡਰ ਕਰਵਾਉਣੇ ਹਨ, ਇਸ ਬਾਰੇ ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਦਾ ਪ੍ਰੋਸੀਜ਼ਰ ਲੰਮਾ ਹੈ। ਕੀ ਮੰਤਰੀ ਜੀ ਇਸ ਬਾਰੇ ਦੱਸਣਗੇ ਕਿ ਇਹ ਮਸ਼ੀਨਰੀ ਇਸੇ ਤਰ੍ਹਾਂ ਪਈ ਹੋਣ ਕਾਰਨ ਸਰਕਾਰ ਦਾ ਕਿੰਨਾ ਨੁਕਸਾਨ ਹੋ ਗਿਆ ਹੈ? ਜਿਹੜੀ ਪਹਿਲੀ ਸਟੈਂਡਿੰਗ ਕਮੇਟੀ ਬਣੀ ਸੀ ਉਸ ਦੀ ਰਿਕੁਮੈਂਡੇਸ਼ਨ ਤੇ ਕਾਰਵਾਈ ਕਿਉਂ ਨਹੀਂ ਕੀਤੀ ਗਈ? ਇੰਨਾ ਲੰਮਾ ਸਮਾਂ ਲੱਖਾਂ ਰੁਪਏ ਦੀ ਕੀਮਤੀ ਮਸ਼ੀਨਰੀ ਪਈ ਰਹੀ, ਇਸ ਵਾਸਤੇ ਇਹ ਕਿਸੇ ਅਫ਼ਸਰ ਦੀ ਡਿਊਟੀ ਫਿਕਸ ਕਰਨਗੇ ਜਾਂ ਉਸ ਤੇ ਕਾਰਵਾਈ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਮਸ਼ੀਨਾਂ ਛਾਂਟੀਆਂ ਗਈਆਂ ਹਨ ਉਹ ਸਿਰਫ਼ 264 ਮਸ਼ੀਨਾਂ ਹਨ ਜੋ ਕਿ ਚਲਦੀਆਂ ਹਨ। ਉਨ੍ਹਾਂ ਨੂੰ ਅਸੀਂ ਕੰਮ ਤੇ ਲਗਾਇਆ ਹੋਇਆ ਹੈ। ਬਾਕੀ ਸਾਰੀਆਂ ਮਸ਼ੀਨਾਂ ਡਿਸਪੋਜ਼ ਆਫ਼ ਕਰਨ ਵਾਲੀਆਂ ਹਨ। ਇੱਕ ਪੰਜ ਮੈਂਬਰੀ ਕਮੇਟੀ ਬਣਾਈ ਹੋਈ ਹੈ। ਉਹ ਕੁਝ ਸਾਲ 2011 ਅਤੇ ਕੁਝ ਸਾਲ 2012 ਤੱਕ ਡਿਸਪੋਜ਼ ਆਫ਼ ਕਰੇਗੀ। ਇਹ ਬੜਾ ਲੰਮਾ ਪ੍ਰੋਸੀਜ਼ਰ ਹੈ। ਇਸ ਨੂੰ ਅਡਾਪਟ ਕੀਤਾ ਜਾਵੇਗਾ ਅਤੇ ਉਸ ਤੋਂ ਬਾਅਦ ਹੀ ਐਕਸ਼ਨ ਲਿਆ ਜਾਵੇਗਾ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਅਤੇ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਇਹ ਫਿਰੋਜ਼ਪੁਰ ਦੇ ਵਸਨੀਕ ਹਨ। ਸਤਲੁਜ ਦਰਿਆ ਦੀ ਬਹੁਤ ਵੱਡੀ ਮਾਰ ਇਸ ਇਲਾਕੇ ਅੰਦਰ, ਬਾਰਡਰ ਏਰੀਏ ਵਿਚ ਪਿਛਲੇ ਕੁਝ ਦਿਨਾਂ ਵਿਚ ਪਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਉਥੋਂ ਦੇ ਲੋਕ ਹਨ, ਉਹ ਸੰਤਾਪ ਹੰਢਾ ਰਹੇ ਹਨ ਅਤੇ ਤਰਾਹ-ਤਰਾਹ ਕਰ ਰਹੇ ਹਨ (ਵਿਘਨ) (ਰੂਲਿੰਗ ਬੈਂਚਿੰਜ਼ ਵੱਲ ਇਸ਼ਾਰਾ) ਤੁਸੀਂ ਹੱਸ ਕੇ ਨਾ ਟਾਲੋ, ਇਹ ਬੜਾ ਗੰਭੀਰ ਮਸਲਾ ਹੈ। ਇਹ ਦੁੱਖ ਹੈ...

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਇਹ ਇਸ ਦੇ ਨਾਲ ਰਿਲੇਟਡ

ਕੁਐਸਚਨ ਨਹੀਂ ਹੈ। ਇਸ ਵਾਸਤੇ ਸੈਪਰੇਟ ਸਵਾਲ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਮਾਨਯੋਗ ਮੈਂਬਰ ਨੇ ਕੁਐਸਚਨ ਲਿਆਂਦਾ ਹੈ ਕਿ ਰਣਜੀਤ ਸਾਗਰ ਡੈਮ ਤੇ ਬਹੁਤ ਸਾਰੀ ਅਨਯੂਜ਼ਡ ਮਸ਼ੀਨਰੀ ਪਈ ਹੈ, ਉਹ ਪਤਾ ਨਹੀਂ ਕਿੰਨੀ ਕੀਮਤ ਦੀ ਹੋਵੇ, ਸ਼ਾਇਦ ਕਰੋੜਾਂ ਰੁਪਏ ਦੀ ਹੋਵੇ। ਉਸ ਬਾਰੇ ਕੈਲਕੂਲੇਟ ਕਰਕੇ ਨਹੀਂ ਦੱਸਿਆ ਜਾ ਸਕਦਾ। ਇਸ ਬਾਰੇ ਦੋ ਸਾਲ ਪਹਿਲਾਂ ਵੀ ਮੰਤਰੀ ਜੀ ਨੇ ਇਹੀ ਜਵਾਬ ਦਿੱਤਾ ਸੀ ਕਿ ਅਸੀਂ ਇਨ੍ਹਾਂ ਦੀ ਡਿਸਪੋਜ਼ਲ ਕਰ ਦੇਵਾਂਗੇ ਪਰ ਦੋ ਸਾਲ ਦਾ ਸਮਾਂ ਲੰਘ ਗਿਆ ਹੈ, ਉਹ ਕੇਸ ਅਜੇ ਵੀ ਵਿਚਾਰ ਅਧੀਨ ਹੀ ਹੈ। ਇਸ ਲਈ ਮੈਂ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਕ ਵਾਰੀ ਹਾਊਸ ਵਿਚ ਐਸ਼ੋਰੈਂਸ ਆ ਜਾਂਦੀ ਹੈ, ਕੀ ਉਸ ਤੇ ਬਾਅਦ ਵਿਚ ਅਮਲ ਵੀ ਹੁੰਦਾ ਹੈ ਜਾਂ ਨਹੀਂ, ਜਾਂ ਫਿਰ ਉਹ ਕਾਗਜ਼ਾਂ ਵਿਚ ਹੀ ਰਹਿ ਜਾਂਦੀ ਹੈ? ਮੇਰੀ ਬੇਨਤੀ ਹੈ ਕਿ ਕਾਈਂਡਲੀ ਜੋ ਦੋ ਸਾਲ ਪਹਿਲਾਂ ਐਸ਼ੋਰੈਂਸ ਦਿੱਤੀ ਸੀ, ਉਸ ਤੇ ਅਮਲ ਕੀਤਾ ਜਾਵੇ।

**ਮਾਨਯੋਗ ਸਪੀਕਰ** : ਮੈਂ ਹਾਊਸ ਦਾ ਧਿਆਨ ਥੋੜ੍ਹਾ ਜਿਹਾ ਆਪਣੇ ਵੱਲ ਕਰਨਾ ਹੈ ਕਿ ਹਾਊਸ ਦੀ ਇਕ ਐਸ਼ੋਰੈਂਸ ਕਮੇਟੀ ਹੁੰਦੀ ਹੈ। ਉਸ ਵਿਚ ਤੁਸੀਂ ਐਸ਼ੋਰੈਂਸ ਬਾਰੇ ਪੁੱਛ ਸਕਦੇ ਹੋ। ਜੇਕਰ ਦੋ ਸਾਲ ਦਾ ਸਮਾਂ ਹੋ ਗਿਆ ਹੈ ਤਾਂ ਕੀ ਤੁਸੀਂ ਮੁੜ ਉਹ ਸਵਾਲ ਐਸ਼ੋਰੈਂਸ ਕਮੇਟੀ ਵਿਚ ਲਿਆਂਦਾ ਹੈ ਜਾਂ ਨਹੀਂ? ਕੀ ਉਸ ਬਾਰੇ ਪਤਾ ਕੀਤਾ ਹੈ ਕਿ ਉਸ ਦਾ ਕੀ ਹੋਇਆ ਹੈ ਅਤੇ ਕੀ ਨਹੀਂ ਹੋਇਆ? ਐਸ਼ੋਰੈਂਸ ਕਮੇਟੀ ਦਾ ਮਤਲਬ ਹੀ ਇਹੋ ਹੈ ਕਿ ਜਿਹੜੀ ਐਸ਼ੋਰੈਂਸ ਹਾਊਸ ਵਿਚ ਆਉਂਦੀ ਹੈ, ਕੀ ਉਸ ਤੇ ਕੋਈ ਐਕਸ਼ਨ ਬਾਅਦ ਵਿਚ ਹੋਇਆ ਹੈ, ਕੋਈ ਗੱਲਬਾਤ ਹੋਈ ਹੈ ਜਾਂ ਨਹੀਂ। ਕ੍ਰਿਪਾ ਕਰਕੇ ਇਹ ਤੁਹਾਡੇ ਵਾਸਤੇ ਹੈ, ਜਿਹੜੇ ਆਪਾਂ ਸਾਰੇ ਹਾਊਸ ਦੇ ਐਮ.ਐਲ.ਏ. ਹਾਂ। ਪਹਿਲਾਂ ਦਿੱਤੀ ਐਸ਼ੋਰੈਂਸ ਬਾਰੇ ਐਮ.ਐਲ.ਏ. ਪੁੱਛ ਸਕਦੇ ਹਨ, ਨੋਟਿਸ ਲਿਆ ਸਕਦੇ ਹਨ। ਇਹ ਤੁਸੀਂ ਕਰ ਲਿਆ ਕਰੋ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1610*

(ਸਬੰਧਤ ਮਾਨਯੋਗ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਹਾਊਸ ਦੀ ਇਹ ਰਵਾਇਤ ਬਣਾਈ ਹੋਈ ਹੈ ਕਿ ਜੇਕਰ ਸਬੰਧਤ ਮੈਂਬਰ ਨਾ ਆਵੇ ਤਾਂ ਮੰਤਰੀ ਸਾਹਿਬ ਆਪਣਾ ਜਵਾਬ ਦੇ ਦੇਣ। ਇਹ ਸਵਾਲ ਇੰਪਾਰਟੈਂਟ ਹੈ।

**ਮਾਨਯੋਗ ਸਪੀਕਰ** : ਚਲੋ, ਹੁਣ ਅਗਲਾ ਸਵਾਲ ਪੇਸ਼ ਹੋ ਜਾਣ ਦਿਓ। ਅਗਲਾ ਸਵਾਲ, ਸਮਰਾ ਜੀ।

---

## ਨਵੀਆਂ ਲਿੰਕ ਸੜਕਾਂ ਦੀ ਉਸਾਰੀ

*1646. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਦੀ ਰਾਜ ਵਿਚ ਨਵੀਆਂ ਲਿੰਕ ਸੜਕਾਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ;

(ਅ) ਕੀ ਸਰਕਾਰ ਇਨ੍ਹਾਂ ਨਵੀਆਂ ਉਸਾਰੀਆਂ ਜਾਣ ਵਾਲੀਆਂ ਲਿੰਕ ਸੜਕਾਂ ਦੀ ਉਸਾਰੀ ਵੇਲੇ ਸਬੰਧਤ ਐਮ.ਐਲ.ਏਜ਼ ਦੀਆਂ ਸਿਫਾਰਸ਼ਾਂ ਲਵੇਗੀ ਅਤੇ ਹਰੇਕ ਵਿਧਾਨ ਸਭਾ ਚੋਣ ਹਲਕੇ ਵਿਚ ਉਸਾਰੀਆਂ ਜਾਣ ਵਾਲੀਆਂ ਅਜਿਹੀਆਂ ਸੜਕਾਂ ਦੀ ਕੁੱਲ ਲੰਬਾਈ ਕਿੰਨੀ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਹਾਂ ਜੀ, ਸਰਕਾਰ ਵੱਲੋਂ ਰਾਜ ਦੇ ਸਾਰੇ ਪੇਂਡੂ ਵਿਧਾਨ ਸਭਾ ਹਲਕਿਆਂ ਵਿਚ ਪੇਂਡੂ ਆਬਾਦੀ ਦੀ ਪ੍ਰਤੀਸ਼ਤਤਾ ਨੂੰ ਮੁੱਖ ਰੱਖਦੇ ਹੋਏ ਨਵੀਆਂ ਲਿੰਕ ਸੜਕਾਂ ਦੀ ਉਸਾਰੀ ਕਰਨ ਦੀ ਪਾਲਿਸੀ ਬਣਾਈ ਗਈ ਹੈ।

(ਅ) ਨਵੀਆਂ ਉਸਾਰੀਆਂ ਜਾਣ ਵਾਲੀਆਂ ਲਿੰਕ ਸੜਕਾਂ ਦੀ ਸਿਫਾਰਸ਼ ਸਬੰਧਤ ਐਮ.ਐਲ.ਏ. ਤੋਂ ਨਹੀਂ ਲਈ ਜਾਂਦੀ ਬਲਕਿ ਸੜਕਾਂ ਦੀ ਮਹੱਤਤਾ ਅਤੇ ਲੋਕਾਂ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਵੱਲੋਂ ਕੀਤੀ ਜਾਂਦੀ ਹੈ। ਪਾਲਿਸੀ ਮੁਤਾਬਿਕ ਹਰ ਪੇਂਡੂ ਵਿਧਾਨ ਸਭਾ ਹਲਕੇ ਵਿਚ ਬਣਨਯੋਗ ਨਵੀਆਂ ਲਿੰਕ ਸੜਕਾਂ ਦੀ ਕੁੱਲ ਲੰਬਾਈ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

## ਅਨੁਲੱਗ 'ੳ'

## ਨਵੀਂ ਉਸਾਰੀ ਹਲਕਾ ਵਾਈਜ਼ ਸਾਲ 2010-11

| ਲੜੀ ਨੰ: | ਵਿਧਾਨ ਸਭਾ ਹਲਕੇ ਦੇ ਨਾਮ | %ਪੇਂਡੂ ਆਬਾਦੀ | ਬਣਾਉਣ ਯੋਗ ਨਵੀਆਂ ਸੜਕਾਂ ਦੀ ਲੰਬਾਈ ਕਿ.ਮੀ. |
|---|---|---|---|
| 1 | 2 | 3 | 4 |
| | **ਜ਼ਿਲ੍ਹਾ ਅੰਮ੍ਰਿਤਸਰ** | | |
| 1. | ਅਟਾਰੀ | 100% | 20 |
| 2. | ਰਾਜਾਸਾਂਸੀ | 93% | 19 |
| 3. | ਅਜਨਾਲਾ | 83% | 17 |
| 4. | ਮਜੀਠਾ | 91% | 18 |
| 5. | ਜੰਡਿਆਲਾ | 84% | 17 |
| 6. | ਬਾਬਾ ਬਕਾਲਾ | 93% | 19 |
| 7. | ਅੰਮ੍ਰਿਤਸਰ ਦੱਖਣੀ | 3% | 1 |
| 8. | ਅੰਮ੍ਰਿਤਸਰ ਪੱਛਮੀ | 7% | 1 |
| 9. | ਅੰਮ੍ਰਿਤਸਰ ਕੇਂਦਰੀ | 2% | 1 |
| 10. | ਅੰਮ੍ਰਿਤਸਰ ਉੱਤਰੀ | 1% | 1 |
| 11. | ਅੰਮ੍ਰਿਤਸਰ ਪੂਰਬੀ | 2% | 1 |
| | ਜੋੜ | | 115 |
| | **ਜ਼ਿਲ੍ਹਾ ਬਰਨਾਲਾ** | | |
| 1. | ਭਦੌੜ | 84% | 17 |
| 2. | ਬਰਨਾਲਾ | 36% | 7 |
| 3. | ਮਹਿਲਕਲਾਂ | 100% | 20 |
| | ਜੋੜ | | 44 |
| | **ਜ਼ਿਲ੍ਹਾ ਬਠਿੰਡਾ** | | |
| 1. | ਰਾਮਪੁਰਾ ਫੂਲ | 76% | 15 |
| 2. | ਭੁੱਚੋ | 88% | 18 |
| 3. | ਬਠਿੰਡਾ ਸ਼ਹਿਰੀ | 0% | 0 |
| 4. | ਬਠਿੰਡਾ ਪੇਂਡੂ | 94% | 19 |

[ ਖੇਤੀਬਾੜੀ ਮੰਤਰੀ ]

| | | | |
|---|---|---|---|
| 5. | ਤਲਵੰਡੀ ਸਾਬੋ | 80% | 16 |
| 6. | ਮੋੜ | 85% | 17 |
| | ਜੋੜ | | 85 |

## ਜ਼ਿਲ੍ਹਾ ਫਤਿਹਗੜ੍ਹ ਸਾਹਿਬ

| | | | |
|---|---|---|---|
| 1. | ਬੱਸੀ ਪਠਾਣਾਂ | 84% | 17 |
| 2. | ਫਤਿਹਗੜ੍ਹ ਸਾਹਿਬ | 73% | 15 |
| 3. | ਅਮਲੋਹ | 58% | 12 |
| | ਜੋੜ | | 44 |

## ਜ਼ਿਲ੍ਹਾ ਫਰੀਦਕੋਟ

| | | | |
|---|---|---|---|
| 1. | ਫਰੀਦਕੋਟ | 60% | 12 |
| 2. | ਕੋਟਕਪੂਰਾ | 67% | 13 |
| 3. | ਜੈਤੋ | 75% | 15 |
| | ਜੋੜ | | 40 |

## ਜ਼ਿਲ੍ਹਾ ਫਿਰੋਜ਼ਪੁਰ

| | | | |
|---|---|---|---|
| 1. | ਜ਼ੀਰਾ | 80% | 16 |
| 2. | ਫਿਰੋਜ਼ਪੁਰ ਸ਼ਹਿਰੀ | 36% | 7 |
| 3. | ਫਿਰੋਜ਼ਪੁਰ ਦਿਹਾਤੀ | 93% | 19 |
| 4. | ਗੁਰੂ ਹਰ ਸਹਾਏ | 92% | 18 |
| 5. | ਜਲਾਲਾਬਾਦ | 86% | 17 |
| 6. | ਫਾਜ਼ਿਲਕਾ | 68% | 14 |
| 7. | ਅਬੋਹਰ | 39% | 8 |
| 8. | ਬੱਲੂਆਣਾ | 100% | 20 |
| | ਜੋੜ | | 119 |

## ਜ਼ਿਲ੍ਹਾ ਗੁਰਦਾਸਪੁਰ

| | | | |
|---|---|---|---|
| 1. | ਫਤਿਹਗੜ੍ਹ ਚੂੜੀਆਂ | 90% | 18 |
| 2. | ਬਟਾਲਾ | 52% | 10 |
| 3. | ਕਾਦੀਆਂ | 88% | 18 |

| | | | |
|---|---|---|---|
| 4. | ਸ਼੍ਰੀ ਹਰਗੋਬਿੰਦਪੁਰ | 96% | 19 |
| 5. | ਡੇਰਾ ਬਾਬਾ ਨਾਨਕ | 95% | 19 |
| 6. | ਗੁਰਦਾਸਪੁਰ | 66% | 13 |
| 7. | ਦੀਨਾਨਗਰ | 88% | 18 |
| 8. | ਭੋਆ | 100% | 20 |
| 9. | ਪਠਾਨਕੋਟ | 43% | 9 |
| 10. | ਸੁਜਾਨਪੁਰ | 86% | 17 |
| | ਜੋੜ | | 161 |

## ਜ਼ਿਲ੍ਹਾ ਹੁਸ਼ਿਆਰਪੁਰ

| | | | |
|---|---|---|---|
| 1. | ਚੱਬੇਵਾਲ | 92% | 18 |
| 2. | ਗੜ੍ਹਸ਼ੰਕਰ | 91% | 18 |
| 3. | ਹੁਸ਼ਿਆਰਪੁਰ | 38% | 8 |
| 4. | ਸ਼ਾਮਚੁਰਾਸੀ | 97% | 19 |
| 5. | ਉੜਮੁੜ ਟਾਂਡਾ | 93% | 19 |
| 6. | ਦਸੂਹਾ | 84% | 17 |
| 7. | ਮੁਕੇਰੀਆਂ | 88% | 18 |
| | ਜੋੜ | | 117 |

## ਜ਼ਿਲ੍ਹਾ ਜਲੰਧਰ

| | | | |
|---|---|---|---|
| 1. | ਆਦਮਪੁਰ | 90% | 18 |
| 2. | ਸ਼ਾਹਕੋਟ | 90% | 18 |
| 3. | ਨਕੋਦਰ | 83% | 17 |
| 4. | ਕਰਤਾਰਪੁਰ | 90% | 18 |
| 5. | ਜਲੰਧਰ (ਉੱਤਰੀ) | 3% | 1 |
| 6. | ਜਲੰਧਰ (ਕੇਂਦਰੀ) | 6% | 1 |
| 7. | ਜਲੰਧਰ (ਪੱਛਮੀ) | 3% | 1 |
| 8. | ਜਲੰਧਰ ਕੈਂਟ | 51% | 10 |
| 9. | ਫਿਲੌਰ | 88% | 17 |
| | ਜੋੜ | | 101 |

[ ਖੇਤੀਬਾੜੀ ਮੰਤਰੀ ]

## ਜ਼ਿਲ੍ਹਾ ਕਪੂਰਥਲਾ

| | | | |
|---|---|---|---|
| 1. | ਭੁਲੱਥ | 90% | 18 |
| 2. | ਕਪੂਰਥਲਾ | 60% | 12 |
| 3. | ਸੁਲਤਾਨਪੁਰ ਲੋਧੀ | 91% | 18 |
| 4. | ਫਗਵਾੜਾ | 54% | 11 |
| | ਜੋੜ | | 59 |

## ਜ਼ਿਲ੍ਹਾ ਲੁਧਿਆਣਾ

| | | | |
|---|---|---|---|
| 1. | ਖੰਨਾ | 46% | 9 |
| 2. | ਸਮਰਾਲਾ | 83% | 17 |
| 3. | ਸਾਹਨੇਵਾਲ | 70% | 14 |
| 4. | ਲੁਧਿਆਣਾ (ਪੂਰਬੀ) | 0% | 0 |
| 5. | ਲੁਧਿਆਣਾ (ਦੱਖਣੀ) | 0% | 0 |
| 6. | ਆਤਮ ਨਗਰ | 0% | 0 |
| 7. | ਲੁਧਿਆਣਾ (ਮੱਧ) | 0% | 0 |
| 8. | ਲੁਧਿਆਣਾ (ਪੱਛਮੀ) | 0% | 0 |
| 9. | ਲੁਧਿਆਣਾ (ਉੱਤਰੀ) | 0% | 0 |
| 10. | ਗਿੱਲ | 99% | 20 |
| 11. | ਪਾਇਲ | 83% | 17 |
| 12. | ਦਾਖਾ | 94% | 19 |
| 13. | ਰਾਏਕੋਟ | 87% | 17 |
| 14. | ਜਗਰਾਉਂ | 73% | 15 |
| | ਜੋੜ | | 128 |

## ਜ਼ਿਲ੍ਹਾ ਮਾਨਸਾ

| | | | |
|---|---|---|---|
| 1. | ਮਾਨਸਾ | 65% | 13 |
| 2. | ਸਰਦੂਲਗੜ੍ਹ | 92% | 18 |
| 3. | ਬੁਢਲਾਡਾ (ਐਸ.ਸੀ.) | 83% | 17 |
| | ਜੋੜ | | 48 |

## ਜ਼ਿਲ੍ਹਾ ਮੋਗਾ

| | | | |
|---|---|---|---|
| 1. | ਨਿਹਾਲ ਸਿੰਘ ਵਾਲਾ | 97% | 19 |
| 2. | ਬਾਘਾ ਪੁਰਾਣਾ | 91% | 18 |
| 3. | ਮੋਗਾ | 50% | 10 |
| 4. | ਧਰਮਕੋਟ | 95% | 19 |
| | ਜੋੜ | | 66 |

## ਜ਼ਿਲ੍ਹਾ ਮੋਹਾਲੀ (ਐਸ.ਏ.ਐਸ. ਨਗਰ)

| | | | |
|---|---|---|---|
| 1. | ਖਰੜ | 72% | 14 |
| 2. | ਐਸ.ਏ.ਐਸ. ਨਗਰ | 40% | 8 |
| 3. | ਡੇਰਾਬੱਸੀ | 78% | 16 |
| | ਜੋੜ | | 38 |

## ਜ਼ਿਲ੍ਹਾ ਮੁਕਤਸਰ

| | | | |
|---|---|---|---|
| 1. | ਗਿੱਦੜਬਾਹਾ | 80% | 16 |
| 2. | ਲੰਬੀ | 100% | 20 |
| 3. | ਮਲੋਟ | 66% | 13 |
| 4. | ਮੁਕਤਸਰ | 52% | 10 |
| | ਜੋੜ | | 59 |

## ਜ਼ਿਲ੍ਹਾ ਨਵਾਂਸ਼ਹਿਰ (ਸ਼ਹੀਦ ਭਗਤ ਸਿੰਘ ਨਗਰ)

| | | | |
|---|---|---|---|
| 1. | ਨਵਾਂਸ਼ਹਿਰ | 78% | 18 |
| 2. | ਬਲਾਚੌਰ | 90% | 18 |
| | ਜੋੜ | | 36 |

## ਜ਼ਿਲ੍ਹਾ ਪਟਿਆਲਾ

| | | | |
|---|---|---|---|
| 1. | ਨਾਭਾ (ਐਸ.ਸੀ.) | 71% | 14 |
| 2. | ਪਟਿਆਲਾ ਪੇਂਡੂ | 37% | 7 |
| 3. | ਰਾਜਪੁਰਾ | 58% | 12 |
| 4. | ਘਨੌਰ | 97% | 19 |

[ ਖੇਤੀਬਾੜੀ ਮੰਤਰੀ ]

| | | | |
|---|---|---|---|
| 5. | ਸਨੌਰ | 92% | 18 |
| 6. | ਪਟਿਆਲਾ ਸ਼ਹਿਰ | 0% | 0 |
| 7. | ਸਮਾਣਾ | 77% | 15 |
| 8. | ਸ਼ੁਤਰਾਣਾ | 85% | 17 |
| | ਜੋੜ | | 102 |

**ਜ਼ਿਲ੍ਹਾ ਰੋਪੜ**

| | | | |
|---|---|---|---|
| 1. | ਸ਼੍ਰੀ ਅਨੰਦਪੁਰ ਸਾਹਿਬ | 73% | 14 |
| 1. | ਰੋਪੜ | 72% | 14 |
| 2. | ਚਮਕੌਰ ਸਾਹਿਬ | 87% | 17 |
| | ਜੋੜ | | 45 |

**ਜ਼ਿਲ੍ਹਾ ਸੰਗਰੂਰ**

| | | | |
|---|---|---|---|
| 1. | ਮਲੇਰਕੋਟਲਾ | 40% | 8 |
| 2. | ਅਮਰਗੜ੍ਹ | 86% | 17 |
| 3. | ਲਹਿਰਾਗਾਗਾ | 76% | 15 |
| 4. | ਦਿੜ੍ਹਬਾ | 94% | 19 |
| 5. | ਧੂਰੀ | 74% | 15 |
| 6. | ਸੰਗਰੂਰ | 47% | 10 |
| | ਜੋੜ | | 90 |

**ਜ਼ਿਲ੍ਹਾ ਤਰਨਤਾਰਨ**

| | | | |
|---|---|---|---|
| 1. | ਖਡੂਰ ਸਾਹਿਬ | 100% | 20 |
| 2. | ਖੇਮਕਰਨ | 95% | 19 |
| 3. | ਤਰਨਤਾਰਨ | 68% | 14 |
| 4. | ਪੱਟੀ | 84% | 17 |
| | ਜੋੜ | | 70 |
| | ਕੁੱਲ ਜੋੜ | | 1589 |

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦਾ ਤੇ ਮੰਤਰੀ ਸਾਹਿਬ ਦਾ ਇਸ ਗੱਲੋਂ ਧੰਨਵਾਦੀ ਹਾਂ ਕਿ ਇਨ੍ਹਾਂ ਨੇ

ਪੇਂਡੂ ਇਲਾਕੇ ਵਿਚ ਸੜਕਾਂ ਬਣਾਉਣ ਦੇ ਉਪਰਾਲੇ ਕੀਤੇ ਹਨ ਪਰ ਇਹ ਉਪਰਾਲੇ ਬੜੇ ਥੋੜ੍ਹੇ ਹਨ। ਜਿਥੇ 100% ਆਬਾਦੀ ਹੈ, ਉਥੇ ਸਿਰਫ 20 ਕਿਲੋਮੀਟਰ ਹੀ ਵੱਧ ਤੋਂ ਵੱਧ ਸੜਕ ਬਣਨੀ ਹੈ। ਮੇਰਾ ਦੂਜਾ ਸਵਾਲ ਹੈ ਕਿ ਹਲਕੇ ਦੇ ਸਬੰਧਤ ਐਮ.ਐਲ.ਏ. ਨੂੰ ਹੀ ਪਤਾ ਹੁੰਦਾ ਹੈ ਕਿ ਕਿਸ ਇਲਾਕੇ ਵਿਚ ਕਿਹੜੀ-ਕਿਹੜੀ ਸੜਕ ਦੀ ਕੀ ਪੁਜ਼ੀਸ਼ਨ ਹੈ ਜਦ ਕਿ ਸਬੰਧਤ ਡੀ.ਸੀ. ਸਾਹਿਬ ਨੂੰ ਇਕੱਲੇ-ਇਕੱਲੇ ਹਲਕੇ ਬਾਰੇ ਪਤਾ ਨਹੀਂ ਹੁੰਦਾ। ਚਾਹੇ ਸੜਕ 15-16 ਜਾਂ 20 ਕਿਲੋਮੀਟਰ ਬਣਨੀ ਹੋਵੇ ਤਾਂ ਇਸ ਬਾਰੇ ਸਬੰਧਤ ਐਮ.ਐਲ.ਏ. ਦੀ ਸਿਫਾਰਸ਼ ਮੰਨੀ ਜਾਣੀ ਚਾਹੀਦੀ ਹੈ, ਮੇਰਾ ਇਕ ਇਹ ਸਵਾਲ ਹੈ। ਦੂਜੀ ਮੇਰੀ ਬੇਨਤੀ ਹੈ ਕਿ ਸਤੰਬਰ, 2008 ਵਿਚ ਮੇਰਾ 627 ਨੰਬਰ ਸਵਾਲ ਸੀ। ਇਸ ਬਾਰੇ ਅਗਸਤ ਵਿਚ ਟੈਂਡਰ ਹੋ ਗਏ ਹਨ, ਕੰਮ ਸ਼ੁਰੂ ਹੋਇਆ ਹੈ ਅਤੇ ਛੇ ਪੁਲੀਆਂ ਵੀ ਬਣ ਗਈਆਂ ਹਨ ਪਰ ਹੁਣ ਦੁਬਾਰਾ 20-25 ਦਿਨਾਂ ਦਾ ਕੰਮ ਬੰਦ ਪਿਆ ਹੈ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਮ ਕਦੋਂ ਸ਼ੁਰੂ ਹੋ ਜਾਵੇਗਾ, ਜੋ ਕਿ ਬੰਦ ਕੀਤਾ ਗਿਆ ਹੈ। ਇਸ ਦੇ ਬੰਦ ਕਰਨ ਦੇ ਕਾਰਨ ਕੀ ਹਨ?

**ਮਾਨਯੋਗ ਸਪੀਕਰ** : ਚਲੋ, ਇਹ ਕੰਮ ਤਾਂ ਚਲਦਾ ਹੀ ਪਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਕਿਹਾ ਹੈ ਕਿ ਕੰਮ ਪਿਛਲੇ ਸਿਰਫ 20-25 ਦਿਨਾਂ ਤੋਂ ਬੰਦ ਹੈ, ਪਹਿਲਾਂ ਚਲ ਰਿਹਾ ਸੀ। ਇਹ ਸਾਰਿਆਂ ਨੂੰ ਪਤਾ ਹੈ ਕਿ ਪਿਛਲੇ 20-25 ਦਿਨਾਂ ਤੋਂ ਤਾਂ ਬਾਰਿਸ਼ ਨੇ ਹੀ ਸਾਹ ਨਹੀਂ ਲੈਣ ਦਿੱਤਾ। (ਹਾਸਾ) ਇਸ ਤਰ੍ਹਾਂ ਸੜਕਾਂ ਤੇ ਲੁੱਕ ਕਿਵੇਂ ਪਵੇਗੀ?

**ਮਾਨਯੋਗ ਸਪੀਕਰ** : ਹਾਂ ਜੀ, ਅਗਲਾ ਸਵਾਲ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੇਰੀ ਤਾਂ ਗੱਲ ਵਿਚ ਹੀ ਰਹਿ ਗਈ।

**ਮਾਨਯੋਗ ਸਪੀਕਰ** : ਮੇਰੀ ਗੱਲ ਤਾਂ ਸੁਣੋ। ਤੁਸੀਂ ਤਾਂ ਮੇਰੀ ਗੱਲ ਹੀ ਨਹੀਂ ਸੁਣਦੇ।(ਵਿਘਨ) ਤੁਸੀਂ ਕਿਹਾ ਹੈ ਕਿ ਪਹਿਲਾਂ ਕੰਮ ਚਲ ਰਿਹਾ ਹੈ। ਪੁਲੀਆਂ ਬਣ ਗਈਆਂ ਹਨ। (ਵਿਘਨ) ਤੁਸੀਂ ਮੇਰੀ ਗੱਲ ਹੀ ਨਹੀਂ ਸੁਣਦੇ। (ਵਿਘਨ)

**ਸਰਦਾਰ ਅਮਰਜੀਤ ਸਿੰਘ ਸਮਰਾ** : ਮੇਰੀ ਤਾਂ ਇਹੀ ਬੇਨਤੀ ਹੈ ਜੀ ਕਿ ਇਹ ਕੰਮ ਦੁਬਾਰਾ ਕਦੋਂ ਤੱਕ ਚਾਲੂ ਹੋ ਜਾਵੇਗਾ?

**ਖੇਤੀਬਾੜੀ ਮੰਤਰੀ** : ਇੱਕ ਹਫਤੇ ਵਿੱਚ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼ਿਵਾਲਿਕ ਜੀ।

---

## ਰੁੱਖਾਂ ਦੀ ਨਜਾਇਜ਼ ਕਟਾਈ

***1607. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਲੁਧਿਆਣਾ ਵਿਚ ਸਿੱਧਵਾਂ ਨਹਿਰ ਉਪਰ ਸੰਗੋਵਾਲ ਪੁਲ ਦੇ ਨਜ਼ਦੀਕ 12 ਸਫੈਦੇ ਦੇ ਰੁੱਖ ਨਜਾਇਜ਼ ਤੌਰ ਤੇ ਕੱਟੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਗੰਭੀਰ ਮਾਮਲੇ ਬਾਰੇ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸ਼੍ਰੀ ਤਿਕਸ਼ਨ ਸੂਦ** : ਹਾਂ ਜੀ। ਸਿੱਧਵਾਂ ਨਹਿਰ ਬੁਰਜੀ ਨੰਬਰ 43-44, ਖੱਬਾ ਪਾਸਾ ਤੋਂ ਸੰਗੋਵਾਲ ਪੁਲ ਦੇ ਨੇੜੇ ਜੋ 12 ਸਫੈਦੇ ਦੇ ਰੁੱਖ ਨਜਾਇਜ਼ ਤੌਰ ਤੇ ਕੱਟੇ ਗਏ ਸਨ, ਉਨ੍ਹਾਂ ਦੀ ਸਬੰਧਤ ਵਣ ਗਾਰਡ ਵੱਲੋਂ ਨੁਕਸਾਨ ਰਿਪੋਰਟ ਨੰਬਰ 123345 ਮਿਤੀ 25.5.2010 ਜਾਰੀ ਕੀਤੀ ਗਈ ਸੀ ਅਤੇ ਰੁੱਖਾਂ ਦਾ ਮੁਆਵਜ਼ਾ 21,600/- ਰੁਪਏ ਰਸੀਦ ਨੰਬਰ 74809 ਮਿਤੀ 25.05.2010 ਨਾਲ ਵਸੂਲ ਕਰਕੇ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤਾ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉੱਥੇ ਇਹ 15 ਸਫੈਦੇ ਕੱਟੇ ਗਏ ਹਨ ਔਰ ਉੱਥੇ ਬਹੁਤ ਵੱਡੀ ਕਾਲੋਨੀ ਬਣ ਰਹੀ ਹੈ। ਇਹ ਸਫੈਦੇ ਉਸ ਕਾਲੋਨਾਈਜ਼ਰ ਨੂੰ ਫਾਇਦਾ ਪਹੁੰਚਾਉਣ ਲਈ ਕੱਟੇ ਗਏ ਹਨ ਔਰ ਇਸ ਵਿਚ ਸਬੰਧਤ ਅਧਿਕਾਰੀਆਂ ਨੇ ਬਹੁਤ ਵੱਡੀ ਰਕਮ ਰਿਸ਼ਵਤ ਦੇ ਤੌਰ ਤੇ ਲਈ ਹੈ। ਇਨ੍ਹਾਂ ਨੇ ਕਾਗਜ਼ੀ ਕਾਰਵਾਈ ਪੂਰੀ ਕਰਨ ਲਈ ਹੀ ਪਰਚੀ ਕੱਟੀ ਹੈ। ਉਹ ਇੱਕ ਭਈਏ ਦੇ ਨਾਂ ਤੇ ਪਰਚੀ ਕੱਟ ਦਿੱਤੀ ਹੈ ਜਿਹੜਾ ਕਿ ਉਥੇ ਲੇਬਰ ਦਾ ਕੰਮ ਕਰਦਾ ਹੈ (ਆਪੋਜ਼ੀਸ਼ਨ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਸਾਰੇ ਸ਼ਹਿਰ ਵਿਚ ਇਸ ਗੱਲ ਦੀ ਚਰਚਾ ਹੈ ਔਰ ਜਦੋਂ ਕਿ ਜਿਹੜਾ ਦੋਸ਼ੀ ਅਧਿਕਾਰੀ ਸੀ ਉਸ ਨੂੰ ਉਥੋਂ ਬਦਲ ਕੇ ਉਸ ਤੋਂ ਵੀ ਵਧੀਆ ਡਵੀਜ਼ਨ ਵਿਚ ਲਗਾ ਦਿੱਤਾ ਗਿਆ ਹੈ। ਸੋ, ਮੇਰੀ ਬੇਨਤੀ ਹੈ ਕਿ ਇਸ ਦੀ ਇਨਕੁਆਇਰੀ ਜ਼ਰੂਰੀ ਹੋਣੀ ਚਾਹੀਦੀ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਇਹ ਮਹਿਕਮੇ ਵੱਲੋਂ ਰਿਪੋਰਟ ਆਈ ਹੈ ਉਸ ਵਿਚ ਇਹ ਹੈ ਕਿ ਕੰਟਰੈਕਟਰ ਵਲੋਂ ਵੱਧ ਪੈਸੇ ਲਏ ਗਏ ਹਨ। ਜੋ ਗਾਰਡ ਨੇ ਦੇਖਿਆ ਉਸ ਮੁਤਾਬਿਕ ਡੈਮੇਜ ਰਿਪੋਰਟ ਕੱਟ ਦਿੱਤੀ ਔਰ ਉਸ ਦਾ ਜੁਰਮਾਨਾ ਅਸੀਂ ਰੂਲਜ਼ ਮੁਤਾਬਿਕ ਵਸੂਲ ਕਰ ਲਿਆ ਹੈ। ਫਿਰ ਵੀ ਜੇਕਰ ਇਨ੍ਹਾਂ ਨੂੰ ਸ਼ੰਕਾ ਹੈ ਤਾਂ ਅਸੀਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜੇ ਸਫੈਦੇ ਹਨ ਇਨ੍ਹਾਂ ਦੀ ਮੋਟਾਈ 5-5 ਫੁੱਟ ਦੀ ਹੈ...

**ਮਾਨਯੋਗ ਸਪੀਕਰ** : ਸ਼ਿਵਾਲਿਕ ਜੀ, ਤੁਹਾਡੀ ਮੰਗ ਅਨੁਸਾਰ ਉਨ੍ਹਾਂ ਨੇ ਇਨਕੁਆਇਰੀ ਦੀ ਗੱਲ ਕਰ ਦਿੱਤੀ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਧੰਨਵਾਦ ਜੀ।

---

## ਡੀ.ਸੀ. ਦਫਤਰ ਤਰਨ ਤਾਰਨ ਵਿਖੇ ਅਸਾਮੀਆਂ ਦੀ ਗਿਣਤੀ

*1614. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਫਤਰ ਡਿਪਟੀ ਕਮਿਸ਼ਨਰ ਤਰਨ ਤਾਰਨ ਵਿਚ ਸਰਕਾਰੀ ਮੁਲਾਜ਼ਮਾਂ ਦੀਆਂ ਰੈਗੂਲਰ ਅਸਾਮੀਆਂ ਕਿੰਨੀਆਂ ਹਨ ਅਤੇ ਕੀ ਇਹ ਅਸਾਮੀਆਂ ਰੈਗੂਲਰ ਮੁਲਾਜ਼ਮਾਂ ਨਾਲ ਭਰੀਆਂ ਹੋਈਆਂ ਹਨ, ਜੇਕਰ ਨਹੀਂ ਤਾਂ ਇਹ ਅਸਾਮੀਆਂ ਰੈਗੂਲਰ ਤੌਰ ਤੇ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸਰਦਾਰ ਅਜੀਤ ਸਿੰਘ ਕੋਹਾੜ** : ਦਫਤਰ ਡਿਪਟੀ ਕਮਿਸ਼ਨਰ, ਤਰਨ ਤਾਰਨ ਵਿਖੇ ਸਰਕਾਰੀ ਮੁਲਾਜ਼ਮਾਂ ਦੀਆਂ ਵੱਖ-ਵੱਖ ਕੈਟਾਗਰੀ ਦੀਆਂ ਮਨਜ਼ੂਰ-ਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ 123 ਹੈ। ਇਨ੍ਹਾਂ ਵਿਚੋਂ ਕੇਵਲ 39 ਅਸਾਮੀਆਂ ਰੈਗੂਲਰ ਤੌਰ ਤੇ ਭਰੀਆਂ ਹੋਈਆਂ ਹਨ। ਮਈ, 2002 ਤੋਂ ਸਿੱਧੀ ਭਰਤੀ ਦੀਆਂ ਰੈਗੂਲਰ ਅਸਾਮੀਆਂ ਭਰਨ ਤੇ ਮੁਕੰਮਲ ਪਾਬੰਦੀ ਲੱਗੀ ਹੋਈ ਹੈ, ਇਸ ਕਰਕੇ ਇਨ੍ਹਾਂ ਅਸਾਮੀਆਂ ਤੇ ਭਰਤੀ ਨਹੀਂ ਕੀਤੀ ਜਾ ਸਕਦੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਤਰਨ ਤਾਰਨ ਨਵਾਂ ਜ਼ਿਲ੍ਹਾ ਬਣਿਆ ਹੈ। ਉਥੇ ਸਰਵਿਸ ਪਰੋਵਾਈਡਰ ਹੀ ਲੰਮੇ ਸਮੇਂ ਤੋਂ ਆਪਣੀਆਂ ਸਰਵਿਸਿਜ਼ ਦੇ ਰਹੇ ਹਨ ਜਿਨ੍ਹਾਂ ਨੂੰ 5,000 ਰੁਪਿਆ ਪ੍ਰਤੀ ਮਹੀਨਾ ਮਿਲਦਾ ਹੈ। ਜਦੋਂ ਉਨ੍ਹਾਂ ਨੂੰ ਕੋਈ ਹੋਰ ਚੰਗੀ ਜੌਬ ਮਿਲ ਜਾਂਦੀ ਹੈ ਤਾਂ ਉਹ ਵੀ ਛੱਡ ਕੇ ਚਲੇ ਜਾਂਦੇ ਹਨ। ਜ਼ਿਲ੍ਹੇ ਦਾ ਕੰਮ ਚਲਾਉਣ ਲਈ ਲੰਮੇ ਸਮੇਂ ਤੋਂ ਜਿਹੜੀਆਂ ਰੈਗੂਲਰ ਅਸਾਮੀਆਂ ਹਨ ਉਹ ਨਹੀਂ ਭਰੀਆਂ ਜਾ ਰਹੀਆਂ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੇਗੇ ਕਿ 123 ਵਿਚੋਂ ਕੇਵਲ 39 ਅਸਾਮੀਆਂ ਤੇ ਹੀ ਰੈਗੂਲਰ ਕਰਮਚਾਰੀ ਕੰਮ ਕਰ ਰਹੇ ਹਨ, ਉਹ ਵੀ ਉਹੀ ਹਨ ਜਿਹੜੇ ਜ਼ਿਲ੍ਹਾ ਬਣਨ ਤੋਂ ਬਾਅਦ ਟਰਾਂਸਫਰ ਹੋ ਕੇ ਆਏ ਹਨ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਜ਼ਿਲ੍ਹਾ ਹੈ। ਕੀ ਸਰਕਾਰ ਲੋਕ ਮਹੱਤਤਾ ਨੂੰ ਮੁੱਖ ਰਖਦੇ ਹੋਏ ਸਪੈਸ਼ਲ ਪ੍ਰਵਾਨਗੀ ਦੇ ਕੇ ਇਥੇ ਰੈਗੂਲਰ ਇੰਪਲਾਈ ਭੇਜੇਗੀ?

**ਮੰਤਰੀ** : ਸਪੀਕਰ ਸਾਹਿਬ, ਤਰਨ ਤਾਰਨ ਜ਼ਿਲ੍ਹਾ ਸਾਲ 2006 ਵਿਚ ਹੋਂਦ ਵਿਚ ਆਇਆ ਸੀ ਅਤੇ ਤਰਨ ਤਾਰਨ ਦੇ ਦਫ਼ਤਰਾਂ ਵਿਚ 123 ਮਨਜ਼ੂਰ ਸ਼ੁਦਾ ਅਸਾਮੀਆਂ ਦੀ ਰਚਨਾ ਵੱਖ-ਵੱਖ ਕਾਡਰਾਂ ਵਿਚ ਕੀਤੀ ਗਈ ਸੀ। ਇਨ੍ਹਾਂ ਵਿਚੋਂ ਵੱਖ-ਵੱਖ ਕਾਡਰਾਂ ਦੀਆਂ 39 ਅਸਾਮੀਆਂ ਰੈਗੂਲਰ ਭਰੀਆਂ ਸਨ। ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਿਕ ਮਿਤੀ 13 ਮਈ, 2002 ਨੂੰ ਰੈਗੂਲਰ ਭਰਤੀ ਤੇ ਪਾਬੰਦੀ ਸੀ। ਇਸ ਕਰਕੇ ਅਸਾਮੀਆਂ ਰੈਗੂਲਰ ਤੌਰ ਤੇ ਨਹੀਂ ਭਰੀਆਂ ਜਾ ਸਕਦੀਆਂ ਸਨ। ਡਿਪਟੀ ਕਮਿਸ਼ਨਰ, ਤਰਨ ਤਾਰਨ ਦਾ ਕੰਮ ਸੁਚਾਰੂ ਢੰਗ ਨਾਲ ਚਲਾਉਣ ਵਾਸਤੇ 72 ਅਸਾਮੀਆਂ ਸਰਵਿਸ ਪਰੋਵਾਈਡਰ ਦੇ ਰਾਹੀਂ ਆਊਟ ਸੋਰਸਿਜ਼ ਦੇ ਆਧਾਰ ਤੇ ਭਰੀਆਂ ਗਈਆਂ ਸਨ। ਮਾਲ ਵਿਭਾਗ ਦੇ ਕੰਮ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਗਰੁੱਪ ਸੀ ਦੀਆਂ 281 ਅਸਾਮੀਆਂ ਭਰਨ ਲਈ ਮੁੱਖ ਸਕੱਤਰ, ਪੰਜਾਬ ਸਰਕਾਰ ਨੂੰ ਤਜਵੀਜ਼ ਭੇਜੀ ਜਾ ਚੁੱਕੀ ਹੈ। ਜਿਹੜੀਆਂ 281 ਅਸਾਮੀਆਂ ਹਨ ਇਨ੍ਹਾਂ ਵਿਚੋਂ ਇਕੱਲੇ ਤਰਨ ਤਾਰਨ ਜ਼ਿਲ੍ਹੇ ਵਾਸਤੇ 51 ਅਸਾਮੀਆਂ ਭਰਨ ਦੀ ਤਜਵੀਜ਼ ਮੁੱਖ ਸਕੱਤਰ, ਪੰਜਾਬ ਸਰਕਾਰ ਨੂੰ ਭੇਜੀ ਹੈ। ਇਸ ਦੇ ਵਿਚ ਡਿਪਟੀ ਕਮਿਸ਼ਨਰ ਤਰਨਤਾਰਨ ਦੇ ਦਫ਼ਤਰ ਦਾ ਸਟਾਫ ਵੀ ਸ਼ਾਮਿਲ ਹੈ ਲੇਕਿਨ 51 ਅਸਾਮੀਆਂ ਇਕੱਲੇ ਤਰਨ ਤਾਰਨ ਜ਼ਿਲ੍ਹੇ ਲਈ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਕਦੋਂ ਤੱਕ ਭਰ ਲਈਆਂ ਜਾਣਗੀਆਂ, ਇਸ ਬਾਰੇ ਕੋਈ ਸਮਾਂ ਦੱਸ ਦੇਣ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਮੁੱਖ ਸਕੱਤਰ, ਪੰਜਾਬ ਸਰਕਾਰ ਨੂੰ ਤਜਵੀਜ਼ ਭੇਜ ਦਿੱਤੀ ਹੈ। ਜਦੋਂ ਵੀ ਪ੍ਰਵਾਨਗੀ ਆ ਜਾਵੇਗੀ ਉਸੇ ਵੇਲੇ ਹੀ ਇਹ ਕਰ ਦਿੱਤਾ ਜਾਵੇਗਾ।

---

## ਮਿਊਂਸਿਪਲ ਕਮੇਟੀ, ਦਸੂਹਾ ਦੀ ਆਮਦਨ

***1606. ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਸੂਹਾ ਮਿਊਂਸਿਪਲ ਕਮੇਟੀ ਦੀ ਸਾਲਾਨਾ ਆਮਦਨ ਕਿੰਨੀ ਹੈ ਤੇ ਕੁੱਲ ਆਮਦਨ ਵਿਚੋਂ ਕਮਰਸ਼ੀਅਲ ਬਿਲਡਿੰਗਾਂ ਦੇ ਟੈਕਸ ਅਤੇ ਦੂਜੇ ਵੱਖ-ਵੱਖ ਟੈਕਸਾਂ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਮਿਊਂਸਿਪਲ ਕਮੇਟੀ, ਦਸੂਹਾ ਨੂੰ ਸਾਲ 2009-10 ਦੌਰਾਨ 267.10 ਲੱਖ ਰੁਪਏ ਦੀ ਆਮਦਨ ਹੋਈ ਹੈ। ਇਸ ਵਿਚੋਂ ਕਮਰਸ਼ੀਅਲ ਬਿਲਡਿੰਗ ਦੇ ਟੈਕਸ ਭਾਵ ਹਾਊਸ ਟੈਕਸ ਵਜੋਂ 24.53 ਲੱਖ ਰੁਪਏ ਦੀ ਆਮਦਨ ਹੋਈ ਹੈ ਅਤੇ ਹੋਰ

ਬਾਕੀ ਆਮਦਨ ਦੇ ਸਰੋਤਾਂ ਤੋਂ ਹੇਠ ਲਿਖੇ ਅਨੁਸਾਰ ਆਮਦਨ ਹੋਈ ਹੈ :-

| ਲੜੀ ਨੰ: | ਆਮਦਨ ਦੇ ਸਰੋਤ | ਰਕਮ |
|---|---|---|
| 1. | ਵਾਟਰ ਰੇਟ | 17.11 ਲੱਖ ਰੁ: |
| 2. | ਕਿਰਾਇਆ | 0.95 ਲੱਖ ਰੁ: |
| 3. | ਬਿਲਡਿੰਗ ਐਪਲੀਕੇਸ਼ਨ ਫੀਸ | 16.76 ਲੱਖ ਰੁ: |
| 4. | ਪੰਜਾਬ ਮਿਊਂਸਿਪਲ ਫੰਡ(10% ਆਫ ਵੈਟ) | 143.01 ਲੱਖ ਰੁ: |
| 5. | ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਦਾ 10% ਹਿੱਸਾ ਅਤੇ ਸ਼ਰਾਬ ਤੇ ਲੱਗਦੀ ਲਾਇਸੰਸ ਫੀਸ ਦਾ 16% ਹਿੱਸਾ | 20.66 ਲੱਖ ਰੁ: |
| 6. | ਐਡਵਰਟਾਈਜਮੈਂਟ ਫੀਸ | 0.29 ਲੱਖ ਰੁ: |
| 7. | ਹੋਰ ਸਾਧਨਾਂ ਤੋਂ ਆਮਦਨ | 43.79 ਲੱਖ ਰੁ: |
| | ਕੁੱਲ | 242.57 ਲੱਖ ਰੁ: |

**ਸਰਦਾਰ ਅਮਰਜੀਤ ਸਿੰਘ ਸਾਹੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਆਮਦਨ ਦਾ ਸਾਰਾ ਵੇਰਵਾ ਦਿੱਤਾ ਹੈ ਉਸ ਦੇ ਵਿਚ ਬਹੁਤ ਸਾਰਾ ਹਿੱਸਾ ਦਸੂਹੇ ਦੇ ਵਿਚ ਟਾਊਨ ਪਲਾਨਿੰਗ ਦੀ ਸਕੀਮ ਅਧੀਨ ਲਿਖਿਆ ਹੈ। ਉਥੇ 10-12 ਸਾਲ ਵਿਚ ਜਿੰਨਾ ਵੀ ਕਮਰਸ਼ੀਅਲ ਏਰੀਆ ਬਣਿਆ ਹੈ ਉਥੋਂ ਇਕ ਵੀ ਪੈਸਾ ਟੈਕਸ ਦਾ ਨਹੀਂ ਲਿਆ ਗਿਆ। ਕੀ ਮੰਤਰੀ ਸਾਹਿਬ, ਇਹ ਦੱਸਣ ਦੀ ਖੇਚਲ ਕਰਨਗੇ ਕਿ ਉਸਦਾ ਕੀ ਕਾਰਨ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਏਰੀਆ ਇਹ ਕਹਿੰਦੇ ਹਨ, ਉਸ ਬਾਰੇ ਇਹ ਮੈਨੂੰ ਦੱਸ ਦੇਣ। ਇਹ ਜੇਕਰ ਸ਼ਹਿਰ ਦੇ ਵਿਚ ਹੈ ਤਾਂ ਅਸੀਂ ਜ਼ਰੂਰ ਟੈਕਸ ਲਾਵਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਸਾਰੀ ਹੀ ਸਟਰੀਟ ਲਾਈਟ ਦਾ ਬੰਦੋਬਸਤ ਕੀਤਾ ਗਿਆ ਹੈ, ਸੀਵਰੇਜ ਵੀ ਪਾਇਆ ਗਿਆ ਹੈ ਲੇਕਿਨ ਉਥੋਂ ਟੈਕਸ ਦੇ ਰੂਪ ਵਿਚ ਉਗਰਾਹੀ ਬਿਲਕੁਲ ਨਹੀਂ ਕੀਤੀ ਗਈ। ਉਹ ਕਮਰਸ਼ੀਅਲ ਏਰੀਆ ਹੈ, ਉਸ ਤੋਂ ਬਿਲਕੁਲ ਕੋਈ ਟੈਕਸ ਕੁਲੈਕਸ਼ਨ ਨਹੀਂ ਹੋਈ। ਮੈਂ ਇਸ ਬਾਰੇ ਦੋ-ਤਿੰਨ ਵਾਰੀ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆ ਚੁੱਕਾ ਹਾਂ ਪਰ ਨਾ ਉਥੇ ਕੋਈ ਟੈਕਸ ਲਗਾਇਆ ਗਿਆ ਹੈ ਅਤੇ ਨਾ ਹੀ ਉਥੋਂ ਕੋਈ ਫੀਸ ਜਮ੍ਹਾਂ ਹੁੰਦੀ ਹੈ ਔਰ ਨਾ ਕੋਈ ਟੈਕਸ ਕੁਲੈਕਸ਼ਨ ਹੁੰਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਅੱਜ ਦੁਪਹਿਰ ਤੋਂ ਬਾਅਦ ਇਸ ਬਾਰੇ ਗੱਲ ਹੋਈ

[ ਸਥਾਨਕ ਸਰਕਾਰ ਮੰਤਰੀ ]

ਹੈ। ਮੈਂ ਇਸ ਨੂੰ ਐਗਜ਼ਾਮਿਨ ਕਰਵਾ ਲੈਂਦਾ ਹਾਂ। ਲੀਗਲੀ ਸਾਰਾ ਇਸ ਨੂੰ ਐਗਜ਼ਾਮਿਨ ਕਰਵਾ ਲੈਂਦਾ ਹਾਂ।

---

## ਚੱਪੜਚਿੜੀ ਦੀ ਗ੍ਰਾਮ ਪੰਚਾਇਤ ਦੀ ਆਮਦਨ

*1643. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਇਹ ਦੱਸਣਗੇ ਕਿ ਚੱਪੜਚਿੜੀ, ਜ਼ਿਲ੍ਹਾ ਮੋਹਾਲੀ ਵਿਚ ਪੰਚਾਇਤ ਦੀ ਕੁੱਲ ਕਿੰਨੀ ਜ਼ਮੀਨ ਹੈ ਅਤੇ ਪਿਛਲੇ 10 ਸਾਲਾਂ ਵਿਚ ਸਾਲ-ਵਾਰ ਇਸ ਜ਼ਮੀਨ ਤੋਂ ਕੁੱਲ ਕਿੰਨੀ ਆਮਦਨ ਹੋਈ ਹੈ ਅਤੇ ਇਸ ਵਿਚੋਂ ਪੰਚਾਇਤ ਨੂੰ ਕਿੰਨੀ ਅਦਾਇਗੀ ਕੀਤੀ ਗਈ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਪਿੰਡ ਚੱਪੜਚਿੜੀ ਖੁਰਦ, ਜ਼ਿਲ੍ਹਾ ਮੋਹਾਲੀ ਪੰਚਾਇਤ ਦੀ ਕੁੱਲ 143 ਵਿੱਘੇ 19 ਵਿਸਵੇ ਜ਼ਮੀਨ ਹੈ। ਪਿਛਲੇ 10 ਸਾਲਾਂ ਵਿਚ ਇਸ ਜ਼ਮੀਨ ਤੋਂ ਸਾਲ-ਵਾਰ ਪੰਚਾਇਤ ਨੂੰ ਜੋ ਆਮਦਨ ਹੋਈ ਹੈ, ਉਹ ਅਨੁਲੱਗ "ੳ" ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਹ ਸਾਰੀ ਦੀ ਸਾਰੀ ਰਾਸ਼ੀ ਪੰਚਾਇਤ ਫੰਡ ਵਿਚ ਹੀ ਜਮ੍ਹਾਂ ਕਰਵਾਈ ਗਈ ਹੈ।

### ਅਨੁਲੱਗ - "ੳ"

| ਲੜੀ ਨੰ: | ਸਾਲ | ਆਮਦਨ |
|---|---|---|
| 1. | 2001-02 | 12981/- |
| 2. | 2002-03 | - |
| 3. | 2003-04 | 19463/- |
| 4. | 2004-05 | - |
| 5. | 2005-06 | - |
| 6. | 2006-07 | 12688/- |
| 7. | 2007-08 | - |
| 8. | 2008-09 | - |
| 9. | 2009-10 | - |
| 10. | 2010-11 | - |

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਜੋ ਤੱਥ ਦੱਸੇ ਹਨ, ਉਹ ਸਚਾਈ ਤੋਂ ਕੋਹਾਂ ਦੂਰ ਹਨ। ਇਸ ਪਿੰਡ ਵਿਚ ਮਿਤੀ 10.7.2002 ਨੂੰ ਖੱਡਿਆਂ ਦੀ ਬੋਲੀ ਹੋਈ ਸੀ ਜਿਹੜੀ ਕਿ 3.22 ਕਰੋੜ ਰੁਪਏ ਦੀ ਹੋਈ ਸੀ। ਇਸ ਵਿਚੋਂ 1.69 ਲੱਖ ਰੁਪਿਆ ਪ੍ਰਤੀ ਸਾਲ ਇਸ ਪਿੰਡ ਦੇ ਹਿੱਸੇ ਆਇਆ ਸੀ। ਮਾਈਨਿੰਗ ਵਿਭਾਗ ਦੀ ਮੇਰੇ ਕੋਲ ਸਰਕਾਰੀ ਚਿੱਠੀ ਹੈ। ਸਾਲ 2006 ਵਿਚ ਦੁਬਾਰਾ ਇਸ ਪਿੰਡ ਵਿਚ ਬੋਲੀ ਹੋਈ ਸੀ ਅਤੇ ਉਸ ਵਿਚੋਂ 2.59 ਲੱਖ ਰੁਪਏ ਪ੍ਰਤੀ ਸਾਲ ਇਸ ਪਿੰਡ ਦੇ ਹਿੱਸੇ ਆਏ ਸਨ ਪਰ ਅੱਜ ਤੱਕ ਇਕ ਵੀ ਪੈਸਾ ਉਸ ਪੰਚਾਇਤ ਨੂੰ ਨਹੀਂ ਦਿੱਤਾ ਗਿਆ। ਕੇਵਲ 49,000 ਰੁਪਏ ਦੀ ਇਨਕਮ ਜੋ ਕਿ ਸਰਕੰਡਿਆਂ ਤੋਂ ਹੋਈ ਸੀ ਜਾਂ ਜੋ ਹਾਊਸ ਟੈਕਸ ਸੀ, ਉਹ ਹੀ ਪ੍ਰਾਪਤ ਹੋਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੇ 10 ਸਾਲਾਂ ਦੇ ਪੈਸੇ ਹਨ ਕਿ ਉਹ ਇਸ ਪਿੰਡ ਦੀ ਪੰਚਾਇਤ ਨੂੰ ਦਿਵਾਏ ਜਾਣਗੇ ਤਾਂ ਜੋ ਪਿੰਡ ਦੀ ਡਿਵੈਲਪਮੈਂਟ ਹੋ ਸਕੇ ਕਿਉਂਕਿ ਇਹ ਪਿੰਡ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਜੁੜਿਆ ਹੋਇਆ ਹੈ?

**ਮਾਨਯੋਗ ਸਪੀਕਰ** : ਇਨ੍ਹਾਂ ਨੇ ਉਥੋਂ ਦੀ ਆਮਦਨ ਦੀ ਗੱਲ ਕੀਤੀ ਹੈ।

**ਮੰਤਰੀ** : ਪਹਿਲੀ ਵਾਰ ਮਾਈਨਿੰਗ ਵਿਭਾਗ ਵੱਲੋਂ ਜੁਲਾਈ, 2002 ਤੋਂ ਲੈ ਕੇ 15.6.2006 ਤੱਕ ਦੀ ਬੋਲੀ ਕੀਤੀ ਗਈ ਸੀ। ਉਸ ਤੋਂ ਬਾਅਦ ਦੂਜੀ ਵਾਰ 16.6.2006 ਤੋਂ ਲੈ ਕੇ ਮਿਤੀ 15.6.2010 ਤੱਕ ਦੀ ਬੋਲੀ ਕੀਤੀ ਗਈ ਸੀ। ਫਿਰ ਅਗਸਤ, 2008 ਤੋਂ ਬਾਅਦ ਕੋਈ ਰਾਇਲਟੀ ਨਾ ਮਿਲਣ ਦੇ ਕਾਰਨ ਪੰਚਾਇਤ ਵੱਲੋਂ ਰੇਤੇ ਦੀ ਨਿਕਾਸੀ ਨਾ ਹੋਣ ਦਿੱਤੀ ਗਈ। ਜਿਥੋਂ ਤੱਕ ਮਾਈਨਿੰਗ ਦਾ ਸਵਾਲ ਹੈ, ਅਸੀਂ ਬਹੁਤ ਵਾਰੀ ਮਤੇ ਪਾ ਕੇ ਮਾਈਨਿੰਗ ਵਿਭਾਗ ਨੂੰ ਚਿੱਠੀਆਂ ਵੀ ਭੇਜ ਚੁੱਕੇ ਹਾਂ ਕਿ ਪੰਚਾਇਤ ਦੇ ਬਣਦੇ ਪੈਸੇ ਦਿੱਤੇ ਜਾਣ ਪਰ ਉਨ੍ਹਾਂ ਵੱਲੋਂ ਪੰਚਾਇਤ ਦੇ ਬਣਦੇ ਪੈਸੇ ਅਜੇ ਤੱਕ ਨਹੀਂ ਦਿੱਤੇ ਗਏ ਅਤੇ ਨਾ ਹੀ ਕੋਈ ਜਵਾਬ ਦਿੱਤਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮੰਤਰੀ ਜੀ ਨੇ ਤਾਂ ਕਹਿ ਦਿੱਤਾ ਹੈ। ਅੱਜ ਇਥੇ ਇੰਡਸਟਰੀ ਮੰਤਰੀ ਜੀ ਅਤੇ ਸੀ.ਐਮ. ਸਾਹਿਬ ਵੀ ਬੈਠੇ ਹਨ। ਮੈਂ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਕੀ ਪੰਚਾਇਤ ਦੇ ਪੈਸੇ ਦੇ ਦਿੱਤੇ ਜਾਣਗੇ ਅਤੇ ਕਦੋਂ ਤੱਕ ਦਿੱਤੇ ਜਾਣਗੇ?

**ਮੰਤਰੀ** : ਸਿੱਧੂ ਸਾਹਿਬ ਬੜੀ ਵਾਜਬ ਗੱਲ ਕਹਿ ਰਹੇ ਹਨ। ਪੰਚਾਇਤਾਂ ਦੀ ਜ਼ਮੀਨ ਵਿਚੋਂ ਜੇ ਕੋਈ ਮਾਈਨਿੰਗ ਵਿਭਾਗ ਰਾਹੀਂ ਰੇਤਾ ਜਾਂ ਕੁਝ ਹੋਰ ਕੱਢਿਆ ਜਾਂਦਾ ਹੈ, ਉਸ ਦਾ ਪੈਸਾ ਕਾਨੂੰਨੀ ਤੌਰ ਤੇ ਪੰਚਾਇਤ ਨੂੰ ਜਾਣਾ ਬਣਦਾ ਹੈ। ਮੈਂ ਸੀ.ਐਮ. ਸਾਹਿਬ ਅਤੇ ਆਪਣੇ ਸਾਥੀਆਂ ਨੂੰ ਬੇਨਤੀ ਕੀਤੀ ਸੀ, ਉਨ੍ਹਾਂ ਨੇ ਭਰੋਸਾ ਦਿਵਾਇਆ ਹੈ ਕਿ ਇਸ ਤੇ ਜ਼ਰੂਰ ਛੇਤੀ ਤੋਂ ਛੇਤੀ ਅਮਲ ਕੀਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਭਰੋਸਾ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਦੇਣ। ਮੰਤਰੀ ਜੀ ਨੇ ਤਾਂ ਕਹਿ ਦਿੱਤਾ ਹੈ, ਮੈਨੂੰ ਪਤਾ ਹੈ। ਇਹ ਪਿੰਡ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਜੁੜਿਆ ਹੋਇਆ ਇਕ ਇਤਿਹਾਸਕ ਪਿੰਡ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਗੱਲ ਕਰ ਦਿੱਤੀ ਹੈ। ਤੁਹਾਡੀ ਗੱਲ ਦਾ ਜਵਾਬ ਦੇ ਦਿੱਤਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸੀ.ਐਮ. ਸਾਹਿਬ ਬੈਠੇ ਹਨ, ਇਹ ਸਾਰੇ ਪੰਜਾਬ ਦੇ ਮਾਲਕ ਹਨ। ਇਨ੍ਹਾਂ ਵਾਸਤੇ 10-20 ਲੱਖ ਰੁਪਿਆ ਦੇਣਾ ਕੀ ਵੱਡੀ ਗੱਲ ਹੈ ਜੀ। ਅਜੇ ਕੱਲ ਹੀ ਉਥੇ 52 ਲੱਖ ਰੁਪਏ ਦਾ ਨੀਂਹ ਪੱਥਰ ਰੱਖ ਕੇ ਆਏ ਨੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਜੋ ਮਾਈਨਿੰਗ ਦਾ ਸਿਸਟਮ ਹੈ, ਇਸ ਦੀਆਂ ਬਹੁਤ ਸਾਰੀਆਂ ਊਣਤਾਈਆਂ ਹਨ। ਕਿਉਂਕਿ ਹੁਣ 6 ਮਹੀਨੇ ਵਾਸਤੇ ਤਾਂ ਮਾਨਯੋਗ ਹਾਈ ਕੋਰਟ ਨੇ ਪੁਰਾਣੀ ਪਾਲਿਸੀ ਹੀ ਲਾਗੂ ਕਰ ਦਿੱਤੀ ਹੈ ਇਸ ਲਈ ਹੁਣ ਮੈਂ ਇੰਡਸਟਰੀ ਮਨਿਸਟਰ ਨੂੰ ਬੇਨਤੀ ਕੀਤੀ ਹੈ ਕਿ ਆਪਣੇ ਮਹਿਕਮੇ ਵਿਚ ਮਾਈਨਿੰਗ ਦੀ ਸਾਰੀ ਸਕੀਮ ਤੇ ਦੁਬਾਰਾ ਵਿਚਾਰ ਕਰਕੇ ਕੋਈ ਪਾਲਿਸੀ ਬਣਾਈ ਜਾਵੇ। ਮੈਨੂੰ ਪਤਾ ਹੈ ਕਿ ਰੇਤਾ ਬੜਾ ਮਹਿੰਗਾ ਵਿਕਦਾ ਹੈ। ਇਸ ਦੀ ਕੋਈ ਲਿਮਟ ਵੀ ਬਣਾਈ ਜਾਵੇ ਕਿ ਇਸ ਤੋਂ ਵੱਧ ਕੋਈ ਟਰਾਲੀ ਨਾ ਵਿਕੇ ਅਤੇ ਜਿਨ੍ਹਾਂ ਪੰਚਾਇਤਾਂ ਦੀਆਂ ਜ਼ਮੀਨਾਂ ਵਿਚੋਂ ਰੇਤਾ ਚੁੱਕਿਆ ਜਾਂਦਾ ਹੈ, ਉਸ ਆਮਦਨ ਵਿਚੋਂ ਵੱਡਾ ਹਿੱਸਾ ਉਸ ਪੰਚਾਇਤ ਨੂੰ ਦਿੱਤਾ ਜਾਵੇ ਜਾਂ ਜਿਸ ਕਿਸਾਨ ਦੇ ਖੇਤ ਵਿਚੋਂ ਚੁੱਕਿਆ ਜਾਂਦਾ ਹੈ, ਉਸ ਆਮਦਨ ਦਾ ਵੀ ਵੱਡਾ ਹਿੱਸਾ ਉਸ ਕਿਸਾਨ ਨੂੰ ਦਿੱਤਾ ਜਾਵੇ। ਅਸੀਂ ਕੋਈ ਇਸ ਤਰ੍ਹਾਂ ਦੀ ਪਾਲਿਸੀ ਬਣਾਵਾਂਗੇ। ਮੈਂ ਇਸ ਵੇਲੇ ਕੋਈ ਆਸ਼ਵਾਸਨ ਨਹੀਂ ਦੇ ਸਕਦਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਬੜੀ ਵਧੀਆ ਗੱਲ ਹੈ। ਪਰ ਪਿੰਡ ਦਾ ਪਿਛਲੇ ਸਾਲਾਂ ਦਾ ਬਕਾਇਆ ਹੈ, ਉਹ ਤਾਂ ਮਿਲਣਾ ਚਾਹੀਦਾ ਹੈ...

**ਮਾਨਯੋਗ ਸਪੀਕਰ** : ਉਹ ਵੀ ਤਾਂ ਸਾਰਾ ਪਾਲਿਸੀ ਦੇ ਤਹਿਤ ਹੀ ਆ ਜਾਣਾ ਹੈ। ਅਗਲਾ ਸਵਾਲ।

---

## ਪੈਟਰੋਲ ਤੋਂ ਵੈਟ ਦੀ ਉਗਰਾਹੀ

*1636. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਰਾਜ ਵਿਚ ਗਵਾਂਢੀ ਰਾਜਾਂ ਨਾਲੋਂ ਵੈਟ ਦਾ ਰੇਟ ਵਧਾਉਣ ਤੋਂ ਬਾਅਦ ਪੈਟਰੋਲ ਦੀ ਵਿਕਰੀ ਦੇ ਮਾਮਲੇ ਵਿਚ ਪਹਿਲਾਂ ਹੁੰਦੀ ਉਗਰਾਹੀ ਨਾਲੋਂ ਹੁਣ ਵੈਟ ਦੀ ਉਗਰਾਹੀ ਵਿਚ ਵਾਧਾ ਹੋਇਆ ਹੈ;

(ਅ) ਜੇਕਰ ਪੈਟਰੋਲ ਉਤੇ ਵੈਟ ਨੂੰ ਗਵਾਂਢੀ ਰਾਜਾਂ ਦੇ ਬਰਾਬਰ ਕਰ ਦਿੱਤਾ ਜਾਵੇ ਤਾਂ ਕੀ ਪੈਟਰੋਲ ਦੀ ਵਿਕਰੀ ਜ਼ਿਆਦਾ ਹੋਣ ਨਾਲ ਵੈਟ ਦੀ ਉਗਰਾਹੀ ਵਿਚ ਹੁਣ ਨਾਲੋਂ ਵਾਧਾ ਹੋ ਸਕਦਾ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : (ੳ) ਹਾਂ ਜੀ।

(ਅ) ਨਹੀਂ ਜੀ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਇਥੇ ਪੈਟਰੋਲ ਉਤੇ ਵੈਟ ਲੱਗ ਕੇ ਜਿਹੜਾ ਰੇਟ ਬਣਦਾ ਹੈ ਉਹ ਗਵਾਂਢੀ ਸੂਬਿਆਂ ਨਾਲੋਂ ਬਹੁਤ ਹੀ ਜ਼ਿਆਦਾ ਹੈ। ਇਹ ਤਕਰੀਬਨ ਕੋਈ 6 ਰੁਪਏ ਪ੍ਰਤੀ ਲੀਟਰ ਜ਼ਿਆਦਾ ਬਣਦਾ ਹੈ। ਜਿੰਨੀਆਂ ਵੀ ਸਰਕਾਰੀ ਗੱਡੀਆਂ ਨੇ ਉਹ ਯੂ.ਟੀ. ਵਿਚੋਂ ਤੇਲ ਭਰਵਾ ਕੇ ਲਿਜਾਂਦੀਆਂ ਹਨ ਜਾਂ ਫਿਰ ਦੂਜੇ ਆਪਣੀਆਂ ਗਵਾਂਢੀ ਸਟੇਟਾਂ ਵਿਚੋਂ ਤੇਲ ਭਰਵਾਉਂਦੇ ਹਨ ਜਿਥੇ ਰੇਟ ਘੱਟ ਪੈਂਦਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੜਕਾਂ ਦੀ ਉਸਾਰੀ/ਮੁਰੰਮਤ

*1623. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਭੁੱਚੋ ਮੰਡੀ (ਬਠਿੰਡਾ) ਖੇਤਰ ਵਿਚ ਉਨ੍ਹਾਂ ਨਵੀਆਂ ਸੜਕਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਸਰਕਾਰ ਨਿਕਟ ਭਵਿੱਖ ਵਿਚ ਬਣਾਉਣ ਦਾ ਪ੍ਰਸਤਾਵ ਰੱਖਦੀ ਹੈ;

(ਅ) ਭੁੱਚੋ ਮੰਡੀ (ਬਠਿੰਡਾ) ਖੇਤਰ ਵਿਚ ਉਨ੍ਹਾਂ ਸੜਕਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਸਰਕਾਰ ਨਿਕਟ ਭਵਿੱਖ ਵਿਚ ਮੁਰੰਮਤ ਕਰਨ ਲਈ ਸ਼ਾਮਲ ਕਰਨ ਦਾ ਪ੍ਰਸਤਾਵ ਰੱਖਦੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਸਰਕਾਰ ਨਿਕਟ ਭਵਿੱਖ ਵਿਚ ਭੁੱਚੋ ਮੰਡੀ (ਬਠਿੰਡਾ) ਖੇਤਰ ਵਿਚ ਹੇਠ ਲਿਖੀਆਂ ਨਵੀਆਂ ਸੜਕਾਂ ਬਣਾਉਣ ਦਾ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਪ੍ਰਸਤਾਵ ਰੱਖਦੀ ਹੈ :-

| ਲੜੀ ਨੰ: | ਸੜਕ ਦਾ ਨਾਮ | ਲੰਬਾਈ (ਕਿ:ਮੀ: ਵਿਚ) | ਲਾਗਤ (ਲੱਖਾਂ ਵਿਚ) |
|---|---|---|---|
| 1. | ਪਿੰਡ ਗੋਨਿਆਣਾ ਕਲਾਂ ਤੋਂ ਚੰਦ ਭਾਨ ਨੂੰ | 2.50 | 39.55 |
| 2. | ਪਿੰਡ ਜੰਡਾਂਵਾਲਾ ਤੋਂ ਅਮਰਜੀਤ ਸਿੰਘ ਮੈਂਬਰ ਦੇ ਘਰਾਂ ਤੱਕ | 1.00 | 15.49 |
| 3. | ਪਿੰਡ ਕੋਠੇ ਫੂਲਾ ਸਿੰਘ ਦੇ ਵਿਚਕਾਰ ਦੀ ਮੇਨ ਗਲੀ | 0.50 | 7.81 |
| 4. | ਪਿੰਡ ਢੇਲਵਾਂ ਗੁਰੂਦੁਆਰਾ ਸਾਹਿਬ ਤੋਂ ਬਾਬਾ ਨੰਦ ਸਿੰਘ ਦਰਵੇਸ ਦੇ ਘਰ ਤੱਕ | 1.10 | 17.64 |
| 5. | ਪਿੰਡ ਖਿਆਲੀਵਾਲਾ ਤੋਂ ਗੋਬਿੰਦਪੁਰਾ ਤੱਕ | 3.10 | 48.97 |
| 6. | ਕੋਠੇ ਬੁੱਧ ਸਿੰਘ ਵਾਲਾ ਤੋਂ ਕੋਠੇ ਮਿਹਰ ਸਿੰਘ ਵਾਲੇ ਤੱਕ | 1.00 | 16.45 |
| 7. | ਪਿੰਡ ਨਹੀਆਂ ਵਾਲੇ ਪੁਰਾਣੇ ਹਸਪਤਾਲ ਕੋਲੋਂ ਚੀਫ ਜਸਵੰਤ ਸਿੰਘ ਦੇ ਘਰ ਮੂਹਰਦੀ ਲੱਖੀਸਰ ਵਾਲੀ ਸੜਕ ਦੇ ਚੜਾਉਣਾ | 0.55 | 9.80 |
| 8. | ਜੀਦੇ ਪਿੰਡ ਦੇ ਵਿਚਕਾਰ ਦੀ ਮੇਨ ਗਲੀ ਸੜਕ ਦਬੜੀਖਾਨਾ ਵਾਲੀ ਸੜਕ ਤੱਕ | 1.00 | 15.94 |
| 9. | ਕੋਠੇ ਚੇਤ ਸਿੰਘ ਵਾਲੇ ਤੋਂ ਢਾਣੀਆਂ ਈਸ਼ਰ ਸਿੰਘ ਵਾਲੀਆਂ | 1.00 | 16.55 |
| 10. | ਤੁੰਗਵਾਲੀ ਤੋਂ ਦਸ਼ਮੇਸ਼ ਨਗਰ ਕੋਟ ਫੱਤਾ ਵਾਲੇ ਰਸਤੇ ਉੱਪਰ | 1.00 | 22.07 |
| 11. | ਪਿੰਡ ਕਲਿਆਣ ਸੁੱਖਾ ਬੀ.ਪੀ.ਐਨ ਰੋਡ ਤੋਂ ਬਾਬਾ ਪੀਰ ਖਾਨਾ | 1.80 | 30.51 |
| 12. | ਭੁੱਚੋ ਕਲਾਂ ਨਥਾਣਾ ਲਿੰਕ ਸੜਕ ਤੋਂ ਫਿਰਨੀ ਪੂਹਲੀ ਵਾਇਆ ਤਿੰਨੋਂ ਗੁਰੂਦੁਆਰਾ ਸਾਹਿਬ | 1.50 | 25.18 |
| 13. | ਪੂਹਲਾ ਬਾਠ ਰੋਡ ਤੋਂ ਡੇਰਾ ਬਾਬਾ ਦਿਆਨੰਦ ਸਿੰਘ ਵਾਇਆ ਗੁਰਦੁਆਰਾ ਸਾਹਿਬ | 1.25 | 21.64 |

| | | | |
|---|---|---|---|
| 14. | ਬੱਸ ਸਟੈਂਡ ਲਹਿਰਾ ਬੇਗਾ ਤੋਂ ਸਰਕਾਰੀ ਹਾਈ ਸਕੂਲ ਵਾਇਆ ਕੋਆਪਰੇਟਿਵ ਸੁਸਾਇਟੀ | 1.12 | 18.88 |
| 15. | ਭੈਣੀ ਦਿਆਲਪੁਰਾ ਮਿਰਜਾ ਸੜਕ ਤੋਂ ਗਊਸ਼ਾਲਾ ਤੱਕ | 0.49 | 9.19 |
| | ਕੁੱਲ ਲੰਬਾਈ | 18.91 | 315.67 |

(ਅ) ਸਰਕਾਰ ਨਿਕਟ ਭਵਿੱਖ ਵਿਚ ਭੁੱਚੋ ਮੰਡੀ (ਬਠਿੰਡਾ) ਖੇਤਰ ਵਿਚ ਹੇਠ ਲਿਖੀਆਂ ਸੜਕਾਂ ਨੂੰ ਮੁਰੰਮਤ ਲਈ ਸ਼ਾਮਲ ਕਰਨ ਦਾ ਪ੍ਰਸਤਾਵ ਰੱਖਦੀ ਹੈ :-

| ਲੜੀ ਨੰ: | ਸੜਕ ਦਾ ਨਾਮ | ਲੰਬਾਈ (ਕਿ:ਮੀ: ਵਿਚ) |
|---|---|---|
| 1. | ਗਿੱਲ ਪਤੀ ਨਹੀਆਵਾਲਾ ਟੂ ਅਬਲੂ ਐਮ.ਸੀ ਲਿਮਟ ਤੱਕ | 4.45 |
| 2. | ਬਠਿੰਡਾ ਮਲੋਟ ਰੋਡ ਤੋਂ ਸਿਵੀਆਂ ਐਮ.ਸੀ ਲਿਮਟ ਤੱਕ | 2.10 |
| 3. | ਐਮ.ਸੀ ਲਿਮਟ ਸਿਵੀਆਂ ਤੋਂ ਨਹੀਆਵਾਲਾ | 1.06 |
| 4. | ਥਰਮਲ ਕਲੌਨੀ ਤੋਂ ਜੋਗਾਨੰਦ ਗਿੱਲ ਪਤੀ ਆਨ ਬਠਿੰਡਾ ਕੋਟਕਪੂਰਾ ਰੋਡ | 1.15 |
| 5. | ਲਹਿਰਾ ਮੁਹਬੱਤ ਰੇਲਵੇ ਕਰਾਂਸਿੰਗ ਟੂ ਵਾਲਿਆਂਵਾਲੀ ਐਮ.ਸੀ ਲਿਮਟ ਤੱਕ | 4.54 |
| 6. | ਝੰਡੂਕੇ ਤੋਂ ਮਾਨਸਾ ਖੁਰਦ | 1.13 |
| 7. | ਭੁੱਚੋ ਖੁਰਦ ਟੂ ਚੱਕ ਫਤਿਹ ਸਿੰਘ ਵਾਲਾ (ਆਨ ਤੁੰਗਵਾਲੀ ਰਾਏ ਖਾਨਾ ਰੋਡ ਇਨਕਲੂਡਿੰਗ ਫਿਰਨੀ ਭੁੱਚੋ ਖੁਰਦ) ਸੈਕਸ਼ਨ: ਫਿਰਨੀ ਵਿਲੇਜ ਭੁੱਚੋ ਖੁਰਦ | 1.50 |
| 8. | ਚੱਕਬਖਤੂ ਟੂ ਮੰਡੀ ਖੁਰਦ ਐਮ.ਸੀ ਲਿਮਟ ਤੱਕ | 0.38 |
| 9. | ਫਿਰਨੀ ਚੱਕ ਬਖਤੂ | 0.67 |
| 10. | ਗੋਨਿਆਣਾ ਮੰਡੀ ਟੂ ਗਿੱਲ ਪਤੀ ਰੋਡ ਅੱਪ ਟੂ ਪਾਠਕ | 0.78 |
| 11. | ਮਹਿਮਾ ਭਗਵਾਨਾ ਟੂ ਕੋਠੇ ਲਾਲ ਸਿੰਘ | 4.10 |
| 12. | ਗਿੱਲ ਪਤੀ - ਸਿਵੀਆਂ | 3.93 |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| | | |
|---|---|---|
| 13. | ਗੋਨਿਆਣਾ ਜੈਤੋ ਰੋਡ ਟੂ ਅਕਲਿਆਂ ਗੁਰੂਦੁਆਰਾ ਸਾਹਿਬ ਬਾਬਾ ਨਰਾਇਣ ਸਿੰਘ | 2.35 |
| 14. | ਗੋਨਿਆਣਾ ਬਾਜਾਖਾਨਾ ਰੋਡ ਟੂ ਵਿਲੇਜ ਗੋਨਿਆਣਾ ਖੁਰਦ | 1.05 |
| 15. | ਬਠਿੰਡਾ-ਕੋਟਕਪੁਰਾ ਰੋਡ ਟੂ ਗੁਰੂਦੁਆਰਾ ਗਿੱਲ ਪਤੀ | 0.50 |
| 16. | ਭੁੱਚੋ ਵਾਲਿਆਂਵਾਲੀ ਰੋਡ ਟੂ ਕੋਠੇ ਕਰਤਾਰ ਪੁਰ ਢਾਡੇ | 0.25 |
| 17. | ਬੀ.ਬੀ.ਐਮ. ਰੋਡ ਤੋਂ ਪਿੰਡ ਬਾਠ ਪੂਹਲਾ ਔਨ ਭੁੱਚੋ ਨਥਾਣਾ ਰੋਡ (ਅੱਪ ਟੂ ਸੀਮਿੰਟ ਫੈਕਟਰੀ) | 5.70 |
| 18. | ਭੁੱਚੋ ਨਥਾਣਾ ਰੋਡ ਤੋਂ ਬੀਬੀਵਾਲਾ ਸਰਹਿੰਦ ਨਹਿਰ ਦੇ ਨਾਲ | 0.30 |
| 19. | ਭੁੱਚੋ ਕਲਾਂ ਤੋਂ ਸਬ ਯਾਰਡ ਨਥਾਣਾ (ਔਨ ਭੁੱਚੋ ਨਥਾਣਾ ਰੋਡ) ਸਮੇਤ ਫਿਰਨੀ ਪਿੰਡ ਪੂਹਲੀ | 1.20 |
| 20. | ਬੱਸ ਸਟੈਂਡ ਨਥਾਣਾ ਤੋਂ ਹਸਪਤਾਲ ਤੋਂ ਡਿਸਟਰੀਬਿਊਟਰੀ | 0.20 |
| 21. | ਮਿਡਲ ਸਕੂਲ ਪਿੰਡ ਗੋਬਿੰਦ ਨਗਰ ਤੋਂ ਫੋਕਲ ਪੁਆਇੰਟ ਕਲਿਆਣ ਸੁੱਖਾ | 0.37 |
| 22. | ਭਗਤਾ ਭੁੱਚੋ ਰੋਡ ਤੋਂ ਸਬ ਯਾਰਡ ਨਥਾਣਾ | 0.46 |
| 23. | ਫਿਰਨੀ ਪਿੰਡ ਨਥਾਣਾ ਸਬ ਯਾਰਡ | 0.65 |
| 24. | ਕਲਿਆਣ ਮੱਲਕੀ ਤੋਂ ਪਿੰਡ ਮਲੂਕਾ ਬਾਊਂਡਰੀ | 3.50 |
| 25. | ਲਹਿਰਾ ਬੇਗਾ ਤੋਂ ਪੂਹਲਾ (ਪੈਚ ਵਰਕ) | 4.26 |
| 26. | ਬਾਘਾ ਪੁਰਾਣਾ ਨਥਾਣਾ ਰੋਡ ਤੋਂ ਪਰਚੇਜ਼ ਸੈਂਟਰ, ਨਾਥਪੁਰਾ | 0.30 |
| 27. | ਲਹਿਰਾ ਸੌਧਾ ਤੋਂ ਲਹਿਰਾ ਧੂਰਕੋਟ | 0.58 |
| 28. | ਗੰਗਾਂ ਤੋਂ ਕੋਠੇ ਹਰਗੋਬਿੰਦ | 3.75 |
| 29. | ਭੁੱਚੋ ਨਥਾਣਾ ਰੋਡ ਤੋਂ ਬਾਜੀਗਰ ਬਸਤੀ ਭੁੱਚੋ ਕਲਾਂ | 0.75 |
| 30. | ਗੁਰੂ ਗੋਬਿੰਦ ਸਿੰਘ ਮਾਰਗ ਆਰ.ਡੀ 447.51 ਤੋਂ 454.499 =7.48 ਕਿ:ਮੀ: ਅੱਪਗਰੇਡੇਸ਼ਨ ਆਫ ਨਬਾਰਡ-16 ਸਕੀਮ | 7.48 |
| | ਕੁੱਲ ਲੰਬਾਈ | 59.44 |

## ਥਾਣਾ ਡੈਮ ਤੋਂ ਪਾਣੀ ਦੀ ਸਪਲਾਈ

*1605. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹੁਸ਼ਿਆਰਪੁਰ ਵਿਚ ਸਿੰਚਾਈ ਲਈ ਬਣਾਏ ਗਏ ਥਾਣਾ ਡੈਮ ਦੇ ਕਮਾਂਡ ਏਰੀਏ ਵਿਚ ਸਿੰਚਾਈ ਲਈ ਕਿਹੜੇ ਪਿੰਡ ਆਉਂਦੇ ਹਨ ਅਤੇ ਕਿੰਨੇ ਕਿਊਸਿਕ ਪਾਣੀ ਹੁਣ ਤੱਕ ਛੱਡਿਆ ਗਿਆ ਹੈ;

(ਅ) ਕੀ ਤਹਿਸੀਲ ਦਸੂਹਾ ਦੇ ਪਿੰਡ ਮੱਕੋਵਾਲ, ਜੋਗੀਆਣਾ ਅਤੇ ਸੰਸਾਰਪੁਰ ਵੀ ਇਸ ਡੈਮ ਦੇ ਕਮਾਂਡ ਏਰੀਏ ਵਿਚ ਆਉਂਦੇ ਹਨ, ਜੇਕਰ ਅਜਿਹਾ ਹੋਵੇ ਤਾਂ ਕੀ ਇਨ੍ਹਾਂ ਪਿੰਡਾਂ ਨੂੰ ਸਿੰਚਾਈ ਲਈ ਪਾਣੀ ਦਿੱਤਾ ਜਾ ਰਿਹਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਹੁਸ਼ਿਆਰਪੁਰ ਵਿਚ ਸਿੰਚਾਈ ਲਈ ਬਣਾਏ ਗਏ ਥਾਣਾ ਡੈਮ ਦੇ ਕਮਾਂਡ ਏਰੀਏ ਵਿਚ ਸਿੰਚਾਈ ਅਧੀਨ ਹੇਠਾਂ ਲਿਖੇ 8 ਪਿੰਡ ਆਉਂਦੇ ਹਨ :-

(1) ਥਾਣਾ, (2) ਮਨਹੋਤਾ, (3) ਕਟੋਹਰ, (4) ਖਗਵਾੜੀ, (5) ਨਰੂੜ, (6) ਬਰੂਹੀ, (7) ਕੋਈ, (8) ਮੱਕੋਵਾਲ। ਥਾਣਾ ਡੈਮ ਤੋਂ ਸਿੰਚਾਈ ਲਈ ਪਾਣੀ ਲਿਜਾਣ ਵਾਲੀ ਕੈਰੀਅਰ ਚੈਨਲ ਦਾ ਡਿਸਚਾਰਜ 5.00 ਕਿਊਸਿਕ ਹੈ ਅਤੇ ਹੁਣ ਤੱਕ 893 ਏਕੜ ਫੁੱਟ ਪਾਣੀ ਸਿੰਚਾਈ ਸਹੂਲਤਾਂ ਲਈ ਛੱਡਿਆ ਗਿਆ ਹੈ।

(ਅ) ਤਹਿਸੀਲ ਦਸੂਹਾ ਦੇ ਪਿੰਡ ਮੱਕੋਵਾਲ, ਜੋਗੀਆਣਾ ਅਤੇ ਸੰਸਾਰਪੁਰ ਵਿਚੋਂ ਸਿਰਫ਼ ਇੱਕ ਹੀ ਪਿੰਡ ਮੱਕੋਵਾਲ ਦਾ 165 ਏਕੜ ਦਾ ਹਿੱਸਾ ਥਾਣਾ ਡੈਮ ਦੇ ਕਮਾਂਡ ਏਰੀਏ ਵਿਚ ਆਉਂਦਾ ਹੈ ਅਤੇ ਇਸ ਪਿੰਡ ਨੂੰ ਸਿੰਚਾਈ ਲਈ ਪਾਣੀ ਦਿੱਤਾ ਜਾ ਰਿਹਾ ਹੈ।

---

## ਸਿੱਧਵਾਂ ਨਹਿਰ ਵਿਚ ਲੁਧਿਆਣਾ ਸ਼ਹਿਰ ਦੀ ਰਹਿੰਦ-ਖੂੰਹਦ ਸੁੱਟਣਾ

*1615. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿੱਧਵਾਂ ਬੇਟ ਨਹਿਰ ਵਿਚ ਲੁਧਿਆਣਾ ਸ਼ਹਿਰ ਦੇ ਪਲਾਸਟਿਕ ਲਿਫ਼ਾਫ਼ੇ ਅਤੇ ਰਹਿੰਦ-ਖੂੰਹਦ ਨੂੰ ਸੁੱਟੇ ਜਾਣ ਤੋਂ ਰੋਕਣ ਲਈ ਮੌਜੂਦਾ ਸਰਕਾਰ ਨੇ ਕੀ ਕਦਮ ਚੁੱਕੇ ਹਨ ਅਤੇ ਇਸ ਦੇ ਨਤੀਜੇ ਕੀ ਹਨ?

**ਸ੍ਰੀ ਮਨੋਰੰਜਨ ਕਾਲੀਆ** : ਸਿਧਵਾਂ ਬੇਟ ਨਹਿਰ ਵਿਚ ਲੁਧਿਆਣਾ ਸ਼ਹਿਰ ਦੇ ਪਲਾਸਟਿਕ ਲਿਫ਼ਾਫ਼ੇ ਅਤੇ ਰਹਿੰਦ-ਖੂੰਹਦ ਸੁੱਟੇ ਜਾਣ ਤੋਂ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ

[ ਸਥਾਨਕ ਸਰਕਾਰ ਮੰਤਰੀ ]

ਗਏ ਹਨ :-

1. ਸਿਧਵਾਂ ਬੇਟ ਨਹਿਰ ਦੇ ਕਿਨਾਰਿਆਂ ਤੇ ਲੋਕਾਂ ਨੂੰ ਜਾਗਰੂਕ ਕਰਨ ਲਈ ਇਹ ਹਦਾਇਤਾਂ ਦਰਸਾਉਂਦੇ ਹੋਏ ਬੋਰਡ ਲਗਾਏ ਗਏ ਹਨ ਕਿ ਸਿਧਵਾਂ ਨਹਿਰ ਵਿਚ ਕਿਸੇ ਵੀ ਕਿਸਮ ਦੀ ਰਹਿੰਦ-ਖੂੰਹਦ ਅਤੇ ਪਲਾਸਟਿਕ ਦੇ ਲਿਫ਼ਾਫ਼ੇ ਨਾ ਸੁੱਟੇ ਜਾਣ।

2. ਨਗਰ ਨਿਗਮ, ਲੁਧਿਆਣਾ ਵੱਲੋਂ ਸਿਧਵਾਂ ਬੇਟ ਨਹਿਰ ਦੇ ਕਿਨਾਰਿਆਂ ਨਾਲ ਜਾਂਦੀ ਸੜਕ ਦੇ ਕਿਨਾਰਿਆਂ ਤੇ ਯੋਗ-ਉਪਲਬਧ ਥਾਵਾਂ ਤੇ ੪ ਕੰਨਟੇਨਰ ਰੱਖੇ ਹੋਏ ਹਨ ਜਿਨ੍ਹਾਂ ਦੀ ਸਾਫ-ਸਫਾਈ ਯਕੀਨੀ ਬਨਾਉਣ ਲਈ ਅਤੇ ਸਿੱਧਵਾਂ ਨਹਿਰ ਵਿਚ ਰਹਿੰਦ-ਖੂੰਹਦ ਅਤੇ ਪਲਾਸਟਿਕ ਦੇ ਲਿਫਾਫੇ ਨਾ ਸੁੱਟੇ ਜਾਣ ਸਬੰਧੀ ਲੋਕਾਂ ਨੂੰ ਮੌਕੇ ਤੇ ਜਾਗਰੂਕ ਕਰਨ ਲਈ ਕੰਨਟੇਨਰ ਅਟੈਂਡੈਂਟ ਵੀ ਰੱਖੇ ਹੋਏ ਹਨ।

3. ਲੋਕਾਂ ਨੂੰ ਸਿਧਵਾਂ ਨਹਿਰ ਨੂੰ ਸਾਫ-ਸੁਥਰਾ ਰੱਖਣ ਦੀ ਮਹੱਤਤਾ ਤੋਂ ਜਾਣੂੰ/ਜਾਗਰੂਕ ਕਰਵਾਉਂਦੇ ਹੋਏ ਹੁਣ ਤੱਕ 324 ਜਾਗਰੂਕਤਾ ਕੈਂਪ ਲਗਾਏ ਜਾ ਚੁੱਕੇ ਹਨ।

ਸਿੱਟੇ ਵਜੋਂ ਨਹਿਰ ਦੀ ਸਾਫ-ਸਫਾਈ ਵਿਚ ਸੁਧਾਰ ਹੋਇਆ ਹੈ।

---

## ਬੀ.ਪੀ.ਐਲ. ਪਰਿਵਾਰਾਂ ਦੀ ਸ਼ਨਾਖਤ ਲਈ ਸਰਵੇ

***1629. 1. ਸਰਦਾਰ ਅਜੀਤ ਸਿੰਘ ਸ਼ਾਂਤ**
**2. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ** } : ਕੀ

ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਕੇਂਦਰ ਦੀ ਤਰਜ ਤੇ ਬੀ.ਪੀ.ਐਲ. ਸਰਵੇ ਕਰਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਕੰਮ ਕਦੋਂ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ)** : ਸ਼੍ਰੀਮਾਨ ਜੀ, ਕੇਂਦਰ ਸਰਕਾਰ ਦੀ ਤਰਜ ਤੇ ਬੀ.ਪੀ.ਐਲ. ਸਰਵੇ ਕਰਵਾਉਣ ਲਈ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਨਹੀਂ ਹੈ। ਰਾਜਾਂ ਵਿਚ ਬੀ.ਪੀ.ਐਲ. ਸਰਵੇ ਕੇਂਦਰ ਸਰਕਾਰ ਦੁਆਰਾ ਹੀ ਕਰਵਾਇਆ ਜਾਂਦਾ ਹੈ।

---

## ਧੁੱਸੀ ਬੰਧ ਨੂੰ ਮਜ਼ਬੂਤ ਕਰਨਾ

***1609. ਸ਼੍ਰੀ ਨਰੇਸ਼ ਕਟਾਰੀਆ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ :-

(ੳ) ਦਰਿਆ ਸਤਲੁਜ ਦੇ ਦੋਨੋਂ ਪਾਸੇ ਫਿਰੋਜ਼ਪੁਰ, ਕਪੂਰਥਲਾ ਤੇ ਜਲੰਧਰ ਦੇ ਜ਼ਿਲ੍ਹਿਆਂ ਦੀ ਸੀਮਾ ਅੰਦਰ ਪੈਂਦੇ ਧੁੱਸੀ ਬੰਧ ਨੂੰ ਮਜ਼ਬੂਤ ਕਰਨ ਲਈ ਸਰਕਾਰ ਦੁਆਰਾ ਕੀ ਉਪਰਾਲੇ ਕੀਤੇ ਜਾ ਰਹੇ ਹਨ;

(ਅ) ਪਾਕਿਸਤਾਨ ਸਰਕਾਰ ਵਲੋਂ ਸਤਲੁਜ ਦਰਿਆ ਵਿਚ ਨਵੇਂ ਸਟੱਡ ਬਣਾ ਕੇ ਪਾਣੀ ਦਾ ਵਹਾਅ ਭਾਰਤ ਵਾਲੇ ਪਾਸੇ ਮੋੜਨ ਦੇ ਕੀਤੇ ਗਏ ਯਤਨਾਂ ਦਾ ਟਾਕਰਾ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। (ੳ) ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ 24 ਘੰਟੇ ਮੋਨੀਟਰਿੰਗ ਕਰਨ ਦੇ ਨਤੀਜੇ ਵਜੋਂ ਚਾਲੂ ਫਲੱਡ ਸੀਜ਼ਨ ਦੌਰਾਨ ਦਰਿਆ ਸਤਲੁਜ ਵਿਚ ਹੜ੍ਹਾਂ ਨੂੰ ਰੋਕਿਆ ਗਿਆ। ਰਾਜ ਸਰਕਾਰ ਦੇ ਫੰਡਾਂ ਵਿਚੋਂ ਜ਼ਿਲ੍ਹਾ ਫਿਰੋਜ਼ਪੁਰ ਅਤੇ ਜਲੰਧਰ ਵਿਚ ਰਿਵਰ ਟਰੇਨਿੰਗ ਕੰਮਾਂ ਉਤੇ, ਜਿਵੇਂ ਕਿ ਬੰਧਾਂ ਦੀ ਮਜ਼ਬੂਤੀ, ਸਪੱਰ, ਸਟੱਡ, ਰਿਵੈਟਮੈਂਟ ਆਦਿ ਦੀ ਉਸਾਰੀ ਉਤੇ ਪਿਛਲੇ 3 ਸਾਲਾਂ ਦੌਰਾਨ 1916.17 ਲੱਖ ਰੁਪਏ ਖਰਚ ਕੀਤੇ ਗਏ ਹਨ। ਜ਼ਿਲ੍ਹਾ ਫਿਰੋਜ਼ਪੁਰ, ਕਪੂਰਥਲਾ, ਜਲੰਧਰ, ਲੁਧਿਆਣਾ, ਰੋਪੜ ਅਤੇ ਨਵਾਂ ਸ਼ਹਿਰ ਵਿਚ ਰੋਪੜ ਤੋਂ ਹਰੀਕੇ ਤੱਕ ਦਰਿਆ ਸਤਲੁਜ ਦੇ ਨਾਲ-ਨਾਲ ਦੋਨੋਂ ਪਾਸੇ ਪੈਂਦੇ ਧੁੱਸੀ ਬੰਧਾਂ ਨੂੰ ਮਿੱਟੀ ਦੇ ਕੰਮ ਅਤੇ ਹੜ੍ਹ ਰੋਕੂ ਕੰਮ ਕਰਵਾ ਕੇ ਮਜ਼ਬੂਤ ਕਰਨ ਲਈ ਇਕ ਪ੍ਰੋਜੈਕਟ ਤਜਵੀਜ਼, ਸੈਂਟਰਲ ਵਾਟਰ ਕਮਿਸ਼ਨ, ਭਾਰਤ ਸਰਕਾਰ, ਨਵੀਂ ਦਿੱਲੀ ਨੂੰ ਪ੍ਰਵਾਨਗੀ ਹਿੱਤ ਸਬਮਿਟ ਕੀਤੀ ਹੈ। ਅਜਿਹੀ ਇੱਕ ਤਜਵੀਜ਼ ਹਰੀਕੇ ਤੋਂ ਹੁਸੈਨੀਵਾਲਾ ਤੱਕ ਤਿਆਰੀ ਅਧੀਨ ਹੈ। ਇਨ੍ਹਾਂ ਦੋਨਾਂ ਪ੍ਰੋਜੈਕਟਾਂ ਵਿਚ ਸ਼ਾਮਲ ਕੰਮ ਲੋੜੀਂਦੇ ਫੰਡਜ਼ ਅਤੇ ਪ੍ਰਵਾਨਗੀ ਅਧਿਕਾਰਤ ਅਥਾਰਟੀ ਵੱਲੋਂ ਪ੍ਰਾਪਤ ਹੋਣ ਤੇ ਸ਼ੁਰੂ ਕਰਵਾ ਦਿੱਤੇ ਜਾਣਗੇ।

(ਅ) ਅਜਿਹਾ ਕੋਈ ਬਦਲਾਅ ਹੁਣ ਤੱਕ ਧਿਆਨ ਵਿਚ ਨਹੀਂ ਆਇਆ ਹੈ।

---

## UNSTARRED QUESTIONS AND ANSWERS

### ਦਿਸ਼ਾ ਸੂਚਕ ਬੋਰਡ ਪੁੱਟਣਾ

333. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਲੁਧਿਆਣਾ ਵਿਖੇ ਸਾਊਥ ਸਿਟੀ ਰੋਡ ਉੱਤੇ ਪੀ.ਡਬਲਿਯੂ.ਡੀ. ਮਹਿਕਮੇ ਵੱਲੋਂ ਲਗਾਏ ਦਿਸ਼ਾਸੂਚਕ ਬੋਰਡ ਵਣ ਵਿਭਾਗ ਦੇ ਕਰਿੰਦਿਆਂ ਵੱਲੋਂ ਪੁੱਟ ਦਿੱਤੇ ਗਏ ਹਨ ਅਤੇ ਇਸੇ ਤਰ੍ਹਾਂ ਨਗਰ ਨਿਗਮ ਵੱਲੋਂ ਬਣਾਈਆਂ ਗਈਆਂ ਰੈਵੀਨਿਊ ਸੜਕਾਂ ਪੁੱਟੀਆਂ ਹਨ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਗਈ?

**ਸ੍ਰੀ ਮਨੋਰੰਜਨ ਕਾਲੀਆ** : ਹਾਂ ਜੀ। ਦਿਸ਼ਾ ਸੂਚਕ ਬੋਰਡ ਲੋਕ ਨਿਰਮਾਣ ਵਿਭਾਗ (ਭ ਤੇ ਮ ਸ਼ਾਖਾ) ਵੱਲੋਂ ਲਗਾਏ ਗਏ ਸਨ ਜੋ ਵਣ ਵਿਭਾਗ ਵਲੋਂ ਨਜਾਇਜ਼ ਕਬਜ਼ੇ ਹਟਾਉਣ ਸਮੇਂ ਪੁੱਟ ਦਿੱਤੇ ਗਏ ਸਨ। ਇਹ ਮਾਮਲਾ ਲੋਕ ਨਿਰਮਾਣ ਵਿਭਾਗ ਵੱਲੋਂ ਵਣ ਵਿਭਾਗ ਦੇ ਧਿਆਨ ਵਿਚ ਲਿਆਂਦਾ ਗਿਆ ਹੈ ਅਤੇ ਦਿਸ਼ਾ ਸੂਚਕ ਬੋਰਡ ਦੁਬਾਰਾ ਲਗਾਉਣ ਹਿਤ ਕਾਰਵਾਈ ਕੀਤੀ ਜਾ ਰਹੀ ਹੈ। ਜਿਥੋਂ ਤੱਕ ਨਗਰ ਨਿਗਮ ਵਲੋਂ ਬਣਾਈਆਂ ਰੈਵੇਨਿਊ ਸੜਕਾਂ ਪੁੱਟੇ ਜਾਣ ਦਾ ਸਬੰਧ ਹੈ, ਇਨ੍ਹਾਂ ਸੜਕਾਂ ਤੇ ਜੰਗਲਾਤ ਮਹਿਕਮੇ ਵੱਲੋਂ ਲਗਭਗ ਤਿੰਨ ਫੁੱਟ ਚੌੜੀ ਟਰੈਂਚ ਪੁੱਟ ਦਿਤੀ ਗਈ ਸੀ ਜਿਸ ਨੂੰ ਨਗਰ ਨਿਗਮ, ਲੁਧਿਆਣਾ ਨੇ ਆਪਣੀ ਲੇਬਰ ਅਤੇ ਮਸ਼ੀਨਰੀ ਵਰਤ ਕੇ ਮਿੱਟੀ ਅਤੇ ਪੱਥਰ ਪਾ ਕੇ ਦੁਬਾਰਾ ਪਬਲਿਕ ਲੰਘਣ ਲਈ ਠੀਕ ਕਰ ਦਿੱਤਾ ਸੀ। ਜੰਗਲਾਤ ਮਹਿਕਮੇ ਵੱਲੋਂ ਟਰੈਂਚ ਪੁੱਟੇ ਜਾਣ ਦੀ ਕੋਈ ਵਜ੍ਹਾ ਨਗਰ ਨਿਗਮ ਨੂੰ ਨਹੀਂ ਦੱਸੀ ਗਈ ਹੈ।

---

## ਹਲਕਾ ਖੇਮਕਰਨ ਵਿਚੋਂ ਅਧਿਆਪਕਾਂ ਦੀਆਂ ਬਦਲੀਆਂ

335. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਚਾਲੂ ਸਾਲ ਦੌਰਾਨ ਨਵੇਂ ਬਣੇ ਵਿਧਾਨ ਸਭਾ ਹਲਕਾ ਖੇਮਕਰਨ ਵਿਚੋਂ ਕਿੰਨੇ ਅਧਿਆਪਕ ਬਦਲੇ ਗਏ ਹਨ;

(ਅ) ਕੀ ਖੇਮਕਰਨ ਹਲਕੇ ਵਿਚ ਵਿਦਿਆਰਥੀਆਂ ਅਨੁਸਾਰ ਅਧਿਆਪਕਾਂ ਦੀ ਰੇਸ਼ੋ ਪੂਰੀ ਹੈ;

(ੲ) ਜੇਕਰ ਉਪਰੋਕਤ ਰੇਸ਼ੋ ਪੂਰੀ ਨਹੀਂ ਹੈ ਤਾਂ ਅਧਿਆਪਕਾਂ ਦੀ ਬਦਲੀ ਕਰਨ ਦੇ ਕੀ ਕਾਰਨ ਹਨ?

**ਡਾਕਟਰ ਉਪਿੰਦਰਜੀਤ ਕੌਰ** : (ੳ) ਚਾਲੂ ਸਾਲ ਦੌਰਾਨ ਨਵੇਂ ਬਣੇ ਵਿਧਾਨ ਸਭਾ ਹਲਕਾ ਖੇਮਕਰਨ ਵਿੱਚੋਂ ਕੁੱਲ 39 ਅਧਿਆਪਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ, ਸਰਕਾਰੀ ਹਾਈ ਸਕੂਲਾਂ ਅਤੇ ਸਰਕਾਰੀ ਐਲੀਮੈਂਟਰੀ ਸਕੂਲਾਂ ਵਿਚੋਂ ਬਦਲੇ ਗਏ ਹਨ।

(ਅ) ਨਹੀਂ ਜੀ। ਕੇਵਲ ਪ੍ਰਾਇਮਰੀ ਸਕੂਲਾਂ ਵਿਚ ਇਹ ਅਨੁਪਾਤ ਰਾਸ਼ਟਰੀ ਮਾਪ- ਦੰਡ ਮੁਤਾਬਕ ਪੂਰਾ ਹੈ।

(ੲ) ਪੰਜਾਬ ਸਰਕਾਰ ਦੀ ਆਮ ਬਦਲੀਆਂ ਸਬੰਧੀ ਨੀਤੀ ਅਨੁਸਾਰ ਅਧਿਆਪਕਾਂ ਦੀਆਂ ਬਦਲੀਆਂ ਕੀਤੀਆਂ ਗਈਆਂ ਹਨ।

---

## ਨਿਹਾਲ ਸਿੰਘ ਵਾਲਾ ਵਿਖੇ ਸਰਕਾਰੀ ਕਾਲਜ ਖੋਲ੍ਹਣਾ

336. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਾਲਜ ਕਦੋਂ ਤੱਕ ਸਥਾਪਿਤ ਕਰ ਦਿੱਤਾ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਸਰਕਾਰ ਦੁਆਰਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ ਸਰਕਾਰੀ ਕਾਲਜ ਖੋਲ੍ਹਿਆ ਜਾ ਰਿਹਾ ਹੈ। ਮਾਨਯੋਗ ਮੁੱਖ ਮੰਤਰੀ ਜੀ ਦੁਆਰਾ ਕਾਲਜ ਦੀ ਇਮਾਰਤ ਦਾ ਨੀਂਹ ਪੱਥਰ 22 ਫਰਵਰੀ, 2010 ਨੂੰ ਰੱਖ ਦਿੱਤਾ ਗਿਆ ਹੈ। ਉਸਾਰੀ ਦਾ ਕੰਮ ਸ਼ੁਰੂ ਹੋ ਚੁੱਕਾ ਹੈ ਜਿਸ ਦੇ ਨਿਕਟ ਭਵਿੱਖ ਵਿਚ ਮੁਕੰਮਲ ਹੋ ਜਾਣ ਦੀ ਉਮੀਦ ਹੈ।

---

## ਫੇਜ਼-11, ਮੋਹਾਲੀ ਦੇ ਨੇਬਰਹੁਡ ਪਾਰਕ ਦਾ ਟਿਊਬਵੈੱਲ ਚਾਲੂ ਕਰਨਾ

337. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫੇਜ਼-11, ਮੋਹਾਲੀ ਦੇ ਨੇਬਰਹੁਡ ਪਾਰਕ ਵਿਚ ਗਮਾਡਾ ਵੱਲੋਂ ਟਿਊਬਵੈੱਲ ਕਿਸ ਮਿਤੀ ਨੂੰ ਚਾਲੂ ਕੀਤਾ ਗਿਆ ਸੀ ਅਤੇ ਹੁਣ ਇਹ ਕਿਸ ਮਿਤੀ ਤੋਂ ਖਰਾਬ ਹੋਇਆ ਹੈ ਅਤੇ ਇਸ ਨੂੰ ਠੀਕ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਫੇਜ਼-11, ਮੋਹਾਲੀ ਦੇ ਨੇਬਰਹੁਡ ਪਾਰਕ ਵਿਚ ਨਗਰ ਕੌਂਸਲ, ਐਸ.ਏ.ਐਸ. ਨਗਰ ਵਲੋਂ ਟਿਊਬਵੈੱਲ ਮਿਤੀ 26-11-2006 ਨੂੰ ਚਾਲੂ ਕੀਤਾ ਗਿਆ ਸੀ। ਇਹ ਟਿਊਬਵੈੱਲ ਮਿਤੀ 26-7-2008 ਨੂੰ ਖਰਾਬ ਹੋ ਗਿਆ ਸੀ। ਇਸ ਟਿਊਬਵੈੱਲ ਦੇ ਪੁਨਰ ਨਿਰਮਾਣ ਲਈ ਮਹਿਕਮਾ ਜਲ ਸਪਲਾਈ ਅਤੇ ਸੈਨੀਟੇਸ਼ਨ, ਐਸ.ਏ.ਐਸ. ਨਗਰ ਵੱਲੋਂ ਤਖਮੀਨਾ ਬਣਾਇਆ ਜਾ ਰਿਹਾ ਹੈ ਜਿਸ ਦੀ ਪ੍ਰਸ਼ਾਸਕੀ ਪ੍ਰਵਾਨਗੀ ਨਗਰ ਕੌਂਸਲ, ਐਸ.ਏ.ਐਸ. ਨਗਰ ਵੱਲੋਂ ਦਿੱਤੀ ਜਾਣੀ ਹੈ ਅਤੇ ਫੰਡਾਂ ਦਾ ਪ੍ਰਬੰਧ ਕੀਤਾ ਜਾਣਾ ਹੈ।

---

## ਚੱਪੜਚਿੜੀ ਵਿਖੇ ਗਰੀਬ ਲੋਕਾਂ ਨੂੰ ਪਲਾਟ ਦੇਣਾ

338. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ ਕੀ ਚੱਪੜਚਿੜੀ, ਜ਼ਿਲ੍ਹਾ ਮੋਹਾਲੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਰਹਿੰਦ ਫਤਿਹ ਦਿਵਸ ਦੇ ਸਮਾਗਮਾਂ ਦੌਰਾਨ ਗਰੀਬ ਲੋਕਾਂ ਨੂੰ 5-5 ਮਰਲੇ ਦੇ ਪਲਾਟ ਦੇਣ ਦਾ ਐਲਾਨ ਕੀਤਾ ਗਿਆ ਸੀ; ਜੇਕਰ ਕੀਤਾ ਗਿਆ ਸੀ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਤਾਂ ਕੀ ਇਹ ਪਲਾਟ ਲੋਕਾਂ ਨੂੰ ਦੇ ਦਿੱਤੇ ਗਏ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜੀ ਨਹੀਂ।

---

## ਹੜ੍ਹਾਂ ਕਾਰਨ ਹੋਏ ਨੁਕਸਾਨ ਦਾ ਮੁਆਵਜ਼ਾ

339. 1. **ਸਰਦਾਰ ਬਲਬੀਰ ਸਿੰਘ ਸਿੱਧੂ**
2. **ਸਰਦਾਰ ਰਣਦੀਪ ਸਿੰਘ ਨਾਭਾ**
3. **ਸਰਦਾਰ ਅਜੀਤ ਇੰਦਰ ਸਿੰਘ ਮੋਫਰ**
4. **ਸਰਦਾਰ ਚਰਨਜੀਤ ਸਿੰਘ ਚੰਨੀ** } : ਕੀ

ਮਾਲ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ ਹਾਲ ਹੀ ਵਿਚ ਆਏ ਹੜ੍ਹਾਂ ਕਾਰਣ ਰਾਜ ਵਿਚ ਹੋਏ ਨੁਕਸਾਨ ਦੇ ਬਲਾਕ-ਵਾਰ ਵੇਰਵੇ ਕੀ ਹਨ ਅਤੇ ਕੀ ਪ੍ਰਭਾਵਿਤ ਲੋਕਾਂ ਨੂੰ ਹੋਏ ਨੁਕਸਾਨ ਦਾ ਮੁਆਵਜ਼ਾ ਦੇ ਦਿੱਤਾ ਗਿਆ ਹੈ, ਜੇਕਰ ਮੁਆਵਜ਼ਾ ਦੇ ਦਿੱਤਾ ਗਿਆ ਹੈ ਤਾਂ ਕਿੰਨਾ-ਕਿੰਨਾ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਮੌਨਸੂਨ ਸੀਜ਼ਨ, 2010 ਦੌਰਾਨ ਵੱਖ-ਵੱਖ ਖੇਤਰਾਂ ਜਿਵੇਂ ਕਿ ਫਸਲਾਂ, ਮਨੁੱਖੀ ਜਾਨਾਂ, ਪਸ਼ੂ-ਧਨ, ਮਕਾਨਾਂ, ਸਰਕਾਰੀ ਅਤੇ ਗੈਰ ਸਰਕਾਰੀ ਸੰਪਤੀ (ਸੜਕਾਂ, ਡਰੇਨਾਂ, ਇਮਾਰਤਾਂ ਅਤੇ ਡਿਸਪੈਂਸਰੀਆਂ ਆਦਿ) ਨੂੰ ਰਾਜ ਦੇ 19 ਜ਼ਿਲ੍ਹਿਆਂ ਦੇ 90 ਬਲਾਕਾਂ ਵਿਚ ਹੜ੍ਹਾਂ/ਭਾਰੀ ਬਾਰਸ਼ਾਂ ਨਾਲ ਨੁਕਸਾਨ ਹੋਇਆ ਹੈ। ਨੁਕਸਾਨ ਦੇ ਜ਼ਿਲ੍ਹਾ/ਬਲਾਕਵਾਰ ਵੇਰਵੇ ਅਨੁਲੱਗ-"ੳ" ਤੇ ਰੱਖੇ ਜਾਂਦੇ ਹਨ। ਸਰਕਾਰ ਵੱਲੋਂ ਹੜ੍ਹ ਪ੍ਰਬੰਧਾਂ ਲਈ ਅਤੇ ਪ੍ਰਭਾਵਿਤ ਲੋਕਾਂ ਨੂੰ ਨੁਕਸਾਨ ਸਬੰਧੀ ਰਾਹਤ ਦੇਣ ਲਈ ਸਮੂਹ ਪ੍ਰਭਾਵਿਤ ਜ਼ਿਲ੍ਹਿਆਂ ਨੂੰ ਮਿਤੀ 7.7.2010 ਤੋਂ ਬਾਅਦ 260,42.41 ਲੱਖ ਰੁਪਏ ਦੀ ਰਕਮ ਜਾਰੀ ਕੀਤੀ ਜਾ ਚੁੱਕੀ ਹੈ, ਜਿਸ ਦੇ ਜ਼ਿਲ੍ਹਾ-ਵਾਰ ਅਤੇ ਸੈਕਟਰ-ਵਾਰ ਵੇਰਵੇ ਅਨੁਲੱਗ-"ਅ" ਤੇ ਰੱਖੇ ਜਾਂਦੇ ਹਨ।

## ਅਨੁਲੱਗ - "ੳ"

| ਜ਼ਿਲ੍ਹਾ/ਬਲਾਕ | ਮਕਾਨਾਂ ਦਾ ਨੁਕਸਾਨ | ਪ੍ਰਭਾਵਿਤ ਪਿੰਡਾਂ ਦੀ ਗਿਣਤੀ | ਫਸਲਾਂ ਦਾ ਨੁਕਸਾਨ (ਰਕਬਾ ਏਕੜਾਂ ਵਿਚ) | ਪਸ਼ੂਆਂ ਦਾ ਨੁਕਸਾਨ | ਮਨੁੱਖੀ ਜਾਨਾਂ | ਵੰਡੀ ਗਈ ਰਾਹਤ (ਰਕਮ ਲੱਖਾਂ ਵਿਚ) |
|---|---|---|---|---|---|---|
| 1 | 2 | 3 | 4 | 5 | 6 | 7 |
| **ਰੂਪਨਗਰ** | | | | 2 | | 0.20 |
| ਚਮਕੌਰ ਸਾਹਿਬ | - | 15 | 416 | - | | 20.83 |
| ਰੂਪਨਗਰ | 12 | 5 | | - | - | 0.50 |
| ਅਨੰਦਪੁਰ ਸਾਹਿਬ | - | | ਸਪੈਸ਼ਲ ਗਿਰਦਾਵਰੀ ਕੀਤੀ ਜਾ ਰਹੀ ਹੈ | - | 1 | 1.00 |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | - | - | - | - | - | 739.23 |
| **ਕਪੂਰਥਲਾ** | | | | - | - | |
| ਕਪੂਰਥਲਾ | - | 77 | ਸਪੈਸ਼ਲ ਗਿਰਦਾਵਰੀ ਕੀਤੀ ਜਾ ਰਹੀ ਹੈ | - | - | - |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | 57.00 |
| **ਲੁਧਿਆਣਾ** | | | | | | |
| ਖੰਨਾ | 4 | 44 | 398 | 6 | - | - |

| 1 | 2 | 3 | 4 | 5 | 6 | 7 |
|---|---|---|---|---|---|---|
| ਲੁਧਿਆਣਾ ਪੂਰਬੀ | 5 | 18 | 648 | – | – | – |
| ਲੁਧਿਆਣਾ ਪੱਛਮੀ | – | 18 | 106 | – | – | – |
| ਜਗਰਾਉਂ | – | 32 | 4350 | – | – | – |
| ਪਾਇਲ | – | 8 | 927 | – | – | – |
| ਐਮ.ਸੀ. ਲੁਧਿਆਣਾ | 220 | | – | | | – |
| ਸੁਧਾਰ | | 1 | – | – | – | – |
| ਰਾਏਕੋਟ | – | 29 | 1571 | – | – | – |
| ਸਿਧਵਾਂ ਬੇਟ | – | 6 | – | – | – | – |
| ਪੱਖੋਵਾਲ | | – | – | – | – | – |
| ਮਾਛੀਵਾੜਾ | – | 137 | – | – | – | – |
| ਸਮਰਾਲਾ | 561 | 65 | 5989 | 12 | 2 | – |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | – |
| **ਹੁਸ਼ਿਆਰਪੁਰ** | | | | | | |
| ਹੁਸ਼ਿਆਰਪੁਰ | 1 | – | – | – | – | 0.5 |

| 1 | 2 | 3 | 4 | 5 | 6 | 7 |
|---|---|---|---|---|---|---|
| ਮੁਕੇਰੀਆਂ | 2 | 2 | 2 | 1 | – | 0.20 |
| ਟਾਂਡਾ | | 1 | – | – | – | – |
| ਦਸੂਹਾ | 3 | 2 | 2 | – | – | 0.38 |
| ਭੂੰਗਾ | | 1 | – | – | – | – |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | 109.70 |
| **ਮਾਨਸਾ** | – | – | – | – | – | – |
| ਸਰਦੂਲਗੜ੍ਹ | 365 | 17 | 5039 | | 4 | 204.48 |
| ਝੁਨੀਰ | – | 3 | 76 | – | – | 3.04 |
| ਬੁਢਲਾਡਾ | – | 7 | 244 | – | – | 9.75 |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | – |
| **ਅੰਮ੍ਰਿਤਸਰ** | | 2 | | | | |
| ਅੰਮ੍ਰਿਤਸਰ-1 | – | – | | – | 2 | |
| ਅੰਮ੍ਰਿਤਸਰ-2 | – | – | | – | 2 | |

[ ਮਾਲ ਮੰਤਰੀ ]

| 1 | 2 | 3 | 4 | 5 | 6 | 7 |
|---|---|---|---|---|---|---|
| ਅਜਨਾਲਾ | – | – | 4820 | – | – | |
| ਇਨਫ੍ਰਾਸਟਰਕਚਰ (ਸੜਕਾਂ, ਡ੍ਰੇਨੇਜ਼ ਆਦਿ) | | | | | | – |
| **ਤਰਨਤਾਰਨ** | | | | | | |
| ਚੋਹਲਾ ਸਾਹਿਬ | – | 4 | | – | 2 | |
| ਖਡੂਰ ਸਾਹਿਬ | – | 14 | – | – | – | – |
| ਪੱਟੀ | – | 14 | 1923 | – | 3 | – |
| ਵਲਟੋਹਾ | – | 5 | – | – | – | – |
| ਇਨਫ੍ਰਾਸਟਰਕਚਰ (ਸੜਕਾਂ, ਡ੍ਰੇਨੇਜ਼ ਆਦਿ) | – | – | – | – | – | 8.67 |
| **ਫਤਿਹਗੜ੍ਹ ਸਾਹਿਬ** | | | | | | |
| ਫਤਿਹਗੜ੍ਹ ਸਾਹਿਬ | | – | – | – | 1 | – |
| ਬੱਸੀ ਪਠਾਣਾ | 11 | 41 | 825 | – | – | |
| ਖਮਾਣੋਂ | 14 | 5 | 72 | – | – | – |
| ਅਮਲੋਹ | 7 | 15 | 883 | – | – | – |

| 1 | 2 | 3 | 4 | 5 | 6 | 7 |
|---|---|---|---|---|---|---|
| ਸਰਹਿੰਦ | 22 | 86 | 3369 | - | - | |
| ਖੇੜ੍ਹਾ | 9 | 22 | 1047 | - | - | - |
| ਇਨਫ੍ਰਾਸਟਰਕਚਰ (ਸੜਕਾਂ, ਡ੍ਰੇਨੇਜ਼ ਆਦਿ) | - | - | - | - | - | |
| **ਸੰਗਰੂਰ** | | | | | | |
| ਮੂਨਕ/ਅੰਨਦਾਨਾ ਐਟ ਮੂਨਕ | 529 | 48 | 29858 | 10 | 1 | 611.00 |
| ਲਹਿਰਾਗਾਗਾ | - | 4 | 484 | - | - | 20.00 |
| ਸੁਨਾਮ | - | 17 | 1285 | - | - | 50.00 |
| ਧੂਰੀ | - | 5 | 188 | - | - | 9.00 |
| ਭਵਾਨੀਗੜ੍ਹ | - | 46 | 1325 | - | 2 | 65.00 |
| ਸੰਗਰੂਰ | | 9 | | - | - | - |
| ਮਲੇਰਕੋਟਲਾ (1 ਅਤੇ 2) | - | 11 | 218 | - | - | 10.85 |
| ਪਾਣੀ ਨਿਕਾਸ | - | - | - | - | - | 25.01 |
| ਇਨਫ੍ਰਾਸਟਰਕਚਰ (ਸੜਕਾਂ, ਡ੍ਰੇਨੇਜ਼ ਆਦਿ) | - | - | - | - | - | 767.68 |

[ ਮਾਲ ਮੰਤਰੀ ]

| 1 | 2 | 3 | 4 | 5 | 6 | 7 |
|---|---|---|---|---|---|---|
| **ਮੋਗਾ** | | | | | | |
| ਮੋਗਾ-1 | 24 | 25 | 917 | - | - | - |
| ਧਰਮਕੋਟ | - | 33 | 6066 | - | - | - |
| ਬਾਘਾਪੁਰਾਣਾ | 149 | 36 | 2803 | - | - | - |
| ਮੋਗਾ-2 | 187 | 54 | 2283 | - | - | - |
| ਨਿਹਾਲ ਸਿੰਘ ਵਾਲਾ | 57 | 33 | 1068 | - | - | - |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | - |
| **ਐਸ.ਏ.ਐਸ. ਨਗਰ** | | | | | | |
| ਖਰੜ | 5 | 3 | - | - | 6 | 7.75 |
| ਡੇਰਾਬੱਸੀ | 118 | 31 | 60 | - | 6 | 47.30 |
| ਇਨਫ੍ਰਾਸਟਰਕਚਰ (ਸੜਕਾਂ, ਡਰੇਨਾਂ ਆਦਿ) | - | - | - | - | - | 785.25 |
| **ਸ੍ਰੀ ਮੁਕਤਸਰ ਸਾਹਿਬ** | | | | | | |
| ਸ੍ਰੀ ਮੁਕਤਸਰ ਸਾਹਿਬ | 3 | 5 | 695 | - | - | - |

| 1 | 2 | 3 | 4 | 5 | 6 | 7 |
|---|---|---|---|---|---|---|
| ਮਲੋਟ | 11 | 12 | 1364 | 4 | – | |
| ਲੰਬੀ | 28 | 9 | 622 | – | – | |
| ਗਿੱਦੜਬਾਹਾ | 20 | 7 | – | – | – | |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | – | – | – | – | – | – |
| **ਪਟਿਆਲਾ** | | | | | | |
| ਪਟਿਆਲਾ | – | 90 | 8144 | 4 | – | 331.02 |
| ਸਨੌਰ | 2 | 73 | 15668 | – | – | 689.90 |
| ਭੁੱਨਰਹੇੜੀ | 20 | 115 | 41517 | 1 | 4 | 1693.00 |
| ਨਾਭਾ | 56 | 146 | 5235 | – | 1 | 227.00 |
| ਸਮਾਣਾ | 98 | 43 | 4273 | – | – | 1986.50 |
| ਰਾਜਪੁਰਾ | 36 | 38 | 1922 | – | – | 76.10 |
| ਘਨੌਰ | 91 | 77 | 20939 | – | 1 | 940.93 |
| ਪਾਤੜਾਂ | 25 | 49 | 28766 | 5 | 1 | 1205.00 |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | – |

[ ਮਾਲ ਮੰਤਰੀ ]

| 1 | 2 | 3 | 4 | 5 | 6 | 7 |
|---|---|---|---|---|---|---|
| **ਬਠਿੰਡਾ** | | | | | | 44.12 |
| ਬਠਿੰਡਾ | 12 | | – | – | – | – |
| ਰਾਮਪੁਰਾ ਫੂਲ | 27 | – | – | – | – | – |
| ਤਲਵੰਡੀ ਸਾਬੋ | 20 | – | 100 | – | – | – |
| ਇਨਫ੍ਰਾਸਟਰਕਚਰ (ਸੜਕਾਂ, ਡ੍ਰੇਨੇਜ਼ ਆਦਿ) | – | – | – | – | – | 15.06 |
| **ਗੁਰਦਾਸਪੁਰ** | | | | | | |
| ਪਠਾਨਕੋਟ | 3 | 40 | – | – | – | – |
| ਨਰੋਟ ਜੈਮਲ ਸਿੰਘ | 13 | 13 | 101 | – | – | – |
| ਬਮਿਆਲ | 6 | 6 | 88 | – | – | – |
| ਸੁਜਾਨਪੁਰ | 1 | 1 | – | – | – | – |
| ਧਾਰਕਲਾਂ | 6 | 8 | 3 | – | – | – |
| ਧਾਰੀਵਾਲ | 3 | 2 | – | – | | – |
| ਕਾਹਨੂੰਵਾਨ | 1 | 1 | | – | – | – |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ,ਡ੍ਰੇਨੇਜ਼ ਆਦਿ) | | | | | | – |

| 1 | 2 | 3 | 4 | 5 | 6 | 7 |
|---|---|---|---|---|---|---|
| **ਫਰੀਦਕੋਟ** | | | | | | |
| ਫਰੀਦਕੋਟ | 43 | 43 | 2879 | 9 | – | |
| ਕੋਟਕਪੂਰਾ | 5 | 10 | 530 | – | – | – |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | – |
| **ਬਰਨਾਲਾ** | | | | | | |
| ਬਰਨਾਲਾ | 7 | – | – | | – | 1.01 |
| ਮਾਹਿਲ ਕਲਾਂ | 2 | – | – | – | – | 0.44 |
| ਸਹਿਣਾ | 3 | | – | – | – | 0.42 |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | | | | | | – |
| **ਜਲੰਧਰ** | | | | | | |
| ਸ਼ਾਹਕੋਟ | – | 24 | 2344 | – | – | – |
| ਫਿਲੌਰ | – | 21 | 1849 | – | – | – |
| ਨੂਰਮਹਿਲ | – | 7 | 1043 | – | – | – |

| 1 | 2 | 3 | 4 | 5 | 6 | 7 |
|---|---|---|---|---|---|---|
| ਧਰਮਕੋਟ | - | 1 | 600 | - | - | - |
| ਲੋਹੀਆਂ | - | 24 | 4627 | - | - | - |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | - | - | - | - | - | - |
| **ਫਿਰੋਜ਼ਪੁਰ** | | | | | | |
| ਫਿਰੋਜ਼ਪੁਰ | 23 | - | 5534 | 2 | - | 284.95 |
| ਘਲਖੁਰਦ | 34 | - | 4806 | - | - | 240.30 |
| ਮਮਦੋਟ | 52 | - | 1504 | 13 | - | 76.50 |
| ਜੀਰਾ | 34 | - | 1357 | - | - | 68.85 |
| ਮੱਖੂ | - | - | 92 | - | - | 2.63 |
| ਗੁਰੂ ਹਰ ਸਹਾਏ | - | - | 592 | - | - | 24.05 |
| ਫਾਜਿਲਕਾ | - | - | 25 | - | - | 1.24 |
| ਇਨਫ੍ਰਾਸਟਰਕਚਰ (ਸੜਕਾਂ, ਇਮਾਰਤਾਂ, ਡ੍ਰੇਨੇਜ਼ ਆਦਿ) | - | - | - | - | - | - |
| ਬਲਾਕ-90 | 2990 | 1916 | 2,36,481 | 69 | 39 | 11463.34 |

## ਅਨੁਲੱਗ - "ਅ"

### ਕੁਦਰਤੀ ਆਫਤਾਂ ਕਰਕੇ ਰਾਹਤ ਫੰਡ ਅਤੇ ਸਟੇਟ ਬਜਟ ਵਿਚੋਂ ਮਿਤੀ 07-07-2010 ਤੋਂ ਬਾਅਦ ਹੜ੍ਹ ਪ੍ਰਭਾਵਿਤ ਜ਼ਿਲ੍ਹਿਆਂ ਲਈ ਅਲਾਟ ਕੀਤੀ ਰਕਮ ਦਾ ਵੇਰਵਾ (ਮਿਤੀ 23-09-2010) (ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੁੱਲ ਅਲਾਟ ਕੀਤੀ ਰਕਮ | ਹੜ੍ਹ ਪ੍ਰਭਾਵਿਤ ਪ੍ਰਬੰਧਾਂ ਲਈ | ਹੜ੍ਹ ਬਚਾਓ ਕੰਮਾਂ ਲਈ (ਸਟੇਟ ਬਜਟ) | ਸੜਕਾਂ ਲਈ | ਡਰੇਨਜ ਲਈ | ਪਬਲਿਕ ਪ੍ਰਾਪਰਟੀ ਲਈ | ਮਕਾਨਾਂ ਲਈ | ਮਨੁੱਖੀ ਜਾਨਾਂ ਲਈ | ਪਸ਼ੂ-ਧਨ ਲਈ | ਫਸਲਾਂ ਲਈ ਸਟੇਟ ਬਜਟ | ਫਸਲਾਂ ਲਈ ਸੀ.ਆਰ.ਐਫ |
|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 |
| 1. | ਅੰਮ੍ਰਿਤਸਰ | 963.11 | 125.50 | 7.00 | 690.46 | 140.15 | | | | | | |
| 2. | ਬਠਿੰਡਾ | 22.06 | | 7.00 | 15.06 | | | | | | | |
| 3. | ਬਰਨਾਲਾ | 32.00 | | 32.00 | | | | | | | | |
| 4. | ਫਰੀਦਕੋਟ | 254.22 | | 7.00 | | 92.00 | | 2.34 | | 0.80 | 101.29 | 50.79 |
| 5. | ਫਿਰੋਜ਼ਪੁਰ | 1739.55 | 149.00 | 102.00 | 362.31 | 240.28 | 187.45 | 9.05 | | 1.150 | 468.38 | 219.58 |
| 6. | ਫਤਿਹਗੜ੍ਹ ਸਾਹਿਬ | 1440.36 | 10.00 | 2.00 | 866.14 | 203.15 | 43.21 | 6.11 | | | 210.63 | 99.12 |
| 7. | ਗੁਰਦਾਸਪੁਰ | 203.42 | | 107.00 | 96.42 | | | | | | | |
| 8. | ਹੁਸ਼ਿਆਰਪੁਰ | 135.45 | | 82.00 | | 27.70 | | 25.65 | | 0.10 | | |
| 9. | ਜਲੰਧਰ | 57.00 | | 57.00 | | | | | | | | |

[ ਮਾਲ ਮੰਤਰੀ ]

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| 10. | ਕਪੂਰਥਲਾ | 57.00 | | 57.00 | | | | | | | | |
| 11. | ਲੁਧਿਆਣਾ | 2976.69 | 16.30 | 52.00 | 1020.13 | 88.37 | 1104.39 | 42.13 | 2.00 | 0.53 | 363.64 | 287.20 |
| 12. | ਮਾਨਸਾ | 1104.47 | 25.00 | 2.00 | 717.96 | | 91.66 | | | | 182.11 | 85.74 |
| 13. | ਮੁਕਤਸਰ | 7.00 | | 7.00 | | | | | | | | |
| 14. | ਮੋਗਾ | 793.84 | 25.00 | 2.00 | 3351.93 | 85.69 | | 13.78 | | | 215.49 | 99.95 |
| 15. | ਪਟਿਆਲਾ | 10868.68 | 10.00 | 2.00 | 3535.47 | 369.92 | 603.94 | | | | 4316.20 | 2031.15 |
| 16. | ਰੂਪਨਗਰ | 760.76 | 10.00 | 106.00 | 474.80 | 148.43 | | 0.50 | | 0.20 | 14.16 | 6.67 |
| 17. | ਸੰਗਰੂਰ | 3220.87 | 209.00 | 52.00 | | 1238.55 | 78.28 | | | | 952.00 | 701.04 |
| 18. | ਐਸ.ਏ.ਐਸ. ਨਗਰ | 951.58 | | 2.00 | 949.58 | | | | | | | |
| 19. | ਐਸ.ਬੀ.ਐਸ. ਨਗਰ | 82.00 | 30.00 | 52.00 | | | | | | | | |
| 20. | ਤਰਨ ਤਾਰਨ | 108.35 | | 7.00 | | | | 1.20 | 3.00 | 1.00 | | 96.15 |
| 21. | ਡਾਇ. ਸਿਹਤ ਸੇਵਾਵਾਂ | 229.00 | 229.00 | | | | | | | | | |
| 22. | ਡਾਇ. ਪਸ਼ੂ ਪਾਲਣ | 25.00 | 25.00 | | | | | | | | | |
| | ਕੁੱਲ ਜੋੜ | 26042.41 | 863.80 | 744.00 | 9080.26 | 2634.24 | 2108.93 | 100.76 | 5.00 | 4.13 | 6823.90 | 3677.39 |

## ਲਾਂਡਰਾਂ-ਖਰੜ ਰੋਡ ਉਤੇ ਪੁਲਾਂ ਦੀ ਗਿਣਤੀ

340. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲਾਂਡਰਾਂ-ਖਰੜ ਰੋਡ ਉਤੇ ਕੁੱਲ ਕਿੰਨੀਆਂ ਛੋਟੀਆਂ ਪੁਲੀਆਂ ਸਨ ਅਤੇ ਇਸ ਸੜਕ ਨੂੰ ਫੋਰ-ਲੇਨਿੰਗ ਕਰਨ ਸਮੇਂ ਇਸ ਰੋਡ ਉਤੇ ਕਿੰਨੇ ਪੁਲਾਂ ਦਾ ਉਪਬੰਧ ਕੀਤਾ ਗਿਆ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਲਾਂਡਰਾਂ ਖਰੜ ਸੜਕ ਉੱਤੇ 10 ਪੁਲੀਆਂ ਸਨ। ਇਸ ਸੜਕ ਨੂੰ ਚਾਰ ਮਾਰਗੀ ਕਰਨ ਸਮੇਂ ਦੋ ਪੁਲਾਂ ਦਾ ਉਪਬੰਧ ਕੀਤਾ ਗਿਆ ਹੈ।

---

## ਬੀ.ਪੀ.ਐਲ. ਪਰਿਵਾਰਾਂ ਨੂੰ ਮੁਫਤ ਬਿਜਲੀ ਸਪਲਾਈ

341. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਪਿਛਲੀ ਕਾਂਗਰਸ ਸਰਕਾਰ ਦੁਆਰਾ ਬੀ.ਪੀ.ਐਲ. ਪਰਿਵਾਰਾਂ ਨੂੰ ਘਰੇਲੂ ਬਿਜਲੀ ਦੀਆਂ ਕਿੰਨੀਆਂ ਮੁਫਤ ਯੂਨਿਟਾਂ ਦੀ ਆਗਿਆ ਦਿੱਤੀ ਗਈ ਸੀ;

(ਅ) ਕੀ ਮੌਜੂਦਾ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਬੀ.ਪੀ.ਐਲ. ਪਰਿਵਾਰਾਂ ਨੂੰ ਮੁਫਤ ਦਿੱਤੀਆਂ ਜਾਣ ਵਾਲੀਆਂ ਬਿਜਲੀ ਯੂਨਿਟਾਂ ਵਿਚ ਕਟੌਤੀ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਪਿਛਲੀ ਕਾਂਗਰਸ ਸਰਕਾਰ ਅਤੇ ਮੌਜੂਦਾ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਸਰਕਾਰ ਦੇ ਕਾਰਜਕਾਲ ਦੌਰਾਨ ਬੀ.ਪੀ.ਐਲ ਪਰਿਵਾਰ, ਜਿਨ੍ਹਾਂ ਦਾ ਘਰੇਲੂ ਲੋਡ 1000 ਵਾਟ ਤੱਕ ਸੀ, ਨੂੰ ਮਿਤੀ 1.12.2006 ਤੋਂ 21.1.2010 ਤੱਕ ਬਿਜਲੀ ਦੀਆਂ 200 ਯੂਨਿਟਾਂ ਪ੍ਰਤੀ ਮਹੀਨਾ ਮੁਫਤ ਦਿੱਤੀਆਂ ਜਾਂਦੀਆਂ ਸਨ।

(ਅ) ਪੰਜਾਬ ਸਰਕਾਰ ਨੇ ਮਿਤੀ 22.1.2010 ਤੋਂ ਬੀ.ਪੀ.ਐਲ. ਪਰਿਵਾਰਾਂ ਨੂੰ ਮੁਫਤ ਦਿੱਤੀਆਂ ਜਾਣ ਵਾਲੀਆਂ ਯੂਨਿਟਾਂ ਨੂੰ 200 ਯੂਨਿਟਾਂ ਤੋਂ 100 ਯੂਨਿਟਾਂ ਤੱਕ ਘੱਟ ਕਰ ਦਿੱਤਾ ਹੈ। ਹੁਣ ਮਿਤੀ 22.1.2010 ਤੋਂ ਬੀ.ਪੀ.ਐਲ. ਪਰਿਵਾਰ, ਜਿਨ੍ਹਾਂ ਦਾ ਘਰੇਲੂ ਲੋਡ 1000 ਵਾਟ ਹੈ, ਨੂੰ ਬਿਜਲੀ ਦੀਆਂ 100 ਯੂਨਿਟਾਂ ਪ੍ਰਤੀ ਮਹੀਨਾ ਮੁਫਤ ਦਿੱਤੀਆਂ ਜਾ ਰਹੀਆਂ ਹਨ।

---

## ਲੜਕਿਆਂ ਦੇ ਪੁਰਾਣੇ ਹੋਸਟਲ ਦੇ ਨੇੜੇ ਪੰਜ ਮੰਦਿਰ ਨਾਂ ਦੇ ਟਿਊਬਵੈੱਲ ਤੋਂ ਪਾਣੀ ਦੀ ਸਪਲਾਈ

342. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਪੂਰਥਲਾ ਵਿਚ ਲੜਕਿਆਂ ਦੇ ਪੁਰਾਣੇ ਹੋਸਟਲ ਦੇ ਨੇੜੇ ਪੰਜ ਮੰਦਿਰ ਨਾਂ ਦਾ ਟਿਊਬਵੈੱਲ ਇਸ ਵੇਲੇ ਵਰਕਿੰਗ ਹਾਲਤ ਵਿਚ ਹੈ; ਜੇਕਰ ਹੈ ਤਾਂ ਕੀ ਲੋਕਾਂ ਨੂੰ ਪਾਣੀ ਦੀ ਸੁਵਿਧਾ ਦੇਣ ਲਈ ਇਸ ਟਿਊਬਵੈੱਲ ਨੂੰ ਇਸ ਤੋਂ ਅੱਗੇ ਪਾਈਪਾਂ ਨਾਲ ਕੁਨੈਕਟ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਟਿਊਬਵੈੱਲ ਦਾ ਕੰਮ ਹਰ ਪੱਖੋਂ ਮੁਕੰਮਲ ਹੋ ਚੁੱਕਾ ਹੈ। ਬਿਜਲੀ ਦਾ ਕੁਨੈਕਸ਼ਨ ਅਪਲਾਈ ਕੀਤਾ ਜਾ ਚੁੱਕਾ ਹੈ। ਬਿਜਲੀ ਦਾ ਕੁਨੈਕਸ਼ਨ ਮਿਲਣ ਉਪਰੰਤ ਟਿਊਬਵੈੱਲ ਚਾਲੂ ਕਰ ਦਿੱਤਾ ਜਾਵੇਗਾ ਅਤੇ ਲੋਕਾਂ ਨੂੰ ਪਾਣੀ ਦੀ ਸਪਲਾਈ ਪਹਿਲਾਂ ਹੀ ਲੱਗੀਆਂ ਵਾਟਰ ਸਪਲਾਈ ਦੀ ਪਾਈਪਾਂ ਨਾਲ ਜੋੜ ਕੇ ਨਿਰਵਿਘਨ ਕੀਤੀ ਜਾਵੇਗੀ।

---

## ਹੜ੍ਹਾਂ ਕਾਰਣ ਨੁਕਸਾਨ ਦਾ ਮੁਆਵਜ਼ਾ

343. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਘੱਗਰ ਦਰਿਆ ਵਿਚ ਪਾੜ ਪੈ ਜਾਣ ਕਾਰਨ ਹੜ੍ਹਾਂ ਨਾਲ ਪ੍ਰਭਾਵਿਤ ਹੋਏ ਖੇਤਰ ਦੇ ਵੇਰਵੇ ਕੀ ਹਨ;

(ਅ) ਇਨ੍ਹਾਂ ਜ਼ਿਲ੍ਹਿਆਂ ਵਿਚ ਹੜ੍ਹਾਂ ਨਾਲ ਪ੍ਰਭਾਵਿਤ ਲੋਕਾਂ ਨੂੰ ਮੁਆਵਜ਼ਾ ਅਤੇ ਰਾਹਤ ਦੇਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) **ਜ਼ਿਲ੍ਹਾ ਪਟਿਆਲਾ** :- ਜ਼ਿਲ੍ਹਾ ਪਟਿਆਲਾ ਵਿਚ ਦਰਿਆ ਘੱਗਰ ਵਿਚ ਦੋ ਥਾਵਾਂ ਤੇ ਪਾੜ ਪਏ ਸਨ:- (1) ਪਹਿਲਾ ਪਾੜ ਰਾਜਪੁਰਾ ਸਬ-ਡਵੀਜ਼ਨ ਵਿਚ ਸਬ-ਤਹਿਸੀਲ ਘਨੌਰ ਦੇ ਪਿੰਡ ਸਰਾਲਾ ਕਲਾਂ ਨੇੜੇ ਪਿੰਡ ਮਹਿਦੂਦਾਂ ਵਿਖੇ ਪਿਆ ਜਿਸ ਨਾਲ 14 ਪਿੰਡ ਪ੍ਰਭਾਵਿਤ ਹੋਏ। (2) ਦੂਜਾ ਪਾੜ ਸਬ ਡਵੀਜ਼ਨ ਪਾਤੜਾਂ ਵਿਖੇ ਪਿਆ ਜਿਸ ਨਾਲ 51 ਪਿੰਡ ਪ੍ਰਭਾਵਿਤ ਹੋਏ। ਸਬ-ਡਵੀਜ਼ਨ ਸਮਾਣਾ ਵਿਚ ਘੱਗਰ ਵਿਚ ਸਮਰੱਥਾ ਤੋਂ ਵੱਧ ਪਾਣੀ ਆਉਣ ਕਾਰਣ ਪਾਣੀ ਕੰਢਿਆਂ ਤੋਂ ਉੱਛਲਣ ਕਾਰਣ 47 ਪਿੰਡਾਂ ਨੂੰ ਪ੍ਰਭਾਵਿਤ ਕੀਤਾ। ਕੁੱਲ ਮਿਲਾ ਕੇ ਜ਼ਿਲ੍ਹਾ ਪਟਿਆਲਾ ਦੇ 649 ਪਿੰਡਾਂ ਵਿਚ 126947 ਏਕੜ ਰਕਬੇ ਵਿਚ ਫਸਲਾਂ ਨੂੰ ਨੁਕਸਾਨ ਹੋਇਆ। ਜ਼ਿਲ੍ਹਾ

ਪਟਿਆਲਾ ਵਿਚ 10 ਵਿਅਕਤੀਆਂ ਅਤੇ 7 ਪਸ਼ੂਆਂ ਦੀ ਹੜ੍ਹਾਂ ਕਾਰਣ ਮੌਤ ਹੋਈ ਹੈ, 2574.27 ਕਿਲੋਮੀਟਰ ਸੜਕਾਂ ਦਾ ਨੁਕਸਾਨ ਹੋਇਆ ਅਤੇ 290 ਸਰਕਾਰੀ ਇਮਾਰਤਾਂ ਨੂੰ ਨੁਕਸਾਨ ਹੋਇਆ। ਇਨ੍ਹਾਂ ਕੰਮਾਂ ਲਈ ਜ਼ਿਲ੍ਹਾ ਪਟਿਆਲਾ ਨੂੰ 4511.80 ਲੱਖ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਜਾ ਚੁੱਕੀ ਹੈ।

**ਜ਼ਿਲ੍ਹਾ ਸੰਗਰੂਰ** :- ਘੱਗਰ ਦਰਿਆ ਵਿਚ ਕਈ ਥਾਵਾਂ ਤੇ ਪਾੜ ਪੈ ਜਾਣ ਕਰਕੇ ਮੂਨਕ ਸਬ-ਡਵੀਜ਼ਨ ਦੇ 51 ਪਿੰਡਾਂ ਵਿਚ 29858 ਏਕੜ ਫਸਲੀ ਰਕਬਾ ਪ੍ਰਭਾਵਿਤ ਹੋਇਆ ਹੈ। 10 ਪਸ਼ੂ ਮਰੇ ਅਤੇ ਇੱਕ ਲੜਕੇ ਦੀ ਮੌਤ ਹੋਈ ਹੈ, ਸਰਕਾਰੀ ਅਤੇ ਗੈਰ ਸਰਕਾਰੀ ਸੰਪਤੀ ਜਿਵੇਂ ਕਿ ਸੜਕਾਂ, ਬਿਲਡਿੰਗਾਂ ਅਤੇ 529 ਘਰਾਂ ਆਦਿ ਦਾ ਨੁਕਸਾਨ ਹੋਇਆ ਹੈ ਅਤੇ ਪੀਣ ਵਾਲੇ ਪਾਣੀ, ਸਿੰਚਾਈ ਵਾਲੇ ਟਿਊਬਵੈੱਲਾਂ ਅਤੇ ਮੋਟਰਾਂ ਦਾ ਨੁਕਸਾਨ ਹੋਇਆ।

(ਅ) **ਜ਼ਿਲ੍ਹਾ ਪਟਿਆਲਾ** :- ਸਰਕਾਰ ਵਲੋਂ ਹੜ੍ਹ ਪ੍ਰਭਾਵਿਤ ਲੋਕਾਂ ਦੀ ਸਹਾਇਤਾ ਲਈ ਫਸਲਾਂ ਲਈ 6347.35 ਲੱਖ ਰੁਪਏ ਦੀ ਰਕਮ ਮਨਜ਼ੂਰ ਕੀਤੀ ਗਈ ਜਿਸ ਵਿਚੋਂ 80% ਰਕਮ ਵੰਡੀ ਜਾ ਚੁੱਕੀ ਹੈ ਅਤੇ ਬਾਕੀ ਵੰਡੀ ਜਾ ਰਹੀ ਹੈ। 50,000/- ਰੁਪਏ ਪਸ਼ੂਆਂ ਦੇ ਨੁਕਸਾਨ ਵਜੋਂ ਅਤੇ 6.00 ਲੱਖ ਰੁਪਏ ਜਾਨੀ ਨੁਕਸਾਨ ਵਜੋਂ ਪ੍ਰਭਾਵਿਤ ਪਰਿਵਾਰਾਂ ਨੂੰ ਦਿੱਤੇ ਜਾ ਚੁੱਕੇ ਹਨ। ਇਸ ਤੋਂ ਇਲਾਵਾ ਹੜ੍ਹ ਪੀੜਤਾਂ ਨੂੰ ਖਾਣੇ ਦੇ ਪੈਕਟ, ਤਰਪਾਲਾਂ, ਪਸ਼ੂਆਂ ਲਈ ਹਰਾ ਤੇ ਸੁੱਕਾ ਚਾਰਾ ਅਤੇ ਫੀਡ ਆਦਿ ਵੰਡੀ ਗਈ। 75 ਮੈਡੀਕਲ ਟੀਮਾਂ ਹੜ੍ਹ ਪ੍ਰਭਾਵਿਤ ਇਲਾਕਿਆਂ ਵਿਚ ਲੋਕਾਂ ਦੇ ਇਲਾਜ ਲਈ ਭੇਜੀਆਂ ਗਈਆਂ।

**ਜ਼ਿਲ੍ਹਾ ਸੰਗਰੂਰ** :- ਜ਼ਿਲ੍ਹਾ ਸੰਗਰੂਰ ਦੀਆਂ ਫਸਲਾਂ ਦੇ ਖਰਾਬੇ ਲਈ ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ 1653.04 ਲੱਖ ਰੁਪਏ ਦੀ ਰਕਮ ਮਨਜ਼ੂਰ ਕੀਤੀ ਜਾ ਚੁੱਕੀ ਹੈ। ਇੱਕ ਲੜਕੇ ਦੀ ਮੌਤ ਤੇ 1.00 ਲੱਖ ਰੁਪਏ ਦੀ ਰਾਹਤ ਦੇ ਦਿੱਤੀ ਗਈ। ਹੜ੍ਹ ਕਾਰਣ ਮਰੇ ਪਸ਼ੂਆਂ ਕਾਰਣ ਪ੍ਰਭਾਵਿਤ ਵਿਅਕਤੀਆਂ ਨੂੰ 60,000/- ਰੁਪਏ ਦੀ ਰਾਹਤ ਵੰਡੀ ਜਾ ਚੁੱਕੀ ਹੈ। ਘੱਗਰ ਵਿਚ ਪਏ ਪਾੜਾਂ ਨੂੰ ਪੂਰਨ ਲਈ 66.00 ਲੱਖ ਰੁਪਏ ਘੱਗਰ ਨਾਲ ਲੱਗਦੇ ਪਿੰਡਾਂ ਦੀਆਂ ਪੰਚਾਇਤਾਂ ਨੂੰ ਦਿੱਤੇ ਜਾ ਚੁੱਕੇ ਹਨ। ਡਰੇਨਾਂ ਦੀ ਸਫਾਈ ਲਈ 1238.55 ਲੱਖ ਰੁਪਏ ਜਾਰੀ ਕੀਤੇ ਜਾ ਚੁੱਕੇ ਹਨ। ਇਸੇ ਤਰ੍ਹਾਂ ਪੀਣ ਵਾਲੇ ਪਾਣੀ ਦੀ ਸਪਲਾਈ ਬਰਕਰਾਰ ਰੱਖਣ ਲਈ 18,18,000/- ਰੁਪਏ ਜਾਰੀ ਕੀਤੇ ਜਾ ਚੁੱਕੇ ਹਨ। ਮਕਾਨਾਂ ਦੇ ਨੁਕਸਾਨ ਸਬੰਧੀ 20.00 ਲੱਖ ਰੁਪਏ ਦੀ ਰਾਹਤ ਸਬੰਧਤ ਵਿਅਕਤੀਆਂ ਨੂੰ ਵੰਡਣ ਲਈ ਭੇਜੀ ਜਾ ਚੁੱਕੀ ਹੈ।

ਉਪਰੋਕਤ ਦੋਵੇਂ ਜ਼ਿਲ੍ਹਿਆ ਵਿਚ ਹੜ੍ਹਾਂ ਦੌਰਾਨ ਪਾਣੀ ਵਿਚ ਘਿਰੇ ਲੋਕਾਂ ਨੂੰ ਬਚਾਉਣ ਲਈ ਐਨ.ਡੀ.ਆਰ.ਐਫ. ਤੈਨਾਤ ਕੀਤੀ ਗਈ।

---

## ਮੱਲਾਂਵਾਲਾ-ਕਾਮਲਵਾਲਾ ਸੜਕ ਨੂੰ ਅਪਗ੍ਰੇਡ ਕਰਨਾ

344. **ਸ਼੍ਰੀ ਨਰੇਸ਼ ਕਟਾਰੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਕਸਬਾ ਕਾਮਲਵਾਲਾ ਤੋਂ ਫਤਿਹਗੜ੍ਹ ਸਭਰਾ ਰਾਹੀਂ ਹੋ ਕੇ ਅੰਮ੍ਰਿਤਸਰ-ਬਠਿੰਡਾ ਮਾਰਗ ਨੂੰ ਬੰਗਾਲੀ ਵਾਲਾ ਪੁਲ ਤੇ ਮਿਲਣ ਵਾਲੀ ਲਿੰਕ ਸੜਕ ਨੂੰ ਅਪਗਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦਾ ਵੇਰਵਾ ਦਿੱਤਾ ਜਾਵੇ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਇਸ ਸੜਕ ਨੂੰ ਚੌੜਾ ਅਤੇ ਅਪਗਰੇਡ ਕਰਨ ਦੀ ਤਜਵੀਜ਼ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਅਧੀਨ ਭਾਰਤ ਸਰਕਾਰ ਵਲੋਂ ਮਨਜ਼ੂਰ ਕਰ ਦਿੱਤੀ ਗਈ ਹੈ। ਲੋੜੀਂਦੀ ਧਨ ਰਾਸ਼ੀ ਪ੍ਰਾਪਤ ਹੋਣ ਤੇ ਇਹ ਕੰਮ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## MATTERS RAISED DURING ZERO HOUR AND STATEMENTS BY THE CHIEF MINISTER THEREON

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਤਿੰਨ ਦਿਨ ਦਾ ਤੁਸੀਂ ਸੈਸ਼ਨ ਰੱਖਿਆ ਹੈ, ਇਸ ਵਿਚ ਗੌਰਮਿੰਟ ਵੱਲੋਂ ਬਿਲਜ਼ ਆਉਣੇ ਹਨ ਅਤੇ ਹੋਰ ਡਿਸਕਸ਼ਨਜ਼ ਵੀ ਹੋਣੀਆਂ ਹਨ ਲੇਕਿਨ ਜਿਹੜੀ ਪੰਜਾਬ ਦੀ ਇਕਾਨਮੀ, ਆਰਥਿਕਤਾ ਅਤੇ ਪੰਜਾਬ ਦੇ ਲਾਅ ਐਂਡ ਆਰਡਰ ਨਾਲ ਸਬੰਧਤ ਅਹਿਮ ਗੱਲ ਹੈ ਪਲੱਸ ਪੰਜਾਬ ਦਾ ਜਿਹੜਾ ਭਵਿੱਖ ਹੈ, ਜੋ ਪੰਜਾਬ ਨਾਲ ਸਬੰਧਤ ਹੈ ਕਿ ਅੱਜ 40 ਲੱਖ ਸਾਡੇ ਬੱਚੇ ਬੇਰੋਜ਼ਗਾਰ ਹਨ, ਸਾਡੀ ਇਕਾਨਮੀ ਬਿਲਕੁਲ ਸੈਂਬਲਜ਼ (shambles) ਵਿਚ ਹੈ, ਅੱਜ ਮੋਟੇ ਤੌਰ ਤੇ ਤੁਸੀਂ ਜ਼ਮੀਨਾਂ ਵੇਚ ਕੇ ਜਾਂ ਹੋਰ ਸਰਕਾਰੀ ਅਸੈਟਸ ਵੇਚ ਕੇ ਆਪਣਾ ਰੈਵੇਨਿਊ ਵਧਾਉਣਾ ਚਾਹੁੰਦੇ ਹੋ, ਇਹ ਗੌਰਮਿੰਟ ਚਲਾਉਣ ਦਾ ਕੋਈ ਤਰੀਕਾ ਹੈ? ਮੇਰਾ ਖਿਆਲ ਹੈ ਕਿ ਗੌਰਮਿੰਟ ਨੂੰ ਇਸ ਗੱਲ ਦਾ ਫਾਇਦਾ ਹੋਵੇਗਾ ਅਗਰ ਤੁਸੀਂ ਇਕ ਦਿਨ ਸੈਸ਼ਨ ਵਧਾ ਕੇ ਉਸ ਦੇ ਵਿਚ ਕੋਈ ਇਕਾਨਮੀ ਬਾਰੇ ਏਜੰਡਾ ਰੱਖੋ ਤਾਂ ਕਿ ਉਸ ਦੇ ਵਿਚ ਅਸੀਂ ਜੋ ਗੱਲਾਂ ਸੋਚੀਆਂ ਹਨ ਉਹ ਕਰ ਸਕੀਏ ਅਤੇ ਇਹ ਵੀ ਸੁਣ ਸਕਣ। ਮੋਟੇ ਤੌਰ ਤੇ ਤੁਹਾਡੀ ਰੈਵੇਨਿਊ ਕੁਲੈਕਸ਼ਨ 20,000 ਕਰੋੜ ਰੁਪਏ ਹੈ ਜਿਸ ਦੇ ਵਿਚੋਂ 10,000 ਕਰੋੜ ਰੁਪਿਆ ਤਾਂ ਤਨਖਾਹਾਂ ਵਿਚ ਹੀ ਚਲਿਆ ਜਾਂਦਾ ਹੈ। ਇਸ ਤਰ੍ਹਾਂ 10,000 ਕਰੋੜ ਰੁਪਿਆ ਡੈਫੀਸਿਟ ਵਿਚ ਚਲਾ ਜਾਂਦਾ ਹੈ, ਫਿਰ ਕਿਵੇਂ ਸਰਕਾਰ ਚਲੇਗੀ? ਅੱਜ ਤੁਸੀਂ ਅਨਾਊਂਸਮੈਂਟਸ ਕਰ ਰਹੇ ਹੋ ਕਿ ਤੁਸੀਂ 7000 ਹੋਰ ਪੁਲਿਸਮੈਨ ਰੱਖ ਰਹੇ ਹੋ ਅਤੇ 10818 ਟੀਚਰਜ਼, ਈ.ਟੀ.ਟੀ. ਟੀਚਰਜ਼ 8,000 ਹੋਰ, 450 ਡਾਕਟਰ, 650 ਸਿਵਲ ਸਪਲਾਈ ਇੰਸਪੈਕਟਰ, ਐਕਸਾਈਜ਼ ਇੰਸਪੈਕਟਰ 300 ਰੱਖ ਰਹੇ ਹੋ। ਜੇ ਇਨ੍ਹਾਂ

ਸਾਰੀਆਂ ਚੀਜ਼ਾਂ ਨੂੰ ਤੁਸੀਂ ਐਡ ਕਰੋਗੇ ਤਾਂ ਤੁਸੀਂ ਉਨ੍ਹਾਂ ਨੂੰ ਤਨਖਾਹਾਂ ਕਿੱਥੋਂ ਦੇਵੋਗੇ? ਅਸੀਂ ਇਹ ਨਹੀਂ ਕਹਿ ਰਹੇ ਕਿ ਰਿਕਰੂਟਮੈਂਟ ਨਹੀਂ ਹੋਣੀ ਚਾਹੀਦੀ ਜਦ ਕਿ 40 ਲੱਖ ਸਾਡੇ ਬੱਚੇ ਵਿਹਲੇ ਬੈਠੇ ਹਨ। ਇਨ੍ਹਾਂ ਦਾ ਫਰਜ਼ ਬਣਦਾ ਹੈ ਕਿ ਇਹ ਸਾਨੂੰ ਦੱਸਣ ਕਿ where from the revenue will come? ਉਨ੍ਹਾਂ ਬਾਰੇ ਕੀ ਕਰਾਂਗੇ ਜਦ ਕਿ ਜਦੋਂ ਸਾਡੀ ਸਰਕਾਰ ਗਈ ਸੀ ਤਾਂ ਆਲਰੇਡੀ 48,000 ਕਰੋੜ ਰੁਪਏ ਦਾ ਡੈਫੀਸਿਟ ਸੀ ਅਤੇ ਅੱਜ ਇਹ 71,000 ਕਰੋੜ ਰੁਪਏ ਹੋ ਗਿਆ ਹੈ। ਇਹ ਵੱਧਦਾ ਜਾਣਾ ਹੈ ਅਤੇ ਪੰਜਾਬ ਸਰਕਾਰ ਦੇ ਕੋਲ ਸੂਬਾ ਚਲਾਉਣ ਲਈ ਕੋਈ ਗੁੰਜ਼ਾਇਸ਼ ਨਹੀਂ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਇਹ ਸਦਨ ਦਾ ਸਮਾਂ ਇਕ ਦਿਨ ਲਈ ਹੋਰ ਵਧਾ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਓ। ਤੁਸੀਂ ਗੱਲ ਕੀਤੀ ਹੈ ਟਾਈਮ ਘੱਟ ਦੀ। ਤੁਹਾਡਾ ਮਤਲਬ ਇਹ ਹੈ ਕਿ ਟਾਈਮ ਘੱਟ ਹੈ ਅਤੇ ਗੱਲਾਂ ਜ਼ਿਆਦਾ ਹਨ। ਇਹ ਜਿਹੜਾ ਤੁਸੀਂ ਬੋਲਣ ਲੱਗੇ ਹੋ ਕਿ ਟਾਈਮ ਘੱਟ ਹੈ, ਜੇ ਮੇਰੇ ਨੋਟਿਸ ਵਿਚ ਆ ਜਾਵੇ ਕਿ ਤੁਹਾਡੇ ਇਸ਼ੂਜ਼ ਕੀ-ਕੀ ਹਨ, ਪਰ ਮੇਰੇ ਕੋਲ ਕੋਈ ਇਸ਼ੂਜ਼ ਲਿਖਤੀ ਨਹੀਂ ਪੁੱਜੇ। ਇਹ ਅਖਬਾਰਾਂ ਵਿਚ ਹੀ ਆਏ ਹਨ। ਮੇਰੇ ਕੋਲ ਲਿਖਤੀ ਤੌਰ ਤੇ ਨਹੀਂ ਆਏ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਜਿਹੜਾ ਹਾਊਸ ਹੈ, ਇਹ ਪੰਜਾਬ ਦੇ ਭਵਿੱਖ ਦਾ ਕਸਟੋਡੀਅਨ ਹੈ। ਇਸ ਦੇ ਵਿਚ ਜੋ ਸਾਡੀ ਡਿਸਕਸ਼ਨ ਅਤੇ ਇਕਨਾਮਿਕ ਇਸ਼ੂਜ਼ ਜੋ ਕਿ ਪੰਜਾਬ ਦੇ ਭਵਿੱਖ ਨੂੰ ਬਣਾਉਂਦੀਆਂ ਹਨ, ਤਾਂ that must be taken. ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਹਾਊਸ ਦੇ ਲੀਡਰ ਮੰਨ ਜਾਣ ਤਾਂ ਤੁਸੀਂ ਇਸ ਨੂੰ ਬਿਜਨੈਸ ਐਡਵਾਈਜ਼ਰੀ ਕਮੇਟੀ ਦੇ ਵਿਚ ਪਾ ਕੇ ਸਦਨ ਵਿਚ ਰੱਖ ਦਿਓ।

**ਮਾਨਯੋਗ ਸਪੀਕਰ** : ਮੈਂ ਇਹ ਗੱਲ ਕਰਦਾ ਹਾਂ ਕਿ ਤੁਸੀਂ ਕਿਹੜੇ ਇੰਪਾਰਟੈਂਟ ਇਸ਼ੂਜ਼ ਤੇ ਗੱਲ ਕਰਨੀ ਹੈ ਜਿਸ ਦੇ ਲਈ ਤੁਹਾਨੂੰ ਟਾਈਮ ਚਾਹੀਦਾ ਹੈ, ਕਿਉਂਕਿ ਟਾਈਮ ਜਿਹੜਾ ਹੈ ਉਹ ਇਕ ਤਰੀਕ ਤੱਕ ਰੱਖਿਆ ਗਿਆ ਹੈ। ਇਹ ਬਿਜਨੈਸ ਐਡਵਾਈਜ਼ਰੀ ਕਮੇਟੀ ਦੀ ਸਲਾਹ ਦੇ ਨਾਲ ਰੱਖਿਆ ਹੈ। ਇਸ ਤੋਂ ਅੱਗੇ ਛੁੱਟੀ ਆ ਗਈ, ਫਿਰ ਤੁਸੀਂ ਦਿੱਲੀ ਵੱਲ ਚਲੇ ਜਾਣਾ ਹੈ ਜਿਵੇਂ ਅਖਬਾਰ ਵਿਚ ਆਇਆ ਹੈ ਕਿ ਤੁਹਾਡੇ ਕੁਝ ਗੈਸਟਸ ਨੇ ਆਉਣਾ ਹੈ। ਇਸ ਕਰਕੇ ਮੈਂ ਯਤਨ ਕਰਾਂਗਾ ਕਿ ਟਾਈਮ ਇਸ ਦੇ ਵਿਚ ਹੀ ਐਡਜਸਟ ਕੀਤਾ ਜਾਵੇ ਅਤੇ ਉਸ ਦੇ ਵਿਚ ਤੁਸੀਂ ਆਪਣਾ ਬਿਆਨ, ਸ਼ਾਇਦ ਬਹੁਤਾ ਟਾਈਮ ਤਾਂ ਤੁਹਾਨੂੰ ਨਾ ਦਿਤਾ ਜਾ ਸਕੇ ਪਰ ਉਸ ਦੇ ਵਿਚ ਲੋੜ ਮੁਤਾਬਿਕ ਕਰਨ ਦਾ ਯਤਨ ਕੀਤਾ ਜਾਵੇ। ਤੁਸੀਂ ਬੋਲ ਵੀ ਸਕੋ, ਆਪਣੇ ਵਿਚਾਰ ਵੀ ਦੇ ਸਕੋ, ਸੁਝਾਅ ਵੀ ਦੇ ਸਕੋ। ਦਿਨ ਜਿਹੜਾ ਹੈ ਅੱਗੇ ਵਧਾਉਣ ਵਾਲੀ ਗੱਲ ਪਾਸੀਬਲ ਨਹੀਂ ਹੋ ਸਕਦੀ, ਇਹ ਤੁਸੀਂ ਵਿਚਾਰ ਕਰ ਲਵੋ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਜਿਵੇਂ ਤੁਸੀਂ ਠੀਕ ਸਮਝੋ ਰੱਖ ਲਵੋ। ਇਨ੍ਹਾਂ ਨੂੰ ਵੀ ਤਿਆਰੀ ਕਰ ਲੈਣ ਦਿਓ। Let us have a meaningful discussion ਤਾਂ ਕਿ ਪੰਜਾਬ ਦੇ ਲੋਕਾਂ ਨੂੰ ਕੁਝ ਪਤਾ ਲਗ ਸਕੇ।

**ਮਾਨਯੋਗ ਸਪੀਕਰ** : ਉਸ ਦੇ ਵਿਚ ਇਸ਼ੂਜ ਆ ਜਾਣ। ਮੇਰੇ ਕੋਲ ਕੋਈ ਲਿਖਤੀ ਨਹੀਂ ਆਇਆ। ਮੈਂ ਸੂਦ ਸਾਹਿਬ ਨੂੰ ਪੁੱਛ ਲਵਾਂਗਾ। ਮੇਰਾ ਮਤਲਬ ਹੈ ਕਿ ਤੁਸੀਂ ਵੀ ਪੰਜਾਬ ਦੇ ਖਿਆਲ ਦੀ ਗੱਲ ਕਰਨੀ ਹੈ ਅਤੇ ਇਨ੍ਹਾਂ ਨੇ ਵੀ ਪੰਜਾਬ ਦੇ ਖਿਆਲ ਦੀਆਂ ਗੱਲਾਂ ਕਰਨੀਆਂ ਹਨ। ਜੇ ਪੰਜਾਬ ਦੀ ਭਾਵਨਾ ਦੀ ਗੱਲ ਕਰਨੀ ਹੈ ਤਾਂ ਫਿਰ ਬੋਲਣ ਵਿਚ ਕੋਈ ਹਰਜ਼ ਨਹੀਂ ਹੈ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਹਨ।)

ਜਿਹੜੀ ਗੱਲ ਚੱਲ ਰਹੀ ਹੈ, ਉਹ ਜ਼ੀਰੋ ਆਵਰ ਦੀ ਚੱਲ ਰਹੀ ਹੈ। ਕਪਤਾਨ ਸਾਹਿਬ ਨੇ ਗੱਲ ਕਰ ਦਿੱਤੀ ਹੈ। ਤੁਸੀਂ ਜ਼ੀਰੋ ਆਵਰ ਤੇ ਗੱਲ ਕਰ ਸਕਦੇ ਹੋ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਦੌਰਾਨ ਤੁਹਾਡੀ ਇੰਟਰਵੈਨਸ਼ਨ ਨਾਲ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ, ਡਿਪਟੀ ਮੁੱਖ ਮੰਤਰੀ ਸਾਹਿਬ ਨੇ ਬੀਜ ਸਬਸਿਡੀ, ਕਣਕ ਦੀ ਸਬਸਿਡੀ ਬਾਰੇ ਰਿਪੋਰਟ ਦੇਣ ਲਈ ਆਖਿਆ ਸੀ। ਸਰਕਾਰ ਇਸ ਗੱਲ ਨਾਲ ਸਹਿਮਤ ਹੋਈ ਸੀ। ਸਰਕਾਰ ਨੇ ਇਸ ਬਾਰੇ ਐਫ.ਸੀ.ਡੀ. ਸਾਹਿਬ ਦੀ ਜ਼ਿੰਮੇਵਾਰੀ ਲਗਾਈ ਸੀ। ਪੇਪਰਾਂ ਤੋਂ ਪਤਾ ਲੱਗਿਆ ਹੈ ਕਿ ਉਹ ਰਿਪੋਰਟ ਤਿਆਰ ਹੋ ਚੁੱਕੀ ਹੈ ਅਤੇ ਐਫ.ਸੀ.ਡੀ. ਸਾਹਿਬ ਨੇ ਰਿਪੋਰਟ ਸਬਮਿਟ ਕਰ ਦਿੱਤੀ ਹੈ। ਇਸ ਵਿਚ ਉਨ੍ਹਾਂ ਨੇ ਅਫਸਰਾਂ ਨੂੰ ਕਨਵਿਕਟ ਕੀਤਾ ਹੈ ਅਤੇ ਦੋਸ਼ੀ ਅਫਸਰਾਂ ਨੂੰ ਪਿੰਨ ਪੁਆਇੰਟ ਕੀਤਾ ਹੈ। ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਰਿਪੋਰਟ ਨੂੰ ਟੇਬਲ ਤੇ ਰੱਖਿਆ ਜਾਵੇ। ਉਸ ਵਿਚ ਐਕਸ਼ਨ ਟੇਕਨ ਰਿਪੋਰਟ ਦਿੱਤੀ ਜਾਵੇ ਕਿਉਂਕਿ ਹੁਣ ਕਣਕ ਦੀ ਬਿਜਾਈ ਦਾ ਸੀਜ਼ਨ ਜਿਹੜਾ ਹੈ, ਉਹ ਫਿਰ ਆ ਗਿਆ ਹੈ ਅਤੇ ਫਿਰ ਉਸੇ ਤਰ੍ਹਾਂ ਧਾਂਦਲੀ ਚੱਲ ਰਹੀ ਹੈ। ਇਸ ਦਾ ਮੈਨੂੰ ਅਫਸੋਸ ਹੈ। ਮੈਂ ਕਿਸੇ ਨੂੰ ਬਲੇਮ ਨਹੀਂ ਕਰਦਾ nor I am trying to get some brownie from it. The issues which were relevant during the last session, Speaker Sahib, they are still relevant. ਮੈਨੂੰ ਪਤਾ ਲੱਗਾ ਹੈ ਕਿ ਐਤਕੀਂ ਸੀਡ ਸਪਲਾਇਰ 200/- ਰੁਪਏ ਪ੍ਰਤੀ ਕੁਇੰਟਲ ਦੀ ਜਗ੍ਹਾ 300/- ਰੁਪਏ ਦੀ ਮੰਗ ਕਰ ਰਹੇ ਹਨ। ਪਿਛਲੀ ਵਾਰ 1700/- ਰੁਪਏ ਦੀ ਜਗ੍ਹਾ ਐਤਕੀਂ 1800/- ਰੁਪਏ ਪ੍ਰਤੀ ਕੁਇੰਟਲ ਦੀ ਖਰੀਦ ਹੋ ਰਹੀ ਹੈ। In fact this is what I have learnt and, Speaker Sahib, it is unofficial, I would be very pleased if the Action Taken Report is tabled so that we have a

concrete thing. ਸਪੀਕਰ ਸਾਹਿਬ, ਤੁਸੀਂ ਸਰਕਾਰ ਨੂੰ ਕਹਿ ਦਿਓ ਕਿ ਇਹ ਰਿਪੋਰਟ ਟੇਬਲ ਤੇ ਰੱਖੀ ਜਾਵੇ। ਜਿਹੜੇ ਅਫਸਰ ਇਨਡਿਕਟ ਕੀਤੇ ਹਨ, ਉਨ੍ਹਾਂ ਨੇ ਜੂਟ ਬੈਗ ਦੀ ਜਗ੍ਹਾ ਪਲਾਸਟਿਕ ਦੇ ਬੈਗ ਦਿੱਤੇ ਸਨ। ਦੋ ਅਫਸਰਾਂ ਦਾ ਇਸ ਵਿਚ ਨਾਂ ਦਿੱਤਾ ਗਿਆ ਹੈ। Have they been sacked, charge sheeted or removed, that is the only one issue. ਸਪੀਕਰ ਸਾਹਿਬ, ਮੇਨ ਇਸ਼ੂ ਇਹ ਹੈ ਕਿ ਜਿਹੜਾ ਸਦਨ ਵਿਚ ਟਾਈਮ ਲਗਾਇਆ ਸੀ, ਜਿਹੜਾ ਸੀਡ ਵੈਰੀਫਿਕੇਸ਼ਨ ਦਾ, ਸੀਡ ਸਰਟੀਫਿਕੇਸ਼ਨ ਦਾ ਬੇਸਿਕ ਫੰਡਾਮੈਂਟਲ ਸਿਸਟਮ ਹੈ, ਇਸ ਬਾਰੇ ਮੰਤਰੀ ਜੀ ਬੈਠੇ ਹਨ, ਇਨ੍ਹਾਂ ਨੇ ਆਸ਼ਵਾਸਨ ਦਿੱਤਾ ਸੀ ਕਿ ਅਸੀਂ ਇਸ ਬਾਰੇ ਕੁਝ ਕਰਾਂਗੇ। ਅੱਜ ਵੀ ਉਹ ਇਸ਼ੂ ਇਸੇ ਤਰ੍ਹਾਂ ਹੀ ਰੈਲੇਵੈਂਟ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਰਿਪੋਰਟ ਦੇਣ ਵਾਸਤੇ ਪਿਛਲੇ ਸੈਸ਼ਨ ਵਿਚ ਗੱਲ ਹੋਈ ਸੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਪਿਛਲੀ ਦਫਾ ਮੁੱਦਾ ਉਠਾਇਆ ਸੀ। ਉਨ੍ਹਾਂ ਦੇ ਕਹਿਣ ਦੇ ਮੁਤਾਬਕ ਆਰਡਰ ਕੀਤੇ ਸਨ ਕਿ ਇਨਕੁਆਇਰੀ ਕੀਤੀ ਜਾਵੇ। ਇਨ੍ਹਾਂ ਨੂੰ ਮੈਂ ਚਿੱਠੀ ਵੀ ਲਿਖੀ ਸੀ, ਸ਼ਾਇਦ ਮਿਲ ਗਈ ਹੋਵੇਗੀ? ਉਹ ਰਿਪੋਰਟ ਆ ਗਈ ਹੈ ਔਰ ਉਸ ਤੇ ਤੁਰੰਤ ਮਹਿਕਮੇ ਨੂੰ ਹਦਾਇਤ ਕੀਤੀ ਗਈ ਹੈ ਕਿ ਉਸ ਮੁਤਾਬਕ ਐਕਸ਼ਨ ਲਿਆ ਜਾਵੇ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦੀ ਹਾਂ ਕਿ ਆਨਰੇਬਲ ਚੀਫ ਮਨਿਸਟਰ ਸਾਹਿਬ ਐਗਰੀ ਕਰ ਗਏ ਹਨ। ਉਹ ਰਿਪੋਰਟ ਸਾਨੂੰ ਦੇਖਣ ਨੂੰ ਨਹੀਂ ਮਿਲੀ। ਅਖਬਾਰਾਂ ਤੋਂ ਹੀ ਪਤਾ ਲੱਗਿਆ ਹੈ। ਮੈਂ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਲਿਆ ਰਿਹਾ ਹਾਂ ਕਿ ਜੂਟ ਬੈਗ ਅਤੇ ਪਲਾਸਟਿਕ ਬੈਗ ਦੀ ਕੀਮਤ ਵਿਚ ਡਿਫਰੈਂਸ ਕਰਕੇ ਉਨ੍ਹਾਂ ਅਫਸਰਾਂ ਨੂੰ ਪਿੰਨ ਪੁਆਇੰਟ ਕੀਤਾ ਗਿਆ ਹੈ। (ਵਿਘਨ) ਇਹ ਬੜਾ ਇੰਪਾਰਟੈਂਟ ਮਸਲਾ ਹੈ। ਤੁਹਾਡੇ ਤੇ ਵੀ ਇਫੈਕਟ ਪਾਵੇਗਾ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਠੰਡਲ ਸਾਹਿਬ, ਤੁਸੀਂ ਕਿਉਂ ਬੋਲਦੇ ਹੋ?(ਵਿਘਨ) ਤੁਸੀਂ ਬੈਠ ਜਾਓ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਛੋਟੇ ਸੀਡ ਗਰੋਅਰ ਹਨ, ਉਹ ਅੱਗੇ ਨਾ ਆਉਣ ਤੇ ਕੇਵਲ ਵੱਡੇ ਸਪਲਾਇਰ ਹੀ ਆਉਣ। ਮੇਰੀ ਐਪਰੀਹੈਨਸ਼ਨ ਹੈ ਕਿ ਜਿਹੜੇ ਵੱਡੇ ਸੀਡ ਸਪਲਾਇਰ ਹਨ, I do not want to name any seed supplier, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇੱਕ ਹਾਊਸ ਦੀ ਕਮੇਟੀ ਬਣਾ ਦਿਓ। ਇੰਨਾ ਹੀ ਕਰ ਦਿਓ ਕਿ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਜਿਹੜੇ ਸਪਲਾਇਰ ਟੈਂਡਰ ਦਿੰਦੇ ਹਨ, ਉਨ੍ਹਾਂ ਦੀ ਚੈਕਿੰਗ ਹੋਵੇ। ਇਸ ਬਾਰੇ ਆਲ ਪਾਰਟੀ ਮੈਂਬਰਜ਼ ਦੀ ਕਮੇਟੀ ਹੋਵੇ, ਉਸ ਵਿਚ ਭਾਵੇਂ ਕਿਸਾਨ ਯੂਨੀਅਨ ਵੀ ਪਾ ਦਿਓ। ਉਨ੍ਹਾਂ ਦੇ ਟੈਂਡਰ ਐਕਸੈਪਟ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਸਟੋਰੇਜ ਫੈਸਿਲਟੀ ਚੈੱਕ ਕਰ ਲੈਣ ਕਿ ਕੀ ਇਨ੍ਹਾਂ ਦੀ ਸਟੋਰੇਜ ਕਪੈਸਿਟੀ 40,000 ਹੈਕਟੇਅਰ ਦੀ ਹੈ? ਉਨ੍ਹਾਂ ਦੇ ਵੇਅਰ ਹਾਊਸ ਵੇਖੇ ਜਾਣ। ਸਪੀਕਰ ਸਾਹਿਬ, 1000/- ਰੁਪਏ ਦੀ ਕਣਕ ਖਰੀਦ ਕੇ ਆਪਸ ਵਿਚ ਸੈਟਿੰਗ ਕਰਕੇ 700, 800 ਰੁਪਏ ਦਾ ਜਿਹੜਾ ਡਿਫਰੈਂਸ ਹੈ, ਉਹ ਵੰਡ ਕੇ at the cost of Punjab farmers ਖਾਣ ਦੀ ਉਹ ਸਕੀਮ ਬਣਾ ਰਹੇ ਹਨ। ਇਸ ਕਰਕੇ ਮੈਂ ਤੁਹਾਨੂੰ ਗੁਜ਼ਾਰਿਸ਼ ਕਰਦਾ ਹਾਂ...

**ਮਾਨਯੋਗ ਸਪੀਕਰ :** ਜਾਖੜ ਜੀ, ਤੁਹਾਡੀ ਉਸ ਗੱਲ ਦੇ ਮੁਤੱਲਕ ਐਕਸ਼ਨ ਸ਼ੁਰੂ ਹੋ ਗਿਆ ਹੈ, ਹੁਣ ਅਗਲੀ ਗੱਲ ਉਸ ਤੋਂ ਬਾਅਦ ਜਿਹੜੀ ਆਵੇਗੀ, ਉਹ ਫਿਰ ਦੇਖ ਲਵਾਂਗੇ।

**Shri Sunil Kumar Jakhar :** Speaker Sahib, I am sorry, I seek your indulgence in this matter. ਬੇਸਿਕ ਇਸ਼ੂ ਜਿਹੜਾ ਹੈ, ਉਹ ਮਕੈਨਿਜ਼ਮ ਦਾ ਹੈ, ਜੇਕਰ ਉਹ ਠੀਕ ਨਹੀਂ ਹੋਏਗਾ ਤਾਂ ਐਕਸ਼ਨ ਹੋ ਜਾਵੇਗਾ, ਜਿਹੜਾ ਸੀਡ ਸਰਟੀਫਿਕੇਸ਼ਨ ਦਾ ਡਾਇਰੈਕਟਰ ਹੈ, ਉਸ ਤੇ ਕਾਰਵਾਈ ਹੋ ਜਾਵੇਗੀ ਕਿ ਉਹ ਸੱਤ ਸੌ ਰੁਪਏ ਪ੍ਰਤੀ ਕੁਇੰਟਲ ਦੇ ਖਾ ਗਿਆ। ਬੇਸਿਕ ਸਵਾਲ ਹੈ ਜੈਨੂਅਨ ਸੀਡ ਸਪਲਾਈ ਕਿਵੇਂ ਹੋਵੇਗਾ, ਉਸ ਦਾ ਮਕੈਨਿਜ਼ਮ ਸਹੀ ਕਰ ਦਿਓ। I am not asking anybody ਕਿ ਉਸ ਮੈਕਨਿਜ਼ਮ ਨੂੰ ਸਹੀ ਕਰਨ ਵਾਸਤੇ ਦੱਸੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੜੀ ਖੁਸ਼ੀ ਹੈ ਕਿ ਸਾਡੇ ਵਿਚ ਇਹੋ ਜਿਹੇ ਆਨਰੇਬਲ ਮੈਂਬਰ ਹਨ, ਜਿਹੜੇ ਖੇਤੀਬਾੜੀ ਦੇ ਬਹੁਤ ਜਾਣੂੰ ਹਨ। ਮੈਂ ਇਨ੍ਹਾਂ ਦਾ ਬੜਾ ਧੰਨਵਾਦ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਜਿਸ ਵੇਲੇ ਇਨ੍ਹਾਂ ਨੂੰ ਟਾਈਮ ਹੋਵੇ, ਇਹ ਮੇਰੇ ਕੋਲ ਤਸ਼ਰੀਫ ਲੈ ਆਉਣ। ਮੈਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਵੀ ਸੱਦ ਲਵਾਂਗਾ, ਅਫਸਰ ਸਾਹਿਬਾਨ ਨੂੰ ਵੀ ਸੱਦ ਲਵਾਂਗਾ। ਜਿਹੜਾ ਤਰੀਕਾ ਇਨ੍ਹਾਂ ਦੀ ਸੈਟਸਿਫੈਕਸ਼ਨ ਮੁਤਾਬਿਕ ਹੋਵੇਗਾ ਕਿ ਸੀਡ ਇਸ ਤਰੀਕੇ ਨਾਲ ਵੰਡਿਆ ਜਾਵੇ, ਉਸ ਤਰ੍ਹਾਂ ਅਸੀਂ ਉਨ੍ਹਾਂ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕਰਾਂਗੇ। ਮੈਂ ਇਹ ਵੀ ਨਾਲ ਦੱਸਣਾ ਚਾਹੁੰਦਾ ਹਾਂ ਕਿ ਐਮ.ਡੀ., ਪਨਸੀਡ ਅਤੇ ਐਮ.ਡੀ., ਸੀਡ ਸਰਟੀਫਿਕੇਸ਼ਨ ਅਥਾਰਿਟੀ ਨੂੰ ਚਾਰਜਸ਼ੀਟ ਵੀ ਕੀਤਾ ਗਿਆ ਹੈ। ਸਾਡੇ ਕੋਲ ਕੋਈ ਰਿਆਇਤ ਨਹੀਂ ਹੈ। ਜਿਹੜਾ ਕੋਈ ਅਫਸਰ, ਜਿਹੜਾ ਬੰਦਾ ਪੰਜਾਬ ਦੇ ਹਿਤ ਨਾਲ ਖਿਲਵਾੜ ਕਰੇਗਾ, ਉਸ ਤੇ ਵੱਧ ਤੋਂ ਵੱਧ ਐਕਸ਼ਨ ਹੋਵੇਗਾ। ਇਹ ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ। ਤੁਸੀਂ ਆ ਜਾਇਓ ਜਦੋਂ ਤੁਹਾਡੇ ਕੋਲ ਵਿਹਲ ਹੋਵੇ। ਮੇਰੇ ਕੋਲ ਤਾਂ 24 ਘੰਟੇ ਹੀ ਵਿਹਲ ਹੈ, ਮੈਂ ਤਾਂ ਕੰਮ ਹੀ ਇਹੀ ਕਰਦਾ ਹਾਂ। ਜਦੋਂ ਤੁਸੀਂ ਆ ਜਾਓਗੇ ਤਾਂ ਮੈਂ ਖੇਤੀਬਾੜੀ ਮੰਤਰੀ ਅਤੇ ਮਹਿਕਮੇ ਦੇ

ਅਫਸਰਾਂ ਨੂੰ ਬੁਲਾ ਲਵਾਂਗਾ। ਤੁਹਾਡੀਆਂ ਵੈਲਿਯੂਏਬਲ ਸੁਜੈਸ਼ਨਜ਼ ਜਿਹੜੀਆਂ ਹਨ, ਉਹ ਇਕੱਲੇ ਸੀਡ ਬਾਰੇ ਹੀ ਨਹੀਂ ਹੋਰ ਗੱਲਾਂ ਤੇ ਵੀ ਲੈਣੀਆਂ ਚਾਹੁੰਦੇ ਹਾਂ। ਤੁਸੀਂ ਦੱਸ ਦਿਆ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਆਨਰੇਬਲ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ ਪਰ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਹਰ ਟਾਈਮ ਹਾਜ਼ਰ ਹਾਂ...

**ਮਾਨਯੋਗ ਸਪੀਕਰ** : ਅੱਜ ਹੀ ਗੱਲ ਕਰ ਲਓ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਇਨ੍ਹਾਂ ਨੂੰ ਟਾਈਮ ਪੁੱਛ ਲਵਾਂਗਾ। ਐਗਰੀਕਲਚਰ ਦੇ ਨਾਲ ਰਿਲੇਟਿਡ, ਸਪੀਕਰ ਸਾਹਿਬ...

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਇਸੇ ਮਸਲੇ ਤੇ ਹੀ ਗੱਲ ਕਰਨੀ ਹੈ?

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਮੇਰਾ ਵੱਖਰਾ ਇਸ਼ੂ ਹੈ। ਮੇਰਾ ਆਪਣਾ ਕੋਈ ਇਸ਼ੂ ਹੈ, ਉਸ ਤੇ ਗੱਲ ਕਰਨੀ ਹੈ।

**ਮਾਨਯੋਗ ਸਪੀਕਰ** : ਠੰਡਲ ਜੀ, ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ, ਉਸ ਤੋਂ ਬਾਅਦ ਤੁਹਾਡਾ ਉਠਣਾ ਠੀਕ ਨਹੀਂ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਮੇਰਾ ਆਪਣਾ ਇਸ਼ੂ ਹੈ।

**ਮਾਨਯੋਗ ਸਪੀਕਰ** : ਆਪਣਾ ਇਸ਼ੂ ਤੁਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਇਹ ਜ਼ੀਰੋ ਆਵਰ ਹੈ, ਇਸ ਵਿਚ ਮੈਂ ਵੀ ਗੱਲ ਕਰ ਸਕਦਾ ਹਾਂ। ਉਹ ਸਾਰੇ ਪੰਜਾਬ ਦਾ ਮਸਲਾ ਹੈ।

**ਮਾਨਯੋਗ ਸਪੀਕਰ** : ਜੇ ਹੋਰ ਕੋਈ ਮਸਲਾ ਹੈ, ਫਿਰ ਮੈਂ ਤੁਹਾਨੂੰ ਟਾਈਮ ਦਿੰਦਾ ਹਾਂ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਕੀ ਮੈਨੂੰ ਇਜਾਜ਼ਤ ਹੈ?

**ਮਾਨਯੋਗ ਸਪੀਕਰ** : ਤੁਸੀਂ ਪਹਿਲਾਂ ਗੱਲ ਕਰ ਲਓ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਹੁਣ ਸਮਾਂ ਵਧਾਉਣ ਬਾਰੇ ਗੱਲ ਆਈ ਹੈ। ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਤੁਸੀਂ ਕਿਹਾ ਸੀ ਕਿ ਲਿਖ ਕੇ ਦਿਓ ਤਾਂ ਮੈਂ ਲਿਖਤੀ ਤੌਰ ਤੇ ਤੁਹਾਨੂੰ ਰਿਕੁਐਸਟ ਦੇ ਕੇ ਆਇਆ ਸੀ। ਜਿਹੜੇ ਪੰਜਾਬ ਦੇ ਭਖਦੇ

[ ਸਰਦਾਰ ਲਾਲ ਸਿੰਘ ]

ਮਸਲੇ ਹਨ, ਉਨ੍ਹਾਂ ਦੇ ਬਾਰੇ ਉਸ ਵਿਚ ਜ਼ਿਕਰ ਹੈ। ਸਾਡੀ ਉਸ ਦਿਨ ਡਿਮਾਂਡ ਇਹੀ ਸੀ ਅਤੇ ਅੱਜ ਵੀ ਇਹੀ ਡਿਮਾਂਡ ਹੈ ਕਿ ਪੰਜਾਬ ਦੇ ਭਖਦੇ ਮਸਲੇ, ਖਾਸ ਕਰਕੇ ਜੋ ਲਾਅ ਐਂਡ ਆਰਡਰ ਦਾ ਮਸਲਾ ਹੈ, ਪੰਜਾਬ ਦੀ ਇਕਾਨਮੀ ਦਾ ਮਸਲਾ ਹੈ, ਉਸ ਉਤੇ ਡਿਸਕਸ਼ਨ ਕੀਤੀ ਜਾਵੇ। ਤੁਸੀਂ ਉਸ ਦਿਨ ਵਿਸ਼ਵਾਸ ਵੀ ਦਿਵਾਇਆ ਸੀ ਕਿ ਮੌਕਾ ਦੇਖ ਕੇ ਜੇ ਲੋੜ ਪਈ ਤਾਂ ਟਾਈਮ ਦੇਵਾਂਗਾ। ਸਾਡੀ ਰਿਕੁਐਸਟ ਹੈ ਕਿ ਇਸ ਦੇ ਵਾਸਤੇ ਟਾਈਮ ਨਿਸ਼ਚਿਤ ਕਰ ਦਿਓ ਕਿ ਕਦੋਂ ਬੋਲਣਾ ਹੈ ਤਾਂ ਕਿ ਅਸੀਂ ਤਿਆਰੀ ਕਰ ਸਕੀਏ।

**ਮਾਨਯੋਗ ਸਪੀਕਰ** : ਇਸ ਦੀ ਮੈਂ ਤੁਹਾਨੂੰ ਗੱਲ ਕਰ ਦਿੰਦਾ ਹਾਂ ਕਿ ਹੁਣ ਅਗਲੀ ਆਈਟਮ ਸ਼ੁਰੂ ਕਰਦੇ ਹਾਂ। ਉਸ ਤੋਂ ਬਾਅਦ ਤੁਸੀਂ ਮੇਰੇ ਕੋਲ ਆ ਜਾਇਓ, ਆਪਾਂ ਟਾਈਮ ਫਿਕਸ ਕਰ ਲਵਾਂਗੇ।

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਅੱਜ Times of India ਵਿਚ ਬਹੁਤ ਵੱਡੀ ਅਹਿਮ ਖਬਰ ਜੋ ਕਿ ਫਰੰਟ ਪੇਜ਼ ਤੇ ਛਪੀ ਹੋਈ ਹੈ, ਉਸ ਦੇ ਸਬੰਧ ਵਿਚ ਮੈਂ ਸਾਰੇ ਸਦਨ ਨੂੰ ਜਾਣੂੰ ਕਰਵਾਉਣਾ ਚਾਹੁੰਦਾ ਹਾਂ। ਮੈਂ ਮੁੱਖ ਮੰਤਰੀ ਸਾਹਿਬ ਤੋਂ ਚਾਹਾਂਗਾ ਵੀ ਕਿ ਉਸ ਮਾਮਲੇ ਦੇ ਵਿਚ ਜਲਦੀ ਤੋਂ ਜਲਦੀ ਇੰਟਰਵੀਨ ਕਰਨ। ਇਹ ਮੁੱਖ ਟਾਈਟਲ ਟਾਈਮਜ਼ ਆਫ ਇੰਡੀਆ ਦੇ ਵਿਚ ਛਪਿਆ ਹੈ, 'Will Punjab buy Power at higher rates?' ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਕਿਉਂਕਿ ਐਕਸਟੈਨਸ਼ਨ ਆਫ ਪਾਵਰ ਜਨਰੇਸ਼ਨ ਕਪੈਸਿਟੀ ਲਈ ਦੋ ਪ੍ਰਾਈਵੇਟ ਬਿਡਰਜ਼ ਲਾਰਸਨ ਐਂਡ ਟੂਬਰੋ ਨੇ ਰਾਜਪੁਰਾ ਦੇ ਵਿਚ 700 ਮੈਗਾਵਾਟ, ਇਸ ਦੇ ਨਾਲ ਹੀ ਦੂਸਰੇ ਜਿਹੜੇ ਪ੍ਰਾਈਵੇਟ ਬਿਡਰ ਹਨ, ਸਟਰਲਾਈਟ ਐਨਰਜੀ ਲਿਮਟਿਡ, ਉਸ ਨੂੰ 660 ਮੈਗਾਵਾਟ ਦੀ ਐਕਸਟੈਨਸ਼ਨ ਦੇ ਦਿੱਤੀ ਗਈ। ਬੇਸ਼ੱਕ ਪੰਜਾਬ ਸਰਕਾਰ ਇਸ ਦੇ ਵਿਚ ਕਲੇਮ ਕਰਦੀ ਹੈ ਕਿ ਅਸੀਂ ਆਪਣੀ ਕੈਬਨਿਟ ਵਿਚ ਇਸ ਤਰੀਕੇ ਦੇ ਨਾਲ ਮਤਾ ਪਾਸ ਕਰ ਦਿੱਤਾ ਹੈ ਕਿ ਵਿਦਾਊਟ ਬਿਡ ਹੋ ਸਕਦੀ ਹੈ ਪ੍ਰੰਤੂ ਇਸ ਦੇ ਨਾਲ ਹੀ ਸਾਰੀ ਦੀ ਸਾਰੀ ਬਹੁਤ ਵੱਡੀ ਖਬਰ ਹੈ ਕਿ ਜਿਹੜਾ ਅੰਡਰ ਸੈਕਸ਼ਨ 63, ਇਲੈਕਟ੍ਰੀਸਿਟੀ ਐਕਟ ਹੈ ਇਹ ਉਸ ਦੀ ਬਹੁਤ ਵੱਡੀ ਉਲੰਘਣਾ ਹੈ। ਜਿਹੜਾ ਰੈਗੂਲੇਸ਼ਨ ਕਮਿਸ਼ਨ ਹੈ ਅਤੇ ਜਿਹੜਾ ਅਖਬਾਰ ਦੇ ਵਿਚ ਦਿੱਤਾ ਗਿਆ ਹੈ ਕਿ under Section 63 of the Electricity Act, the Regulatory Commission has to adopt the tariff determined through competitive bidding as per the guidelines issued by the Centre. ਇਸ ਦੇ ਵਿਚ ਜਿਹੜਾ ਅਕਾਲੀ ਦਲ ਦੀ ਸਰਕਾਰ ਨੇ ਬਹੁਤ ਵੱਡਾ ਸੁਪਨਾ ਲਿਆ ਸੀ ਅਤੇ ਇਹ ਵਾਅਦਾ ਵੀ ਕੀਤਾ ਗਿਆ ਸੀ ਕਿ ਤਿੰਨ ਸਾਲਾਂ ਦੇ ਵਿਚ-ਵਿਚ ਪੰਜਾਬ ਦੇ ਵਿਚ ਵਾਧੂ ਬਿਜਲੀ ਪੈਦਾ ਕਰ ਦਿੱਤੀ ਜਾਵੇਗੀ ਪਰ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇਹ ਮਸਲਾ ਪਹਿਲਾਂ ਵੀ ਸਦਨ ਵਿਚ ਉਠਾਇਆ ਗਿਆ ਸੀ ਕਿ ਜਿਹੜੀ ਰਾਜਪੁਰਾ ਪ੍ਰਾਜੈਕਟ ਦੀ ਬਿਡਿੰਗ ਸੀ ਉਹ ਇਨ੍ਹਾਂ ਨੂੰ ਰਿਬਿਡਿੰਗ ਕਰਨੀ ਪਈ ਸੀ। ਇਨ੍ਹਾਂ ਦੇ ਰਿਬਿਡਿੰਗ ਕਰਨ ਦੇ ਸੁਪਨੇ ਬਹੁਤ ਅੱਗੇ ਗਏ।

ਇਹ ਗੱਲ ਇਸ ਤਰ੍ਹਾਂ ਹੋਈ ਸੀ ਕਿ ਲੜਕੀ ਅਜੇ ਵਿਆਹੀ ਵੀ ਨਹੀਂ ਸੀ ਗਈ ਕਿ ਪਹਿਲਾਂ ਦਹੇਜ ਦਾ ਰੌਲਾ ਪੈ ਗਿਆ। ਇਹ ਜਿਹੜੀ ਐਕਸਟੈਨਸ਼ਨ ਹੈ ਇਹ ਸਾਰੀ ਦੀ ਸਾਰੀ ਬਹੁਤ ਵੱਡਾ ਘਪਲਾ ਹੈ। ਇਸ ਬਾਰੇ ਇੰਟਰਵੀਨ ਕੀਤਾ ਜਾਣਾ ਚਾਹੀਦਾ ਹੈ, ਇਸ ਦਾ ਜਵਾਬ ਸੀ.ਐਮ. ਸਾਹਿਬ ਨੂੰ ਦੇਣਾ ਚਾਹੀਦਾ ਹੈ। ਸੀ.ਐਮ. ਸਾਹਿਬ ਵਿਸ਼ਵਾਸ ਦਿਵਾਉਣ ਕਿ ਕੋਈ ਵੀ ਇਸ ਤਰ੍ਹਾਂ ਦੀ ਜਿਹੜੀ ਐਕਸਟੈਨਸ਼ਨ ਹੋਣੀ ਚਾਹੀਦੀ ਹੈ ਉਹ ਥਰੂ ਬਿਡਿੰਗ ਹੀ ਹੋਣੀ ਚਾਹੀਦੀ ਹੈ। ਇਸ ਲਈ ਮੈਂ ਚਾਹਾਂਗਾ ਕਿ ਸੀ.ਐਮ. ਸਾਹਿਬ ਇਸ ਉਤੇ ਜ਼ਰੂਰ ਆਪਣਾ ਸਪਸ਼ਟੀਕਰਨ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ...

**ਮਾਨਯੋਗ ਸਪੀਕਰ** : ਵੈਸੇ ਸੀ.ਐਮ. ਸਾਹਿਬ ਜੇ ਮੈਂ ਤੁਹਾਨੂੰ ਰਾਇ ਦੇਵਾਂ ਕਿ ਤੁਸੀਂ ਪਾਵਰ ਦੇ ਮੁਤੱਲਕ ਸਾਰੇ ਹਾਊਸ ਨੂੰ ਡਿਟੇਲਡ ਇਨਫਰਮੇਸ਼ਨ ਦਿਓ।

**ਮੁੱਖ ਮੰਤਰੀ** : ਮੇਰੀ ਅਰਜ ਹੈ ਕਿ ਮੈਨੂੰ ਹੁਕਮ ਕਰੋ ਤਾਂ ਮੈਂ ਕੱਲ੍ਹ ਨੂੰ ਹੀ ਪਾਵਰ ਦੇ ਉਤੇ ਸਾਰੇ ਜੋ ਅਸੀਂ ਇਨੀਸ਼ੀਏਟਿਵ ਲਏ ਹਨ ਉਨ੍ਹਾਂ ਬਾਰੇ ਜਾਣਕਾਰੀ ਦਿਆਂਗਾ। ਮੈਂ ਫੈਕਟਸ ਦੇ ਨਾਲ ਦੱਸਾਂਗਾ। ਮੇਰਾ ਖਿਆਲ ਹੈ ਕਿ ਹਿੰਦੁਸਤਾਨ ਦੇ ਵਿਚ ਇਸ ਸਰਕਾਰ ਦਾ ਰਿਕਾਰਡ ਹੋਵੇਗਾ (ਥੰਪਿੰਗ) ਜੇ ਮੈਂ ਇਹ ਸਾਬਤ ਕਰ ਦੇਵਾਂ ਕਿ ਪਿਛਲੇ 50 ਸਾਲਾਂ ਦੇ ਵਿਚ ਕਾਂਗਰਸ ਸਰਕਾਰ ਨੇ ਬਿਜਲੀ ਪੈਦਾ ਕਰਨ ਲਈ ਜੋ ਇਨੀਸ਼ੀਏਟਿਵ ਲਏ ਹਨ ਉਸ ਤੋਂ 10 ਗੁਣਾਂ ਜ਼ਿਆਦਾ ਅਸੀਂ 3 ਸਾਲਾਂ ਦੇ ਵਿਚ ਲਏ ਹਨ ਤਾਂ ਫਿਰ ਇਨ੍ਹਾਂ ਨੂੰ ਅਜਿਹੀ ਗੱਲ ਕਰਨ ਬਾਰੇ ਆਪ ਹੀ ਵਿਦਡਰਾਅ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਹਾਨੂੰ ਕੱਲ੍ਹ ਨੂੰ ਖੇਚਲ ਦਿਆਂਗੇ।

**ਮੁੱਖ ਮੰਤਰੀ** : ਠੀਕ ਹੈ, ਮੈਂ ਕੱਲ੍ਹ ਨੂੰ ਪਾਵਰ ਦੇ ਉਤੇ ਗੱਲ ਕਰਾਂਗਾ। ਤੁਸੀਂ ਐਮ.ਐਲ.ਏ. ਸਾਹਿਬ ਬੋਲ ਲੈਣਾ ਜਾਂ ਕੋਈ ਹੋਰ ਭਲਵਾਨ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਪਾਵਰ ਤੇ ਬੋਲ ਲੈਣ ਅਤੇ ਮੈਂ ਵੀ ਬੋਲਾਂਗਾ।

**ਮਾਨਯੋਗ ਸਪੀਕਰ** : ਠੀਕ ਹੈ। ਹਾਂ ਜੀ, ਠੰਡਲ ਸਾਹਿਬ ਜੀ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜੋ ਪਾਵਰ ਦਾ ਇਸ਼ੂ ਹੈ ਇਹ ਵੀ ਜਨਰਲ ਡਿਸਕਸ਼ਨ ਦੇ ਵਿਚ ਹੀ ਆ ਜਾਣਾ ਹੈ। ਮੇਰਾ ਖਿਆਲ ਹੈ ਕਿ ਜੋ ਮੈਂਬਰ ਸਾਹਿਬ ਨੇ ਗੱਲ ਕੀਤੀ ਸੀ ਕਿ ਜੇ ਪਾਵਰ ਪਰਚੇਜ਼ ਐਗਰੀਮੈਂਟ ਨਹੀਂ ਕੀਤਾ ਤਾਂ ਉਸ ਦਾ ਮਤਲਬ ਹੈ ਕਿ ਜਿਹੜੇ ਪੰਜਾਬ ਦੇ ਵਿਚ ਬਿਜਲੀ ਪੈਦਾ ਕਰਨਗੇ ਤਾਂ ਉਹ ਅੱਗੇ ਹੋਰ ਸਟੇਟਾਂ ਨੂੰ ਬਿਜਲੀ ਵੇਚ ਸਕਦੇ ਹਨ ਜੇਕਰ ਉਨ੍ਹਾਂ ਦੀ ਸਾਡੇ ਬਿਜਲੀ ਬੋਰਡ ਦੇ ਨਾਲ ਰੇਟਸ ਦੀ ਗੱਲ ਠੀਕ ਨਹੀਂ ਹੁੰਦੀ। ਇਹ ਡਿਸਕਸ਼ਨ ਜਨਰਲ ਡਿਸਕਸ਼ਨ ਦੇ ਵਿਚ ਲਿਆਂਦੀ ਜਾਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਠੀਕ ਹੈ, ਹਾਂ ਜੀ, ਠੰਡਲ ਜੀ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਮੈਂ ਇਕ ਬਹੁਤ ਹੀ ਅਹਿਮ ਮਸਲਾ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਦੁਆਬੇ ਦੇ ਚਾਰ ਜ਼ਿਲ੍ਹਿਆਂ ਦੇ ਵਿਚੋਂ ਲਗਭਗ 25 ਪਰਿਵਾਰਾਂ ਦੇ ਲੜਕੇ ਜੋ ਦੋ ਸਾਲ ਪਹਿਲਾਂ ਲਿਬੀਆ ਤੋਂ ਇਟਲੀ ਜਾ ਰਹੇ ਸਨ ਉਹ ਲਾਪਤਾ ਹੋ ਗਏ ਹਨ। ਉਨ੍ਹਾਂ ਦੇ ਵਿਚੋਂ ਜਿਹੜੇ 23 ਪਰਿਵਾਰਾਂ ਦੇ ਮੈਂਬਰ ਮੈਨੂੰ ਮਿਲੇ ਹਨ, ਉਨ੍ਹਾਂ ਦੀ ਦੋ ਸਾਲਾਂ ਤੋਂ ਕੋਈ ਖਬਰ ਨਹੀਂ ਆਈ ਹੈ। ਉਹ ਸਾਰੇ ਪਰਿਵਾਰ ਬੜੇ ਦੁਖੀ ਹਨ, ਮੈਂ ਉਨ੍ਹਾਂ ਸਾਰਿਆਂ ਪਰਿਵਾਰਾਂ ਦੇ ਐਡਰੈੱਸ ਵੀ ਲੈ ਕੇ ਆਇਆ ਹਾਂ। ਮੈਂ ਕਹਿਣਾ ਚਾਹਾਂਗਾ ਕਿ ਪੰਜਾਬ ਸਰਕਾਰ ਵੱਲੋਂ ਸੈਂਟਰ ਸਰਕਾਰ ਦੇ ਨਾਲ ਜਾਂ ਬਾਹਰਲੇ ਕੰਟਰੀਜ਼ ਦੇ ਨਾਲ ਕੰਟੈਕਟ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਪਰਿਵਾਰਾਂ ਦੇ ਬੱਚਿਆਂ ਦਾ ਪਤਾ ਲਗਾਇਆ ਜਾ ਸਕੇ ਤਾਂ ਕਿ ਉਨ੍ਹਾਂ ਪਰਿਵਾਰਾਂ ਨੂੰ ਰਾਹਤ ਮਿਲ ਸਕੇ। ਉਨ੍ਹਾਂ ਸਾਰਿਆਂ ਦੀ ਲਿਸਟ ਮੇਰੇ ਪਾਸ ਹੈ, ਉਨ੍ਹਾਂ ਦੇ ਘਰ ਦੇ ਐਡਰੈੱਸ ਵਗੈਰਾ ਮੇਰੇ ਪਾਸ ਹਨ। ਇਸ ਦੇ ਵਾਸਤੇ ਮੈਂ ਬੇਨਤੀ ਕਰਨੀ ਚਾਹੁੰਦਾ ਸੀ ਅਤੇ ਹਾਊਸ ਦੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਸੀ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਕ ਛੋਟੀ ਜਿਹੀ ਗੱਲ ਹੈ ਪਰ ਬਹੁਤ ਮਹੱਤਵਪੂਰਨ ਹੈ। ਇਹ ਮੇਰੇ ਹਲਕੇ ਦੀ ਹੀ ਗੱਲ ਨਹੀਂ ਹੈ ਬਲਕਿ ਮੇਰੇ ਸਾਥੀ ਸਰਦਾਰ ਮੱਖਣ ਸਿੰਘ ਦੇ ਹਲਕੇ ਦੀ ਵੀ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਅਤੇ ਉਪ ਮੁੱਖ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸੰਗਰੂਰ, ਬਰਨਾਲਾ ਤੇ ਬਠਿੰਡਾ ਜ਼ਿਲ੍ਹੇ ਲਸਾੜਾ ਡਰੇਨ ਤੋਂ ਇਫੈਕਟਿਡ ਹਨ। ਇਹ ਪਿਛੇ ਜਿਹੇ ਵੀ ਰੌਲੇ ਵਿਚ ਵੀ ਰਹੀ ਹੈ। ਉਸ ਦੇ ਕਾਰਨ ਪਿੰਡਾਂ ਦੇ ਵਿਚ ਕਾਫੀ ਹਲ-ਚਲ ਵੀ ਮਚੀ ਹੈ। ਉਥੇ ਗੰਦਾ ਪਾਣੀ ਉਸ ਡਰੇਨ ਦੇ ਵਿਚ ਆਉਂਦਾ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੂੰ ਪਤਾ ਹੈ ਕਿ ਉਹ ਡਰੇਨ ਪਹਿਲਾਂ ਹਰਿਆਣੇ ਵਿਚ ਜਾਂਦੀ ਸੀ, ਹਰਿਆਣੇ ਨੇ ਬੰਨ੍ਹ ਲਗਾ ਕੇ ਉਥੇ ਬੰਦ ਕਰ ਦਿੱਤੀ ਹੈ ਅਤੇ ਅੱਗੇ ਹਰਿਆਣਾ ਨੇ ਸਾਰੀ ਡਰੇਨ ਨੂੰ ਵਾਹ ਦਿੱਤਾ ਹੈ। ਇਸ ਕਰਕੇ ਫੈਕਟਰੀਆਂ ਦਾ, ਸੀਵਰੇਜ ਦਾ ਸਾਰਾ ਗੰਦਾ ਪਾਣੀ ਤੇ ਬਠਿੰਡੇ ਸ਼ਹਿਰ ਦਾ, ਰਾਮਪੁਰਾ ਸ਼ਹਿਰ ਦਾ ਅਤੇ ਹੋਰ ਕਈ ਪਿੰਡਾਂ ਦਾ ਪਾਣੀ ਵੀ ਉਸ ਡਰੇਨ ਦੇ ਵਿਚ ਆ ਕੇ ਪੰਜਾਬ ਦੀ ਹੱਦ ਵਿਚ ਹੀ ਖਤਮ ਹੋ ਜਾਂਦਾ ਹੈ। ਫਿਰ ਉਥੋਂ ਬੈਕ ਆ ਕੇ ਪਿੰਡਾਂ ਦੇ ਵਿਚ ਆਉਣ ਨਾਲ ਉਨ੍ਹਾਂ ਵਿਚ ਬਿਮਾਰੀ ਤੇ ਗੰਦਗੀ ਫੈਲਦੀ ਹੈ। ਉਥੇ ਪਿੰਡ ਡੁੱਬਣ ਤੱਕ ਵੀ ਪਹੁੰਚ ਗਏ ਸੀ ਜਿਸ ਕਾਰਨ ਪ੍ਰਸ਼ਾਸਨ ਨੂੰ ਉਥੇ ਇੱਕ ਬੰਨ੍ਹ ਵੀ ਲਗਾਉਣਾ ਪਿਆ ਸੀ ਤਾਂ ਕਿ ਪਿੰਡਾਂ ਨੂੰ ਬਚਾਅ ਸਕਣ। ਸੋ, ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਇਹ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰਿਆਣਾ ਸਟੇਟ ਨਾਲ ਗੱਲਬਾਤ

ਕਰਕੇ ਇਸ ਦਾ ਕੋਈ ਹੱਲ ਕੱਢਿਆ ਜਾਵੇ ਨਹੀਂ ਤਾਂ ਹਮੇਸ਼ਾ ਹੀ ਜਦੋਂ ਪਾਣੀ ਕਿਤੇ ਫਾਲਤੂ ਹੁੰਦਾ ਹੈ ਤਾਂ ਉਹ ਇਸ ਡਰੇਨ ਵਿਚ ਛੱਡ ਦਿੰਦੇ ਹਨ ਅਤੇ ਉਹ 25-30 ਪਿੰਡਾਂ ਨੂੰ ਬਹੁਤ ਇਫੈਕਟ ਕਰਦਾ ਹੈ। ਅੱਜ ਵੀ ਉੱਥੇ ਬੜੀ ਟੈਂਸ਼ਨ ਹੋਈ ਪਈ ਹੈ। ਪ੍ਰਸ਼ਾਸਨ ਨੇ ਉੱਥੇ ਲਾਠੀ ਚਾਰਜ ਕੀਤਾ ਹੈ। 26-27 ਬੰਦਿਆਂ ਤੇ ਨਜਾਇਜ਼ ਕੇਸ ਰਜਿਸਟਰ ਕਰ ਦਿੱਤੇ ਜਦੋਂ ਉਹ ਰੋਕ ਰਹੇ ਸੀ ਕਿ ਬੰਨ੍ਹ ਨਾ ਲਗਾਓ, ਸਾਡੇ ਪਿੰਡ ਤੇ ਘਰ ਡੁੱਬ ਜਾਣਗੇ। ਇਹ ਬਹੁਤ ਜ਼ਰੂਰੀ ਹੈ, ਇਨ੍ਹਾਂ ਦਾ ਆਪਣਾ ਇਲਾਕਾ ਹੈ, ਆਪਣਾ ਏਰੀਆ ਹੈ। ਕੀ ਚੀਫ ਮਨਿਸਟਰ ਸਾਹਿਬ ਇਸ ਵਾਸਤੇ ਐਸ਼ੋਰੈਂਸ ਦੇਣਗੇ ? ਕੀ ਹਰਿਆਣੇ ਨਾਲ ਗੱਲ ਕਰਨਗੇ ਕਿਉਂਕਿ ਡੱਬਵਾਲੀ ਤੋਂ ਅੱਗੇ ਨਿਕਲ ਕੇ ਇਹ ਡਰੇਨ ਜਾਂਦੀ ਸੀ। ਬਾਦਲ ਸਾਹਿਬ ਨੂੰ ਇਸ ਬਾਰੇ ਪਤਾ ਹੈ। ਇਸ ਵਾਸਤੇ ਪਰਮਾਨੈਂਟ ਹੱਲ ਕੱਢਿਆ ਜਾਵੇ। ਹਰ ਸਾਲ ਇਹ ਪਿੰਡ ਡੁੱਬਦੇ ਹਨ ਅਤੇ ਬਿਮਾਰੀ ਫੈਲਦੀ ਹੈ। ਇਸ ਦਾ ਕੋਈ ਇਲਾਜ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਜਿਹਾ ਪਹਿਲੀ ਵਾਰ ਹੋਇਆ ਹੈ। ਇਹ ਡਰੇਨ ਬਹੁਤ ਪੁਰਾਣੀ ਹੈ ਅਤੇ ਬਹੁਤ ਵੱਡੀ ਹੈ। ਬਦਕਿਸਮਤੀ ਇਹ ਹੈ ਕਿ ਇਹ ਡੱਬਵਾਲੀ ਤੋਂ ਅੱਗੇ ਹਰਿਆਣੇ ਨੂੰ ਜਾਣੀ ਸੀ ਪਰ ਉੱਥੇ ਉਨ੍ਹਾਂ ਨੇ ਬਿਲਕੁਲ ਖੇਤ ਵਾਹ ਲਏ ਹਨ ਅਤੇ ਡਰੇਨ ਬੰਦ ਕਰ ਦਿੱਤੀ ਹੈ। ਕਦੇ ਆਸ ਨਹੀਂ ਸੀ ਕਿ ਇੰਨਾ ਪਾਣੀ ਆਵੇਗਾ, ਬਰਸਾਤਾਂ ਹੋਣਗੀਆਂ ਅਤੇ ਨਾਲਾ ਬੰਦ ਹੋਵੇਗਾ। ਹਰਿਆਣੇ ਨੇ ਤਾਂ ਇਸ ਬਾਰੇ ਮੰਨਣਾ ਨਹੀਂ, ਤੁਹਾਨੂੰ ਸਹੀ ਗੱਲ ਦੱਸਾਂ। ਲੇਕਿਨ ਮੈਂ ਡਰੇਨੇਜ ਮਹਿਕਮੇ ਨਾਲ ਇਸ ਸੈਸ਼ਨ ਤੋਂ ਬਾਅਦ ਮੀਟਿੰਗ ਕਰਾਂਗਾ ਕਿ ਸਾਨੂੰ ਇਸ ਵਾਸਤੇ ਕੀ ਪ੍ਰੀਕਾਸ਼ਨਜ਼ ਲੈਣੀਆਂ ਚਾਹੀਦੀਆਂ ਹਨ। ਅਜਿਹਾ ਪਹਿਲੀ ਵਾਰ ਹੋਇਆ ਹੈ, ਪਹਿਲਾਂ ਕਦੇ ਅਜਿਹਾ ਨਹੀਂ ਹੋਇਆ। ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਹੜਾ ਪਾਵਰ ਦਾ ਮਹਿਕਮਾ ਹੈ, ਉਸ ਬਾਰੇ ਵੀ ਅਤੇ ਜਿਹੜਾ ਗੰਦਾ ਪਾਣੀ ਦਰਿਆਵਾਂ-ਨਾਲਿਆਂ ਵਿਚ ਜਾਂਦਾ ਹੈ ਜਾਂ ਘੱਗਰ ਵਿਚ ਜਾਂਦਾ ਹੈ ਉਸ ਨੂੰ ਵੀ ਲਓ।

**ਮਾਨਯੋਗ ਸਪੀਕਰ** : ਸਾਰੇ ਇੰਪਾਰਟੈਂਟ ਮਹਿਕਮਿਆਂ ਦੀਆਂ ਗੱਲਾਂ ਹੋਣ ਵਾਲੀਆਂ ਹਨ।

**ਮੁੱਖ ਮੰਤਰੀ** : ਹੈਲਥ, ਐਜੂਕੇਸ਼ਨ ਅਤੇ ਪੋਲਿਊਸ਼ਨ ਵਾਲੇ ਸਾਰੇ ਮਹਿਕਮੇ ਹਨ, ਇਵੇਂ ਨੁਕਤਾਚੀਨੀ ਕਰਨੀ ਜਾਂ ਅਖਬਾਰਾਂ ਵਿਚ ਨਿਊਜ਼ ਬਣਾਉਣੀ ਹੈ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੈ। ਮੈਂ ਆਪ ਕਹਿੰਦਾ ਹਾਂ ਕਿ ਜੇਕਰ ਗੰਦੇ ਪਾਣੀ ਦਾ ਕੁਝ ਹੋ ਸਕਦਾ ਹੈ ਤਾਂ ਉਹ ਦੇਖੋ। ਐਜੂਕੇਸ਼ਨ, ਹੈਲਥ, ਲਾਅ ਐਂਡ ਆਰਡਰ, ਇਹ 4-5 ਸਬਜੈਕਟ ਹਨ, ਇਨ੍ਹਾਂ ਬਾਰੇ ਗੱਲ ਕਰ ਲਓ ਉਸ ਦਾ ਸਾਨੂੰ ਕੀ ਇਤਰਾਜ਼ ਹੈ? ਸਾਡੇ ਵੱਲੋਂ ਤਾਂ ਤੁਸੀਂ ਸਾਰਾ ਦਿਨ ਇੱਥੇ ਬੋਲੋ, ਉਨ੍ਹਾਂ ਦਾ ਮੈਂ ਜਵਾਬ ਦੇਵਾਂਗਾ। ਗੱਲ ਇੱਥੇ ਲਿਆਓ ਤਾਂ ਕਿ ਗਲਤ ਕਰਨ ਵਾਲੇ ਸ਼ਰਮਸਾਰ ਹੋਣ। ਮੈਂ ਤਾਂ ਆਪ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਫਾਇਦਾ ਮਿਲੇ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, 25-26 ਬੰਦਿਆਂ ਤੇ ਨਜਾਇਜ਼ ਪਰਚਾ ਦਰਜ ਹੋਇਆ ਹੈ। ਉਹ ਲੋਕ ਬੰਨ੍ਹ ਬਣਾਉਣ ਤੋਂ ਰੋਕ ਰਹੇ ਸਨ। ਸੀ.ਐਮ. ਸਾਹਿਬ ਐਸ਼ੋਰੈਂਸ ਦਿਵਾਉਣ ਕਿ ਜਿਹੜੇ ਬਿਨਾਂ ਗੱਲ ਤੋਂ ਪਰਚੇ ਦਰਜ ਹੋਏ ਹਨ ਇਹ ਵਾਪਸ ਲੈਣਗੇ। (ਸ਼ੋਰ) (ਵਿਘਨ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਸੇ ਸਬੰਧ ਵਿਚ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਇਹੀ ਗੱਲ ਜਿਹੜੀ ਹੋ ਗਈ ਹੈ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਧਨੌਲੇ ਪਿੰਡ ਵਿਚ ਇੱਕ ਫੈਕਟਰੀ ਹੈ ਜਿਸ ਦਾ ਪਾਣੀ ਮੁੱਦਤਾਂ ਤੋਂ ਇਸ ਡਰੇਨ ਵਿਚ ਜਾਂਦਾ ਹੈ। ਮੁੱਖ ਮੰਤਰੀ ਬਾਦਲ ਸਾਹਿਬ ਉਸ ਵੇਲੇ ਵੀ ਮੁੱਖ ਮੰਤਰੀ ਸਨ। ਇਸੇ ਵਿਧਾਨ ਸਭਾ ਵਿਚ ਦੋ ਵਾਰੀ ਮੈਂ ਇਹ ਕੁਐਸਚਨ ਕੀਤਾ ਹੈ। ਇਸ ਦੇ ਬਾਵਜੂਦ ਵੀ ਪਤਾ ਨਹੀਂ ਉਹ ਕਿੰਨੇ ਪਾਵਰਫੁੱਲ ਬੰਦੇ ਹਨ ਕਿ ਇਹ ਗੰਦਾ ਪਾਣੀ ਉਸ ਡਰੇਨ ਵਿਚ ਡਿੱਗਣ ਤੋਂ ਬੰਦ ਨਹੀਂ ਹੋਇਆ। ਮੇਰੇ ਯਾਦ ਹੈ ਕਿ ਮਰਹੂਮ ਸਰਦਾਰ ਬਲਦੇਵ ਸਿੰਘ ਖਿਆਲਾ ਨੇ ਵੀ ਇਸ ਵਿਧਾਨ ਸਭਾ ਵਿਚ ਇਸੇ ਸਬੰਧ ਵਿਚ ਕੁਐਸਚਨ ਕੀਤਾ ਸੀ, ਪਰ ਉਨ੍ਹਾਂ ਦੇ ਸਵਾਲ ਦਾ ਵੀ ਕੋਈ ਹੱਲ ਨਹੀਂ ਨਿਕਲਿਆ। ਤਿੰਨ ਵਾਰੀ ਇਹ ਸਵਾਲ ਇਸ ਵਿਧਾਨ ਸਭਾ ਵਿਚ ਪੁੱਟ ਹੋ ਚੁਕਿਆ ਹੈ ਪਰ ਇਹ ਪਾਣੀ ਬੰਦ ਨਹੀਂ ਹੋ ਸਕਿਆ। ਕੋਈ ਵੀ ਸਰਕਾਰ ਆ ਜਾਵੇ, ਪਤਾ ਨਹੀਂ ਉਹ ਕਿੰਨੇ ਪਾਵਰਫੁੱਲ ਆਦਮੀ ਹਨ ਕਿ ਉਨ੍ਹਾਂ ਨੂੰ ਕੋਈ ਵੀ ਰੋਕ ਨਹੀਂ ਸਕਿਆ। ਇਹ ਪਾਣੀ ਲਗਾਤਾਰ 24 ਘੰਟੇ ਪੈ ਰਿਹਾ ਹੈ। ਇਸ ਵਾਰੀ ਬਾਰਸ਼ਾਂ ਵੀ ਜ਼ਿਆਦਾ ਹੋ ਗਈਆਂ। ਇਹ ਦੋਵੇਂ ਪਾਣੀ ਰਲ ਕੇ 20-25 ਪਿੰਡਾਂ ਦੀ ਜਾਨ ਸੁਕਾ ਰਹੇ ਹਨ ਕਿ ਜੇਕਰ ਕਿਸੇ ਵੇਲੇ ਵੀ ਬੰਨ੍ਹ ਟੁੱਟ ਗਿਆ ਜਿਹੜੀਆਂ ਉਨ੍ਹਾਂ ਦੀਆਂ ਫਸਲਾਂ ਪੱਕੀਆਂ ਹੋਈਆਂ ਹਨ, ਝੋਨਾ ਹੈ ਜਾਂ ਨਰਮਾ ਹੈ ਜੋ ਕਿ ਪੱਕਿਆ ਹੋਇਆ ਹੈ.....

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ, ਇਹ ਇਸ਼ੂ ਆਉਣਾ ਹੈ, ਉਸ ਵੇਲੇ ਤੁਸੀਂ ਬੋਲ ਲੈਣਾ।

**ਸਰਦਾਰ ਮੱਖਣ ਸਿੰਘ** : ਮੈਂ ਤਾਂ ਸਿਰਫ ਲਸਾੜਾ ਡ੍ਰੇਨ ਬਾਰੇ ਹੀ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ** : ਜਦੋਂ ਇਸ ਤਰ੍ਹਾਂ ਦਾ ਇਸ਼ੂ ਆਵੇਗਾ ਉਸ ਵੇਲੇ ਬੋਲ ਲੈਣਾ।

**ਰਾਣਾ ਕੰਵਰਪਾਲ ਸਿੰਘ** : ਸਪੀਕਰ ਸਾਹਿਬ, ਇਕ ਇਸ਼ੂ ਬੜਾ ਜਰੂਰੀ ਹੈ। ਮੈਂ ਸਿਰਫ ਇੱਕ ਮਿੰਟ ਲਵਾਂਗਾ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ, ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਿਮਾਚਲ ਸਰਕਾਰ ਨੇ ਪੰਜਾਬ ਦੀ ਹੱਦ ਦੇ ਨਾਲ-ਨਾਲ ਇੰਡਸਟ੍ਰੀਅਲ ਐਸਟੇਟਸ ਬਣਾਈਆਂ ਹੋਈਆਂ ਹਨ। ਜਿੱਥੇ-ਜਿੱਥੇ ਉਹ

ਇੰਡਸਟ੍ਰੀਅਲ ਐਸਟੇਟਸ ਬਣੀਆਂ ਹਨ, ਇਹ ਘੱਗਰ, ਸਤਲੁਜ ਅਤੇ ਰਾਵੀ ਦਰਿਆ ਦਾ ਮਸਲਾ ਹੈ, ਉਨ੍ਹਾਂ ਦੀਆਂ ਇੰਡਸਟ੍ਰੀਆਂ ਦਾ ਸਾਰਾ ਗੰਦਾ ਪਾਣੀ ਆ ਕੇ ਸਾਡੇ ਦਰਿਆਵਾਂ ਨੂੰ ਖਰਾਬ ਕਰਦਾ ਹੈ। ਪਿਛਲੇ ਇਕ ਮਹੀਨੇ ਤੋਂ ਭੇਦ ਭਰੀ ਹਾਲਤ ਵਿਚ ਦਰਿਆ ਸਤਲੁਜ ਦੇ ਕੰਢੇ ਤੇ ਰਹਿਣ ਵਾਲੇ ਲੋਕਾਂ ਦੇ ਬਹੁਤ ਸਾਰੇ ਦੁਧਾਰੂ ਪਸ਼ੂ ਮਰ ਰਹੇ ਹਨ ਜਿਸ ਦੇ ਕਾਰਨਾਂ ਦਾ ਪਤਾ ਨਹੀਂ ਲੱਗ ਸਕਿਆ। ਮੈਂ ਮੁੱਖ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਰਿਕੁਐਸਟ ਕਰਦਾ ਹਾਂ ਕਿ ਕੀ ਸਦਨ ਨੂੰ ਇਹ ਭਰੋਸਾ ਦੇਣਗੇ ਕਿ ਹਿਮਾਚਲ ਸਰਕਾਰ ਨਾਲ ਇਹ ਮਸਲਾ ਟੇਕ ਅੱਪ ਕੀਤਾ ਜਾਵੇਗਾ? ਜਿਹੜੀਆਂ ਗੰਦੀਆਂ ਝੀਲਾਂ ਦਾ ਗੰਦਾ ਪਾਣੀ ਸਾਡੇ ਦਰਿਆਵਾਂ ਵਿਚ ਆਉਂਦਾ ਹੈ ਕੀ ਉਸ ਨੂੰ ਰੋਕਣ ਦਾ ਕੋਈ ਬੰਦੋਬਸਤ ਕੀਤਾ ਜਾਵੇਗਾ?

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਨੇ ਗੱਲ ਵੀ ਕੀਤੀ ਹੈ, ਇਨ੍ਹਾਂ ਨੇ ਰਿਵਰਜ਼ ਦੇ ਪਲਿਊਸ਼ਨ ਬਾਰੇ ਗੱਲ ਕੀਤੀ ਹੈ। ਉਸ ਦੇ ਵਿਚ ਇਹ ਮਸਲਾ ਆਵੇਗਾ। ਇਹ ਉਸ ਇਸ਼ੂ ਤੇ ਬੋਲਣਗੇ ਅਤੇ ਗੱਲ ਕਰਨਗੇ। ਜਿਹੜੀ ਗੱਲ ਰਹਿੰਦੀ ਹੋਵੇਗੀ, ਉਹ ਤੁਸੀਂ ਉਸ ਵੇਲੇ ਕਰ ਲੈਣਾ। ਬੈਠੋ ਜੀ (ਵਿਘਨ) ਹੁਣ ਮੈਂ ਜ਼ੀਰੋ ਆਵਰ ਖਤਮ ਕਰਨ ਲਗਾ ਹਾਂ। (ਵਿਘਨ)

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅੱਜ ਸੀ.ਐਮ. ਸਾਹਿਬ ਨੇ ਨਿਮਰਤਾ ਭਰਪੂਰ ਰਵੱਈਆ ਅਖਤਿਆਰ ਕੀਤਾ ਹੋਇਆ ਹੈ। (ਵਿਘਨ) ** ** ** ਇਕ ਮਿੰਟ ਦੀ ਗੱਲ ਹੈ ਜੀ। ** ** ਸਪੀਕਰ ਸਾਹਿਬ, ਅਗਰ ਮੇਰੀ ਸ਼ਬਦਾਵਲੀ ਨਾਲ ਕਿਸੇ ਨੂੰ (ਵਿਘਨ) ** ** ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੇਰੇ ਪਿਤਾ ਸਮਾਨ ਹਨ ਜੇਕਰ ਉਸ ਦੇ ਨਾਲ ਇਨ੍ਹਾਂ ਨੂੰ ਕੋਈ ਠੇਸ ਪਹੁੰਚੀ ਹੈ ਤਾਂ ਉਸ ਵਾਸਤੇ ਮੈਂ ਮੁਆਫੀ ਮੰਗਦਾ ਹਾਂ।

**ਮਾਨਯੋਗ ਸਪੀਕਰ** : ਮੁਆਫੀ ਵਾਲੀ ਗੱਲ ਤੋਂ ਬਗੈਰ ਬਾਕੀ ਕਾਰਵਾਈ ਦਾ ਸਾਰਾ ਹਿੱਸਾ ਐਕਸਪੰਜ ਕੀਤਾ ਜਾਂਦਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਰਜ਼ ਹੈ ਕਿ ਇਹ ਮੇਰਾ ਅਜ਼ੀਜ ਹੈ ਅਤੇ ਮੈਂ ਇਸ ਨੂੰ ਆਪਣੇ ਬੇਟੇ ਸਮਾਨ ਸਮਝਦਾ ਹਾਂ। ਇਨ੍ਹਾਂ ਨੇ ਮੇਰੇ ਵਾਸਤੇ ਜੋ ਸ਼ਬਦਾਵਲੀ ਵਰਤੀ ਹੈ, ਉਸ ਵਾਸਤੇ ਮੈਨੂੰ ਕੋਈ ਗੁੱਸਾ ਨਹੀਂ। ਹਾਊਸ ਦੀਆਂ ਜਿਹੜੀਆਂ ਪਰੋਸੀਡਿੰਗਜ਼ ਹਨ, ਜਦੋਂ ਇਹ ਬਾਹਰ ਜਾਣਗੀਆਂ ਤਾਂ ਇਸ ਨਾਲ ਆਪਾਂ ਸਾਰੇ ਹੀ ਸ਼ਰਮਸਾਰ ਹੋਵਾਂਗੇ ਅਤੇ ਲੋਕ ਬਾਹਰ ਕਹਿਣਗੇ ਕਿ ਕਿਸੇ ਮਾਨਯੋਗ ਮੈਂਬਰ ਨੇ ਅੰਦਰ ਇਸ ਤਰ੍ਹਾਂ ਕੀਤਾ। ਇਸ ਕਰਕੇ ਇਹ ਸਾਰਾ ਕੁਝ ਹੀ ਐਕਸਪੰਜ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਐਕਸਪੰਜ ਕੀਤਾ ਜਾਂਦਾ ਹੈ। ਹੁਣ ਸਾਰੇ ਬੈਠੋ ਪਲੀਜ਼। ਆਪਾਂ ਹਾਊਸ ਵਿਚ ਬੈਠੇ ਹਾਂ ਅਤੇ ਆਪਾਂ ਨੂੰ ਹਾਊਸ ਦੇ ਨਿਯਮਾਂ ਦਾ ਹੀ

**Expunged as ordered by the Chair.

[ ਮਾਨਯੋਗ ਸਪੀਕਰ ]

ਪਤਾ ਨਹੀਂ, ਫਲੋਰ ਕਰਾਸਿੰਗ ਕਰੀ ਜਾਂਦੇ ਹਾਂ। ਇੱਧਰ-ਉੱਧਰ ਨੱਠੇ ਫਿਰਦੇ ਹਾਂ। (ਸ਼ੋਰ...) (ਵਿਘਨ...) ਇਹ ਆਪਾਂ ਹਾਊਸ ਵਿਚ ਬੈਠੇ ਹਾਂ ਜਾਂ ਕਿ ਪੈਲੀਆਂ (ਖੇਤਾਂ) ਵਿਚ ਘੁੰਮਦੇ ਪਏ ਹਾਂ। ਆਪਾਂ ਨੂੰ ਹਾਊਸ ਦਾ ਮਾਣ ਤੇ ਸਤਿਕਾਰ ਹੀ ਕਰਨਾ ਨਹੀਂ ਆਉਂਦਾ। ਸਾਰੇ ਬੈਠੋ ਜੀ। ਹੁਣ ਅਗਲੀ ਆਈਟਮ ਜੀ।

ਇਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ। ਸੂਦ ਸਾਹਿਬ, ਮੈਂ ਤੁਹਾਡੇ ਵਾਲੀ ਗੱਲ ਤਾਂ ਸਾਰੀ ਖਤਮ ਕਰੀ ਬੈਠਾ ਹਾਂ। ਹਾਂ, ਬੋਲੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਮਾਨਯੋਗ ਸਪੀਕਰ ਸਾਹਿਬ, ਤੁਸੀਂ ਬੜੀ ਫਰਾਖਦਿਲੀ ਦੇ ਨਾਲ ਜ਼ੀਰੋ ਆਵਰ ਵਿਚ ਆਪੋਜ਼ੀਸ਼ਨ ਦੇ ਵੱਧ ਤੋਂ ਵੱਧ ਮੈਂਬਰਾਂ ਨੂੰ ਬੋਲਣ ਲਈ ਟਾਈਮ ਦਿੰਦੇ ਹੋ। ਪਿਛਲੇ ਪੰਜ ਸਾਲਾਂ ਵਿਚ ਅਸੀਂ ਵੇਖਿਆ ਹੈ ਕਿ ਜਦੋਂ ਇਨ੍ਹਾਂ ਦੀ ਸਰਕਾਰ ਸੀ, ਸ਼ਾਇਦ ਹੀ ਕਿਸੇ ਮੈਂਬਰ ਨੂੰ ਟਾਈਮ ਮਿਲਦਾ ਹੋਵੇ। ਇਸ ਜ਼ੀਰੋ ਆਵਰ ਦੇ ਵਿਚ ਬਰਾੜ ਸਾਹਿਬ ਜੋ ਸਵਾਲ ਲੈ ਕੇ ਆਏ ਹਨ, ਉਹ ਕੋਈ ਪੰਜਾਬ ਦਾ ਮਸਲਾ ਨਹੀਂ ਸੀ। ਸਪੀਕਰ ਸਾਹਿਬ, ਇਹ ਹਾਊਸ ਬੜਾ ਪਵਿੱਤਰ ਹਾਊਸ ਹੈ। (ਸ਼ੋਰ...) (ਵਿਘਨ...) ਸਪੀਕਰ ਸਾਹਿਬ, ਸਾਰਾ ਪੰਜਾਬ ਸਾਨੂੰ ਇੱਥੇ ਬੈਠਿਆਂ ਨੂੰ ਦੇਖਦਾ ਹੈ ਜੋ ਅਸੀਂ ਸਾਰੇ ਮੈਂਬਰ ਚੁਣ ਕੇ ਆਏ ਹਾਂ। ਸਪੀਕਰ ਸਾਹਿਬ, ਜੇਕਰ ਹਾਊਸ ਆਪ ਨਾ ਡਿਸਪਲਿਨ ਵਿਚ ਹੋਵੇ, ਮੈਂਬਰ ਸਾਹਿਬ ਆਪ ਨਾ ਡਿਸਪਲਿਨ ਵਿਚ ਹੋਣ ਤਾਂ ਇਸ ਦਾ ਕਿੰਨਾ ਬੁਰਾ ਅਸਰ ਪੈਂਦਾ ਹੈ। ਪਹਿਲਾਂ ਇਨ੍ਹਾਂ ਨੇ ਜ਼ੀਰੋ ਆਵਰ ਦੀ ਗੱਲ ਨਹੀਂ ਕੀਤੀ। ਦੂਸਰਾ, ਸਪੀਕਰ ਸਾਹਿਬ, ਜੋ ਇਨ੍ਹਾਂ ਦਾ ਕੰਡਕਟ ਸੀ, ਜਾਂ ਤਾਂ ਸਪੀਕਰ ਸਾਹਿਬ, ਇਨ੍ਹਾਂ ਨੂੰ ਕਿਸੇ ਡਾਕਟਰ ਸਾਹਿਬ ਨੂੰ ਵਿਖਾਉਣਾ ਚਾਹੀਦਾ ਹੈ, ਜੇਕਰ ਇਹ ਠੀਕ-ਠਾਕ ਸਾਊਂਡ ਮਨ ਸਨ... (ਸ਼ੋਰ...) (ਵਿਘਨ...)

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਐਕਸਪੰਜ ਕਰਵਾਉ ਜੀ। (ਸ਼ੋਰ...) (ਵਿਘਨ...)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਮੈਂ ਗੱਲਾਂ ਕਰਨੀਆਂ ਹਨ। ਮੈਂ ਰੂਲਾਂ ਦੀ ਗੱਲ ਕਰਦਾ ਹਾਂ। ਮੈਂਬਰ ਸਾਹਿਬ ਨੇ ਚਲਦੇ ਹਾਊਸ ਦੇ ਵਿਚ ਫਲੋਰ ਕਰਾਸ ਕੀਤਾ ਹੈ। ਫਲੋਰ ਕਰਾਸ ਕਰਨ ਨਾਲ ਮੈਂਬਰ ਸਾਹਿਬ ਦੀ ਮੈਂਬਰਸ਼ਿਪ ਖਤਮ ਹੋ ਜਾਂਦੀ ਹੈ। ਤੀਸਰੀ ਗੱਲ ਹੈ ਕਿ ਮੈਂਬਰ ਸਾਹਿਬ ਨੇ ਸਦਨ ਦੀ ਮਰਯਾਦਾ ਭੰਗ ਕੀਤੀ ਹੈ। ਬਾਦਲ ਸਾਹਿਬ ਨੇ ਖੁੱਲ੍ਹ-ਦਿਲੀ ਵਿਖਾਈ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਕੋਈ ਆਬਜੈਕਸ਼ਨ ਨਹੀਂ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਐਕਸ਼ਨ ਉਤੇ ਕੋਈ ਚੈਕ ਹੋਣਾ ਚਾਹੀਦਾ ਹੈ ਨਹੀਂ ਤਾਂ ਇਹ ਰਸਤੇ ਹੋਰ ਖੁਲ੍ਹਣਗੇ। ਅਜਿਹੇ ਮੈਂਬਰ ਸਾਹਿਬ ਉਤੇ ਸਾਰੇ ਹਾਊਸ ਵੱਲੋਂ ਕੋਈ ਨਾ ਕੋਈ ਐਕਸ਼ਨ ਜਰੂਰ ਹੋਣਾ ਚਾਹੀਦਾ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਸ਼ੋਰ...) (ਵਿਘਨ...)

**ਮਾਨਯੋਗ ਸਪੀਕਰ** : ਬਰਾੜ ਜੀ, ਤੁਸੀਂ ਬੈਠੋ। ਅਗਲੀ ਆਈਟਮ ਲੈਣ ਦਿਉ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਕੇਵਲ ਇਕ ਮਿੰਟ ਹੀ ਲੈਣਾ ਹੈ। ਸਬੰਧਤ ਮੈਂਬਰ ਨੇ ਮੁਆਫੀ ਮੰਗ ਲਈ ਹੈ। ਮੁੱਖ ਮੰਤਰੀ ਜੀ ਨੇ ਖੁੱਲ੍ਹ-ਦਿਲੀ ਵਿਖਾ ਕੇ ਇਸ ਗੱਲ ਨੂੰ ਸਮਾਪਤ ਕਰ ਦਿੱਤਾ ਹੈ। ਜੋ ਬਦਮਗਜ਼ੀ ਹੋਈ, ਉਹ ਸਾਰਿਆਂ ਨੇ ਮਹਿਸੂਸ ਕੀਤਾ ਹੈ ਕਿ ਨਹੀਂ ਸੀ ਹੋਣੀ ਚਾਹੀਦੀ। ਹੁਣ ਮੈਂ ਸੂਦ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਗੱਲ ਮੁਕਾਉਣਾ ਚਾਹੁੰਦੇ ਹਨ ਜਾਂ ਗੱਲ ਨੂੰ ਵਧਾਉਣਾ ਚਾਹੁੰਦੇ ਹਨ? ਲੀਡਰ ਆਫ ਦਿ ਹਾਊਸ ਨੇ ਕਹਿ ਦਿੱਤਾ ਹੈ, ਸਬੰਧਤ ਮੈਂਬਰ ਨੇ ਕਹਿ ਦਿੱਤਾ ਹੈ। ਸਾਰੇ ਹਾਊਸ ਨੇ ਇਸ ਦਾ ਸਵਾਗਤ ਕੀਤਾ ਹੈ। ਇਹ ਇਕ ਛੋਟੀ ਜਿਹੀ ਗੱਲ ਨੂੰ ਮਸਾਲੇ ਲਗਾ ਕੇ ਸਵਾਦ ਲੈਣਾ ਚਾਹੁੰਦੇ ਹਨ। ਇਹ ਸਾਡਾ ਜ਼ੀਰੋ ਆਵਰ ਬੰਦ ਕਰਾਉਣਾ ਚਾਹੁੰਦੇ ਹਨ। (ਸ਼ੋਰ...) (ਵਿਘਨ...)

**ਮਾਨਯੋਗ ਸਪੀਕਰ** : ਮੱਕੜ ਸਾਹਿਬ, ਤੁਸੀਂ ਬੈਠੋ। ਤੁਸੀਂ ਸਾਰੇ ਗੱਲ ਕਿਉਂ ਨਹੀਂ ਅੱਗੇ ਤੁਰਨ ਦਿੰਦੇ? ਬੈਠੋ ਮੱਕੜ ਜੀ, ਪਲੀਜ਼। ਸਾਰੇ ਇਕ ਦੂਜੇ ਨਾਲੋਂ ਵੱਧ ਸਿਆਣੇ ਹਨ। ਮੈਂ ਫਿਰ ਇਕ ਵਾਰ ਸਾਰੇ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਹਾਊਸ ਦੇ ਨਿਯਮ ਹਨ, ਉਹ ਇਸ ਹਾਊਸ ਦੀ ਸ਼ਾਨ ਹਨ, ਇਸ ਹਾਊਸ ਦਾ ਵਕਾਰ ਹਨ ਅਤੇ ਆਪਾਂ ਨੂੰ ਇਕ ਦੂਜੇ ਦਾ ਸਤਿਕਾਰ ਰੱਖਣਾ ਚਾਹੀਦਾ ਹੈ ਅਤੇ ਜੇ ਆਪਾਂ ਬਹੁਤ ਜਲੂਸ ਕੱਢ ਕੇ ਗੱਲ ਕਰਾਂਗੇ ਤਾਂ ਹਾਊਸ ਤਾਂ ਚਲੋ ਇਸੇ ਤਰ੍ਹਾਂ ਲੰਘਦਾ ਜਾਣਾ ਹੈ, ਪਰ ਸਵਾਦ ਨਹੀਂ ਆਵੇਗਾ। ਘਰ ਦੀ ਗੱਲ ਜਿਹੜੀ ਹੈ ਇਸ ਨੂੰ ਇੱਥੇ ਹਾਊਸ ਵਿਚ ਲਿਆ ਕੇ ਜੋ ਆਪਾਂ ਰਿੜਕਦੇ ਫਿਰਦੇ ਹਾਂ ਤਾਂ ਇਸ ਦਾ ਬਹੁਤਾ ਮਜ਼ਾ ਨਹੀਂ ਆਵੇਗਾ। ਜੇ ਕਿਸੇ ਨੂੰ ਕਿਸੇ ਨਾਲ ਮਾੜੀ-ਮੋਟੀ ਰੰਜਸ਼ ਹੈ ਤਾਂ ਸਟੇਜਾਂ ਬਹੁਤ ਹਨ, ਉੱਥੇ ਜਿਹੜੀ ਮਰਜ਼ੀ ਗੱਲ ਕਰੋ। ਇੱਥੇ ਤਾਂ ਕੋਈ ਕੰਮ ਦੀ ਗੱਲ ਕਰੋ, ਜਿਸ ਦਾ ਕੋਈ ਅਸਰ ਹੋਵੇ। ਚਲੋ ਗੱਲ ਉਨ੍ਹਾਂ ਨੇ ਜਿਹੜੀ ਕੀਤੀ ਬੜੀ ਮਾੜੀ ਕੀਤੀ ਪਰ ਬਾਦਲ ਸਾਹਿਬ ਨੇ ਬੜੇ ਵੱਡੇ ਮਨ ਦੇ ਨਾਲ ਉਸਨੂੰ ਪ੍ਰਵਾਨ ਕਰ ਲਿਆ। ਹੁਣ ਆਪਾਂ ਅਗਲੀ ਕਾਰਵਾਈ ਵਾਲੇ ਪਾਸੇ ਤੁਰਦੇ ਹਾਂ।

---

## ANNOUNCEMENT BY THE HON'BLE SPEAKER REG. PANEL OF CHAIRMEN

**ਮਾਨਯੋਗ ਸਪੀਕਰ** : ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਦੇ

[ ਮਾਨਯੋਗ ਸਪੀਕਰ ]

ਪੈਨਲ ਲਈ ਨਾਮਜ਼ਦ ਕਰਦਾ ਹਾਂ:-

1 ਕੈਪਟਨ ਬਲਬੀਰ ਸਿੰਘ ਬਾਠ

2 ਸ਼੍ਰੀ ਸੁਰਜੀਤ ਕੁਮਾਰ ਜਿਆਨੀ

3 ਸਰਦਾਰ ਅਵਤਾਰ ਸਿੰਘ ਬਰਾੜ

4 ਡਾਕਟਰ ਦਲਬੀਰ ਸਿੰਘ

ਅਗਲੀ ਆਈਟਮ ਐਲਾਨ।

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਸਰ, ਮੈਂ ਤੇਰ੍ਹਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸਦੇ 8ਵੇਂ/9ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1 ਪੰਜਾਬ ਲੋਕਪਾਲ (ਸੋਧਨਾ) ਬਿਲ, 2009

2 ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010

3 ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010

4 ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010

5 ਪੰਜਾਬ ਨਮਿੱਤਣ ਬਿਲ, 2010

6 ਪੰਜਾਬ ਨਮਿੱਤਣ (ਨੰ: 2) ਬਿਲ, 2010

7 ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010

8 ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010

ਧੰਨਵਾਦ।

**ਮਾਨਯੋਗ ਸਪੀਕਰ** : ਅਗਲੀ ਆਈਟਮ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ।

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜਿਸ ਦਾ ਵੇਰਵਾ ਇਸ ਤਰ੍ਹਾਂ ਹੈ।

ਮਿਤੀਵਾਰ ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 29.9.2010 ਤੋਂ 1.10.2010 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ :-

ਬੁੱਧਵਾਰ, 29 ਸਤੰਬਰ, 2010
(2.00 ਵਜੇ ਬਾਅਦ ਦੁਪਹਿਰ)

**ਵਿਧਾਨਕ ਕੰਮ-ਕਾਰ**

i) ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010;

ii) ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010;

iii) ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010;

iv) ਪੰਜਾਬ ਭੋਂ ਸੁਧਾਰ (ਸੋਧਨਾ) ਬਿਲ, 2010;

v) ਪੰਜਾਬ ਕਿਰਤ ਭਲਾਈ ਫੰਡ (ਦੂਜੀ ਸੋਧਨਾ) ਬਿਲ, 2010;

vi) ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010;

vii) ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ।

ਵੀਰਵਾਰ, 30 ਸਤੰਬਰ, 2010
(10.00 ਵਜੇ ਸਵੇਰ)

**ਗੈਰ-ਸਰਕਾਰੀ ਕੰਮ-ਕਾਰ**

ਸ਼ੁੱਕਰਵਾਰ, 1 ਅਕਤੂਬਰ, 2010
(10.00 ਵਜੇ ਸਵੇਰ)

1. **ਵਿਧਾਨਕ ਕੰਮ-ਕਾਰ**

i) ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010;

ii) ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010;

[ ਮਾਨਯੋਗ ਸਪੀਕਰ ]

iii) ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010;

iv) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010; ਅਤੇ

v) ਪੰਜਾਬ ਮੁੱਲ ਆਧਾਰਿਤ ਕਰ ਐਕਟ, 2005 ਵਿਚ ਸੋਧਨਾਵਾਂ।

2. ਕੋਈ ਹੋਰ ਵਿਧਾਨਕ ਕੰਮ-ਕਾਰ, ਜੇਕਰ ਸਰਕਾਰ ਵੱਲੋਂ ਪ੍ਰਾਪਤ ਹੋਇਆ।

3. ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ਼ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ਼ ਸਿਫਾਰਸ਼ਾਂ ਨਾਲ ਸਹਿਮਤ ਹੈ।

ਬਹਿਸ, ਜੇਕਰ ਕੋਈ ਹੋਵੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਤੇ ਬਹਿਸ ਚਾਹੁੰਦੀ ਹਾਂ। ਮਾਨਯੋਗ ਸਪੀਕਰ ਸਾਹਿਬ, ਸਾਡਾ ਸਵਾਲ ਅਜੇ ਅਧੂਰਾ ਹੈ। ਸ਼ੁਰੂਆਤ ਦੇ ਵਿਚ ਹੀ ਸਾਡੇ ਮੈਂਬਰ ਕੈਪਟਨ ਅਮਰਿੰਦਰ ਸਿੰਘ ਨੇ ਕੁਝ ਮਸਲੇ ਰੱਖੇ ਹਨ ਅਤੇ ਇਹ ਮਸਲੇ ਤੁਹਾਡੇ ਕੋਲ, ਜਦੋਂ ਤੁਸੀਂ ਕਮੇਟੀ ਦੀ ਰਿਪੋਰਟ ਤਿਆਰ ਕਰ ਰਹੇ

ਸੀ, ਉਸ ਕਮੇਟੀ ਦੀ ਮੀਟਿੰਗ ਵਿਚ ਆਏ ਸਨ। ਉਸ ਸਮੇਂ ਵੀ ਸਾਡੇ ਮੈਂਬਰਾਂ ਨੇ ਅਸਹਿਮਤੀ ਪ੍ਰਗਟ ਕੀਤੀ ਸੀ। ਇਸੇ ਕਾਰਨ ਕਰਕੇ ਕਿ ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਅਤੇ ਜੇਕਰ ਲੋਕਾਂ ਦੇ ਮੁੱਦੇ ਜਿਹੜੇ ਹਨ ਜੋ ਉਨ੍ਹਾਂ ਨੂੰ ਇਸ ਪਲੇਟਫਾਰਮ ਤੇ ਨਹੀਂ ਲਿਆ ਸਕਦੇ ਤਾਂ ਫਿਰ ਉਹ ਹੋਰ ਕਿਹੜੇ ਪਲੇਟਫਾਰਮ ਤੇ ਲਿਆਂਦੇ ਜਾ ਸਕਦੇ ਹਨ, ਇਹ ਆਪਣੀ ਅਸਿਹਮਤੀ ਪ੍ਰਗਟ ਕਰਕੇ ਆ ਗਏ ਹਨ। ਬਰਾੜ ਸਾਹਿਬ ਨੇ ਵੀ ਦੱਸਿਆ ਹੈ ਕਿ ਅਸੀਂ ਇਸ਼ੂ ਉੱਥੇ ਵੀ ਦੱਸੇ ਹਨ। ਮੈਂ ਵੀ ਵਾਰ-ਵਾਰ ਸੈਸ਼ਨ ਵਿਚ ਕਿਹਾ ਕਿ ਆਹ-ਆਹ ਇਸ਼ੂਜ਼ ਹਨ। ਅੱਜ ਘੱਟੋ-ਘੱਟ 12-13 ਇਸ਼ੂਜ਼ ਹਨ ਜਿਹੜੇ ਬੜੇ ਮਹੱਤਵਪੂਰਨ ਹਨ। ਇਸ ਤਰ੍ਹਾਂ ਸਰਕਾਰ ਦੀ ਵੀ ਜ਼ਿੰਮੇਵਾਰੀ ਬਣਦੀ ਹੈ ਕਿ ਉਨ੍ਹਾਂ ਦੀ ਰੀਐਲਿਟੀ ਕੀ ਹੈ ਅਤੇ ਇਨ੍ਹਾਂ ਦੀ ਕਾਰਗੁਜ਼ਾਰੀ ਕੀ ਹੈ। ਅਸੀਂ ਦੱਸਾਂਗੇ ਕਿ ਇਨ੍ਹਾਂ ਵਿਚ ਕਮੀ ਕੀ ਹੈ ਜਿਹੜੀ ਦੂਰ ਕੀਤੀ ਜਾਵੇ। ਇਨ੍ਹਾਂ ਤੇ ਬਹਿਸ ਹੋਣੀ ਚਾਹੀਦੀ ਹੈ ਲੇਕਿਨ ਜੋ ਤੁਸੀਂ ਇਸ ਥਾਂ ਤੇ ਪ੍ਰੋਗਰਾਮ ਰੱਖਿਆ ਹੈ, ਉਸ ਮੁਤਾਬਕ ਇੱਕ ਤਾਰੀਖ ਤੱਕ ਦਾ ਪ੍ਰੋਗਰਾਮ ਹੈ ਜਿਸ ਤੇ ਕਾਰਵਾਈ ਸ਼ੁਰੂ ਕੀਤੀ ਹੈ। ਸੋ, ਸਾਰਿਆਂ ਤੋਂ ਪਹਿਲਾਂ ਇਸ ਪੇਸ਼ ਕੀਤੀ ਹੋਈ ਰਿਪੋਰਟ ਦੀ ਮੈਂ ਆਪਣੀ ਪਾਰਟੀ ਵੱਲੋਂ ਵਿਰੋਧਤਾ ਕਰਦੀ ਹਾਂ। ਮੈਂ ਇਸ ਨਾਲ ਅਸਹਿਮਤ ਹਾਂ। ਦੂਜੀ ਗੱਲ ਇਹ ਹੈ ਕਿ ਸਾਡੇ ਮੈਂਬਰ ਇਸ ਤੇ ਬਹਿਸ ਵਿਚ ਹਿੱਸਾ ਲੈਣਾ ਚਾਹੁੰਦੇ ਹਨ। ਮੈਂ ਵੀ ਬਹਿਸ ਵਿਚ ਹਿੱਸਾ ਲੈਣਾ ਚਾਹੁੰਦੀ ਹਾਂ। ਹੋਰ ਮੈਂਬਰ ਵੀ ਬੋਲਣਗੇ। ਉਨ੍ਹਾਂ ਦਾ ਹੱਕ ਬਣਦਾ ਹੈ। According to rules ਉਨ੍ਹਾਂ ਦਾ ਹੱਕ ਬਣਦਾ ਹੈ ਅਤੇ ਉਨ੍ਹਾਂ ਨੂੰ ਬਹਿਸ ਕਰਨ ਦੀ ਆਗਿਆ ਦਿੱਤੀ ਜਾਵੇ।

**ਮਾਨਯੋਗ ਸਪੀਕਰ** : ਕੀ ਤੁਸੀਂ ਇਸ ਤੇ ਟਾਈਮ ਮੰਗਿਆ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਟਾਈਮ ਮੰਗਿਆ ਹੈ।

**ਮਾਨਯੋਗ ਸਪੀਕਰ** : ਮੇਰਾ ਮਤਲਬ ਹੈ ਕਿ ਕੀ ਤੁਸੀਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਤੇ ਗੱਲ ਕਰਨੀ ਚਾਹੁੰਦੇ ਹੋ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹਾਂ ਜੀ। ਅਸੀਂ ਇਸ ਤੇ ਬਹਿਸ ਵਾਸਤੇ ਟਾਈਮ ਚਾਹੁੰਦੇ ਹਾਂ। ਸਾਡੇ ਮੈਂਬਰ ਆਪਣੀਆਂ ਭਾਵਨਾਵਾਂ ਰੱਖਣੀਆਂ ਚਾਹੁੰਦੇ ਹਨ। ਸਾਡੇ ਮਾਨਯੋਗ ਮੈਂਬਰਾਂ ਨੇ 12-13 ਇੰਪਾਰਟੈਂਟ ਮਸਲਿਆਂ ਦੀ ਗੱਲ ਕਹੀ ਹੈ। ਇਸ ਸਰਕਾਰ ਨੂੰ ਸਾਢੇ ਤਿੰਨ ਸਾਲ ਬਣੀ ਨੂੰ ਹੋ ਗਏ ਹਨ ਅਤੇ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿਚੋਂ ਕਿੰਨੇ ਵਾਇਦੇ ਪੂਰੇ ਕੀਤੇ ਹਨ? ਅਸੀਂ ਇਹ ਗੱਲਾਂ on record on the Floor of the House ਕਰਨੀਆਂ ਚਾਹੁੰਦੇ ਹਾਂ। ਇਨ੍ਹਾਂ 10-12 ਮਸਲਿਆਂ ਤੇ ਬਹਿਸ ਕਰਨੀ ਚਾਹੁੰਦੇ ਹਾਂ। ਇਸ ਕਰਕੇ ਇਸ ਹਾਊਸ ਦਾ ਟਾਈਮ ਵਧਾਇਆ ਜਾਵੇ। ਸਾਡੇ ਮੈਂਬਰ ਸਾਹਿਬ ਨੇ ਇੱਕ ਦਿਨ ਦਾ ਕਿਹਾ ਹੈ ਪਰ ਮੈਂ ਚਾਹੁੰਦੀ ਹਾਂ ਕਿ 4-5 ਦਿਨ ਸੈਸ਼ਨ ਵਧਾਇਆ ਜਾਵੇ। ਸਪੀਕਰ ਸਾਹਿਬ, ਫੈਸਲਾ ਤੁਸੀਂ ਕਰਨਾ ਹੈ। ਮੈਂ ਕੁਝ ਇਸ਼ੂ ਜਿਨ੍ਹਾਂ ਤੇ ਬਹਿਸ ਜ਼ਰੂਰੀ ਹੈ, ਉਹ ਦੱਸਣਾ ਚਾਹੁੰਦੀ ਹਾਂ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਦੂਜਾ ਇਸ਼ੂ ਹੈ, ਸਰਕਾਰ ਨੇ ਲੋਨ ਲਿਆ ਹੈ। ਬੋਰਡਾਂ ਕਾਰਪੋਰੇਸ਼ਨਾਂ ਨੇ 500 ਕਰੋੜ ਰੁਪਏ ਦਾ ਲੋਨ ਲਿਆ ਹੋਇਆ ਹੈ। ਇਨ੍ਹਾਂ ਨੇ ਏਸ਼ੀਆ ਡਿਵੈਲਪਮੈਂਟ ਅਥਾਰਿਟੀ ਤੋਂ ਲੋਨ ਲਿਆ ਹੋਇਆ ਹੈ। ਕਿੰਨਾ ਲੋਨ ਲਿਆ ਹੈ? ਇਸ ਦੀਆਂ ਕੀ ਟਰਮਜ਼ ਐਂਡ ਕੰਡੀਸ਼ਨਜ਼ ਹਨ? ਇਹ ਪੈਸਾ ਕਿੱਥੇ ਖਰਚਿਆ ਗਿਆ ਹੈ? ਇਸ ਦੀ ਕੀ ਜ਼ਰੂਰਤ ਸੀ? ਇਸ ਦੀ ਲੇਟੈਸਟ ਸਿਚੂਏਸ਼ਨ ਕੀ ਹੈ? ਇਸ ਤੇ ਅਸੀਂ ਬਹਿਸ ਚਾਹੁੰਦੇ ਹਾਂ।

ਤੀਜਾ ਇਸ਼ੂ ਜਿਹੜਾ ਹੈ ਅਤੇ ਜਿਹੜਾ ਅਸੀਂ ਖਾਸ ਸਮਝਦੇ ਹਾਂ, ਉਹ ਹੈ ਫਲੱਡਜ਼ ਨਾਲ ਪੰਜਾਬ ਦਾ ਜੋ ਨੁਕਸਾਨ ਹੋਇਆ ਹੈ। ਤੁਸੀਂ ਵੀ ਗੱਲ ਮੰਨੀ ਹੈ। ਇਸ ਵਿਚ ਇੱਕ ਮੋਟੀ ਗੱਲ ਕਹੀ ਜਾਂਦੀ ਹੈ ਕਿ ਹਰਿਆਣੇ ਨੇ ਪਾਣੀ ਛੱਡ ਦਿੱਤਾ। ਇਰੀਗੇਸ਼ਨ ਮੰਤਰੀ ਜੀ ਬੈਠੇ ਹਨ। ਇਨ੍ਹਾਂ ਦੀ ਵਾਹ ਨਹੀਂ ਗਈ ਕਿਉਂਕਿ ਪੈਸਾ ਹੀ ਨਹੀਂ। ਇਹ ਆਪਣੇ ਮਹਿਕਮੇ ਦੀਆਂ ਸਾਰੀਆਂ ਕਮਜ਼ੋਰੀਆਂ ਲੁਕਾਉਂਦੇ ਹਨ। ਇਸ ਬਾਰੇ ਕਾਰਵਾਈ ਕੋਈ ਕੀਤੀ ਨਹੀਂ ਤੇ ਸਿਰਫ ਇਹ ਕਹਿ ਕੇ ਹਰਿਆਣੇ ਵੱਲ ਉਂਗਲ ਕਰ ਦਿੱਤੀ ਕਿ ਹਰਿਆਣੇ ਨੇ ਪਾਣੀ ਛੱਡ ਦਿੱਤਾ ਸੀ। ਜਿਵੇਂ ਪਿੰਡਾਂ ਵਿਚ ਅਖੌਤ ਹੈ ਕਿ "ਡਿੱਗੀ ਖੋਤੇ ਤੋਂ ਤੇ ਗੁੱਸਾ ਘੁਮਿਆਰ ਤੇ"। ਇਹ ਮੈਂ ਨਹੀਂ ਕਹਿ ਰਹੀ, ਇਹ ਪੇਂਡੂ ਅਖੌਤ ਹੈ। ਇਸ ਕਰਕੇ ਸਚਾਈ ਦਾ ਪਤਾ ਲਗਾਉਣਾ ਚਾਹੀਦਾ ਹੈ ਕਿ ਮਹਿਕਮੇ ਨੂੰ ਪੈਸਾ ਕਿੱਥੋਂ ਮਿਲਿਆ? ਕਿੰਨੀਆਂ ਮੀਟਿੰਗਾਂ ਹੋਈਆਂ? ਜਦੋਂ ਬਹਿਸ ਹੋਵੇਗੀ ਤਾਂ ਸੀ.ਐਮ. ਸਾਹਿਬ ਇਸ ਬਾਰੇ ਦੱਸਣਗੇ।

ਇਸ ਦੇ ਨਾਲ ਹੀ ਭਰਤੀ ਦਾ ਇਸ਼ੂ ਹੈ। ਸਕੂਲਾਂ ਵਿਚ ਜਾਂ ਹਸਪਤਾਲਾਂ ਵਿਚ ਭਰਤੀ ਬਾਰੇ, ਡਾਕਟਰਾਂ ਦੀ ਭਰਤੀ ਬਾਰੇ ਕਾਫੀ ਨਾਂ ਲਿਆ ਜਾਂਦਾ ਹੈ। ਇਸ ਤੇ ਬਹਿਸ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਦੀ ਗੱਲ ਹੈ ਜੋ ਕਿ ਬਹੁਤ ਹੀ ਮੰਦਭਾਗੀ ਹੈ। ਸਾਰੇ ਦੇਸ਼ ਵਿਚ ਇੱਕ ਪੰਜਾਬ ਸੂਬਾ ਹੀ ਗਿਣਿਆ ਜਾਂਦਾ ਹੈ ਜਿਸ ਨੇ ਲੜਾਈ ਲੜੀ, ਤਾਂ ਹੀ ਪੰਜਾਬ ਵਿਚੋਂ ਅੱਤਵਾਦ ਖਤਮ ਹੋਇਆ।

ਸਪੀਕਰ ਸਾਹਿਬ, ਕਈ ਵਾਰੀ ਮੁੱਖ ਮੰਤਰੀ ਜੀ ਕਹਿ ਦਿੰਦੇ ਹਨ ਜੇ ਹੇਠਾਂ ਥਾਣਿਆਂ ਬਾਰੇ ਕੋਈ ਗੱਲ ਹੋਵੇ ਕਿ ਅਸੀਂ ਉਨ੍ਹਾਂ ਦੀ ਇਨਕੁਆਇਰੀ ਕਰਾਵਾਂਗੇ। ਸ਼ਾਇਦ ਇਨ੍ਹਾਂ ਦੀ ਨੀਅਤ ਸਾਫ ਹੋਵੇ। ਥੱਲੇ ਕੀ ਹੋ ਰਿਹਾ ਹੈ? ਮੈਂ ਜ਼ਿਆਦਾ ਮਸਲੇ ਬਹਿਸ ਦੇ ਦੌਰਾਨ ਰੱਖਾਂਗੀ ਪਰ ਮੈਂ ਇੱਕ ਐਗਜ਼ਾਂਪਲ ਦੇਣੀ ਚਾਹੁੰਦੀ ਹਾਂ। ਮੇਰੇ ਆਪਣੇ ਹਲਕੇ ਵਿਚ ਚਾਰ ਦਿਨ ਪਹਿਲਾਂ ਗੁੰਡਾ ਅਨਸਰਾਂ ਨੇ 150 ਫਾਇਰ ਕੀਤੇ। ਤਿੰਨ ਪਿੰਡਾਂ ਵਿਚ 50-50 ਗੋਲੀਆਂ ਚਲਾਈਆਂ। ਕੋਈ ਰੋਕਣ-ਟੋਕਣ ਵਾਲਾ ਨਹੀਂ। ਕੋਈ ਡਰ ਭੈਅ ਨਹੀਂ ਹੈ। ਪਿੰਡ ਵਾਲੇ ਕਹਿੰਦੇ ਹਨ ਕਿ ਬੱਚ ਕੇ ਕਿੱਥੇ ਰਹੀਏ? ਇਹ ਕਹਿੰਦੇ ਹਨ ਕਿ ਕਾਨੂੰਨ ਦਾ ਰਾਜ ਹੈ, ਪਰ ਇੱਥੇ ਤਾਂ ਗੁੰਡਾਗਰਦੀ ਦਾ ਰਾਜ ਹੈ। ਅਸੀਂ ਸਰਕਾਰ ਤੋਂ ਇਸ ਪਾਸੇ ਜਾਣਨਾ ਚਾਹੁੰਦੇ ਹਾਂ।

ਸਪੀਕਰ ਸਾਹਿਬ, ਅਗਲਾ ਇਸ਼ੂ ਹੈ, ਸਾਡੇ ਮੈਂਬਰ ਸਾਹਿਬਾਨ ਨੇ ਵੀ ਦੱਸਿਆ ਹੈ ਕਿ ਅੱਜ ਇੰਪਲਾਈਜ਼ ਸੜਕਾਂ ਤੇ ਬੈਠੇ ਹਨ। ਇਸ ਬਾਰੇ ਸਰਕਾਰ ਕੀ ਕਰ ਰਹੀ ਹੈ? ਅਸੀਂ ਵੀ ਦੱਸਾਂਗੇ। ਇਸ ਮੁੱਦੇ ਤੇ ਵੀ ਬਹਿਸ ਹੋਵੇ।

ਸਪੀਕਰ ਸਾਹਿਬ, ਇੱਕ ਜਿਹੜਾ ਸਾਡਾ ਗਰੀਬ ਦਲਿਤ ਵਰਗ ਹੈ, ਉਨ੍ਹਾਂ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਸ਼ਗਨ ਸਕੀਮ ਦਾ ਪੈਸਾ ਕਿੱਥੇ ਗਿਆ? ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਹੈ। ਕਿਸੇ ਕੇਸ ਵਿਚ ਮਾੜੀ-ਮੋਟੀ ਬਦਲੀ ਕਰ ਦਿੱਤੀ ਪਰ ਕੋਈ ਲੇਟੈਸਟ ਐਕਸ਼ਨ ਕੀ ਹੋਇਆ? ਅਸੀਂ ਇਹ ਸਾਰੀਆਂ ਚੀਜ਼ਾਂ ਜਾਣਨਾ ਚਾਹੁੰਦੇ ਹਾਂ। ਗਰੀਬ ਦਾ ਪੈਸਾ ਕਿੱਥੇ ਜਾ ਰਿਹਾ ਹੈ? ਸਾਡੇ ਗੁਰੂ ਸਾਹਿਬਾਨ ਨੇ ਵੀ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਕਿਹਾ ਹੈ। ਮੈਂ ਇਨ੍ਹਾਂ ਸਾਰੀਆਂ ਚੀਜ਼ਾਂ ਬਾਰੇ ਦੱਸਣਾ ਚਾਹੁੰਦੀ ਹਾਂ। ਇਹ ਕਹਿੰਦੇ ਹਨ ਕਿ ਭਾਰਤ ਸਰਕਾਰ ਦਾ ਪੈਸਾ ਸਰਪਲੱਸ ਆਇਆ ਹੈ। ਜੇ ਪੈਸਾ ਹੈ ਤਾਂ ਫਿਰ ਅਣਗਹਿਲੀ ਕਿਉਂ ਕੀਤੀ ਜਾ ਰਹੀ ਹੈ? ਅਸੀਂ ਕੰਮ ਕਿਉਂ ਨਹੀਂ ਕਰ ਰਹੇ? ਮੈਂ ਦੱਸਣਾ ਚਾਹੁੰਦੀ ਹਾਂ ਕਿ ਇਸ ਗੌਰਮਿੰਟ ਨੇ ਸਾਲ 2009-10 ਵਿਚ ਜਿਹੜੀ ਟੋਟਲ ਇਨ੍ਹਾਂ ਦੀ ਪਲੈਨ for poverty removal ਸੀ, ਇੱਥੇ ਐਫ.ਐਮ. ਸਾਹਿਬ ਬੈਠੇ ਹਨ, ਇਹ ਕਹਿੰਦੇ ਸੀ ਕਿ ਅਸੀਂ 314.57 ਕਰੋੜ ਰੁਪਿਆ ਖਰਚਣਾ ਸੀ ਲੇਕਿਨ 314 ਕਰੋੜ ਵਿਚੋਂ ਸਿਰਫ 76 ਕਰੋੜ ਰੁਪਿਆ ਹੀ ਖਰਚਿਆ ਹੈ। ਇਸੇ ਤਰ੍ਹਾਂ ਸੈਂਟਰਲ ਸਪੈਸ਼ਲ ਸਕੀਮਾਂ ਸੀ ਜਿਸ ਵਿਚ ਗਰੀਬਾਂ ਦੀ ਮੱਦਦ ਕਰਨੀ ਸੀ, ਸ਼ਡਿਊਲਡ ਕਾਸਟਾਂ ਦੀ ਮੱਦਦ ਕਰਨੀ ਸੀ। ਸਪੀਕਰ ਸਾਹਿਬ, ਮੈਂ ਇਸ ਕਰਕੇ ਵੇਰਵਾ ਦੇਣਾ ਚਾਹੁੰਦੀ ਹਾਂ ਕਿ ਇਨ੍ਹਾਂ ਉਤੇ ਡਿਸਕਸ਼ਨ ਹੋਣੀ ਹੈ, ਇਹ ਨੋਟ ਕਰ ਲੈਣ, ਐਫ.ਐਮ. ਸਾਹਿਬ ਨੋਟ ਕਰ ਲੈਣ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਰ, ਇਹ ਤਾਂ ਬਹਿਸ ਹੋ ਰਹੀ ਹੈ। ਜਿਹੜੇ ਇਹ ਮਸਲੇ ਕਹਿ ਰਹੇ ਹਨ...

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕੱਲ੍ਹ ਨੂੰ ਇੱਕ ਘੰਟਾ, ਡੇਢ ਘੰਟਾ ਇਕੱਲੇ ਬੀਬੀ ਜੀ ਨੂੰ ਦੇ ਦਿਉ ਅਤੇ ਡੇਢ ਘੰਟਾ ਮੈਨੂੰ ਦੇ ਦਿਓ। ਹੋਰ ਕੋਈ ਨਾ ਬੋਲੇ। ...(ਵਿਘਨ)... ਜੋ ਵੀ ਆਖੋਗੇ ਪੰਜਾਬ ਵਾਸਤੇ, ਡੇਢ ਘੰਟਾ ਤੁਸੀਂ ਬੋਲ ਲੈਣਾ, ਡੇਢ ਘੰਟਾ ਮੈਂ ਬੋਲਾਂਗਾ ਅਤੇ ਇਸ ਦਾ ਨਿਤਾਰਾ ਇੱਥੇ ਹੋ ਜਾਵੇਗਾ। ਇੱਥੇ ਪ੍ਰੈਸ ਬੈਠੀ ਹੈ, ਸਪੀਕਰ ਸਾਹਿਬ ਬੈਠੇ ਹਨ। ਆਪਾਂ ਹੁਣ ਉਹ ਗੱਲਾਂ ਕਿਉਂ ਛੇੜਦੇ ਹਾਂ। ਤੁਹਾਨੂੰ ਖੁਲ੍ਹੀ ਛੁੱਟੀ ਹੈ, ਜੋ ਮਰਜ਼ੀ ਡੇਢ ਘੰਟਾ ਬੋਲ ਲੈਣਾ ਅਤੇ ਡੇਢ ਘੰਟਾ ਮੈਂ ਬੋਲ ਲਵਾਂਗਾ।

**ਮਾਨਯੋਗ ਸਪੀਕਰ** : ਟਾਈਮ ਮੈਂ ਦੇ ਦੇਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਅੱਜ ਮੁੱਖ ਮੰਤਰੀ ਜੀ ਵਾਰ-ਵਾਰ ਉੱਠ ਕੇ ਬੜਾ ਭਰੋਸਾ ਦਿੰਦੇ ਹਨ, ਚਲੋ ਪਰਮਾਤਮਾ ਇਸੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਤਰ੍ਹਾਂ ਸ਼ਕਤੀ ਰੱਖੇ ਲੇਕਿਨ ਸੁਣਨ ਦੀ ਸ਼ਕਤੀ ਵੀ ਰੱਖੇ। ਇਹ ਮੈਂ ਇਸ ਕਰਕੇ ਕਹਿ ਰਹੀ ਹਾਂ ਕਿ ਇਸ ਵਾਸਤੇ ਸਬੰਧਤ ਮਹਿਕਮੇ ਤਿਆਰ ਹੋ ਜਾਣਗੇ। ...(ਵਿਘਨ)... ਢੀਂਡਸਾ ਅਜੇ ਬੱਚਾ ਹੈ। ਰਾਜਨੀਤੀ ਵਿਚ ਬੱਚਾ ਹੈ, ਕੋਈ ਗੱਲ ਨਹੀਂ। ਦੂਜੀ ਗੱਲ, ਮੇਰੀ ਪਾਰਟੀ ਦੇ ਵੀ ਜਿਹੜੇ ਮੈਂਬਰ ਚਾਹੁਣਗੇ, ਉਹ ਬੋਲਣਗੇ ਅਤੇ ਇਹ ਆਪਣੇ ਵੱਲੋਂ, ਚਾਹੇ ਇਕੱਲੇ ਬਾਦਲ ਸਾਹਿਬ ਹੀ ਬੋਲ ਲੈਣ, ਜੋ ਮਰਜ਼ੀ ਬੋਲ ਲੈਣ ਜਾਂ ਐਫ.ਐਮ. ਸਾਹਿਬ ਬੋਲ ਲੈਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ ਪਰ ਸਾਡੇ ਜਿਹੜੇ ਮੈਂਬਰ ਚਾਹੁਣਗੇ, ਉਹ ਬੋਲਣਗੇ।

**ਮਾਨਯੋਗ ਸਪੀਕਰ** : ਟਾਈਮ ਦਿਆਂਗੇ, ਸਾਰੇ ਮੁੱਦਿਆਂ ਤੇ ਗੱਲ ਹੋ ਜਾਵੇਗੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਦੂਜੀ ਗੱਲ, ਸਪੀਕਰ ਸਾਹਿਬ, ਦਲਿਤਾਂ ਦੀ ਭਲਾਈ ਵਾਸਤੇ ਹੈ। ਇਨ੍ਹਾਂ ਨੇ ਜਵਾਬ ਦੇਣਾ ਹੈ, ਇਹ ਮੈਂ ਤਾਂ ਲਿਖਾ ਰਹੀ ਹਾਂ। ਸਾਲ 2007-08 ਵਿਚ 17 ਕਰੋੜ ਰੁਪਿਆ ਆਇਆ ਸੀ ਅਤੇ ਇਸ ਵਿਚੋਂ 10 ਕਰੋੜ ਰੁਪਿਆ ਹੀ ਖਰਚਿਆ ਗਿਆ। 2008 ਵਿਚ 17 ਕਰੋੜ ਰੁਪਿਆ ਆਇਆ ਅਤੇ ਖਰਚਿਆ ਸਿਰਫ 7 ਕਰੋੜ ਰੁਪਿਆ। ਇਸੇ ਤਰ੍ਹਾਂ ਸਪੈਸ਼ਲ ਕੰਪੋਨੈਂਟ ਪਲਾਨ ਸਕੀਮ ਹੈ, ਸਾਡੀ ਸਰਕਾਰ ਵੇਲੇ ਅਸੀਂ ਇਸ ਵਾਸਤੇ ਵੱਖਰਾ ਫੰਡ ਰੱਖਿਆ ਹੋਇਆ ਸੀ...

**ਮਾਨਯੋਗ ਸਪੀਕਰ** : ਬੀਬੀ ਜੀ, ਜਦੋਂ ਕੱਲ੍ਹ ਨੂੰ ਤੁਸੀਂ ਬੋਲਣਾ ਹੈ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਮੈਂ ਬੋਲ ਨਹੀਂ ਰਹੀ, ਮੈਂ ਤਾਂ ਦੱਸ ਰਹੀ ਹਾਂ ਕਿ ਇਹ ਨੋਟ ਤਿਆਰ ਕਰ ਲੈਣ ਅਤੇ ਇਸ ਦਾ ਜਵਾਬ ਤਿਆਰ ਕਰ ਲੈਣ। ...(ਵਿਘਨ)... ਸਪੀਕਰ ਸਾਹਿਬ, 20 ਕਰੋੜ ਰੁਪਿਆ ਗਰੀਬਾਂ ਦੇ ਟਾਇਲਟਸ ਬਣਾਉਣ ਵਾਸਤੇ ਸਭ ਤੋਂ ਜ਼ਰੂਰੀ ਹੈ। ਉਸ ਦੇ ਵਾਸਤੇ ਅੱਠ ਕਰੋੜ ਰੁਪਿਆ ਹੀ ਖਰਚਿਆ ਹੈ। ਇਹ ਇਸ ਦਾ ਜਵਾਬ ਤਿਆਰ ਕਰਕੇ ਲੈ ਕੇ ਆਉਣ। ਇਸੇ ਤਰ੍ਹਾਂ ਹਾਊਸਿਜ਼ ਵਾਸਤੇ 20 ਕਰੋੜ ਰੁਪਏ ਵਿਚੋਂ ਇੱਕ ਰੁਪਈਆ ਵੀ ਨਹੀਂ ਖਰਚਿਆ ਗਿਆ। ਮੈਂ ਇਹ ਤਾਂ ਕਹਿ ਰਹੀ ਹਾਂ ਕਿ ਇਨ੍ਹਾਂ ਨੇ ਸਾਲ 2008-09 ਦੇ ਵਿਚ.....

**ਮਾਨਯੋਗ ਸਪੀਕਰ** : ਮੇਰੀ ਇੱਕ ਬੇਨਤੀ ਹੈ, ਤੁਸੀਂ ਇਸ ਤਰ੍ਹਾਂ ਕਰੋ ਕਿ ਇਨ੍ਹਾਂ ਬਾਰੇ ਮੈਨੂੰ ਲਿਖ ਕੇ ਦੇ ਦਿਉ, ਉਹ ਮੈਂ ਸਰਕਾਰ ਨੂੰ ਸਰਕੂਲੇਟ ਕਰ ਦਿਆਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਤੁਹਾਨੂੰ ਦੇ ਦੇਵਾਂਗੀ। ਮੈਂ ਇੱਕ ਮੋਟੀ ਗੱਲ ਕਹਿ ਹੀ ਦਿੰਦੀ ਹਾਂ, ਇਹ ਵੀ ਲਿਖ ਲੈਣ, ਤੁਹਾਡੇ ਕੋਲ ਵੀ ਲਿਖ ਕੇ ਭੇਜ ਦਿੰਦੇ ਹਾਂ ਕਿ ਟੋਟਲ ਚਾਰ ਸਕੀਮਾਂ ਦੇ ਵਿਚੋਂ - ਸਕੀਮਾਂ ਕਿਹੜੀਆਂ ਹਨ, ਅਰਬਨ ਰਿਨਿਊਅਲ, ਨੈਸ਼ਨਲ ਰੂਰਲ ਡਿਵੈਲਪਮੈਂਟ, ਸਰਬ ਸਿੱਖਿਆ ਅਭਿਆਨ ਅਤੇ ਨਰੇਗਾ। ਇਨ੍ਹਾਂ ਸਕੀਮਾਂ ਅਧੀਨ 4578.30 ਕਰੋੜ ਰੁਪਿਆ ਸਾਨੂੰ ਮਿਲਿਆ ਹੈ ਅਤੇ ਅਸੀਂ ਉਸ ਵਿਚੋਂ ਸਿਰਫ 2171 ਕਰੋੜ ਰੁਪਿਆ ਖਰਚਿਆ ਹੈ ਅਤੇ ਇਸ ਤਰ੍ਹਾਂ 2400 ਕਰੋੜ ਰੁਪਿਆ ਸਾਡਾ ਅਨਸਪੈਂਟ ਹੀ ਪਿਆ ਹੈ। ਤੁਹਾਡੇ ਕੋਲ ਵੀ ਮੈਂ ਇਸ ਦੀ ਕਾਪੀ ਭੇਜ ਦਿੰਦੀ ਹਾਂ।

**ਮਾਨਯੋਗ ਸਪੀਕਰ** : ਮੇਰੇ ਕੋਲ ਭੇਜ ਦਿਉ, ਮੈਂ ਦੇ ਦੇਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਲੇਕਿਨ ਮੇਰੀ ਬੇਨਤੀ ਇਹ ਹੈ ਕਿ ਇਹ ਨਹੀਂ ਕਿ ਘੰਟਾ ਰੱਖ ਦੇਵੋਗੇ, ਸੈਸ਼ਨ ਦੀ ਸੈਕਿੰਡ ਸ਼ਿਫਟ ਲਗਾ ਲਵੋਗੇ। ਸਾਨੂੰ 4-5 ਦਿਨ ਚਾਹੀਦੇ ਹਨ, ਇਹ ਇੰਪਾਰਟੈਂਟ ਮੁੱਦੇ ਹਨ। ਸਾਡੇ ਕੋਲ ਮੁੱਦੇ ਵੀ ਬਹੁਤ ਹਨ। ਜਿਸ ਤਰ੍ਹਾਂ ਕੈਂਸਰ ਦੀ ਬਿਮਾਰੀ ਫੈਲੀ ਹੈ ਜਿਸ ਨਾਲ ਸਾਰੇ ਪੰਜਾਬ ਵਿਚ ਲੋਕ ਮਰ ਰਹੇ ਹਨ। ਇਸ ਤਰ੍ਹਾਂ ਦੇ ਹੋਰ ਵੀ ਬੜੇ ਇਸ਼ੂਜ਼ ਹਨ। ਇਸ ਤਰ੍ਹਾਂ ਦੀਆਂ ਸਾਰੀਆਂ ਗੱਲਾਂ ਅਸੀਂ ਲਿਆਉਣੀਆਂ ਚਾਹੁੰਦੇ ਹਾਂ। ਸਾਡਾ ਡੈਮੋਕਰੇਟਿਕ ਮੁਲਕ ਹੈ। ਸਾਡੀ ਡੈਮੋਕਰੇਸੀ ਦੁਨੀਆਂ ਵਿਚ ਮਸ਼ਹੂਰ ਹੈ ਪਰ ਅੱਜ ਅਸੀਂ ਪੰਜਾਬ ਵਿਚ ਡੈਮੋਕਰੇਸੀ ਦਾ ਕਤਲ ਕਰੀਏ, ਇਹ ਸਾਨੂੰ ਸ਼ੋਭਾ ਨਹੀਂ ਦਿੰਦਾ। ਇਸ ਕਰਕੇ ਸਾਡੇ ਸਾਰੇ ਮਾਮਲਿਆਂ ਵਾਸਤੇ ਘੱਟੋ-ਘੱਟ ਹਫਤਾ ਹੋਣਾ ਚਾਹੀਦਾ ਹੈ, ਇਹ ਮੈਂ ਤੁਹਾਡੇ ਤੋਂ ਮੰਗ ਕਰਦੀ ਹਾਂ।

**ਮਾਨਯੋਗ ਸਪੀਕਰ** : ਤੁਸੀਂ ਸਾਰਿਆਂ ਨੇ ਗੇਮਾਂ ਨਹੀਂ ਵੇਖਣ ਜਾਣਾ? ਅਗਲੀ ਆਈਟਮ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਰੈਜ਼ੋਲਿਊਸ਼ਨ ਤੇ ਬੋਲਣਾ ਹੈ।

**ਮਾਨਯੋਗ ਸਪੀਕਰ** : ਰੈਜ਼ੋਲਿਊਸ਼ਨ ਜਦੋਂ ਆਵੇਗਾ, ਬੋਲ ਲੈਣਾ, ਉੱਨਾ ਚਿਰ ਪ੍ਰੋਸੀਡਿੰਗ ਤਾਂ ਤੁਰੀ ਚੱਲੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜੋ ਕੁਝ ਵਿਰੋਧੀ ਧਿਰ ਦੀ ਲੀਡਰ ਸਾਹਿਬਾ ਨੇ ਇਸ ਸਦਨ ਵਿਚ ਫੁਰਮਾਇਆ ਹੈ, ਇੱਕ ਤਾਂ ਇਨ੍ਹਾਂ ਨੇ ਮੁੱਦੇ ਗਿਣਾਏ ਹਨ ਲੇਕਿਨ ਮੈਂ, ਸਪੀਕਰ ਸਾਹਿਬ, ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਡੇ ਵੱਡੇ ਸਦਨ ਵਿਚ 117 ਮੈਂਬਰ ਹਨ। ਸਾਡੇ ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇੱਕ ਘੰਟਾ ਤੁਸੀਂ ਲੈ ਲਵੋ, ਡੇਢ ਘੰਟਾ ਅਸੀਂ ਲੈ ਲਵਾਂਗੇ। ਫਿਰ ਅਸੀਂ ਇਸ ਤਰ੍ਹਾਂ 115 ਮੈਂਬਰ ਤਾਂ ਐਵੇਂ ਹੀ ਹਵਾ ਦੇ ਵਿਚ ਹੋਏ ਜੀ। It is a larger issue, it is not limited to a few schemes or a few issues.

**ਮਾਨਯੋਗ ਸਪੀਕਰ** : ਇਹ ਤਾਂ ਤੁਸੀਂ ਜਦੋਂ ਬੋਲਣਾ ਹੋਵੇਗਾ ਤਾਂ ਤੁਸੀਂ ਆਪਣੇ ਬੰਦਿਆਂ ਦੇ ਨਾਮ ਦੇਣੇ ਹਨ ਜਿਨ੍ਹਾਂ ਨੇ ਬੋਲਣਾ ਹੋਵੇਗਾ। ਉਹ ਬੋਲ ਲੈਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੀ ਗੱਲ ਸੁਣੋ ਕਿ 5 ਮਹੀਨੇ ਬਾਅਦ ਕੇਵਲ ਪੰਜ ਦਿਨਾਂ ਦਾ ਸੈਸ਼ਨ, ਜਿਸ ਦੇ ਵਿਚੋਂ ਇਕ ਦਿਨ ਉਬੇਚਿਰੀ ਦਾ ਨਿਕਲ ਗਿਆ ਅਤੇ ਸੋਮਵਾਰ ਦਾ ਦਿਨ ਖਾਲੀ ਦਿਨ ਕਰ ਦਿੱਤਾ ਗਿਆ, ਇਕ ਦਿਨ ਨਾਨ-ਆਫੀਸ਼ੀਅਲ ਡੇਅ ਰੱਖਿਆ ਗਿਆ ਹੈ। ਇਸ ਤਰ੍ਹਾਂ ਕੇਵਲ ਦੋ ਦਿਨ ਦਾ ਸੈਸ਼ਨ ਤਾਂ ਲੋਕਤੰਤਰ ਦੇ ਨਾਲ ਇਕ ਕੋਝਾ ਮਜ਼ਾਕ ਹੈ, ਪੰਜਾਬ ਦੇ ਲੋਕਾਂ ਦੇ ਨਾਲ ਕੋਝਾ ਮਜ਼ਾਕ ਹੈ...

**ਮਾਨਯੋਗ ਸਪੀਕਰ :** ਠੀਕ ਹੈ ਜੀ। ਤੁਸੀਂ ਬੈਠੋ, ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕੈਂਸਰ ਦੇ ਮੁੱਦੇ ਉਤੇ ਅਸੀਂ ਨਹੀਂ ਬੋਲ ਸਕਦੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਅਤੇ ਮੈਂ ਡਿਮਾਂਡ ਕਰਨ ਲੱਗਾ ਹਾਂ ਕਿ ਇਹ ਸਦਨ ਲੋਕਾਂ ਦੇ ਮੁੱਦੇ ਉਠਾਉਣ ਵਾਸਤੇ ਬਹੁਤ ਅਹਿਮ ਸਦਨ ਹੈ। ਸਪੀਕਰ ਸਾਹਿਬ, ਮੈਂ 14 ਸਵਾਲ ਦਿੱਤੇ ਸਨ ਜਿਨ੍ਹਾਂ ਦੇ ਵਿਚੋਂ ਮੇਰੇ 10 ਸਵਾਲ ਹੀ ਐਡਮਿੱਟ ਹੋਏ ਹਨ ਪਰ ਲੱਗਿਆ ਕੋਈ ਵੀ ਨਹੀਂ ਹੈ। ਇਸ ਤਰ੍ਹਾਂ ਅਸੀਂ ਜੇਕਰ ਛੇ ਮਹੀਨੇ ਬਾਅਦ ਸਿਰਫ ਦੋ ਦਿਨ ਦੇ ਲਈ ਹੀ ਮਿਲਣਾ ਹੈ ਤਾਂ ਅਸੀਂ ਜਿਹੜੇ ਲੋਕਾਂ ਦੇ ਰਾਹੀਂ ਚੁਣ ਕੇ ਆਏ ਨੁਮਾਇੰਦੇ ਹਾਂ ਅਤੇ ਜਿਨ੍ਹਾਂ ਲੋਕਾਂ ਨੇ ਸਾਡੇ ਉਤੇ ਆਸ ਰੱਖੀ ਹੈ ਤਾਂ ਫਿਰ ਅਸੀਂ ਉਨ੍ਹਾਂ ਨੂੰ ਵਾਪਸ ਜਾ ਕੇ ਕੀ ਜਵਾਬ ਦਿਆਂਗੇ? ਸਪੀਕਰ ਸਾਹਿਬ, ਮੇਰੀ ਡਿਮਾਂਡ ਹੈ ਕਿ ਇਹ ਸੈਸ਼ਨ ਛੋਟੇ ਹਨ ਅਤੇ ਇਹ ਸਿਰਫ ਕਾਂਸਟੀਚਿਊਸ਼ਨਲ ਆਬਲੀਗੇਸ਼ਨ ਹੀ ਪੂਰੀ ਕਰਦੇ ਹਨ, ਇਸ ਲਈ ਸੈਸ਼ਨ ਨੂੰ ਥੋੜ੍ਹਾ ਜਿਹਾ ਵਧਾ ਦਿਓ ਤਾਂ ਕਿ ਆਨਰੇਬਲ ਮੈਂਬਰ ਸਾਹਿਬਾਨ ਆਪਣੀ ਗੱਲ ਚੰਗੇ ਤਰੀਕੇ ਦੇ ਨਾਲ ਕਰ ਸਕਣ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਕਿਰਪਾ ਕਰਕੇ ਲੰਮਾ ਸੈਸ਼ਨ ਰੱਖੋ, ਇੱਥੇ ਲੋਕਾਂ ਦੇ ਬਹੁਤ ਮੁੱਦੇ ਵਿਚਾਰਨ ਵਾਲੇ ਹਨ। ਮਾਲਵੇ ਦੇ ਵਿਚ ਕੈਂਸਰ ਦੀ ਹੀ ਗੱਲ ਕਰ ਲਵੋ। ਖਮਾਣੋਂ ਵਿਖੇ ਇਕ ਪਰਿਵਾਰ ਦੇ ਪੰਜ ਗਰੀਬ ਜੀਅ ਛੱਤ ਡਿੱਗਣ ਦੇ ਨਾਲ ਮਰ ਗਏ ਹਨ, ਉਨ੍ਹਾਂ ਬਾਰੇ ਕਿਸੇ ਨੇ ਨਹੀਂ ਪੁੱਛਿਆ। ਉਸ ਸਬੰਧੀ ਐਫ.ਆਈ.ਆਰ ਵੀ ਦਰਜ ਨਹੀਂ ਕੀਤੀ ਗਈ ਹੈ। ਇਸੇ ਤਰ੍ਹਾਂ ਸਪੀਕਰ ਸਾਹਿਬ, 800 ਕਰੋੜ ਰੁਪਏ ਦਾ ਗੌਰਮਿੰਟ ਆਫ ਇੰਡੀਆ ਵੱਲੋਂ ਪੈਕੇਜ ਆਇਆ ਜਿਹੜਾ ਇਨ੍ਹਾਂ ਨੇ ਅਤੇ ਇਕ ਅੱਧੇ ਹੋਰ ਲੀਡਰ ਨੇ ਰਲ ਕੇ ਫੈਸਲਾ ਕਰ ਲਿਆ ਕਿ ਅਸੀਂ ਇਸ ਤਰ੍ਹਾਂ ਕਰ ਦਿਆਂਗੇ ਤਾਂ ਬਾਕੀ ਜਿਹੜਾ ਹਾਊਸ ਹੈ ਉਹ ਕੀ ਕਰੇਗਾ ਜੀ? ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਸਦਨ ਦੀਆਂ ਘੱਟੋ-ਘੱਟ ਸਾਲ ਦੇ ਵਿਚ 100 ਸੀਟਿੰਗਜ਼ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਮੇਰੀ ਇਹੀ ਬੇਨਤੀ ਹੈ ਔਰ ਜੋ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਗੱਲ ਕੀਤੀ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਅੱਜ ਦੀ ਕਾਰਜ ਸੂਚੀ ਵਿਚ ਤਿੰਨ ਧਿਆਨ ਦਿਵਾਊ ਨੋਟਿਸ ਹਨ। ਪਹਿਲਾ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਦਾ ਹੈ, ਇਸ ਤੋਂ ਅੱਗੇ ਸਰਦਾਰ ਬਲਬੀਰ ਸਿੰਘ ਸਿੱਧੂ ਵੀ ਤਿਆਰ ਰਹਿਣ, ਅੱਗੇ ਖਹਿਰਾ ਸਾਹਿਬ ਦਾ ਹੈ। ਇਨ੍ਹਾਂ ਦੇ ਉਤੇ ਥੋੜ੍ਹੀ ਜਿਹੀ ਚਰਚਾ ਹੋਵੇਗੀ। ਹਾਂ ਜੀ, ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ...

**ਮਾਨਯੋਗ ਸਪੀਕਰ** : ਇਕ ਮਿੰਟ ਲਈ ਰੁਕਣਾ। ਮੈਂ ਸਮਝਦਾ ਹਾਂ ਕਿ ਸਾਰੀਆਂ ਜ਼ਰੂਰੀ ਗੱਲਾਂ ਆ ਗਈਆਂ ਹਨ, ਹੁਣ ਮੇਰੇ ਨਾਲ ਚੈਂਬਰ ਵਿਚ ਕੋਈ ਗੱਲ ਕਰਨ ਵਾਲੀ ਰਹਿ ਨਹੀਂ ਗਈ ਹੈ। ਜੇ ਕੋਈ ਕਰਨੀ ਹੋਵੇ ਤਾਂ ਵੈਲਕੰਮ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਇਹ ਚਿੱਠੀ ਤੁਹਾਨੂੰ ਭੇਜ ਦਿਆਂਗੀ।

**ਮਾਨਯੋਗ ਸਪੀਕਰ** : ਠੀਕ ਹੈ, ਭੇਜ ਦਿਓ। ਜੇਕਰ ਕੋਈ ਗੱਲ ਕਰਨ ਵਾਲੀ ਹੋਵੇਗੀ ਤਾਂ ਕਰ ਲੈਣਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਸੁਝਾਅ ਦੇਣਾ ਤੇ ਜਾਨਣਾ ਵੀ ਚਾਹੁੰਦਾ ਹਾਂ ਕਿ ਕੱਲ੍ਹ ਨੂੰ ਵੰਨ-ਟੂ-ਵੰਨ ਹੈ ਜਾਂ ਖੁਲ੍ਹਾ ਕੰਮ ਹੈ। (ਹਾਸਾ) ਮੇਰਾ ਮਤਲਬ ਇਹ ਹੈ ਕਿ ਫਿਰ ਮੈਂ ਦੂਜਿਆਂ ਦੀ ਡਿਊਟੀ ਲਗਾ ਦੇਵਾਂ ਕਿ ਫਾਈਨਾਂਸ ਦੇ ਮਾਮਲੇ ਉਤੇ ਮਨਪ੍ਰੀਤ ਜੀ ਬੋਲ ਲੈਣ ਜਾਂ ਕੋਈ ਦੂਜਾ ਬੋਲ ਲਵੇ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਵੰਨ-ਟੂ-ਵੰਨ ਹੋ ਜਾਵੇ ਤਾਂ ਵਧੀਆ ਗੱਲ ਹੈ। (ਵਿਘਨ) ਮੈਂ ਤਾਂ ਬੀਬੀ ਜੀ ਦਾ ਹੀ ਫਾਇਦਾ ਕਰ ਦਿੱਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਵੀ ਲੋਕਾਂ ਦੇ ਨੁਮਾਇੰਦੇ ਹਾਂ ਅਤੇ ਇਸ ਵਿਧਾਨ ਸਭਾ ਦੇ ਵਿਚ ਚੁਣ ਕੇ ਆਏ ਹਾਂ। ਅਸੀਂ ਵੀ ਥੋੜ੍ਹਾ ਬਹੁਤ ਲੋਕਾਂ ਨੂੰ ਕੁਝ ਕਹਿ ਕੁਹ ਕੇ ਆਏ ਹਾਂ ਕਿ ਅਸੀਂ ਹਾਊਸ ਵਿਚ ਤੁਹਾਡੀ ਗੱਲ ਕਰਾਂਗੇ। ਜੇਕਰ ਇਹੀ ਟਾਈਮ ਲੀਡਰਾਂ ਨੇ ਹੀ ਵੰਡ ਲਿਆ ਤਾਂ ਅਸੀਂ ਫਿਰ ਲੋਕਾਂ ਨੂੰ ਮੂੰਹ ਕਿਸ ਤਰ੍ਹਾਂ ਵਿਖਾਵਾਂਗੇ? ਇਧਰਲੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਵੀ ਵਿਚਾਰੇ ਬੈਠੇ ਬੋਲਦੇ ਨਹੀਂ ਹਨ, ਉਹ ਵੀ ਬੋਲਣਾ ਚਾਹੁੰਦੇ ਹਨ? ਪਰ ਇਹ ਇਨ੍ਹਾਂ ਦੀ ਮਜ਼ਬੂਰੀ ਹੈ, ਵਲਟੋਹਾ ਸਾਹਿਬ ਹੁਰਾਂ ਦੀ, ਅਤੇ ਇਹ ਸਾਨੂੰ ਝੱਜੂ ਪਾ ਕੇ ਗਲ ਪੈ ਜਾਂਦਾ ਹੈ, ਪਰ ਹੁਣ ਬੋਲਦਾ ਨਹੀਂ ਹੈ। ਅਖਤਿਆਰ ਖੋਹੀ ਜਾਂਦੇ ਹੋ, ਇਸ ਲਈ ਪਤੰਦਰੋਂ ਇਥੇ ਤਾਂ ਬੋਲ ਲਵੋ। (ਹਾਸਾ)

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਗੱਲ ਇਹ ਹੈ ਕਿਉਂਕਿ ਟਾਈਮ ਦੀ ਲਿਮੀਟੇਸ਼ਨ ਤਾਂ ਹੈ ਹੀ ਹੈ, ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਮਤਾ ਪਾਸ ਵੀ ਹੋ ਗਿਆ ਹੈ, ਸੈਸ਼ਨ ਦਾ ਜਿਹੜਾ ਸਮਾਂ ਹੈ ਅਸੀਂ ਉਸ ਦੇ ਵਿਚੋਂ ਹੀ ਟਾਈਮ ਕੱਢਣਾ ਹੈ, ਉਸ ਦਾ ਇਸਤੇਮਾਲ ਵਧੀਆ ਤਰੀਕੇ ਨਾਲ ਕਰ ਲਵੋ। ਮੇਰਾ ਕਹਿਣ ਦਾ ਮਤਲਬ ਇਹ ਹੈ... ਦੋ ਬੰਦੇ ਬੋਲ ਲਓ, ਚਾਰ ਬੰਦੇ ਬੋਲ ਲਓ। ਟਾਈਮ ਦੇ ਵਿਚ ਹੀ ਮਤਲਬ ਦੀ ਗੱਲ ਕਰੋ। ਉਨ੍ਹਾਂ ਬਾਰੇ ਬਾਦਲ ਸਾਹਿਬ ਜਵਾਬ ਦੇਣਗੇ। ਜੇਕਰ ਹੋਰ ਕਿਸੇ

[ ਮਾਨਯੋਗ ਸਪੀਕਰ ]

ਨੇ ਗੱਲ ਕਰਨੀ ਹੈ ਉਹ ਬੋਲ ਲਵੇ। ਜਿਹੜਾ ਬੋਲੇ ਉਹ ਇਹ ਸਮਝ ਕੇ ਬੋਲੇ ਕਿ ਮੈਂ ਇੰਨੇ ਮਿੰਟਾਂ ਵਿਚ ਹੀ ਗੱਲ ਕਰਨੀ ਹੈ, ਇਸ ਤਰ੍ਹਾਂ ਫੇਰ ਜ਼ਿਆਦਾ ਮੈਂਬਰ ਬੋਲ ਸਕਣਗੇ। ਇਸ ਤਰ੍ਹਾਂ ਨਾਲ ਦੋ-ਚਾਰ ਹੋਰ ਮੈਂਬਰ ਵੀ ਬੋਲ ਸਕਣਗੇ। ਮੈਂ ਸਮਝਦਾ ਹਾਂ ਕਿ ਇਕ ਮੈਂਬਰ ਵੀ ਗੱਲ ਕਰ ਲਵੇ ਤਾਂ ਵੀ ਸਰ ਜਾਂਦਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਹਰ ਬੰਦਾ ਸਮਝਦਾ ਹੈ ਕਿ ਮੈਂ ਵਧੀਆ ਬੁਲਾਰਾ ਹਾਂ, ਸਭ ਤੋਂ ਵੱਧ ਮੈਂ ਬੰਦਿਆਂ ਨੂੰ ਇੰਪ੍ਰੈਸ ਕਰ ਸਕਦਾ ਹਾਂ। ਜੇਕਰ ਇਹ ਭਰਮ ਦੂਰ ਹੋ ਜਾਵੇ ਕਿ ਮੈਨੂੰ ਕੁਝ ਨਹੀਂ ਆਉਂਦਾ ਤਦ ਤਾਂ ਗੱਲ ਹੀ ਮੁੱਕ ਜਾਵੇ। ਇਸ ਕਰਕੇ, ਸਪੀਕਰ ਸਾਹਿਬ, ਹਰ ਬੰਦਾ ਬੋਲਣਾ ਚਾਹੁੰਦਾ ਹੈ, ਤੁਸੀਂ ਉਸ ਨੂੰ ਸਮਾਂ ਦਿਓ। ਜੇਕਰ ਇੱਕ ਦਿਨ ਕੱਟਿਆ ਹੈ, ਘੱਟ ਤੋਂ ਘੱਟ ਉਹੀ ਇੱਕ ਦਿਨ ਵਧਾ ਦਿਓ। ਪਹਿਲਾਂ ਦੇ ਕੇ ਫੇਰ ਇੱਕ ਦਿਨ ਕੱਟ ਲਿਆ। ਜਦੋਂ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੈਂ ਬਹਿਸ ਕਰਨ ਲਈ ਤਿਆਰ ਹਾਂ, ਵਕਤ ਹੈ ਅਤੇ ਜੇਕਰ ਆਪੋਜ਼ੀਸ਼ਨ ਦੀ ਲੀਡਰ ਕਹਿ ਰਹੀ ਹੈ ਕਿ ਸਮਾਂ ਵਧਾਓ ਤਾਂ ਤੁਹਾਨੂੰ ਅਜਿਹਾ ਕੀ ਰੁਝੇਵਾਂ ਹੈ ਕਿ ਤੁਸੀਂ ਦੋ ਦਿਨ ਸੈਸ਼ਨ ਨਹੀਂ ਵਧਾ ਸਕਦੇ?

(ਇੱਕ ਆਵਾਜ਼ : ਇਨ੍ਹਾਂ ਨੇ ਖੇਡਾਂ ਦੇਖਣ ਜਾਣਾ ਹੈ।)

ਤੁਸੀਂ ਕਿਹੜਾ ਉੱਥੇ ਕਾਮਨਵੈਲਥ ਗੇਮਾਂ ਵਿਚ ਜਾ ਕੇ ਰੇਸ ਲਗਾਉਣੀ ਹੈ। ਤੁਸੀਂ ਵੀ ਮੇਰੇ ਵਰਗੇ ਹੀ ਹੋ। ਲੋਕਾਂ ਦੇ ਮਸਲੇ ਬਹੁਤ ਹਨ ਇਸ ਕਰਕੇ ਸਮਾਂ ਵਧਾਇਆ ਜਾਵੇ।

**ਮਾਨਯੋਗ ਸਪੀਕਰ :** ਚਲੋ, ਆਪਾਂ ਇਸ ਟਾਈਮ ਨੂੰ ਤਾਂ ਬਚਾਈਏ। ਹਾਂ ਜੀ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਕਾਲ ਅਟੈਂਸ਼ਨ ਨੋਟਿਸ ਪੇਸ਼ ਕਰਨਗੇ।

-----

## CALL ATTENTION NOTICES UNDER RULE 66

(ਕ੍ਰਮ ਨੰ: 3)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਅੰਦਰ ਤੇਜ ਰਫਤਾਰੀ ਜਾਂ ਨਿਯਮਾਂ ਤੋਂ ਬਾਹਰ ਚੱਲ ਰਹੇ ਟਰੈਫਿਕ ਕਰਕੇ ਰੋਜ਼ਾਨਾ ਅਣਗਿਣਤ ਮਨੁੱਖੀ ਜ਼ਿੰਦਗੀਆਂ ਅਜਾਈਂ ਜਾ ਰਹੀਆਂ ਹਨ ਔਰ ਇੱਕ ਮਨੁੱਖੀ ਜ਼ਿੰਦਗੀ ਜਾਣ ਨਾਲ ਬਿਨਾਂ ਕਿਸੇ ਕਸੂਰ ਤੋਂ ਪਰਿਵਾਰਾਂ ਦੇ ਪਰਿਵਾਰ ਪ੍ਰਭਾਵਿਤ ਹੁੰਦੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਵਲਟੋਹਾ ਸਾਹਿਬ ਨੇ ਇਸ ਸਦਨ ਦਾ ਧਿਆਨ ਇੱਕ ਬਹੁਤ ਹੀ ਮਹੱਤਵਪੂਰਨ ਮਸਲੇ ਵੱਲ ਲਿਆਂਦਾ ਹੈ ਕਿ ਸੜਕਾਂ ਤੇ ਐਕਸੀਡੈਂਟਾਂ ਰਾਹੀਂ ਬਹੁਤ ਸਾਰੀਆਂ ਬੇਸ਼ਕੀਮਤੀ ਜਾਨਾਂ ਚਲੀਆਂ ਜਾਂਦੀਆਂ ਹਨ।

* 4.07 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਇਹ ਇਸ ਸਦਨ ਦੀ ਵੀ ਚਿੰਤਾ ਹੈ, ਡਿਪਾਰਟਮੈਂਟ ਦੀ ਵੀ ਚਿੰਤਾ ਹੈ। ਪੰਜਾਬ ਦੇ ਲੋਕਾਂ ਦੀ ਹੀ ਨਹੀਂ ਬਲਕਿ ਸਾਰੇ ਦੇਸ਼ ਦੇ ਲੋਕਾਂ ਦੀ ਚਿੰਤਾ ਹੈ ਕਿ ਸਵਾ ਲੱਖ ਆਦਮੀ ਹਰ ਸਾਲ ਇਸ ਦੇਸ਼ ਵਿਚ ਰੋਡ ਐਕਸੀਡੈਂਟਾਂ ਵਿਚ ਮਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਐਕਸੀਡੈਂਟਾਂ ਵਿਚ 3500 ਤੋਂ ਲੈ ਕੇ 4000 ਤੱਕ ਮੌਤਾਂ ਹੋ ਰਹੀਆਂ ਹਨ। ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਵਿਚ 50 ਲੱਖ ਗੱਡੀਆਂ ਸਾਡੇ ਮਹਿਕਮੇ ਵਿਚ ਰਜਿਸਟਰਡ ਹਨ ਅਤੇ ਹਰ ਸਾਲ ਦੋ ਲੱਖ ਗੱਡੀਆਂ ਦੀ ਐਡੀਸ਼ਨਲ ਰਜਿਸਟ੍ਰੇਸ਼ਨ ਹੋ ਰਹੀ ਹੈ ਪਰ ਰੋਡ ਇਨਫ੍ਰਾਸਟ੍ਰਕਚਰ ਉਸ ਤੇਜ਼ੀ ਨਾਲ ਨਹੀਂ ਵੱਧ ਰਿਹਾ। ਸਰਕਾਰ ਸੜਕਾਂ ਤੇ ਹੋ ਰਹੇ ਐਕਸੀਡੈਂਟਾ ਨੂੰ ਰੋਕਣ ਲਈ ਪੂਰੀ ਤਰ੍ਹਾਂ ਚਿੰਤਤ ਹੈ। ਟ੍ਰਾਂਸਪੋਰਟ ਵਿਭਾਗ ਰਜਿਸਟ੍ਰੇਸ਼ਨ ਸਰਟੀਫਿਕੇਟ, ਪਰਮਿਟ, ਲਾਇਸੰਸ, ਮੋਟਰ ਗੱਡੀ ਟੈਕਸ ਚੈੱਕ ਕਰਦੀ ਹੈ। ਇਸ ਦੇ ਨਾਲ ਹੀ ਸਟੇਟ ਟ੍ਰਾਂਸਪੋਰਟ ਅਥਾਰਿਟੀ, ਰੀਜ਼ਨਲ ਟ੍ਰਾਂਸਪੋਰਟ ਅਥਾਰਿਟੀ, ਡੀ.ਟੀ.ਓ. ਵੱਲੋਂ ਵੀ ਟ੍ਰੈਫਿਕ ਨਿਯਮਾਂ ਦੀ ਉਲੰਘਣਾ ਨੂੰ ਚੈੱਕ ਕੀਤਾ ਜਾਂਦਾ ਹੈ। ਦੁਰਘਟਨਾ ਦੇ ਮੁੱਖ ਕਾਰਨ ਗੱਡੀ ਤੇਜ਼ ਚਲਾਉਣਾ, ਟ੍ਰੈਫਿਕ ਨਿਯਮਾਂ ਦੀ ਉਲੰਘਣਾ ਕਰਨਾ, ਸ਼ਰਾਬ ਪੀ ਕੇ ਗੱਡੀ ਚਲਾਉਣਾ, ਗੱਡੀ ਚਲਾਉਂਦੇ ਸਮੇਂ ਮੋਬਾਈਲ ਫੋਨ ਦੀ ਵਰਤੋਂ ਕਰਨਾ, ਡਰਾਈਵਰ ਦੇ ਲੰਮੇ ਸਮੇਂ ਤੱਕ ਗੱਡੀ ਚਲਾਉਂਦੇ ਰਹਿਣਾ, ਡਰਾਇਵਿੰਗ ਟ੍ਰੇਨਿੰਗ ਦੀ ਘਾਟ ਹੋਣਾ ਇਹ ਮੁੱਖ ਕਾਰਨ ਐਕਸੀਡੈਂਟਾਂ ਦੇ ਹਨ। ਇਸ ਸਬੰਧ ਵਿਚ ਸਮੇਂ-ਸਮੇਂ ਤੇ ਟ੍ਰਾਂਸਪੋਰਟ ਵਿਭਾਗ ਟ੍ਰੈਫਿਕ ਨਿਯਮਾਂ ਦੀ ਉਲੰਘਣਾ ਕਰਨ ਤੇ ਭਾਰੀ ਜੁਰਮਾਨੇ ਕਰਦਾ ਹੈ। ਟ੍ਰਾਂਸਪੋਰਟ ਵਿਭਾਗ ਦੇ ਇਨਫੋਰਸਮੈਂਟ ਅਧਿਕਾਰੀਆਂ ਨੂੰ ਓਵਰ ਲੋਡਿੰਗ ਵਿਰੁੱਧ ਸਖਤ ਕਾਰਵਾਈ ਕਰਨ ਦੀਆਂ ਹਦਾਇਤਾਂ ਵੀ ਜਾਰੀ ਕੀਤੀਆਂ ਗਈਆਂ ਹਨ। ਨੈਸ਼ਨਲ ਹਾਈਵੇਅ ਤੇ ਸਟੇਟ ਹਾਈਵੇਅ ਤੇ ਸ਼ਹਿਰਾਂ ਦੇ ਅੰਦਰ ਸਪੀਡ ਲਿਮਟ ਨਿਰਧਾਰਤ ਕੀਤੀ ਗਈ ਹੈ। ਡਿਪਟੀ ਕਮਿਸ਼ਨਰ ਤੇ ਸੁਪਰਡੰਟ ਆਫ ਪੁਲਿਸ ਨੂੰ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ ਕਿ ਸੜਕਾਂ ਤੇ ਸਪੀਡ ਲਿਮਟ ਬਾਰੇ ਬੋਰਡ ਲਗਾਏ ਜਾਣ। ਸਾਰੀਆਂ ਵਪਾਰਕ ਗੱਡੀਆਂ ਵਿਚ ਸਪੀਡ ਗਵਰਨਰਸ ਲਗਾਉਣ ਦਾ ਵੀ ਵਿਚਾਰ ਹੈ। ਇਸੇ ਤਰ੍ਹਾ ਪ੍ਰਾਈਵੇਟ ਸਰਵਿਸ ਤੇ ਗੁੱਡਜ਼ ਕੈਰੀਅਰ ਗੱਡੀਆਂ ਲਈ ਵੀ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਹੈ। ਨਵੀਆਂ ਏ.ਸੀ. ਬੱਸਾਂ, ਇੰਟੈਗਰਲ ਕੋਚ ਅਤੇ ਐਚ.ਬੀ.ਐਸ. ਗੱਡੀਆਂ ਤੇ ਸਪੀਡ ਗਵਰਨਰਸ ਲਗਾਏ ਜਾ

[ ਟਰਾਂਸਪੋਰਟ ਮੰਤਰੀ ]

ਰਹੇ ਹਨ। ਮਹੱਤਵਪੂਰਨ ਥਾਵਾਂ ਤੇ ਸਾਈਨ ਬੋਰਡ ਲਗਾਏ ਜਾ ਰਹੇ ਹਨ। ਸੜਕ ਦੁਰਘਟਨਾ ਨੂੰ ਘੱਟ ਕਰਨ ਲਈ ਟਰਾਂਸਪੋਰਟ ਵਿਭਾਗ ਵੱਲੋਂ ਟ੍ਰੇਨਿੰਗ ਇੰਸਟੀਚਿਊਟ ਸਥਾਪਤ ਕਰਨ ਦੀ ਤਜਵੀਜ਼ ਬਣਾਈ ਗਈ ਹੈ। ਇਸ ਮੰਤਵ ਲਈ ਪੀ.ਆਰ.ਟੀ.ਸੀ. ਵੱਲੋਂ ਮਹੂਆਣਾ ਵਿਖੇ ਡਰਾਇਵਿੰਗ ਸਕੂਲ ਚਲ ਰਿਹਾ ਹੈ। ਇਸੇ ਤਰ੍ਹਾਂ ਕਪੂਰਥਲਾ ਤੇ ਪਠਾਨਕੋਟ ਵਿਖੇ ਵੀ ਡਰਾਇਵਿੰਗ ਟ੍ਰੇਨਿੰਗ ਸਕੂਲ ਖੋਲ੍ਹਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਜ਼ਿਲ੍ਹਾ ਪੱਧਰ ਤੇ ਸੜਕ ਸੁਰੱਖਿਆ ਕਮੇਟੀਆਂ ਦੀ ਸਥਾਪਨਾ ਕੀਤੀ ਗਈ ਹੈ ਜਿਸ ਵਿਚ ਐਨ.ਜੀ.ਓਜ਼ ਦੀ ਸਹਾਇਤਾ ਵੀ ਲਈ ਗਈ ਹੈ। ਐਕਸੀਡੈਂਟਸ ਰੋਕਣ ਲਈ ਯੂਨੀਵਰਸਿਟੀਆਂ ਦੇ ਸਾਰੇ ਵਾਈਸ ਚਾਂਸਲਰਾਂ ਨੂੰ ਲਿਖਿਆ ਗਿਆ ਹੈ ਤੇ ਪ੍ਰਾਈਵੇਟ ਤੇ ਸਰਕਾਰੀ ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਵੀ ਰੋਡ ਟ੍ਰੇਨਿੰਗ ਸੈਂਸ ਪੈਦਾ ਕਰਨ ਲਈ ਲਿਖਿਆ ਜਾ ਚੁੱਕਾ ਹੈ।

ਟ੍ਰੈਫਿਕ ਪੁਲਿਸ ਨੂੰ ਟਰਾਂਸਪੋਰਟ ਵਿਭਾਗ ਵੱਲੋਂ 124 ਫੋਰ ਵਹੀਲਰ, 249 ਟੂ ਵਹੀਲਰ ਮਿਤੀ 18.9.2008 ਰਾਹੀਂ ਮੋਟਰ ਵਹੀਕਲ ਐਕਟ ਅਧੀਨ ਮਨਜ਼ੂਰ ਕੀਤੇ ਗਏ ਹਨ। ਮਿਊਂਸਿਪਲ ਕਮੇਟੀਆਂ, ਪੀ.ਡਬਲਿਊ.ਡੀ. ਅਤੇ ਮੰਡੀ ਬੋਰਡ ਨੂੰ ਸੜਕਾਂ ਦੇ ਐਸਟੀਮੇਟ ਬਣਾਉਣ ਸਮੇਂ ਸਾਈਨੇਜ ਦਾ ਖਰਚਾ ਪਾਉਣ ਲਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਸਕੂਲ ਬੱਸਾਂ, ਕਾਲਜ ਬੱਸਾਂ, ਟੂਰਿਸਟ ਬੱਸਾਂ ਅਤੇ ਟਰੱਕਾਂ ਨੂੰ ਸਪੀਡ ਗਵਰਨਰ ਲਗਾਉਣ ਲਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਡੀ.ਸੀ. ਦੀ ਪ੍ਰਧਾਨਗੀ ਵਿਚ ਰੋਡ ਸੇਫਟੀ ਕਮੇਟੀਆਂ ਹਰ ਜ਼ਿਲ੍ਹਾ ਪੱਧਰ ਤੇ ਬਣਾਈਆਂ ਗਈਆਂ ਹਨ। ਇਸ ਤੋਂ ਇਲਾਵਾ ਇੱਕ ਸਟੇਟ ਪੱਧਰੀ ਰੋਡ ਸੇਫਟੀ ਕੌਂਸਲ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਬਣਾਈ ਗਈ ਹੈ। ਇਹ ਸਾਰੇ ਉਪਰਾਲੇ ਇਸ ਲਈ ਕੀਤੇ ਗਏ ਹਨ ਕਿ ਪੰਜਾਬ ਵਿਚ ਐਕਸੀਡੈਂਟ ਨਾ ਹੋਣ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੇ ਵਿਸਥਾਰ ਨਾਲ ਦੱਸਿਆ ਹੈ ਕਿ ਕਿਹੜੇ-ਕਿਹੜੇ ਕਦਮ ਚੁੱਕੇ ਜਾ ਰਹੇ ਹਨ। ਮੇਰਾ ਖਿਆਲ ਹੈ ਕਿ ਜਿੰਨੇ ਆਪਾਂ ਬੈਠੇ ਹਾਂ ਜਾਂ ਪੰਜਾਬ ਦਾ ਹਰ ਵਿਅਕਤੀ ਜੋ ਸੜਕ ਤੇ ਸਫਰ ਕਰਨ ਵਾਸਤੇ ਚਲਦਾ ਹੈ, ਉਹ ਆਪਣਾ ਸਫਰ ਸ਼ੁਰੂ ਕਰਨ ਤੋਂ ਪਹਿਲਾਂ ਅਰਦਾਸ ਕਰਦਾ ਹੈ ਕਿ ਸੱਚੇ ਪਾਤਸ਼ਾਹ ਮੈਂ ਸਫਰ ਸ਼ੁਰੂ ਕਰਨ ਲੱਗਿਆ ਹਾਂ ਇਸ ਨੂੰ ਨੇਪਰੇ ਚਾੜ੍ਹੀਂ। ਜਦੋਂ ਆਪਾਂ ਸੜਕ ਤੇ ਜਾਂਦੇ ਹਾਂ ਤਾਂ ਰੋਜ਼ਾਨਾ ਸੋਚਦੇ ਹਾਂ ਕਿ ਅੱਜ ਮਸਾਂ ਹੀ ਬਚੇ ਹਾਂ। ਇਸ ਇਸ਼ੂ ਨੂੰ ਦੇਖਣ ਜਾਂ ਟੋਕਣ ਵਾਲਾ ਕੋਈ ਨਹੀਂ ਹੈ ਲੇਕਿਨ ਜਦੋਂ ਆਪਾਂ ਖਾਸ ਕਰਕੇ ਚੰਡੀਗੜ੍ਹ ਤੋਂ ਵਾਪਸੀ ਸਫਰ ਕਰਦੇ ਹਾਂ ਤਾਂ ਡਰਾਈਵਰ ਨੂੰ ਸਪੈਸ਼ਲ ਹਦਾਇਤ ਕਰਦੇ ਹਾਂ ਕਿ ਕਾਕਾ ਹੁਣ ਸ਼ਰਾਬ ਪੀ ਕੇ ਚਲਾਉਣ ਦਾ ਵੇਲਾ ਹੋ ਗਿਆ ਹੈ। ਉਸ ਨੇ ਤਾਂ ਕੁਝ ਨਹੀਂ ਦੇਖਣਾ, ਪਤਾ ਨਹੀਂ ਉਹ ਤਾਂ ਹੁਣ ਕੀ ਕਰੇਗਾ ਪਰ ਹੁਣ ਤੂੰ ਜ਼ਰੂਰ ਖਿਆਲ ਰੱਖਣਾ ਹੈ ਅਤੇ ਅਸੀਂ ਆਪਣਾ ਬਚਾਅ ਕਰਨਾ ਹੈ। ਇਹ ਗੱਲ ਕਿਉਂ ਕਹਿਣੀ ਪੈਂਦੀ ਹੈ ਕਿਉਂਕਿ ਆਮ ਤੌਰ ਤੇ ਉਸ ਵੇਲੇ ਸ਼ਰਾਬ ਪੀ ਕੇ ਲੋਕ ਗੱਡੀਆਂ ਚਲਾਉਂਦੇ ਹਨ। ਹੁਣ ਵਿਆਹਾਂ-ਸ਼ਾਦੀਆਂ ਦਾ ਮੌਕਾ

ਆਉਣਾ ਹੈ, ਪਤਾ ਨਹੀਂ ਇਸ ਸਮੇਂ ਦੌਰਾਨ ਕਿੰਨੇ ਕੁ ਐਕਸੀਡੈਂਟ ਹੋਣੇ ਹਨ। ਉਨ੍ਹਾਂ ਨੂੰ ਕੋਈ ਰੋਕਣ ਜਾਂ ਟੋਕਣ ਵਾਲਾ ਨਹੀਂ ਹੁੰਦਾ ਕਿ ਸ਼ਰਾਬ ਪੀ ਕੇ ਗੱਡੀ ਕਿਉਂ ਚਲਾ ਰਿਹਾ ਹੈ। ਖਾਸ ਕਰਕੇ ਪੰਜਾਬ ਵਿਚ ਤਾਂ ਰੋਜ਼ਾਨਾ ਸ਼ਰਾਬ ਪੀ ਕੇ ਗੱਡੀਆਂ ਚਲਾਈਆਂ ਜਾਂਦੀਆਂ ਹਨ। ਜਿਵੇਂ ਇਨ੍ਹਾਂ ਨੇ ਦੱਸਿਆ ਹੈ ਕਿ ਪੰਜਾਬ ਵਿਚ ਤਕਰੀਬਨ 4000 ਮੌਤਾਂ ਸਾਲਾਨਾ ਸ਼ਰਾਬ ਪੀ ਕੇ ਗੱਡੀਆਂ ਚਲਾਉਣ ਦੇ ਕਾਰਨ ਹੀ ਹੁੰਦੀਆਂ ਹਨ। ਆਪਾਂ ਨੂੰ ਇਹ ਵੀ ਪਤਾ ਹੈ ਕਿ ਇਸ ਤਰੀਕੇ ਨਾਲ ਜ਼ਿਆਦਾਤਰ ਨੌਜਵਾਨਾਂ ਦੀਆਂ ਹੀ ਮੌਤਾਂ ਹੁੰਦੀਆਂ ਹਨ। ਇਸ ਤਰ੍ਹਾਂ ਘਰਾਂ ਦੇ ਘਰ ਤਬਾਹ ਹੋ ਰਹੇ ਹਨ। ਆਪਾਂ ਅੱਗੇ ਅਖਬਾਰ ਵਿਚ ਪੜ੍ਹਦੇ ਸੀ ਜਾਂ ਸੁਣਦੇ ਸੀ ਕਿ ਐਕਸੀਡੈਂਟ ਕਾਰਨ ਮੌਤ ਹੋ ਗਈ, ਉਸ ਵੇਲੇ ਆਪਾਂ ਇਹ ਸੋਚ ਕੇ ਕੰਬ ਜਾਂਦੇ ਸੀ ਕਿ ਗੈਰ ਕੁਦਰਤੀ ਮੌਤ ਹੋ ਗਈ ਹੈ ਪਰ ਹੁਣ ਇਹ ਵਰਤਾਰਾ ਇੰਨਾ ਆਮ ਹੋ ਗਿਆ ਹੈ ਕਿ ਆਪਾਂ ਅਖਬਾਰਾਂ ਵਿਚ ਖਬਰ ਪੜ੍ਹਦੇ ਹਾਂ ਤਾਂ ਉਪਰਲਾ ਹੈਡਿੰਗ ਪੜ੍ਹ ਕੇ ਹੀ ਅਗਲੀ ਖਬਰ ਤੇ ਚਲੇ ਜਾਂਦੇ ਹਾਂ। ਜਦੋਂ ਕਿਤੇ ਆਪਣੇ ਆਂਢ-ਗੁਆਂਢ ਜਾਂ ਆਪਣੀਆਂ ਅੱਖਾਂ ਦੇ ਸਾਹਮਣੇ ਇਹੋ ਜਿਹੀ ਦੁਰਘਟਨਾ ਵਾਪਰਦੀ ਹੈ ਤਾਂ ਪਤਾ ਲਗਦਾ ਹੈ ਕਿ ਆਪਣੇ ਮਨਾਂ ਅਤੇ ਉਨ੍ਹਾਂ ਘਰਾਂ ਤੇ ਕੀ ਬੀਤਦੀ ਹੈ। ਅੱਜ ਮੰਤਰੀ ਜੀ ਨੇ ਬੜਾ ਕੁਝ ਸੁਣਾ ਦਿੱਤਾ ਹੈ ਕਿ ਵਾਈਸ ਚਾਂਸਲਰਾਂ ਤੇ ਪ੍ਰਿੰਸੀਪਲਾਂ ਨੂੰ ਹਦਾਇਤਾਂ ਕਰ ਦਿੱਤੀਆਂ ਹਨ। ਪਤਾ ਨਹੀਂ ਕਿਹੜੀਆਂ-ਕਿਹੜੀਆਂ ਤੇ ਕਿੰਨੀਆਂ ਕਮੇਟੀਆਂ ਬਣਾ ਦਿੱਤੀਆਂ ਹਨ ਅਤੇ ਸਪੀਡ ਗਵਰਨਰ ਵੀ ਲਗਾਉਣ ਲੱਗੇ ਹਨ। ਪਰ ਅੱਜ ਤੱਕ ਕਿਸੇ ਤਰ੍ਹਾਂ ਦਾ ਕੋਈ ਕਦਮ ਇਸ ਪਾਸੇ ਵੱਲ ਨਹੀਂ ਉਠਿਆ ਦਿਸਦਾ। ਪੰਜਾਬ ਵਿਚ ਅੱਜ ਜਿੱਥੇ ਹੋਰ ਮਸਲੇ ਹਨ, ਉੱਥੇ ਸਭ ਤੋਂ ਵੱਧ ਅਹਿਮ ਮੁੱਦਾ ਐਕਸੀਡੈਂਟਸ ਦਾ ਹੀ ਹੈ ਕਿ ਅਜਾਈਂ ਜਾਨਾਂ ਕਿੰਨੀ ਵੱਡੀ ਗਿਣਤੀ ਵਿਚ ਜਾ ਰਹੀਆਂ ਹਨ। ਸੜਕਾਂ ਦੇ ਉੱਤੇ ਇਨ੍ਹਾਂ ਅਜਾਈਂ ਜਾ ਰਹੀਆਂ ਜਾਨਾਂ ਨੂੰ ਬਚਾਉਣ ਦੀ ਅੱਜ ਲੋੜ ਹੈ। ਅੱਜ ਕੋਈ ਸਪੈਸ਼ਲ ਟ੍ਰੈਫਿਕ ਵਿੰਗ ਨਹੀਂ ਹੈ। ਸਾਲ 1992 ਵਿਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਸੀ ਤਾਂ ਉਸ ਤੋਂ ਪਹਿਲਾਂ ਸਪੈਸ਼ਲ ਟ੍ਰੈਫਿਕ ਵਿੰਗ ਹੁੰਦਾ ਸੀ।

*4.15 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਉਹ ਸੜਕਾਂ ਤੇ ਧਿਆਨ ਦਿੰਦੇ ਸੀ। ਉਸ ਵੇਲੇ ਟ੍ਰੈਫਿਕ ਵੀ ਬਹੁਤ ਘੱਟ ਸੀ। ਹੁਣ ਜਿਸ ਤਰ੍ਹਾਂ ਸੜਕਾਂ ਤੇ ਧੜਾ-ਧੜ ਗੱਡੀਆਂ ਆ ਰਹੀਆਂ ਹਨ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਜਦਕਿ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਇਸ ਪਾਸੇ ਉਚੇਚਾ ਧਿਆਨ ਦੇਣ ਦੀ ਲੋੜ ਸੀ ਪਰ ਜਿਹੜੇ ਜ਼ਿਲ੍ਹਿਆਂ ਦੇ ਐਸ.ਐਸ.ਪੀ. ਸਾਹਿਬਾਨ ਹਨ ਉਨ੍ਹਾਂ ਉੱਤੇ ਹੀ ਇਹ ਕੰਮ ਛੱਡ ਦਿੱਤਾ ਜਾਂਦਾ ਹੈ ਔਰ ਪੰਜਾਬ ਦੇ ਜਿੰਨੇ ਵੀ ਐਸ.ਐਸ.ਪੀ. ਸਾਹਿਬਾਨ ਹਨ ਉਨ੍ਹਾਂ ਵਿਚੋਂ ਕਿਸੇ ਵੀ ਐਸ.ਐਸ.ਪੀ. ਦੀ ਪ੍ਰੀਆਰਿਟੀ ਤੇ ਟ੍ਰੈਫਿਕ ਦਾ ਕੰਮ ਨਹੀਂ ਹੈ, ਉਨ੍ਹਾਂ ਦੀਆਂ ਹੋਰ ਪਾਸੇ ਤਾਂ ਪ੍ਰੀਆਰਿਟੀਜ਼ ਹੋ ਸਕਦੀਆਂ ਹਨ ਪ੍ਰੰਤੂ ਟ੍ਰੈਫਿਕ ਵਾਲੇ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਪਾਸੇ ਕਿਸੇ ਦਾ ਧਿਆਨ ਨਹੀਂ ਹੈ।

**ਮਾਨਯੋਗ ਸਪੀਕਰ** : ਵਲਟੋਹਾ ਜੀ ਕਾਲ ਅਟੈਨਸ਼ਨ ਤੇ ਜੇਕਰ ਉਨ੍ਹਾਂ ਤੋਂ ਤੁਸੀਂ ਕੋਈ ਹੋਰ ਕਲੈਰੀਫਿਕੇਸ਼ਨ ਡਿਸਕਸ ਕਰਨੀ ਹੈ ਉਹ ਹੀ ਕਰੋ, ਇਸ ਤੇ ਭਾਸ਼ਣ ਨਹੀਂ ਹੋਣਾ ਚਾਹੀਦਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਭਾਸ਼ਣ ਨਹੀਂ ਕਰ ਰਿਹਾ। ਇਹ ਬੜਾ ਅਹਿਮ ਮਸਲਾ ਹੈ ਔਰ ਉਨ੍ਹਾਂ ਨੇ ਬੜਾ ਲੰਮਾ ਚੌੜਾ ਜਵਾਬ ਦਿੱਤਾ ਹੈ। ਜੇਕਰ ਅਸੀਂ ਅਰਦਾਸਾਂ ਨਾਲ ਹੀ ਕੰਮ ਚਲਾਉਣਾ ਹੈ ਕਿ ਮੈਂ ਚਲਣ ਲੱਗਾ ਹਾਂ, ਸੱਚੇ ਪਾਤਸ਼ਾਹ ਮੇਰਾ ਕੰਮ ਨੇਪਰੇ ਚਾੜ੍ਹੀਂ ਤਾਂ ਕੀ ਇਹ ਠੀਕ ਹੈ?

**ਮਾਨਯੋਗ ਸਪੀਕਰ** : ਜੇਕਰ ਉਨ੍ਹਾਂ ਦੇ ਜਵਾਬ ਵਿਚ ਕੋਈ ਕਮੀ ਹੈ, ਅਸੀਂ ਉਹ ਗੱਲ ਕਰੀਏ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਉਹੀ ਗੱਲ ਕਰ ਰਿਹਾ ਹਾਂ। ਨਿਯਮ ਤਾਂ ਕਾਗਜ਼ਾਂ ਵਿਚ ਬਣੇ ਹੋਏ ਹਨ, ਸਿਰਫ ਉਨ੍ਹਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਦੀ ਲੋੜ ਹੈ। ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਨਿਯਮ ਬਣੇ ਹਨ ਜਾਂ ਜੋ ਸਿਸਟਮ ਬਣਿਆ ਹੋਇਆ ਹੈ, ਕੀ ਉਨ੍ਹਾਂ ਨੂੰ ਇਹ ਸਖ਼ਤੀ ਨਾਲ ਲਾਗੂ ਕਰਣਗੇ?

**ਮੰਤਰੀ** : ਮੈਂ ਸਤਿਕਾਰਯੋਗ ਮੈਂਬਰ ਸਾਹਿਬ ਦੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਤਾਂ ਇਸ ਤੇ ਪੂਰੀ ਤਰ੍ਹਾਂ ਵਚਨਬੱਧ ਹੈ। ਹੁਣ ਨਵੀਆਂ-ਨਵੀਆਂ ਗੱਡੀਆਂ ਆ ਰਹੀਆਂ ਹਨ, ਲੋਕਾਂ ਦੇ ਨਵੇਂ-ਨਵੇਂ ਤਰ੍ਹਾਂ ਦੇ ਸ਼ੌਕ ਹਨ। ਤੁਸੀਂ, ਸਪੀਕਰ ਸਾਹਿਬ, ਇਹ ਸੁਣ ਕੇ ਹੈਰਾਨ ਹੋਵੋਗੇ ਕਿ ਅਸੀਂ ਪੰਜਾਬ ਵਿਚ ਨਵੇਂ-ਨਵੇਂ ਇੰਟੈਗਰਲ ਏ.ਸੀ. ਕੋਚ ਚਲਾਏ ਹਨ ਔਰ ਸਾਡੇ ਇਨ੍ਹਾਂ ਤਿੰਨ ਸਾਲਾਂ ਦੌਰਾਨ ਅਸੀਂ 1240 ਬੱਸਾਂ ਇਸੇ ਕਰਕੇ ਚਲਾਈਆਂ ਹਨ ਤਾਂ ਕਿ ਪ੍ਰਾਈਵੇਟ ਕਾਰਾਂ ਸੜਕਾਂ ਤੋਂ ਘਟਣ ਔਰ ਆਧੁਨਿਕ ਸੁਵਿਧਾਵਾਂ ਦੇ ਕੇ ਅਸੀਂ ਆਪਣੇ ਯਾਤਰੀਆਂ ਨੂੰ ਉਨ੍ਹਾਂ ਦੇ ਟਿਕਾਣੇ ਤੇ ਪਹੁੰਚਾਈਏ ਔਰ ਫਿਰ ਵੀ ਜੇਕਰ ਕੋਈ ਐਕਸੀਡੈਂਟ ਹੋ ਰਿਹਾ ਹੈ...

**ਮਾਨਯੋਗ ਸਪੀਕਰ** : ਦੇਖੋ ਜਿਹੜੀ ਗੱਲ ਅਸੀਂ ਐਕਸੀਡੈਂਟ ਘਟਾਉਣ ਦੀ ਕਰਦੇ ਹਾਂ ਇਹ ਤਾਂ ਅਸੀਂ ਥਿਉਰੀ ਦੀ ਗੱਲ ਕਰਦੇ ਹਾਂ ਪਰ ਐਕਸੀਡੈਂਟ ਐਕਚੁਅਲੀ ਬੇ ਹਿਸਾਬ ਹੁੰਦੇ ਹਨ ਅਤੇ ਮੌਤਾਂ ਹੋ ਰਹੀਆਂ ਹਨ। ਤੁਹਾਨੂੰ ਬਾਹਰ ਜਾਣ ਲਈ ਵੀ ਆਖਿਆ ਸੀ ਕਿ ਗੱਲ ਕਰੋ। ਜਿਹੜਾ ਮਨੁੱਖੀ ਜੀਵਨ ਨਾਲ ਖਿਲਵਾੜ ਹੁੰਦਾ ਹੈ, ਜਿਹੜੀ ਟ੍ਰੈਫਿਕ ਸਿਸਟਮ ਵਿਚ ਅਣਗਿਹਲੀ ਆ ਰਹੀ ਹੈ, ਇਸ ਤੇ ਤੁਹਾਨੂੰ ਆਪਣੇ ਮਹਿਕਮੇ ਵਿਚ ਵੀ ਬੜਾ ਸੀਰੀਅਸਲੀ ਵਿਚਾਰ ਕਰਨ ਦੀ ਲੋੜ ਹੈ ਔਰ ਹੋਮ ਮਨਿਸਟਰ ਸਾਹਿਬ ਵੀ ਬੈਠੇ ਹਨ, ਇਹ ਕੰਮ ਤਾਂ ਬਹੁਤਾ ਔਖਾ ਨਹੀਂ ਹੈ ਜੋ ਮੈਂ ਮਹਿਸੂਸ ਕਰਦਾ ਹਾਂ। ਚਲੋ, ਮੈਂ ਤਾਂ

ਐਵੇਂ ਵਿਚ ਆਪਣੀ ਰਾਇ ਦੇ ਰਿਹਾ ਹਾਂ। ਜਵਾਬ ਤਾਂ ਉਨ੍ਹਾਂ ਨੇ ਤੁਹਾਡੇ ਕੋਲੋਂ ਲੈ ਲਿਆ ਹੈ। ਤੁਹਾਡੇ ਮਹਿਕਮੇ ਵਾਲੇ ਸਾਰੇ ਰਲ ਮਿਲ ਕੇ ਥੋੜ੍ਹੀ ਜਿਹੀ ਹੀ ਸਖਤੀ ਕਰ ਦੇਣ। ਟ੍ਰੈਫਿਕ ਡਿਸਿਪਲਿਨ ਦੇ ਵਿਚ ਹੋ ਜਾਵੇ ਤਾਂ ਜਿੰਨੀਆਂ ਮਰਜ਼ੀ ਗੱਡੀਆਂ ਹੋਣ ਉਹ ਵੀ ਚਲ ਸਕਦੀਆਂ ਹਨ, ਗੱਲ ਤਾਂ ਇੰਨੀ ਕੁ ਹੈ। ਬਾਹਰ ਵੀ ਦੇਖੀਦਾ ਹੈ ਕਿ ਗੱਡੀਆਂ ਕਿਤੇ ਵੱਜੀਆਂ ਨਹੀਂ ਹੁੰਦੀਆਂ, ਕੋਈ ਉਨ੍ਹਾਂ ਦੀ ਸ਼ੇਪ ਖਰਾਬ ਨਹੀਂ ਹੋਈ ਹੁੰਦੀ, ਆਪਾਂ ਤੁਰੇ ਫਿਰਦੇ ਹਾਂ, ਉੱਥੇ ਕਦੇ ਐਕਸੀਡੈਂਟ ਹੁੰਦੇ ਨਹੀਂ ਵੇਖਿਆ। ਸੋ, ਇਨ੍ਹਾਂ ਗੱਲਾਂ ਕਰਕੇ ਮੈਂ ਗੱਲ ਕਰਦਾ ਹਾਂ ਕਿ ਇਹ ਧਿਆਨ ਦਿਵਾਊ ਮਤਾ ਹੈ, ਤੁਸੀਂ ਮਹਿਕਮੇ ਦੇ ਮੰਤਰੀ ਹੋ, ਡਿਪਟੀ ਸੀ.ਐਮ. ਸਾਹਿਬ ਕੋਲ ਹੋਮ ਦਾ ਮਹਿਕਮਾ ਹੈ, ਤੁਸੀਂ ਬਹਿ ਕੇ, ਰਲ ਕੇ ਇਸ ਨੂੰ ਲਾਗੂ ਕਰੋ ਔਰ ਸਖ਼ਤੀ ਨਾਲ ਤੁਸੀਂ ਇਸ ਨੂੰ ਡਿਸਿਪਲਿਨ ਵਿਚ ਲਿਆਉਣਾ ਹੈ, ਗੱਲ ਤਾਂ ਇੰਨੀ ਹੈ।

**ਮੰਤਰੀ** : ਸਪੀਕਰ ਸਾਹਿਬ, ਤੁਹਾਡਾ ਹੁਕਮ ਪੂਰਾ ਸਵੀਕਾਰ ਹੈ। ਅਸੀਂ ਪੂਰੀ ਸਖ਼ਤੀ ਨਾਲ ਪੁਲਿਸ ਨੂੰ ਵੀ ਹਦਾਇਤਾਂ ਜਾਰੀ ਕਰਾਂਗੇ, ਆਪਣੇ ਡਿਪਾਰਟਮੈਂਟ ਨੂੰ ਵੀ ਜਾਰੀ ਕਰਾਂਗੇ। ਜਿਸ ਤਰ੍ਹਾਂ ਤੁਸੀਂ ਕਿਹਾ ਹੈ, ਅਸੀਂ ਹੋਮ ਮਨਿਸਟਰ ਸਾਹਿਬ ਨਾਲ ਵੀ ਬੈਠ ਕੇ ਵਿਚਾਰ ਕਰਾਂਗੇ ਔਰ ਇਹ ਜਿਹੜੀਆਂ ਐਕਸੀਡੈਂਟਾਂ ਵਿਚ ਜਾਨਾਂ ਜਾ ਰਹੀਆਂ ਹਨ ਇਸ ਦੀ ਸਿਰਫ ਮੈਨੂੰ ਆਪ ਨੂੰ ਹੀ ਨਹੀਂ ਸਾਰੇ ਸਦਨ ਨੂੰ ਚਿੰਤਾ ਹੈ, ਅਸੀਂ ਪੂਰੀ ਵਾਹ ਲਗਾ ਰਹੇ ਹਾਂ ਔਰ ਜੇਕਰ ਕੋਈ ਕਮੀ ਰਹਿ ਗਈ ਤਾਂ ਉਸ ਨੂੰ ਵੀ ਅਸੀਂ ਸਖ਼ਤੀ ਨਾਲ ਲਾਗੂ ਕਰਾਂਗੇ।

**ਮਾਨਯੋਗ ਸਪੀਕਰ** : ਇਹ ਸਿਰਫ ਇੰਪਲੀਮੈਂਟੇਸ਼ਨ ਦੀ ਗੱਲ ਹੈ ਹੋਰ ਗੱਲ ਕੁਝ ਨਹੀਂ, ਸਾਰਾ ਕੁਝ ਤੁਹਾਡੇ ਕੋਲ ਹੈ।

**ਮੰਤਰੀ** : ਸਪੀਕਰ ਸਾਹਿਬ, ਤੁਸੀਂ ਵੀ ਟ੍ਰਾਂਸਪੋਰਟ ਦੇ ਮਾਲਕ ਹੋ, ਸਭ ਕੁਝ ਜਾਣਦੇ ਹੋ। ਸਾਡੇ ਨਾਲ ਬਹਿ ਜਾਵੋ, ਜੋ ਕੁਝ ਤੁਸੀਂ ਦੱਸੀ ਜਾਵੋਗੇ ਉਹ ਅਸੀਂ ਨਾਲ-ਨਾਲ ਲਾਗੂ ਕਰੀ ਜਾਵਾਂਗੇ।

**ਮਾਨਯੋਗ ਸਪੀਕਰ** : ਤੁਹਾਡੇ ਕੋਲ ਟ੍ਰਾਂਸਪੋਰਟ ਦਾ ਮਹਿਕਮਾ ਹੈ। ਤੁਸੀਂ ਹੋਮ ਮਨਿਸਟਰ ਸਾਹਿਬ ਨਾਲ ਬੈਠ ਕੇ ਗੱਲ ਕਰੋ, ਇਸ ਨਾਲ ਇਹ ਸਾਰਾ ਸਿਸਟਮ ਸੋਧਿਆ ਜਾ ਸਕਦਾ ਹੈ। ਇਸ ਤੇ ਸਖ਼ਤੀ ਨਾਲ ਅਮਲ ਹੋ ਜਾਵੇ। ਕੋਈ ਇੱਧਰ ਨੱਠਾ ਫਿਰਦਾ ਹੈ ਕੋਈ ਉੱਧਰ ਨੱਠਾ ਫਿਰਦਾ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਅਸੀਂ ਰਲ ਕੇ, ਬਹਿ ਕੇ ਕਰ ਲਵਾਂਗੇ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਨੈਕਸਟ ਕਾਲ ਅਟੈਨਸ਼ਨ, ਸਿੱਧੂ ਜੀ।

---

## (SERIAL NO. 5)

**Sardar Balbir Singh Sidhu :** Sir I beg to draw the attention of the Government towards a matter of urgent public importance, namely, the policy of the Government towards adopting double standard while revising and fixing the pension of its pre-2006 retired University & College teachers. Whereas the State Government has granted the revised pension to all other Categories of Pre-2006 retired employees as per para 4.2 of its two notifications No. 3/23/09-3FPPC/885 dated 17.8.2010 and No. 3/39/09-3FPPC/201 dated 22.2.2010, it has denied the revised pension to its pre-2006 University & College teachers of the State. It is also pertinent to mention here that in case of revised pay & pension of University & College teachers, 80% of the expenditure on this account is to be paid by the Government of India (through the University Grants Commission) for a period of first five years. In case of failure of the Punjab Government to pay the revised pay to its retired teachers the State Government will also lose the benefit of this Central Grant.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਵਿਧਾਇਕ ਸਾਹਿਬ ਨੇ ਆਪਣੀ ਕਾਲ ਅਟੈਨਸ਼ਨ ਨੋਟਿਸ ਰਾਹੀਂ ਇੱਕ ਖਦਸ਼ਾ ਪ੍ਰਗਟ ਕੀਤਾ ਹੈ ਕਿ ਰਾਜ ਸਰਕਾਰ ਨੇ ਮੁਲਾਜ਼ਮਾਂ ਨੂੰ ਜਿਹੜੇ ਮਿਤੀ 1.1.2006 ਤੋਂ ਪਹਿਲਾਂ ਰਿਟਾਇਰ ਹੋਏ ਹਨ; ਉਨ੍ਹਾਂ ਦੀਆਂ ਪੈਨਸ਼ਨਾਂ ਰਿਵਾਈਜ਼ ਕਰ ਦਿੱਤੀਆਂ ਹਨ ਪਰ ਪੰਜਾਬ ਦੇ ਵਿਚ ਯੂਨੀਵਰਸਿਟੀ ਅਧਿਆਪਕਾਂ ਅਤੇ ਸਰਕਾਰੀ ਕਾਲਜਾਂ ਦੇ ਅਧਿਆਪਕਾਂ ਦੀਆਂ ਪੈਨਸ਼ਨਾਂ, ਜੋ ਕਿ ਮਿਤੀ 1.1.2006 ਤੋਂ ਪਹਿਲਾਂ ਰਿਟਾਇਰ ਹੋਏ ਸਨ, ਉਨ੍ਹਾਂ ਦੀਆਂ ਪੈਨਸ਼ਨਾਂ ਰਿਵਾਈਜ਼ ਨਹੀਂ ਕੀਤੀਆਂ ਗਈਆਂ। ਇਨ੍ਹਾਂ ਦਾ ਕਹਿਣਾ ਹੈ ਕਿ ਪੰਜਾਬ ਸਰਕਾਰ ਨੇ ਦੋਹਰਾ ਮਾਪਦੰਡ ਅਪਣਾਇਆ ਹੈ। ਮੈਂ ਇਨ੍ਹਾਂ ਨੂੰ ਸਤਿਕਾਰ ਦੇ ਨਾਲ ਦੱਸਣਾ ਚਾਹੁੰਦੀ ਹਾਂ ਕਿ ਪੰਜਾਬ ਸਰਕਾਰ ਨੇ ਕੋਈ ਦੋਹਰਾ ਮਾਪਦੰਡ ਨਹੀਂ ਅਪਣਾਇਆ। ਜਿੱਥੇ ਆਪਣੇ ਮੁਲਾਜ਼ਮਾਂ ਦੀਆਂ ਪੈਨਸ਼ਨਾਂ ਰਿਵਾਈਜ਼ ਕਰਨ ਸਬੰਧੀ ਨੋਟੀਫਿਕੇਸ਼ਨ ਜਾਰੀ ਕੀਤੀ ਹੈ ਉਨ੍ਹਾਂ ਸਾਰੇ ਮੁਲਾਜ਼ਮਾਂ ਨੂੰ ਜਿਹੜੇ ਮਿਤੀ 1.1.2006 ਤੋਂ ਪਹਿਲਾਂ ਰਿਟਾਇਰ ਹੋਏ ਹਨ, ਕਹਿਣ ਤੋਂ ਭਾਵ ਹੈ ਕਿ ਜਿਹੜੇ ਮੁਲਾਜ਼ਮ ਮਿਤੀ 31.12.2005 ਤੱਕ ਰਿਟਾਇਰ ਹੋਏ ਹਨ,

ਉਥੇ ਇਸ ਦੇ ਨਾਲ ਹੀ ਜੋ ਸਰਕਾਰੀ ਕਾਲਜਾਂ ਵਿਚ ਕੰਮ ਕਰ ਰਹੇ ਹਨ ਉਨ੍ਹਾਂ ਸਬੰਧੀ ਵੀ ਮੁਕੰਮਲ ਕੇਸ ਤਿਆਰ ਕਰਕੇ ਵਿੱਤ ਵਿਭਾਗ ਨੂੰ ਭੇਜਿਆ ਹੋਇਆ ਹੈ। ਇਹ ਕੇਸ 2010 ਵਿਚ ਭੇਜਿਆ ਹੋਇਆ ਹੈ। ਜੋ ਯੂ.ਜੀ.ਸੀ. ਵੱਲੋਂ ਫਿਟਮੈਂਟ ਟੇਬਲ ਹੈ ਉਸ ਦੇ ਅਨੁਸਾਰ ਭੇਜਿਆ ਗਿਆ ਹੈ ਅਤੇ ਜਦੋਂ ਵਿੱਤ ਵਿਭਾਗ ਤੋਂ ਪ੍ਰਵਾਨਗੀ ਮਿਲ ਜਾਵੇਗੀ ਤਾਂ ਇਹ ਲਾਗੂ ਹੋ ਜਾਵੇਗਾ। ਪੰਜਾਬ ਸਰਕਾਰ ਵੱਲੋਂ ਅਧਿਆਪਕਾਂ ਨੂੰ ਸੋਧੇ ਹੋਏ ਸਕੇਲ ਵੀ ਦਿੱਤੇ ਜਾ ਰਹੇ ਹਨ ਔਰ ਜਿਸ ਤਰ੍ਹਾਂ ਇਨ੍ਹਾਂ ਨੇ ਇਹ ਕਿਹਾ ਹੈ ਕਿ ਇਸ ਨਾਲ ਉਨ੍ਹਾਂ ਦਾ ਮਾਲੀ ਨੁਕਸਾਨ ਹੋ ਜਾਣਾ ਹੈ ਜਿਹੜੇ ਟੀਚਰ 2006 ਤੋਂ ਪਹਿਲਾਂ ਰਿਟਾਇਰ ਹੋਏ ਹਨ ਜੇਕਰ ਉਨ੍ਹਾਂ ਟੀਚਰਾਂ ਦੀਆਂ ਪੈਨਸ਼ਨਾਂ ਰਿਵਾਈਜ਼ ਨਹੀਂ ਹੋਣਗੀਆਂ, ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿੱਥੋਂ ਤੱਕ ਪੈਨਸ਼ਨਾਂ ਦਾ ਸਵਾਲ ਹੈ ਇਹ ਯੂ.ਜੀ.ਸੀ. ਵੱਲੋਂ ਨਹੀਂ ਦਿੱਤੀਆਂ ਜਾਂਦੀਆਂ। ਇਹ ਕੇਵਲ ਰਾਜ ਸਰਕਾਰ ਵੱਲੋਂ ਦਿੱਤੀਆਂ ਜਾਂਦੀਆਂ ਹਨ ਅਤੇ ਰਾਜ ਸਰਕਾਰ ਇਸ ਮਾਮਲੇ ਬਾਰੇ ਪੂਰੀ ਤਰ੍ਹਾਂ ਸੁਚੇਤ ਹੈ। ਅਸੀਂ ਟੀਚਰਾਂ ਦਾ ਵੀ ਸਤਿਕਾਰ ਕਰਦੇ ਹਾਂ। ਜਿਹੜੇ ਅਧਿਆਪਕ 1.1.2006 ਤੋਂ ਪਹਿਲਾਂ ਰਿਟਾਇਰ ਹੋਏ ਹਨ ਉਨ੍ਹਾਂ ਦੀਆਂ ਪੈਨਸ਼ਨਾਂ ਰਿਵਾਈਜ਼ ਕਰਨ ਲਈ ਵੀ ਕੇਸ ਵਿੱਤ ਵਿਭਾਗ ਪਾਸ ਪਿਆ ਹੈ ਜਿਸ ਦਾ ਕਿ ਬਹੁਤ ਛੇਤੀ ਨਿਪਟਾਰਾ ਕਰ ਦਿੱਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਦੱਸਿਆ ਹੈ ਕਿ ਕੇਸ ਵਿੱਤ ਵਿਭਾਗ ਨੂੰ ਭੇਜਿਆ ਹੋਇਆ ਹੈ। ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਕੇਸ ਅਗਸਤ ਵਿਚ ਇਨ੍ਹਾਂ ਨੇ ਭੇਜਿਆ ਹੈ, ਉਸ ਕੇਸ ਨੂੰ ਛੇਤੀ ਕਲੀਅਰ ਕਰਵਾ ਦੇਣ। ਵਿਚਾਰੇ ਟੀਚਰ ਹਰ ਰੋਜ਼ ਚੱਕਰ ਮਾਰਦੇ ਫਿਰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਮੁਕੰਮਲ ਤੌਰ ਤੇ ਕੇਸ ਤਿਆਰ ਕਰਕੇ ਭੇਜਿਆ ਹੈ। ਮੈਨੂੰ ਪੂਰਨ ਭਰੋਸਾ ਹੈ ਕਿ ਇੱਕ ਡੇਢ ਮਹੀਨੇ ਦੇ ਅੰਦਰ ਇਹ ਕਾਰਜ ਪੂਰਾ ਸੰਪੰਨ ਹੋ ਜਾਵੇਗਾ। ਬਾਕੀ ਵਿੱਤ ਮੰਤਰੀ ਸਾਹਿਬ ਏਥੇ ਬੈਠੇ ਹਨ, ਮੈਂ ਇਨ੍ਹਾਂ ਨੂੰ ਵੀ ਬੇਨਤੀ ਕਰਦੀ ਹਾਂ ਕਿ ਇਸ ਕਾਰਜ ਦਾ ਨਿਪਟਾਰਾ ਇਹ ਛੇਤੀ ਕਰ ਦੇਣ ਅਤੇ ਉਨ੍ਹਾਂ ਦੀ ਜਾਇਜ਼ ਮੰਗ ਨੂੰ ਪ੍ਰਵਾਨ ਕਰ ਲਿਆ ਜਾਵੇ।

(ਇਸ ਵੇਲੇ ਟਰਾਂਸਪੋਰਟ ਮੰਤਰੀ, ਮਾਸਟਰ ਮੋਹਨ ਲਾਲ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦਿੱਤਾ।)

**ਮਾਨਯੋਗ ਸਪੀਕਰ** : ਮਾਸਟਰ ਜੀ, ਇਹ ਕਾਲ ਅਟੈਨਸ਼ਨ ਵਿਚ ਨਹੀਂ ਹੁੰਦਾ। ਸਿਰਫ ਉਹ ਵਿਅਕਤੀ ਸਪਸ਼ਟੀਕਰਨ ਵਾਸਤੇ ਬੋਲ ਸਕਦਾ ਹੈ ਜਿਸ ਨੇ ਕਾਲ ਅਟੈਨਸ਼ਨ ਦਿੱਤੀ ਹੈ।

**ਟਰਾਂਸਪੋਰਟ ਮੰਤਰੀ** : ** **

---

**Expunged as ordered by the Chair.

**ਮਾਨਯੋਗ ਸਪੀਕਰ :** ਇਹ ਰਿਕਾਰਡ ਤੇ ਨਹੀਂ ਲਿਆਉਣਾ। ਕਾਲ ਅਟੈਨਸ਼ਨ ਕੀ ਹੁੰਦੀ ਹੈ? ਜਿਸ ਵੱਲੋਂ ਲਿਆਂਦੀ ਜਾਂਦੀ ਹੈ, ਪਹਿਲਾਂ ਉਸ ਦਾ ਜਵਾਬ ਹੁੰਦਾ ਹੈ। ਫਿਰ ਕੇਵਲ ਤੇ ਕੇਵਲ ਉਹੀ ਵਿਅਕਤੀ ਸਪਸ਼ਟ ਕਰਨ ਵਾਸਤੇ ਗੱਲ ਕਰ ਸਕਦਾ ਹੈ ਜਿਸ ਵਲੋਂ ਕਾਲ ਅਟੈਨਸ਼ਨ ਲਿਆਂਦੀ ਜਾਂਦੀ ਹੈ, ਹੋਰ ਕਿਸੇ ਵੱਲੋਂ ਕੋਈ ਗੱਲ ਨਹੀਂ ਕੀਤੀ ਜਾ ਸਕਦੀ। ਤੁਹਾਡੀ ਗੱਲ ਕਿਸ ਤਰ੍ਹਾਂ ਰਿਕਾਰਡ ਤੇ ਆਵੇਗੀ?

(ਇਸ ਸਮੇਂ ਵੀ ਟਰਾਂਸਪੋਰਟ ਮੰਤਰੀ, ਮਾਸਟਰ ਮੋਹਨ ਲਾਲ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

ਜ਼ਰਾ ਅਵਾਜ਼ ਉਚੀ ਕਰਨਾ, ਮਾਸਟਰ ਹੋਰਾਂ ਨੇ ਕੋਈ ਗੱਲ ਕਲੀਅਰ ਕਰਨੀ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਬੜੀ ਮਿਹਰਬਾਨੀ ਜੀ, ਤੁਸੀਂ ਮੈਨੂੰ ਅਲਾਓ ਕਰ ਰਹੇ ਹੋ। ਆਪੋਜ਼ੀਸ਼ਨ ਨੂੰ ਇੰਪਲਾਈਜ਼ ਦੀਆਂ ਪੈਨਸ਼ਨਾਂ ਅਤੇ ਪੇ-ਸਕੇਲਾਂ ਦੀ ਗੱਲ ਉਠਾਉਣ ਦਾ ਕੋਈ ਅਧਿਕਾਰ ਹੀ ਨਹੀਂ ਹੈ।.....

**ਮਾਨਯੋਗ ਸਪੀਕਰ :** ਮੈਂ ਤਾਂ ਪਰਮਿਸ਼ਨ ਦਿੱਤੀ ਹੈ, ਤੁਸੀਂ ਕਹਿੰਦੇ ਹੋ ਕਿ ਅਧਿਕਾਰ ਹੀ ਨਹੀਂ।

**ਟਰਾਂਸਪੋਰਟ ਮੰਤਰੀ :** ਸਰ, ਤੁਸੀਂ ਪਰਮਿਸ਼ਨ ਦਿੱਤੀ ਹੈ, ਪਰ ਮੈਂ ਵੀ ਗੱਲ ਕਰਨ ਦਾ ਅਧਿਕਾਰ ਰੱਖਦਾ ਹਾਂ। ਸਪੀਕਰ ਸਾਹਿਬ, ਮੈਂ ਇਹ ਗੱਲ ਜਰੂਰ ਤੁਹਾਡੇ ਰਾਹੀਂ ਕਰਨਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਏਡਿਡ ਸਕੂਲਾਂ ਦੀ ਪੈਨਸ਼ਨ ਜੋ ਟੀਚਰ ਇਨਜੁਆਇ ਕਰ ਰਹੇ ਸਨ, ਉਹ 1986 ਤੋਂ ਅੱਧਿਆਂ ਨੂੰ ਮਿਲ ਰਹੀ ਹੈ ਅਤੇ ਅੱਧਿਆਂ ਨੂੰ ਨਹੀਂ ਮਿਲ ਰਹੀ। ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਆਈ ਸੀ ਤਾਂ 31 ਮਈ, 2003 ਨੂੰ ਉਹ ਪੈਨਸ਼ਨ, ਸੰਸਾਰ ਦੇ ਇਤਿਹਾਸ ਵਿਚ ਇਹ ਕਦੇ ਵੀ ਗੱਲ ਨਹੀਂ ਹੋਈ ਕਿ ਕਿਸੇ ਨੂੰ ਲੱਗੀ ਹੋਈ ਪੈਨਸ਼ਨ ਬੰਦ ਕੀਤੀ ਹੋਵੇ, ਪਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਉਹ ਪੈਨਸ਼ਨ ਬੰਦ ਕੀਤੀ। ਮੈਂ ਇਸ ਦੀ ਨਿੰਦਾ ਕਰਦਾ ਹਾਂ। ਮੇਰੀ ਬੇਨਤੀ ਹੈ.....

**ਮਾਨਯੋਗ ਸਪੀਕਰ :** ਇਹ ਤਾਂ ਕੋਈ ਗੱਲ ਨਹੀਂ।

(ਇਸ ਵੇਲੇ ਸਰਦਾਰ ਮੱਖਣ ਸਿੰਘ ਬੋਲਣ ਲਈ ਖੜ੍ਹੇ ਹੋਏ।)

ਸਰਦਾਰ ਮੱਖਣ ਸਿੰਘ ਜੀ, ਤੁਸੀਂ ਉਸੇ ਤਰ੍ਹਾਂ ਹੀ ਬੋਲ ਲੈਣਾ, ਕਿਸੇ ਮੋਸ਼ਨ ਉਤੇ ਬੋਲਦੇ ਹੋਏ ਆਪਣੀ ਗੱਲ ਕਹਿ ਦੇਣਾ। ਹੁਣ (ਕ੍ਰਮ ਨੰ: 11) ਖਹਿਰਾ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ।

---

## (ਕ੍ਰਮ ਨੰ: 11)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਸਰਕਾਰ ਦਾ

ਧਿਆਨ ਲੋਕ ਹਿੱਤ ਦੇ ਇੱਕ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਬੇ-ਪ੍ਰਵਾਹੀ ਵਾਲਾ ਰਵੱਈਆ ਪੰਜਾਬ ਦੀ ਸਰਕਾਰ ਨੇ ਹੜ੍ਹਾਂ ਦੇ ਬਾਰੇ ਰੱਖਿਆ ਹੋਇਆ ਹੈ...

**ਮਾਨਯੋਗ ਸਪੀਕਰ** : ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ।

**Sardar Sukhpal Singh Khaira :** Sir, I beg to draw the attention of the Government towards a matter of urgent public importance, namely, the lackadaisical attitude of the State Government towards the flood protection works located on the river Beas. In February, 2009 the Irrigation and Drainage Department had sent six separate schemes for the flood protection works on river Beas to the Central Water Commission for financial assistance under 'Flood Management Programme'. In return the Central Water Commission, in July, 2009 requested the State Government to formulate an integrated project of all these schemes covering the entire River and to send the same to CWC to avail the Central Assistance under FMP.

Unfortunately, till now, the State Government has not responded to the request depriving the State of getting Central Assistance to curb the present spate of floods in the Beas River bed. There is a great resentment and anguish amongst the flood affected people of the area over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਪੰਜਾਬ ਦੇ ਵਿਚ ਇਸ ਵੇਲੇ ਮੁੱਖ ਤੌਰ ਤੇ 4 ਦਰਿਆ ਹਨ ਜਿਨ੍ਹਾਂ ਦੇ ਨਾਲ ਲੋਕਾਂ ਦੇ ਘਰਾਂ ਵਿਚ ਪਾਣੀ ਵੜ੍ਹ ਜਾਂਦਾ ਹੈ, ਲੋਕਾਂ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ, ਉਹ ਹਨ, ਸਤਲੁਜ, ਬਿਆਸ, ਰਾਵੀ ਅਤੇ ਘੱਗਰ। ਇਨ੍ਹਾਂ 4 ਵਿਚੋਂ ਤਿੰਨ ਦਰਿਆ ਜਿਹੜੇ ਹਨ ਸਤਲੁਜ, ਬਿਆਸ ਅਤੇ ਰਾਵੀ, ਇਹ ਚੈਨੇਲਾਈਜ਼ ਹਨ ਅਤੇ ਘੱਗਰ ਦਰਿਆ ਜਿਹੜਾ ਹੈ, ਉਹ ਚੈਨੇਲਾਈਜ਼ ਨਹੀਂ ਹੈ। ਮੈਂ ਹਾਊਸ ਨੂੰ ਮਾਣ ਨਾਲ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦਰਿਆਵਾਂ ਤੇ ਸਰਕਾਰ ਵੱਲੋਂ ਧੁੱਸੀ ਬੰਧ ਬਣਾਏ ਹੋਏ ਹਨ, ਇੰਨਾ ਪਾਣੀ ਆਉਣ ਦੇ ਬਾਵਜੂਦ ਕਿਤੋਂ ਵੀ ਧੁੱਸੀ ਬੰਧਾਂ ਤੋਂ ਬਾਹਰ ਪਾਣੀ ਨਹੀਂ ਨਿਕਲਣ ਦਿੱਤਾ। ਦੂਸਰਾ, ਜਿਸ ਗੱਲ ਤੋਂ ਸਾਡੇ ਖਹਿਰਾ ਸਾਹਿਬ ਚਿੰਤਤ ਹਨ ਕਿ ਫਲੱਡ ਇਰੋਜਨ ਪ੍ਰੋਗਰਾਮ ਵਿਚ ਇਨ੍ਹਾਂ ਨੇ

[ ਸਿੰਚਾਈ ਮੰਤਰੀ ]

ਅਣਗਹਿਲੀ ਕੀਤੀ ਹੈ, ਉਸ ਤੇ ਮੈਂ ਹੁਣ ਤੁਹਾਨੂੰ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਸਾਲ 2008 ਦੇ ਆਖਰੀ ਤਿਮਾਹੀ ਦੌਰਾਨ ਸੈਂਟਰਲ ਵਾਟਰ ਕਮਿਸ਼ਨ, ਨਵੀਂ ਦਿੱਲੀ ਦੇ ਨਾਲ ਕੀਤੇ ਗਏ ਸਲਾਹ ਮਸ਼ਵਰੇ ਅਤੇ ਉਨ੍ਹਾਂ ਵੱਲੋਂ ਦਿੱਤੇ ਗਏ ਦਿਸ਼ਾ ਨਿਰਦੇਸ਼ਾਂ ਅਨੁਸਾਰ ਦਰਿਆ ਸਤਲੁਜ, ਬਿਆਸ ਅਤੇ ਰਾਵੀ ਅਤੇ ਚੋਆਂ ਨਾਲ ਸਬੰਧਤ 28 ਨੰਬਰ ਹੜ੍ਹ ਰੋਕੂ ਅਤੇ ਜਲ ਨਿਕਾਸ ਨਾਲ ਸਬੰਧਤ ਕੰਮਾਂ ਦੇ ਪ੍ਰੋਜੈਕਟ ਮਿਤੀ 26.1.2008 ਨੂੰ ਹੋਈ ਸਟੇਟ ਟੈਕਨੀਕਲ ਐਡਵਾਈਜ਼ਰੀ ਕਮੇਟੀ ਦੀ 75ਵੀਂ ਮੀਟਿੰਗ ਦੌਰਾਨ ਪ੍ਰਵਾਨ ਕੀਤੇ ਗਏ ਸਨ। ਮੁੱਖ ਇੰਜੀਨੀਅਰ, ਸੈਂਟਰਲ ਵਾਟਰ ਕਮਿਸ਼ਨ ਵੀ ਇਸ ਸਟੇਟ ਟੈਕਨੀਕਲ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਬੈਠੇ ਸੀ ਅਤੇ ਉਨ੍ਹਾਂ ਨੇ ਪਾਸ ਕੀਤੇ। ਇਹ ਜਿਹੜੇ 28 ਨੰਬਰ ਪ੍ਰੋਜੈਕਟ ਸਨ, ਜਿਨ੍ਹਾਂ ਵਿਚੋਂ 65.24 ਕਰੋੜ ਰੁਪਏ ਦਾ ਪ੍ਰੋਜੈਕਟ ਜਿਹੜਾ ਬਿਆਸ ਦਰਿਆ ਦਾ ਸੀ, ਜਿਸ ਦਾ ਆਨਰੇਬਲ ਮੈਂਬਰ ਸਾਹਿਬ ਜ਼ਿਕਰ ਕਰਦੇ ਹਨ, ਇਹ ਵੀ ਉਸ ਦੇ ਵਿਚ ਸੀ ਅਤੇ ਅਸੀਂ ਉਨ੍ਹਾਂ ਨੂੰ 330 ਕਰੋੜ ਰੁਪਏ ਦੇ ਇਹ ਪ੍ਰੋਜੈਕਟ ਬਣਾ ਕੇ ਭੇਜੇ। ਇਹ 28 ਨੰਬਰ ਜਿਹੜੇ ਪ੍ਰੋਜੈਕਟ 330 ਕਰੋੜ ਰੁਪਏ ਦੇ ਸੀ, ਇਨ੍ਹਾਂ ਵਿਚੋਂ 3 ਪ੍ਰੋਜੈਕਟ ਸੈਂਟਰਲ ਵਾਟਰ ਕਮਿਸ਼ਨ ਨੇ ਪਾਸ ਕੀਤੇ ਅਤੇ ਬਾਕੀ 25 ਇਹ ਕਹਿ ਕੇ ਵਾਪਸ ਕਰ ਦਿੱਤੇ ਕਿ ਇਹ ਦੱਸਿਆ ਜਾਵੇ ਕਿ ਇਨ੍ਹਾਂ ਦਰਿਆਵਾਂ ਦੀ ਪਾਣੀ ਦੀ ਕਿੰਨੀ ਕਪੈਸਿਟੀ ਹੈ, ਇਨ੍ਹਾਂ ਵਿਚ ਕਿੰਨਾ ਫਲੱਡ ਆਉਂਦਾ ਹੈ। ਸਪੀਕਰ ਸਾਹਿਬ, ਦੁਬਾਰਾ ਫੇਰ ਜੋ ਉਨ੍ਹਾਂ ਨੇ ਆਬਜੈਕਸ਼ਨ ਲਗਾਏ ਸੀ, ਇਹ ਸਾਰੇ ਪ੍ਰੋਜੈਕਟ ਮਿਤੀ 16.7.2009 ਨੂੰ ਉਨ੍ਹਾਂ ਵੱਲੋਂ ਲਗਾਏ ਗਏ ਪ੍ਰੇਖਣਾਂ ਦੀ ਪੂਰਤੀ ਵਿਚ 5 ਨੰਬਰ ਪ੍ਰੋਜੈਕਟਾਂ ਵਿਚੋਂ 2 ਨੰਬਰ ਪ੍ਰੋਜੈਕਟ ਦਾ ਸਬੰਧ ਸਤਲੁਜ ਨਾਲ, ਇੱਕ ਦਾ ਦਰਿਆ ਬਿਆਸ ਨਾਲ ਅਤੇ ਦਰਿਆ ਰਾਵੀ ਨਾਲ ਹੈ। ਇਹ ਇਕੱਠਾ ਕਰਨ ਉਪਰੰਤ ਕੇਸ ਸੈਂਟਰਲ ਵਾਟਰ ਕਮਿਸ਼ਨ ਨੂੰ ਭੇਜ ਦਿੱਤਾ। ਸਪੀਕਰ ਸਾਹਿਬ, ਸੈਂਟਰਲ ਵਾਟਰ ਕਮਿਸ਼ਨ ਨੇ ਪਹਿਲਾਂ ਤਾਂ ਇਹ 28 ਨੰਬਰ ਪ੍ਰੋਜੈਕਟ ਇਕੱਠੇ ਭੇਜ ਦਿੱਤੇ ਅਤੇ ਉਸ ਮੀਟਿੰਗ ਵਿਚ ਸ਼ਾਮਿਲ ਚੀਫ ਇੰਜੀਨੀਅਰ ਨੇ ਉਹ ਪਾਸ ਵੀ ਕਰ ਦਿੱਤੇ ਅਤੇ ਬਾਅਦ ਵਿਚ ਛੇ ਮਹੀਨੇ ਪਿੱਛੋਂ ਕਹਿ ਦਿੱਤਾ ਕਿ ਇਹ ਕੀਤਾ ਜਾਵੇ ਕਿ ਇੱਕ ਤਾਂ ਇਨ੍ਹਾਂ ਦੀ ਮਾਡਲ ਸਟੱਡੀ ਕਰਵਾ ਦਿਓ, ਦੂਸਰਾ ਫਾਈਨਲ ਡਿਸਚਾਰਜ ਰਿਪੋਰਟ ਪ੍ਰਾਪਤ ਕੀਤੀ ਜਾਵੇ। ਫਾਈਨਲ ਰਿਪੋਰਟ ਦਾ ਇਹ ਮਤਲਬ ਹੁੰਦਾ ਹੈ ਕਿ ਦਰਿਆ ਵਿਚ ਕਿੰਨਾ ਪਾਣੀ ਵਗਦਾ ਹੈ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਜਦੋਂ 1955 ਵਿਚ ਫਲੱਡ ਆਏ ਤਾਂ ਉਸ ਤੋਂ ਬਾਅਦ ਡਾ. ਐਚ.ਐਲ. ਉੱਪਲ ਦੀ ਪ੍ਰਧਾਨਗੀ ਹੇਠ ਇੱਕ ਕਮੇਟੀ ਬਣੀ। ਉਨ੍ਹਾਂ ਪ੍ਰੋਜੈਕਟ ਐਸਟੀਮੇਟਸ ਫਾਰ ਕੈਨਾਲਾਈਜ਼ਿੰਗ ਰਿਵਰ ਸਤਲੁਜ ਫਰਾਮ ਰੋਪੜ ਹੈਡ ਵਰਕਸ ਤੋਂ ਹਰੀਕੇ ਹੈਡ ਵਰਕਸ ਤਿਆਰ ਕੀਤਾ। ਇਹ ਇਕੱਲਾ ਰੋਪੜ ਹੈਡ ਵਰਕਸ ਤੋਂ ਲੈ ਕੇ ਹਰੀਕੇ ਹੈਡ ਵਰਕਸ ਤੱਕ ਡਾਟਾ ਕੱਢਿਆ ਗਿਆ ਅਤੇ ਉਸਦੇ ਵਿਚ 2 ਲੱਖ ਕਿਊਸਿਕ ਪਾਣੀ ਪਾਸ ਹੁੰਦਾ ਸੀ। ਪਰ ਬਿਆਸ ਅਤੇ ਰਾਵੀ ਦਾ ਡਾਟਾ ਬਣਨ ਵਾਲਾ ਸੀ। ਬਾਅਦ ਵਿਚ ਸਾਡੇ ਸਿੰਜਾਈ ਵਿਭਾਗ ਦੇ ਕਾਰਜਕਾਰੀ ਇੰਜੀਨੀਅਰ, ਜਲ ਨਿਕਾਸ ਮੰਡਲ, ਗੁਰਦਾਸਪੁਰ ਵੱਲੋਂ ਪੱਤਰ 862-63/54 W ਮਿਤੀ 26.3.2010 ਰਾਹੀਂ ਸਬੰਧਤ ਡਾਟਾ ਰਿਕਾਰਡ ਵਾਟਰ

ਕਮਿਸ਼ਨ, ਕਮਰਾ ਨੰ: 801 ਆਰ.ਕੇ. ਪੁਰਮ, ਸੇਵਾ ਭਵਨ, ਨਵੀਂ ਦਿੱਲੀ ਨੂੰ ਭੇਜ ਦਿੱਤਾ ਗਿਆ ਪਰ ਛੇ ਮਹੀਨੇ ਤੋਂ ਬਾਅਦ ਅੱਜ ਤੱਕ ਕੋਈ ਰਿਪੋਰਟ ਨਹੀਂ ਆਈ ਕਿ ਇਹ ਮਨਜ਼ੂਰ ਕਰ ਲਿਆ ਗਿਆ ਹੈ ਜਾਂ ਨਹੀਂ। ਇਸ ਤੋਂ ਬਾਅਦ ਸਤਲੁਜ ਦਾ ਜਿਹੜਾ ਮਿਤੀ 4.2.2010 ਨੂੰ 80 ਕਰੋੜ ਦਾ ਪ੍ਰੋਜੈਕਟ ਬਣਾ ਕੇ ਭੇਜਿਆ ਸੀ, ਉਸ ਨੂੰ ਇਹ ਕਹਿ ਕੇ ਮੋੜ ਦਿੱਤਾ ਕਿ ਇਸ ਦੀ ਮਾਡਲ ਸਟੱਡੀ ਕਰਵਾਈ ਜਾਵੇ ਜਦ ਕਿ ਦੂਸਰੇ ਸੂਬਿਆਂ ਨੇ ਜੋ ਸੈਂਟਰ ਵਾਟਰ ਕਮਿਸ਼ਨ ਨੂੰ ਕੇਸ ਭੇਜੇ ਹਨ, ਉਹ ਸਾਰੇ ਪਾਸ ਕੀਤੇ ਗਏ ਔਰ ਉਨ੍ਹਾਂ ਦੀ ਕੋਈ ਮਾਡਲ ਸਟੱਡੀ ਨਹੀਂ ਕਰਵਾਈ ਗਈ। ਇਸ ਤਰ੍ਹਾਂ ਖਾਹਮਖਾਹ 22 ਮਹੀਨੇ ਦਾ ਟਾਈਮ ਖਰਾਬ ਕੀਤਾ ਗਿਆ। ਐਮ.ਐਲ.ਏ. ਸਾਹਿਬ ਕਹਿ ਰਹੇ ਹਨ ਕਿ ਇਹ ਚਿੰਤਤ ਹਨ ਤੇ ਸਰਕਾਰ ਚਿੰਤਤ ਨਹੀਂ, ਸਰਕਾਰ ਨੇ ਧਿਆਨ ਨਹੀਂ ਦਿੱਤਾ। ਸਾਡੇ ਡਿਪਾਰਟਮੈਂਟ ਨੇ ਟਾਈਮ-ਟੂ-ਟਾਈਮ ਧਿਆਨ ਦਿੱਤਾ ਹੈ ਪਰ ਸੈਂਟਰ ਵਾਟਰ ਕਮਿਸ਼ਨ ਨੇ ਸਾਡਾ ਡਾਟਾ ਜੋ ਭੇਜਿਆ ਗਿਆ ਸੀ, ਉਹ ਨਾ ਤਾਂ ਪਾਸ ਕੀਤਾ ਹੈ ਅਤੇ ਨਾ ਹੀ ਰਿਜੈਕਟ ਕੀਤਾ ਹੈ। ਇਸ ਤੋਂ ਬਾਅਦ ਹੀ ਅਗਲੀ ਗੱਲ ਚੱਲਣੀ ਹੈ। ਇਸ ਦੀ ਇਹ ਪੁਜੀਸ਼ਨ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਮਸਲਾ ਮੈਂ ਇਸ ਕਰਕੇ ਉਠਾਇਆ ਸੀ ਕਿਉਂਕਿ ਹਰ ਚੌਥੇ-ਪੰਜਵੇਂ ਸਾਲ ਇਹ ਏਰੀਆ ਬੁਰੀ ਤਰ੍ਹਾਂ ਹੜ੍ਹਾਂ ਨਾਲ ਇਫੈਕਟ ਹੁੰਦਾ ਹੈ। ਮੇਰੇ ਸਤਿਕਾਰਯੋਗ ਕੁਲੀਗ ਔਰ ਐਜੂਕੇਸ਼ਨ ਮਨਿਸਟਰ ਸਾਹਿਬਾ ਸੁਲਤਾਨਪੁਰ ਲੋਧੀ ਨੂੰ ਬੀਲਾਂਗ ਕਰਦੇ ਹਨ। ਭੁਲੱਥ ਤੇ ਸੁਲਤਾਨਪੁਰ ਲੋਧੀ ਏਰੀਏ ਨੂੰ ਦਰਿਆ ਬਿਆਸ ਮਾਰ ਕਰਦਾ ਹੈ। ਇਸ ਅਧੀਨ 35-40 ਕਿਲੋਮੀਟਰ ਭੁਲੱਥ ਦਾ ਏਰੀਆ ਪੈਂਦਾ ਹੈ ਅਤੇ 35-40 ਕਿਲੋਮੀਟਰ ਆਨਰੇਬਲ ਮਨਿਸਟਰ ਸਾਹਿਬਾ ਦਾ ਏਰੀਆ ਪੈਂਦਾ ਹੈ। ਇਹ ਏਰੀਆ ਬਹੁਤ ਡੈਮੇਜ ਹੁੰਦਾ ਹੈ। ਇਸੇ ਸੰਦਰਭ ਵਿਚ 10.24 ਕਰੋੜ ਦਾ ਮੇਰੇ ਹਲਕੇ ਦੇ ਛੇ ਪਿੰਡਾਂ ਦੇ ਸਪਰਾਂ ਨੂੰ ਠੀਕ ਕਰਨ ਦਾ ਪ੍ਰੋਜੈਕਟ ਸੀ। ਇਨ੍ਹਾਂ ਨੇ ਜੋ 10.24 ਕਰੋੜ ਦਾ ਪ੍ਰੋਜੈਕਟ ਭੇਜਿਆ ਸੀ, ਉਸ ਤੋਂ ਇਲਾਵਾ ਰਿਵਰ ਬਿਆਸ ਦਾ 65 ਕਰੋੜ ਦਾ ਛੇ ਕੰਮਾਂ ਦਾ ਪ੍ਰੋਜੈਕਟ ਬਣਾ ਕੇ ਵੀ ਭੇਜਿਆ ਜੋ ਕਿ ਸੈਂਟਰ ਵਾਟਰ ਕਮਿਸ਼ਨ ਕੋਲ ਗਿਆ। ਜ਼ਰਾ ਗੌਰ ਕਰਨਾ। ਇਹ ਇੱਕ ਸਾਲ ਬਾਅਦ ਗੱਲ ਕਰ ਰਹੇ ਹਨ। ਸਪੀਕਰ ਸਾਹਿਬ, ਮੇਰਾ ਸਵਾਲ ਨੰਬਰ 1204 ਪਿਛਲੇ ਸਾਲ ਲੱਗਿਆ ਸੀ। ਇਸ ਬਾਰੇ ਮਨਿਸਟਰ ਸਾਹਿਬ ਨੇ ਰਿਪਲਾਈ ਦਿੱਤਾ ਸੀ, I can show it to him if he wants. It is : "A project proposal amounting to Rs. 10.24 crore was prepared and after getting approval from..." ਇਰੀਗੇਸ਼ਨ ਮਨਿਸਟਰ ਸਾਹਿਬ ਨੇ ਪਹਿਲਾਂ ਸਾਰੇ ਪਿੰਡਾਂ ਦੇ ਨਾਂ ਦਿੱਤੇ ਤੇ ਫਿਰ 10.24 ਕਰੋੜ ਦਾ ਜੋ ਪ੍ਰੋਜੈਕਟ ਸੀ, ਉਸ ਬਾਰੇ ਕਿਹਾ : "...after getting approval from State Technical Adivsory Committee and duly vetted by C.D.O. submitted to Central Water Commission, New Delhi, by Chief Engineer Drainage, Irrigation Works, Punjab, Chandigarh, which was returned with the remarks that complete project of river Beas be submitted

[ ਸਰਦਾਰ ਸੁਖਪਾਲ ਸਿੰਘ ਖਹਿਰਾ ]

for which..." ਮਾਨਯੋਗ ਸਪੀਕਰ ਸਾਹਿਬ, ਪਲੀਜ਼ ਥੋੜ੍ਹਾ ਜਿਹਾ ਧਿਆਨ ਦੇਣਾ, ਉਨ੍ਹਾਂ ਦਾ ਕਹਿਣਾ ਸੀ ਕਿ ਤੁਸੀਂ 10.24 ਕਰੋੜ ਰੁਪਏ ਦਾ ਪ੍ਰੋਜੈਕਟ ਤਾਂ ਛੱਡ ਦਿੱਤਾ। ਇਹ ਇਨ੍ਹਾਂ ਦੇ ਜਵਾਬ ਮੁਤਾਬਕ ਹੀ ਹੈ। ਫਿਰ ਤੁਸੀਂ ਛੇ ਸਕੀਮਾਂ ਬਣਾ ਕੇ ਹੋਰ ਭੇਜ ਦਿੱਤੀਆਂ।

**ਮਾਨਯੋਗ ਸਪੀਕਰ** : ਤੁਸੀਂ ਕਲੈਰੀਫਿਕੇਸ਼ਨ ਲੈ ਲਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਫਲੱਡਜ਼ ਦਾ ਇਸ਼ੂ ਹੈ। ਇਸ ਤੇ ਟਾਈਮ ਚਾਹੀਦਾ ਹੈ। ਇਹ ਕਹਿੰਦੇ ਹਨ : "which was returned with the remarks that a complete project of river Beas be submitted for which Executive Engineer, Bari Doab, Drainage Division has been appointed as Nodal Officer for submitting the same..." ਪਰ ਇਹ ਸਦਨ ਵਿਚ ਜਵਾਬ ਦੇ ਰਹੇ ਹਨ। ਸੀ.ਡਬਲਿਉ.ਸੀ. ਨੇ ਕਹਿ ਦਿੱਤਾ "that a complete project be submitted for river Beas." ਇਨ੍ਹਾਂ ਦੇ ਕਹਿਣ ਮੁਤਾਬਕ ਪਿਛਲੇ ਸਾਲ ਬਾਰੀ ਦੁਆਬ ਨਹਿਰ ਦੇ ਐਕਸੀਅਨ ਦੀ ਡਿਊਟੀ ਲਗਾ ਦਿੱਤੀ ਕਿ ਸਾਰੇ ਦਰਿਆ ਦਾ ਪ੍ਰੋਜੈਕਟ ਤਿਆਰ ਕਰਨਾ ਹੈ। ਇਕੱਲੇ-ਇਕੱਲੇ ਦਾ ਨਹੀਂ। ਇਹ 5-6 ਸਕੀਮਾਂ ਦਾ ਨਹੀਂ ਹੋ ਸਕਦਾ ਕਿਉਂਕਿ ਸੈਂਟਰ ਇਸ ਤਰ੍ਹਾਂ ਪ੍ਰਵਾਨ ਨਹੀਂ ਕਰਦਾ। ਇਨ੍ਹਾਂ ਨੇ ਉਸ ਵਿਚ ਲਿਖ ਦਿੱਤਾ : "That work will be taken in hand after approval of project for release of funds." ਠੀਕ ਹੈ ਜੀ। ਪਿਛਲੇ ਮੌਨਸੂਨ ਸੈਸ਼ਨ ਵਿਚ ਮਨਿਸਟਰ ਸਾਹਿਬ ਦਾ ਇਹ ਜਵਾਬ ਆ ਗਿਆ। ਇਰੀਗੇਸ਼ਨ ਮਨਿਸਟਰ ਸਾਹਿਬ ਦੀ ਇਸ ਗੱਲ ਨਾਲ ਮੈਂ ਸੰਤੁਸ਼ਟ ਹੋ ਗਿਆ। ਕੁਝ ਡਾਕੂਮੈਂਟਸ ਆ ਗਏ। ਫਿਰ ਮੈਂ ਪਵਨ ਬਾਂਸਲ ਜੀ ਤੋਂ ਐਪੁਆਇੰਟਮੈਂਟ ਲਈ ਅਤੇ ਉਨ੍ਹਾਂ ਨੂੰ ਮਿਲਿਆ। ਉਹ ਗੌਰਮਿੰਟ ਆਫ ਇੰਡੀਆ ਵਿਚ ਵਾਟਰ ਰਿਸੋਰਸਿਜ਼ ਦੇ ਮਨਿਸਟਰ ਹਨ। ਉਦੋਂ ਪਾਰਲੀਮੈਂਟ ਦਾ ਸੈਸ਼ਨ ਚੱਲ ਰਿਹਾ ਸੀ। ਮੈਂ ਉਨ੍ਹਾਂ ਨੂੰ ਦਫਤਰ ਵਿਚ ਮਿਲਿਆ। ਉਨ੍ਹਾਂ ਨੇ ਕਿਹਾ ਕਿ ਮੈਂ ਇਸ ਨਾਲ ਸਬੰਧਤ ਸਾਰਾ ਰੈਲੇਵੈਂਟ ਰਿਕਾਰਡ ਮੰਗਵਾ ਲੈਂਦਾ ਹਾਂ ਅਤੇ ਬਾਅਦ ਵਿਚ ਤੁਹਾਨੂੰ ਚਿੱਠੀ ਲਿਖ ਕੇ ਭੇਜਾਂਗਾ। ਚਿੱਠੀ ਕੀ ਲਿਖੀ? please note down this letter sent to me.

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਚਿੱਠੀ ਦੇ ਦਿਉ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਬਾਂਸਲ ਸਾਹਿਬ ਦੀ ਚਿੱਠੀ ਹੈ, ਉਹ ਸਰਕਾਰ ਨੂੰ ਭੇਜੀ ਹੈ ਜਾਂ ਖਹਿਰਾ ਸਾਹਿਬ ਨੂੰ ਭੇਜੀ ਹੈ? ...(ਵਿਘਨ)...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਉਹ ਸਦਨ ਨੂੰ ਦੱਸਣ ਦੀ ਲੋੜ ਹੈ। ਸਪੀਕਰ ਸਾਹਿਬ, ਇਹ 6 ਸਤੰਬਰ, 2010 ਦੀ ਐਡਰੈੱਸਡ ਹੈ, ਪਵਨ ਕੁਮਾਰ ਬਾਂਸਲ ਦੀ ਚਿੱਠੀ। ਮੈਂ ਬਾਕੀ ਨਹੀਂ ਪੜ੍ਹਦਾ ਕਿਉਂਕਿ ਸਮੇਂ ਦੀ ਪਰਾਬਲਮ ਹੈ, ਉਹ ਕਹਿੰਦੇ ਹਨ "...including one scheme of your constituency to Central

Water Commission (CWC) in February, 2009 for techno economic appraisal and requested for central assistance under Flood Management Programme (FMP) - a State Sector Scheme. As per the FMP guidelines issued by the Ministry, the aforesaid schemes are required to be formulated as an integrated project covering entire river to avail the Central Assistance under FMP. Accordingly, the State Government of Punjab was advised in July, 2009 by Central Water Commission to integrate these schemes. Thereafter, the State Government has not responded to the CWC suggestion." ਲਾਸਟ ਲਾਈਨ ਹੋਰ ਪੜ੍ਹ ਲਈਏ। ਹੁਣ ਤੁਸੀਂ ਕਹਿੰਦੇ ਹੋ ਕਿ ਉਹ ਚਿੱਠੀ ਸੁਖਪਾਲ ਨੂੰ ਕਿਉਂ ਭੇਜੀ। ਮਨਿਸਟਰ ਸਾਹਿਬ, ਜ਼ਰਾ ਇੱਧਰ ਧਿਆਨ ਦਿਉ। ਉਹ ਕਹਿੰਦੇ ਹਨ "you may like to take up the matter further with the State Government in this regard." ਮੈਂ ਇਨ੍ਹਾਂ ਦੀ ਤੌਹੀਨ ਕਰਨ ਲਈ ਨਹੀਂ ਖੜ੍ਹਾ ਹੋਇਆ। ਸਪੀਕਰ ਸਾਹਿਬ, ਮੈਂ ਕੇਵਲ ਇੰਨਾ ਚਾਹੁੰਦਾ ਹਾਂ ਕਿ ਜਿਹੜਾ 10.24 ਕਰੋੜ ਰੁਪਏ ਦਾ ਪ੍ਰੋਜੈਕਟ ਮੇਰੇ ਭੁਲੱਥ ਹਲਕੇ ਲਈ ਬਣਿਆ ਸੀ...

**ਮਾਨਯੋਗ ਸਪੀਕਰ** : ਸੇਖੋਂ ਜੀ, ਜਿਹੜੀ ਗੱਲ ਮੇਨ ਹੈ ਉਹ ਹੈ ਕਿ ਇਹ ਗੱਲ ਜਿਹੜੀ ਚੱਲੀ ਅਤੇ ਕੀ ਤੁਸੀਂ ਉਸ ਤੋਂ ਬਾਅਦ ਲਿਖਤ ਪੜ੍ਹਤ ਕਿਸੇ ਹੱਦ ਤੱਕ ਸਿਰੇ ਚਾੜ੍ਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਨੇ ਸਾਡੇ ਤੋਂ ਇਹ ਮੰਗਿਆ ਹੈ ਕਿ ਤੁਸੀਂ ਸਾਨੂੰ ਸਤਲੁਜ ਦਰਿਆ ਦਾ, ਬਿਆਸ ਦਰਿਆ ਦਾ, ਰਾਵੀ ਦਰਿਆ ਦਾ ਇਹ ਦੱਸੋ ਕਿ ਇਸ ਵਿਚ ਪਾਣੀ ਕਿੰਨਾ ਵਗਦਾ ਹੈ। ਇਹ ਸਰਟੀਫਿਕੇਟ ਦਿਉ। ਸਤਲੁਜ ਦਰਿਆ ਬਾਰੇ ਪਹਿਲਾਂ ਜਵਾਬ ਦਿੱਤਾ ਹੋਇਆ ਸੀ। ਬਿਆਸ ਦਾ ਅਤੇ ਰਾਵੀ ਦਾ ਆਹ ਚਿੱਠੀ ਰਾਹੀਂ, ਮੇਰੇ ਕੋਲ ਸਰਕਾਰ ਦੀ ਚਿੱਠੀ ਹੈ, ਇਸ ਦੇ ਰਾਹੀਂ ਅਸੀਂ ਉਨ੍ਹਾਂ ਨੂੰ ਜਵਾਬ ਦਿੱਤਾ ਹੈ। ਉਨ੍ਹਾਂ ਨੇ ਇਹ ਪਾਸ ਕਰਨਾ ਸੀ, ਫਿਰ ਪਾਸ ਕਰਨ ਤੋਂ ਬਾਅਦ ਅਸੀਂ ਉਹ ਪ੍ਰੋਜੈਕਟ ਬਣਾ ਕੇ ਭੇਜਣਾ ਸੀ। ਉਨ੍ਹਾਂ ਨੇ ਅੱਜ ਤੱਕ ਨਾ ਤਾਂ ਇਹ ਪਾਸ ਕੀਤਾ ਅਤੇ ਨਾ ਰਿਜੈਕਟ ਕੀਤਾ ਹੈ। ਸਾਡੇ ਅਫਸਰ ਕਈ ਵਾਰ ਜਾ ਚੁੱਕੇ ਹਨ ਜਦਕਿ ਇਨ੍ਹਾਂ ਦੀ ਲੋੜ ਵੀ ਨਹੀਂ ਸੀ। ਇਸ ਤੋਂ ਬਗੈਰ ਵੀ ਦੂਸਰੇ ਸੂਬਿਆਂ ਤੋਂ ਨਾ ਤਾਂ ਮਾਡਲ ਸਟੱਡੀ ਕਰਵਾਈ ਹੈ, ਨਾ ਇਸ ਤਰ੍ਹਾਂ ਦਾ ਕੋਈ ਸਰਟੀਫਿਕੇਟ ਲਿਆ, ਇੱਥੋਂ ਤੱਕ ਕਿ ਕੋਸੀ ਨਦੀ ਲਈ, ਗੰਗਾ ਨਦੀ ਲਈ, ਹੋਰ ਕਈ ਨਦੀਆਂ ਲਈ ਪੈਸੇ ਦਿੱਤੇ ਹਨ ਪਰ ਜਿੱਥੇ ਪੰਜਾਬ ਦੀ ਗੱਲ ਆ ਜਾਂਦੀ ਹੈ, ਉੱਥੇ ਉਹ ਟਾਲ-ਮਟੋਲ ਕਰਦੇ ਹਨ ਔਰ ਇਹ ਖਾਹਮਖਾਹ ਕਹਿੰਦੇ ਹਨ ਕਿ ਬਾਂਸਲ ਸਾਹਿਬ ਨੇ ਇਹ ਲਿਖ ਦਿੱਤਾ, ਉਹ ਲਿਖ ਦਿੱਤਾ। ਸਰਕਾਰ ਨੂੰ ਤਾਂ ਬਾਂਸਲ ਸਾਹਿਬ ਨੇ ਲਿਖਿਆ ਨਹੀਂ। ਸਾਨੂੰ ਤਾਂ ਕੁਝ ਨਹੀਂ ਲਿਖਿਆ, ਤੁਹਾਨੂੰ ਜ਼ਾਤੀ ਤੌਰ ਤੇ ਲਿਖ ਦਿੱਤਾ ਹੋਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, it is very unfortunate. ਮੈਂ ਤਾਂ ਤੁਹਾਨੂੰ ਪਿਛਲੇ ਸਾਲ ਦਾ ਇਨ੍ਹਾਂ ਦਾ ਜਿਹੜਾ ਸਦਨ ਵਿਚ ਜਵਾਬ ਦਿੱਤਾ ਹੋਇਆ ਹੈ, ਉਹ ਪੜ੍ਹ ਕੇ ਸੁਣਾਇਆ ਹੈ। ਇਹ ਕਹਿੰਦੇ ਹਨ ਕਿ 10.24 ਕਰੋੜ ਰੁਪਏ ਦੀ ਤੁਹਾਡੀ ਪਰੋਪੋਜ਼ਲ ਗਈ ਹੈ।

**ਮਾਨਯੋਗ ਸਪੀਕਰ** : ਪਰੋਪੋਜ਼ਲ ਤਾਂ ਇਨ੍ਹਾਂ ਨੇ ਭੇਜੀ...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਤਾਂ ਵੱਡੀਆਂ-ਵੱਡੀਆਂ ਗੱਲਾਂ ਕਰਨ ਲੱਗ ਪਏ, ਇਹ ਸਾਲ 1955 ਵਿਚ ਆ ਗਏ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸਲੀਅਤ ਇਹ ਹੈ ਕਿ ਪਹਿਲਾਂ ਇਹ 10 ਕਰੋੜ ਸਮਥਿੰਗ ਦਾ ਪ੍ਰੋਜੈਕਟ ਬਣਾ ਕੇ ਭੇਜਿਆ ਸੀ। ਇਸ ਤਰ੍ਹਾਂ ਦੇ 28 ਪ੍ਰੋਜੈਕਟ ਬਣਾ ਕੇ ਭੇਜੇ ਸੀ। ਉਹ ਇਨ੍ਹਾਂ ਦਰਿਆਵਾਂ ਦੇ 330 ਕਰੋੜ ਰੁਪਏ ਦੇ ਸਨ। ਉਨ੍ਹਾਂ ਨੇ ਬਾਅਦ ਵਿਚ ਕਹਿ ਦਿੱਤਾ ਕਿ ਰਿਵਰ ਵਾਈਜ਼ ਬਣਾ ਕੇ ਭੇਜੋ। ਅਸੀਂ ਰਿਵਰ ਵਾਈਜ਼ ਬਣਾ ਕੇ ਭੇਜ ਦਿੱਤੇ। ਰਿਵਰ ਵਾਈਜ਼ ਬਣਾਉਣ ਤੋਂ ਬਾਅਦ ਉਨ੍ਹਾਂ ਨੇ ਕਹਿ ਦਿੱਤਾ ਕਿ ਇਹ ਸਰਟੀਫਿਕੇਟ ਦਿਉ ਕਿ ਇਨ੍ਹਾਂ ਵਿਚ ਕਿੰਨਾ-ਕਿੰਨਾ ਪਾਣੀ ਚਲਦਾ ਹੈ। ਫਿਰ ਉਹ ਇਹ ਵੀ ਕਹਿੰਦੇ ਹਨ ਕਿ ਇਨ੍ਹਾਂ ਦੀ ਮਾਡਲ ਸਟੱਡੀ ਕਰਾਓ। ਇੰਨੇ ਵੱਡੇ ਪ੍ਰੋਜੈਕਟ ਦੀ ਮਾਡਲ ਸਟੱਡੀ ਕਰਵਾਉਣ ਤੇ ਇੱਕ ਸਾਲ ਲੱਗ ਜਾਣਾ ਹੈ। ਪਹਿਲਾਂ ਤਾਂ 22 ਮਹੀਨੇ ਟਪਾ ਦਿੱਤੇ ਔਰ ਹੁਣ ਆ ਕੇ ਇਹ ਕਹਿ ਦਿੱਤਾ ਕਿ ਮਾਡਲ ਸਟੱਡੀ ਕਰਵਾਓ, ਸਰਟੀਫਿਕੇਟ ਤਿਆਰ ਕਰੋ। ਅਸੀਂ ਤਾਂ ਸਰਟੀਫਿਕੇਟ ਵੀ ਤਿਆਰ ਕਰ ਦਿੱਤੇ ਕਿ ਇੰਨਾ ਪਾਣੀ ਇਨ੍ਹਾਂ ਦਰਿਆਵਾਂ ਵਿਚ ਵਗਦਾ ਹੈ। ਇਸ ਨੂੰ ਵੀ 6 ਮਹੀਨੇ ਹੋ ਗਏ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਇਸ਼ੂ ਬਿਲਕੁੱਲ ਹੀ ਸਾਈਡ ਟਰੈਕ ਕਰ ਦਿੱਤਾ। ਮੇਰੀ ਬੇਨਤੀ ਸੁਣ ਲਓ।

**ਮਾਨਯੋਗ ਸਪੀਕਰ** : ਗੱਲ ਤਾਂ ਆਪਾਂ ਪੈਸੇ ਦੀ ਕਰਦੇ ਹਾਂ ਕਿ ਆ ਜਾਣ। ਗੱਲ ਤਾਂ ਹੁਣ ਜੋ ਕਰਨ ਦੀ ਲੋੜ ਹੈ, ਉਹ ਉਨ੍ਹਾਂ ਨਾਲ ਕਰੋ ਅਤੇ ਉਹ ਜਵਾਬ ਦੇਣ। ਇਸ ਤਰ੍ਹਾਂ ਤੁਸੀਂ ਉਸ ਦੇ ਵਿਚ ਕਰੋ ਕਿ ਕੋਆਪ੍ਰੇਟ ਕਿਵੇਂ ਕਰ ਸਕਦੇ ਹੋ ਔਰ ਅਗਾਂਹ ਜਾ ਕੇ ਪੈਸੇ ਜਿਹੜੇ ਆਏ ਨਹੀਂ, ਉਸ ਵਾਸਤੇ ਕੋਈ ਚਾਰਾ ਕਰਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜੇ ਮੈਂ ਕੋਆਪ੍ਰੇਟ ਕਰਦਾ ਹਾਂ ਤਾਂ ਹੀ ਮੈਂ ਦਿੱਲੀ ਜਾ ਕੇ ਬਾਂਸਲ ਸਾਹਿਬ ਨੂੰ ਮਿਲਿਆ ਹਾਂ ...(ਵਿਘਨ)... ਵਜ਼ੀਰ ਸਾਹਿਬ, ਗੱਲ ਤਾਂ ਕਰ ਲੈਣ ਦਿਉ, ਸਾਰਾ ਟਾਈਮ ਤੁਸੀਂ ਲਈ ਜਾਂਦੇ ਹੋ।

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਅਸੀਂ ਵਾਰ-ਵਾਰ ਪ੍ਰੋਜੈਕਟ ਬਣਾ ਕੇ ਭੇਜੇ ਹਨ ਪਰ ਕੋਈ ਨਾ ਕੋਈ ਆਬਜੈਕਸ਼ਨ ਲੱਗ ਕੇ ਵਾਪਸ ਆ ਜਾਂਦਾ ਹੈ। ਜੇਕਰ ਖਹਿਰਾ ਸਾਹਿਬ ਬਾਂਸਲ ਸਾਹਿਬ ਤੋਂ ਕਰਵਾ ਸਕਦੇ ਹਨ ਤਾਂ ਅਸੀਂ ਇਨ੍ਹਾਂ ਨੂੰ ਨਾਲ ਲੈ ਲੈਂਦੇ

ਹਾਂ। ਜੇ ਪੰਜਾਬ ਦਾ ਭਲਾ ਹੋ ਸਕਦਾ ਹੈ ਤਾਂ ਇਹ ਕਰਵਾ ਦੇਣ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਦੀ ਬਿਲਕੁਲ ਵੀ ਨੁਕਤਾਚੀਨੀ ਨਹੀਂ ਕਰਨੀ ਚਾਹੁੰਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਦੇ ਵਿਚ ਹੜ੍ਹ ਆਉਂਦੇ ਹਨ ਤਾਂ ਕੀ ਆਪਾਂ ਉਸ ਦੀ ਕੋਈ ਤਿਆਰੀ ਕੀਤੀ ਹੁੰਦੀ ਹੈ। ਸਪੀਕਰ ਸਾਹਿਬ, ਇਕ National policy on disaster ਬਣੀ ਹੈ। (ਵਿਘਨ) ਜੇਕਰ ਆਪਾਂ ਸੈਂਟਰ ਦੀਆਂ ਗਾਈਡ ਲਾਈਨਜ਼ ਜਾਂ ਉਨ੍ਹਾਂ ਦੇ ਅਨੁਸਾਰ ਆਪਣੀ ਤਿਆਰੀ ਨਹੀਂ ਰੱਖਾਂਗੇ ਤਾਂ ਸਾਨੂੰ ਕਿਸ ਤਰ੍ਹਾਂ ਕੋਈ ਫੰਡਜ਼ ਮੁਹੱਈਆ ਕਰਵਾ ਦੇਣਗੇ। (ਵਿਘਨ) ਸਪੀਕਰ ਸਾਹਿਬ, ਇਕ ਮਿੰਟ ਜੀ।

**ਮਾਨਯੋਗ ਸਪੀਕਰ** : ਦੇਖੋ, ਇਹ ਹਨ ਮੰਤਰੀ ਅਤੇ ਤੁਸੀਂ ਹੋ ਲੋੜਵੰਦ ਕਿ ਉਸ ਏਰੀਏ ਨੂੰ ਕਿਸੇ ਢੰਗ ਦੇ ਨਾਲ ਕਿਸੇ ਤਰ੍ਹਾਂ ਦਾ ਕੋਈ ਖਤਰਾ ਨਾ ਰਹਿ ਜਾਵੇ, ਫਲੱਡ ਦਾ ਕੋਈ ਖਤਰਾ ਨਾ ਰਹਿ ਜਾਵੇ। ਤੁਹਾਡਾ ਮਤਲਬ ਤਾਂ ਇਹੋ ਹੀ ਹੈ। (ਵਿਘਨ) ਪਹਿਲਾਂ ਤੁਸੀਂ ਮੇਰੀ ਗੱਲ ਤਾਂ ਸੁਣ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਹੁਣ ਚਲੇ ਗਏ ਹਨ, 25 ਹਜ਼ਾਰ ਏਕੜ ਏਰੀਆ ਸੁਲਤਾਨਪੁਰ ਦਾ ਅਤੇ ਸਾਡੇ ਜ਼ਿਲ੍ਹੇ ਦੀ ਕਰਾਪਸ...

**ਮਾਨਯੋਗ ਸਪੀਕਰ** : ਮੈਂ ਕਹਿੰਦਾ ਹਾਂ ਕਿ ਤੁਸੀਂ ਮੇਰੀ ਗੱਲ ਤਾਂ ਸੁਣੋ। ਸਾਡਾ ਮਤਲਬ ਤਾਂ ਇਹੋ ਹੀ ਹੈ ਕਿ ਸਾਡਾ ਨੁਕਸਾਨ ਨਾ ਹੋਵੇ ਤੇ ਜਿਹੜੇ ਉੱਥੇ ਦਰਿਆਵਾਂ ਦੇ ਨੇੜੇ-ਤੇੜੇ ਰਹਿਣ ਵਾਲੇ ਹਨ, ਉਨ੍ਹਾਂ ਦਾ ਕਿਸੇ ਤਰ੍ਹਾਂ ਨੁਕਸਾਨ ਨਾ ਹੋਵੇ। ਸਕੀਮ ਬਣੀ ਪਰ ਸਕੀਮ ਦਾ ਰਿਸਪਾਂਸ ਉਪਰੋਂ ਸਹੀ ਨਹੀਂ। ਜਿਸ ਤਰ੍ਹਾਂ ਉਹ ਕਹੀ ਗਏ ਉਸੇ ਤਰ੍ਹਾਂ ਇਹ ਬਣਾ ਕੇ ਭੇਜੀ ਗਏ। ਉਸ ਤਰ੍ਹਾਂ ਭੇਜਣ ਦੇ ਬਾਵਜੂਦ ਵੀ ਪੈਸਾ ਨਹੀਂ ਆਇਆ ਜਦ ਕਿ ਬਾਕੀਆਂ ਥਾਵਾਂ ਦੇ ਉੱਤੇ ਉਨ੍ਹਾਂ ਨੇ ਭੇਜ ਦਿੱਤਾ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, I am not saying that. Please do not misunderstand that. ਮੇਰੇ ਵੱਲੋਂ ਭਾਵੇਂ ਤੁਸੀਂ 1000 ਕਰੋੜ ਰੁਪਏ ਲੈ ਕੇ ਆਵੋ। ਇਹ ਜਿਹੜੀਆਂ ਚਿੱਠੀਆਂ ਮੈਂ ਕੋਟ ਕਰ ਰਿਹਾ ਹਾਂ ਤੇ he is just saying ਕਿ ਕਿਹੜਾ ਪਵਨ ਕੁਮਾਰ ਤੇ ਕੌਣ ਜੀ, ਇਨ੍ਹਾਂ ਨੂੰ ਕਿੱਧਰ ਲਿਖ ਦਿੱਤਾ ਗਿਆ? ਤੁਹਾਡਾ ਕਹਿਣ ਦਾ ਮਤਲਬ ਕਿ ਹਿੰਦੁਸਤਾਨ ਦਾ ਮਨਿਸਟਰ ਬਗੈਰ ਰਿਕਾਰਡ ਵੇਖਿਆਂ ਹੀ ਮੈਨੂੰ ਚਿੱਠੀ ਭੇਜ ਦੇਵੇਗਾ ਜੀ? (ਵਿਘਨ)

**ਮਾਨਯੋਗ ਸਪੀਕਰ** : ਚਲੋ ਚਿੱਠੀ ਲਿਖ ਕੇ ਭੇਜ ਦਿੱਤੀ ਲੇਕਿਨ ਉਸ ਨੂੰ ਪਰਸਿਊ ਕਿਸ ਤਰ੍ਹਾਂ ਕਰਨ, ਕਿਸ ਤਰ੍ਹਾਂ ਉਹ ਪੈਸੇ ਲਿਆਉਣ, ਇਸ ਦੇ ਬਾਰੇ ਤੁਸੀਂ ਉਨ੍ਹਾਂ ਨੂੰ (ਮੰਤਰੀ ਜੀ) ਦੱਸ ਦਿਉ। ਉਹ ਉਸ ਤਰ੍ਹਾਂ ਕਰ ਲੈਣਗੇ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਉਨ੍ਹਾਂ ਕੋਲੋਂ ਪੈਸੇ ਮੰਗਦੇ ਹਾਂ। ਅਸੀਂ ਕਈ ਪ੍ਰੋਜੈਕਟ ਬਣਾ ਕੇ ਭੇਜੇ ਹਨ ਅਤੇ ਹੋਰ ਭੇਜ ਦਿਆਂਗੇ। ਜਿਸ ਤਰ੍ਹਾਂ ਖਹਿਰਾ ਸਾਹਿਬ ਕਹਿੰਦੇ ਹਨ, ਜੇਕਰ ਇਨ੍ਹਾਂ ਦੀ ਉੱਥੇ ਅਪਰੋਚ ਹੈ, ਇਹ ਪਾਸ ਕਰਵਾ ਦੇਣ। ਚਲੋ, ਇਸ ਗੱਲ ਦਾ ਇਹੀ ਕਰੈਡਿਟ ਲੈ ਲੈਣ। (ਵਿਘਨ) ਸਰ, ਉਹ ਪੰਜਾਬ ਦਾ ਕੋਈ ਇਸ ਤਰ੍ਹਾਂ ਦਾ ਪ੍ਰੋਜੈਕਟ ਪਾਸ ਨਹੀਂ ਕਰਦੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚਲੋ, ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਰਨੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਬਹੁਤੀ ਲੰਮੀ ਗੱਲ ਨਾ ਕਰਨਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਬਹੁਤ ਲੰਮੀ ਗੱਲ ਨਹੀਂ ਕਰਾਂਗਾ ਪਰ ਇਹ ਰੈਲੇਵੈਂਟ ਇਸ਼ੂ ਹੈ। ਸਾਨੂੰ ਬੋਲਣ ਲਈ ਹੋਰ ਟਾਈਮ ਤਾਂ ਮਿਲਣਾ ਨਹੀਂ ਹੈ। ਸਪੀਕਰ ਸਾਹਿਬ, ਜਿਹੜੇ ਹੁਣ ਹੜ੍ਹ ਆਏ ਹਨ, ਜਿਸ ਤਰ੍ਹਾਂ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਪਹਿਲਾਂ 1985 ਵਿਚ ਅਤੇ 1988 ਦੇ ਵਿਚ ਵੀ ਹੜ੍ਹ ਆਏ ਸਨ, ਇਹ ਹੁਣ ਵੀ ਆਏ ਹਨ...

**ਮੰਤਰੀ** : ਹੁਣ ਹੜ੍ਹ ਕਿੱਥੇ ਆਏ ਹਨ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਰੀਗੇਸ਼ਨ ਮਨਿਸਟਰ ਸਾਹਿਬ, ਕਮਾਲ ਹੈ, Speaker Sahib, this is a relevant issue.

**ਮੰਤਰੀ** : ਇਨ੍ਹਾਂ ਨੂੰ ਪੁੱਛੋ ਕਿ ਕੀ ਬਿਆਸ ਦਾ ਕੋਈ ਧੁੱਸੀ ਬੰਨ੍ਹ ਟੁੱਟਿਆ ਹੈ, ਕੀ ਸਤਲੁਜ ਦਾ ਧੁੱਸੀ ਬੰਨ੍ਹ ਟੁੱਟਿਆ ਹੈ, ਕੀ ਰਾਵੀ ਦਾ ਟੁੱਟਿਆ ਹੈ? ਹੁਣ ਜੇਕਰ ਘੱਗਰ ਦਾ ਟੁੱਟਿਆ ਹੈ ਤਾਂ ਘੱਗਰ ਤਾਂ ਚੈਨੇਲਾਈਜ਼ ਹੀ ਨਹੀਂ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਕੋਈ ਜ਼ਰੂਰੀ ਹੈ ਕਿ ਬੰਨ੍ਹ ਟੁੱਟ ਜਾਵੇ ਅਤੇ ਲੱਖਾਂ ਲੋਕ ਡਿਸਪਲੇਸ ਹੋ ਜਾਣ then I think they will know. ਜਿਹੜਾ 25 ਹਜ਼ਾਰ ਏਕੜ ਫਸਲ ਦਾ ਨੁਕਸਾਨ ਕਪੂਰਥਲੇ ਜ਼ਿਲ੍ਹੇ ਵਿਚ ਹੋਇਆ? ਆਹ ਚਲੋ, ਇਰੀਗੇਸ਼ਨ ਮਨਿਸਟਰ ਸਾਹਿਬ, ਬਾਹਲਾ ਦੂਰ ਨਾ ਜਾਵੋ ਇੱਧਰ ਆਓ ਜ਼ਰਾ। (ਵਿਘਨ) ਸਪੀਕਰ ਸਾਹਿਬ, ਇਹ ਮੈਂ ਨਹੀਂ ਕਹਿੰਦਾ ਬਲਕਿ ਇਨ੍ਹਾਂ ਦੇ ਰੈਵੇਨਿਊ ਮਨਿਸਟਰ ਨੇ ਹੁਣੇ ਹੀ ਅਨਸਟਾਰਡ ਕੁਐਸਚਨ ਦੇ ਰਾਹੀਂ ਜਾਣਕਾਰੀ ਦਿੱਤੀ ਕਿ ਪਟਿਆਲੇ ਜ਼ਿਲ੍ਹੇ ਦੇ ਵਿਚ 1 ਲੱਖ 26 ਹਜ਼ਾਰ 997 ਏਕੜ ਕਰਾਪ ਖਰਾਬ ਹੋਈ ਹੈ (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਗੱਲ ਨੂੰ ਠੀਕ ਤਰੀਕੇ ਨਾਲ ਨਹੀਂ ਕਰ ਰਹੇ ਸਗੋਂ ਟਾਈਮ ਦਾ ਘਚੋਲਾ ਜਿਹਾ ਕਰ ਰਹੇ ਹੋ। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਪਟਿਆਲੇ ਜ਼ਿਲ੍ਹੇ ਦੇ ਵਿਚ ਤਾਂ ਘੱਗਰ ਦਰਿਆ ਹੈ ਤੇ ਘੱਗਰ ਦਰਿਆ ਬਾਰੇ ਤਾਂ ਮੈਂ ਮੰਨਦਾ ਹਾਂ ਪਰ ਇਹ ਚੈਨੇਲਾਈਜ਼ ਹੀ ਨਹੀਂ ਹੈ। ਇਨ੍ਹਾਂ ਨੇ ਕਿੱਥੋਂ ਦੀ ਗੱਲ ਚੁੱਕ ਲਈ ਹੈ?...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚਲੋ, ਉੱਥੋਂ ਦੀ ਗੱਲ ਨਹੀਂ ਚੁੱਕਦਾ। ਤੁਸੀਂ ਸੁਲਤਾਨਪੁਰ ਦਾ ਦੱਸ ਦਿਉ। ਉੱਥੇ 25 ਹਜ਼ਾਰ ਏਕੜ ਫਸਲ ਖਰਾਬ ਹੋਈ ਹੈ...

**ਮੰਤਰੀ** : ਉੱਥੇ ਕੋਈ ਬੰਨ੍ਹ ਟੁੱਟਿਆ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਬੰਨ੍ਹ ਟੁੱਟਣ ਦਾ ਮਤਲਬ ਕੀ ਹੁੰਦਾ ਹੈ? Do you want that the people should be displaced first and then ਘਰ ਧੱਸ ਜਾਣ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਧੁੱਸੀ ਬੰਨ੍ਹ ਹੈ ਉਸ ਦੇ ਅੰਦਰ ਤਾਂ ਹਰ ਸਾਲ ਪਾਣੀ ਆਉਣਾ ਹੀ ਹੁੰਦਾ ਹੈ। ਉਹ ਦਰਿਆ ਹੈ, ਉਸ ਨੂੰ ਅਸੀਂ ਕੀ ਕਰ ਸਕਦੇ ਹਾਂ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜਿਸ ਤਰ੍ਹਾਂ ਹਰੀਕੇ ਬੈਰਾਜ ਦੇ ਕੋਲ, ਜਿੱਥੇ ਦੋਨੋਂ ਦਰਿਆ ਮਿਲਦੇ ਹਨ, it is the land between the two rivers...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਲ ਅਟੈਨਸ਼ਨ ਦੇ ਉੱਤੇ ਇਕ ਸਪਲੀਮੈਂਟਰੀ ਅਲਾਊਡ ਹੈ ਪਰ ਇਹ ਤਾਂ ਡਿਬੇਟ ਹੀ ਸ਼ੁਰੂ ਹੋ ਗਈ ਹੈ।

**ਮਾਨਯੋਗ ਸਪੀਕਰ** : ਇਹ ਤਾਂ ਕਿਸੇ ਬੰਨ੍ਹੇ ਨਾ ਮੁੱਕਣ ਵਾਲੀ ਗੱਲ ਕਰੀ ਜਾਂਦੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜੇਕਰ ਲੋਕਾਂ ਦੀ ਕਰੋੜਾਂ ਰੁਪਿਆਂ ਦੀ ਪ੍ਰਾਪਰਟੀ ਤਬਾਹ ਹੋ ਜਾਵੇ ਤੇ ਕੋਠਿਆਂ ਦੇ ਉੱਤੇ ਲੋਕ ਚੜ੍ਹ ਜਾਣ and, Speaker Sahib, please see to their perception as they do not want to realize what are the flood protection works.

**ਮਾਨਯੋਗ ਸਪੀਕਰ** : ਆਪਾਂ ਕਾਲ ਅਟੈਨਸ਼ਨ ਦੀ ਗੱਲ ਨਹੀਂ ਕਰ ਰਹੇ ਬਲਕਿ ਆਪਾਂ ਤਾਂ ਖੁਲ੍ਹੀ ਡਿਬੇਟ ਸ਼ੁਰੂ ਕਰ ਦਿੱਤੀ ਹੈ। ਕਾਲ ਅਟੈਨਸ਼ਨ ਦਾ ਲਿਖਤੀ ਤੌਰ ਤੇ ਜਵਾਬ ਆ ਗਿਆ ਤਾਂ ਉਸ ਦੇ ਉੱਤੇ ਇਕ ਅੱਧੀ ਹੋਰ ਗੱਲ ਹੁੰਦੀ ਹੈ। ਇਤਨਾ ਜ਼ਿਆਦਾ ਮੈਂ ਅਲਾਓ ਨਹੀਂ ਕਰਦਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚਲੋ, ਮੈਨੂੰ ਕੋਈ ਇਤਰਾਜ਼ ਨਹੀਂ ਹੈ, perception of flood is absolutely wrong and unjustified.

**ਮਾਨਯੋਗ ਸਪੀਕਰ** : ਚਲੋ ਠੀਕ ਹੈ, ਅਗਲੀ ਆਈਟਮ। ਮੇਜ਼ ਤੇ ਰੱਖਣ ਵਾਲੇ ਕਾਗਜ਼ ਪੱਤਰ

---

## PAPERS RE-LAID/LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ/ਰੱਖਦਾ ਹਾਂ :

1 (i) ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 5);

(ii) ਪੰਜਾਬ ਮਨੋਰੰਜਨ ਕਰ (ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 6); ਅਤੇ

(iii) ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 7);

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2 (i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007;

(ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) ਵਿਨਿਯਮਨ, 2009;

(iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪਹਿਲੀ ਸੋਧਨਾ) ਵਿਨਿਯਮਨ, 2008;

(iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਰ ਨਿਰਧਾਰਿਤ ਕਰਨ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2009;

(v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਦੂਜੀ ਸੋਧਨਾ) ਵਿਨਿਯਮਨ, 2009; ਅਤੇ

(vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਹਾਰਨੈਸਿੰਗ ਆਫ ਕੈਪਟਿਵ ਪਾਵਰ ਜੈਨਰੇਸ਼ਨ) ਵਿਨਿਯਮਨ, 2009;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

3 ਪੰਜਾਬ ਭੌਂ ਸੁਧਾਰ ਨਿਯਮਾਵਲੀ, (ਪਹਿਲੀ ਸੋਧਨਾ, 2010), ਜਿਵੇਂ ਕਿ ਪੰਜਾਬ ਭੌਂ ਸੁਧਾਰ ਐਕਟ, 1972 ਦੀ ਧਾਰਾ 26(2) ਅਧੀਨ ਲੋੜੀਂਦਾ ਹੈ।

4 ਸਾਲ 1.4.2005 ਤੋਂ 31.3.2006 ਅਤੇ 1.4.2006 ਤੋਂ 31.3.2007 ਲਈ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ ਐਕਟ, 1976 ਦੀ ਧਾਰਾ 45 ਅਧੀਨ ਲੋੜੀਂਦਾ ਹੈ।

5 ਸਾਲ 2010-11 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਲਾਨਾ ਵਿੱਤੀ ਵਿਵਰਣ ਅਤੇ ਉਕਤ ਵਰਣਿਤ ਵਿਵਰਣ ਅਤੇ ਉਸ ਤੇ ਕੀਤੀਆਂ ਗਈਆਂ ਟਿੱਪਣੀਆਂ ਲਈ ਉਦੇਸ਼ਾਂ ਅਤੇ ਕਾਰਣਾਂ ਨੂੰ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 61 ਅਧੀਨ ਲੋੜੀਂਦਾ ਹੈ।

6 ਸਾਲ 2007-08 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੀਆਂ ਪ੍ਰਬੰਧਕੀ ਸਾਲਾਨਾ ਰਿਪੋਰਟਾਂ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।

7 31 ਮਾਰਚ, 2009 ਨੂੰ ਖਤਮ ਹੋਏ ਸਾਲ ਲਈ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(6) ਅਧੀਨ ਲੋੜੀਂਦਾ ਹੈ।

8 ਸਾਲ 2008-09 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਅਤੇ ਉਕਤ ਵਰਣਿਤ ਸਾਲਾਨਾ ਵਿਵਰਣ ਅਤੇ ਉਨ੍ਹਾਂ ਤੇ ਕੀਤੀਆਂ ਗਈਆਂ ਟਿੱਪਣੀਆਂ ਨੂੰ ਰੱਖਣ ਦੇ ਉਦੇਸ਼ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69(5) ਅਧੀਨ ਲੋੜੀਂਦਾ ਹੈ।

9 ਸਾਲ 2005-06 ਅਤੇ 2006-07 ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਦੀ 23ਵੀਂ ਅਤੇ 24ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਐਕਟ, 1955 ਦੀ ਧਾਰਾ 28 ਅਧੀਨ ਲੋੜੀਂਦਾ ਹੈ।

10 ਸਾਲ 2006-07, 2007-08 ਅਤੇ 2008-09 ਲਈ ਗਰੇਟਰ ਲੁਧਿਆਣਾ ਖੇਤਰ ਵਿਕਾਸ ਅਥਾਰਟੀ (ਗਲਾਡਾ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

---

## LEGISLATIVE BUSINESS

## (i) THE PUNJAB STATE LEGISLATURE MEMBERS (PENSION AND MEDICAL FACILITIES REGULATION) AMENDMENT BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਜਿਹੜੇ ਸਾਡੇ ਐਮ.ਐਲ.ਏ. ਸਾਬਕਾ ਹੋ ਜਾਂਦੇ ਹਨ, ਉਨ੍ਹਾਂ ਦੀ ਪੈਨਸ਼ਨ ਅਤੇ ਡਾਕਟਰੀ ਸਹੂਲਤ ਦੇ ਸਬੰਧ ਵਿਚ ਇਹ ਬਿਲ ਆਇਆ ਹੈ। ਮੈਂ ਇੱਕ ਬੜੀ ਅਹਿਮ ਗੱਲ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੌਰਾਨ ਸਪੀਕਰ ਸਾਹਿਬ ਦੇ ਦਫਤਰ ਨੇ ਇੱਕ ਕੱਟ ਆਫ ਡੇਟ ਬਣਾ ਦਿੱਤੀ, ਲਾਗੂ ਕਰ ਦਿੱਤੀ ਕਿ ਇਸ ਡੇਟ ਤੋਂ ਪਹਿਲਾਂ ਜਿਹੜੇ ਐਮ.ਐਲ.ਏ. ਹਨ, ਉਨ੍ਹਾਂ ਨੂੰ ਇਹ ਮਿਲੇਗਾ ਅਤੇ ਜਿਹੜੇ ਉਸ ਤਰੀਕ ਤੋਂ ਪਹਿਲਾਂ ਵਾਲੇ ਐਕਸ ਐਮ.ਐਲ.ਏ. ਬਣਨਗੇ, ਉਨ੍ਹਾਂ ਨੂੰ ਇਹ ਮਿਲੇਗਾ। ਇਸ ਨਾਲ ਜਿਹੜੇ ਐਮ.ਐਲ.ਏ. ਪਹਿਲੀਆਂ ਟਰਮਾਂ ਵਿਚ ਬਣੇ ਹਨ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਜਾਂ ਉਨ੍ਹਾਂ ਦੇ ਡਿਪੈਂਡੈਂਟਸ ਨੂੰ ਜਿਹੜੇ ਹੁਣ ਵਾਲੇ ਐਕਸ ਐਮ.ਐਲ.ਏ. ਹਨ ਉਨ੍ਹਾਂ ਨੂੰ ਉਸ ਡੇਟ ਤੋਂ ਮਗਰੋਂ...

**ਮਾਨਯੋਗ ਸਪੀਕਰ** : ਤੁਸੀਂ ਇਸ ਨੂੰ ਪੜ੍ਹਿਆ ਹੈ ਕਿ ਇਹ ਕੀ ਹੈ?

**ਸਰਦਾਰ ਮੱਖਣ ਸਿੰਘ** : ਹਾਂ ਜੀ, ਪੜ੍ਹਿਆ ਹੈ। ਇਸ ਵਿਚ ਹਰਜ਼ ਕੀ ਹੈ? ਸਪੀਕਰ ਸਾਹਿਬ, ਉਸ ਵਿਚ ਬੜਾ ਫਰਕ ਹੈ। ਮਿਸਾਲ ਦੇ ਤੌਰ ਤੇ ਸਾਥੀ ਰੂਪ ਲਾਲ, ਜਿਹੜੇ ਕਿ ਇਸ ਸਦਨ ਦੇ 1969 ਵਿਚ ਮੈਂਬਰ ਰਹੇ ਹਨ ਅਤੇ 1977 ਵਿਚ ਵੀ ਰਹੇ ਹਨ,

ਉਨ੍ਹਾਂ ਦੀ ਵਿਧਵਾ ਨੂੰ ਜੋ ਕੁਝ ਮਿਲਦਾ ਹੈ ਉਹ ਉਸ ਤੋਂ ਬਾਅਦ ਦੇ ਸਦਨਾਂ ਵਿਚ ਰਹੇ ਮੈਂਬਰਾਂ ਤੋਂ ਘੱਟ ਮਿਲਦਾ ਹੈ।

**ਮਾਨਯੋਗ ਸਪੀਕਰ** : ਤੁਸੀਂ ਇਸ ਨੂੰ ਪੜ੍ਹਿਆ ਹੈ?

**ਸਰਦਾਰ ਮੱਖਣ ਸਿੰਘ** : ਇਸ ਵਾਸਤੇ ਇਹ ਡਿਸਕ੍ਰਿਮੀਨੇਸ਼ਨ ਹੈ। ਇਹ ਜਿਹੜਾ ਫਰਕ ਹੈ, ਇਸ ਨੂੰ ਦੂਰ ਕਰਨ ਲਈ ਜਿਹੜੀ ਕੱਟ ਆਫ ਡੇਟ ਹੈ ਇਸ ਨੂੰ ਖਤਮ ਕਰ ਦਿੱਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ, ਮੈਂ ਕਹਿ ਰਿਹਾ ਹਾਂ ਕਿ ਜਿਹੜੇ ਬਿਲ ਤੇ ਤੁਸੀਂ ਬੋਲ ਰਹੇ ਹੋ ਕੀ ਤੁਸੀਂ ਇਸ ਨੂੰ ਪੜ੍ਹਿਆ ਹੈ? ...ਨਹੀਂ ਪੜ੍ਹਿਆ? ਜਿਸ ਦੀ ਤੁਸੀਂ ਗੱਲ ਕਰ ਰਹੇ ਹੋ ਇਹ ਬਿਲ ਹਾਲੇ ਆਉਣਾ ਹੈ। ਜਿਹੜਾ ਬਿਲ ਹੁਣ ਹੈ ਇਹ ਜਿਹੜੇ ਕੁਝ ਬੰਦੇ ਰੈਜੀਗਨੇਸ਼ਨ ਦੇ ਜਾਂਦੇ ਹਨ, ਟਰਮ ਪੂਰੀ ਨਹੀਂ ਕਰਦੇ, ਉਸ ਬਾਰੇ ਹੈ। ਤੁਸੀਂ ਹੋਰ ਪਾਸੇ ਪੈ ਗਏ। ਜਦੋਂ ਉਹ ਬਿਲ ਆਵੇਗਾ ਉਸ ਵੇਲੇ ਤੁਸੀਂ ਆਪਣੀ ਗੱਲ ਕਰ ਲੈਣਾ। ਹੁਣ ਕਿਸੇ ਹੋਰ ਮੈਂਬਰ ਨੇ ਬੋਲਣਾ ਹੈ?

(ਅਵਾਜ਼ਾਂ : ਨਹੀਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

[ ਮਾਨਯੋਗ ਸਪੀਕਰ ]

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (ii) THE PUNJAB SECURITY OF LAND TENURES (AMENDMENT) BILL, 2010

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ**

**ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

[ ਮਾਨਯੋਗ ਸਪੀਕਰ ]

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (iii) THE PEPSU TOWNSHIPS DEVELOPMENT BOARD (AMENDMENT) BILL, 2010

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਸ ਤੇ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਹਾਂ ਜੀ ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਜਦੋਂ ਤੋਂ ਇਹ ਬਿਲ ਪਾਸ ਹੋਇਆ ਹੈ ਉਦੋਂ ਵੀ ਕੋਈ ਸਿਆਣੇ ਬੰਦੇ ਇਸ ਹਾਊਸ ਵਿਚ ਸਾਡੇ ਵਾਂਗੂ ਪ੍ਰਤੀਨਿਧਤਾ ਕਰਦੇ ਹੋਣਗੇ। ਉਸ ਸਮੇਂ ਇਸ ਵਿਚ ਚੇਅਰਮੈਨ ਲਗਾਉਣ ਦੀ ਵਿਵਸਥਾ ਕੀਤੀ ਗਈ ਸੀ। ਮੈਂ ਸਮਝਦਾ ਹਾਂ ਕਿ ਪਿੱਛੇ ਜਿਸ ਤਰ੍ਹਾਂ ਚੇਅਰਮੈਨੀਆਂ, ਵਾਈਸ ਚੇਅਰਮੈਨੀਆਂ ਵੰਡੀਆਂ ਗਈਆਂ ਇਸੇ ਤਰ੍ਹਾਂ ਹੀ ਆਪਣੇ ਨੇੜਲਿਆਂ ਨੂੰ ਨਿਵਾਜਣ ਦੇ ਵਾਸਤੇ ਇੱਕ ਨਵੀਂ ਵਾਈਸ ਚੇਅਰਮੈਨ ਦੀ ਪੋਸਟ ਕ੍ਰੀਏਟ ਕੀਤੀ ਜਾ ਰਹੀ ਹੈ ਜਦਕਿ ਪਹਿਲਾਂ ਲੰਮੇਂ ਸਮੇਂ ਤੋਂ ਇਸ ਦੀ ਕੋਈ ਜ਼ਰੂਰਤ ਨਹੀਂ ਸੀ, ਹੁਣ ਵੀ ਇਸ ਦੀ ਕੋਈ ਜ਼ਰੂਰਤ ਨਹੀਂ ਹੈ, ਸਿਰਫ ਇੱਕ ਨਵੀਂ ਪੋਸਟ ਕ੍ਰੀਏਟ ਕਰਕੇ ਆਪਣੇ ਚਹੇਤਿਆਂ ਨੂੰ ਉੱਥੇ ਐਡਜਸਟ ਕਰਨਾ ਹੈ, ਇਸ ਨਾਲ ਸਰਕਾਰੀ ਖਜ਼ਾਨੇ ਤੇ ਬੋਝ ਪਵੇਗਾ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਬੇਲੋੜੀ ਸੋਧ ਹੈ। ਇਸ ਨੂੰ ਹਾਊਸ ਵਲੋਂ ਰੱਦ ਕੀਤਾ ਜਾਣਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 6 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ

[ ਮਾਨਯੋਗ ਸਪੀਕਰ ]

ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੈਪਸੂ ਟਾਊਨਸ਼ਿਪ ਡਿਵੈਲਪਮੈਂਟ ਬੋਰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

———

## (iv) THE PUNJAB LAND REFORMS (AMENDMENT) BILL, 2010

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰ ਸਹਾਏ)** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਿਲ ਇੱਥੇ ਹਾਊਸ ਵਿਚ ਪੇਸ਼ ਹੁੰਦੇ ਹਨ, ਅਸੀਂ ਚਾਹੁੰਦੇ ਹਾਂ ਕਿ ਤੁਸੀਂ ਇਸ ਬਾਰੇ ਸੋਧ ਕਰ ਦਿਉ ਕਿ ਬਿਲ ਦੀਆਂ ਕਾਪੀਆਂ ਜਿਹੜੀਆਂ ਸਾਨੂੰ ਦਿੱਤੀਆਂ ਜਾਂਦੀਆਂ ਹਨ ਅਤੇ ਜਿਹੜੀਆਂ ਇਹ ਅਮੈਂਡਮੈਂਟਸ ਹੁੰਦੀਆਂ ਹਨ, ਇਹ ਮੈਂਬਰਾਂ ਕੋਲ ਪਹਿਲਾਂ ਪਹੁੰਚ ਜਾਇਆ ਕਰਨ ਤਾਂ ਕਿ ਮੈਂਬਰਾਂ ਨੂੰ ਇਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਪੜ੍ਹਨ ਦਾ ਮੌਕਾ ਮਿਲ ਸਕੇ। ਇੱਕ-ਇੱਕ ਸੋਧ ਜਿਹੜੀ ਤੁਸੀਂ ਕਰਦੇ ਹੋ, ਜੇਕਰ ਸਾਰਿਆਂ ਨੂੰ ਇਹ ਪਹਿਲਾਂ ਮਿਲ ਜਾਇਆ ਕਰੇ ਤਾਂ ਸਾਰੇ ਹੀ ਇਸ ਨੂੰ ਐਪਰੀਸ਼ੀਏਟ ਕਰਨਗੇ।

**ਮਾਨਯੋਗ ਸਪੀਕਰ** : ਮੈਂ ਇਸ ਬਾਰੇ ਹੁਣੇ ਹੀ ਕਰ ਦਿੰਦਾ ਹਾਂ ਕਿ ਤੁਹਾਨੂੰ ਰਾਤ ਨੂੰ ਹਰ ਬਿਲ ਮਿਲਿਆ ਕਰੇਗਾ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮਾਲ ਤੇ ਮੁੜ ਵਸੇਬਾ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (v) THE PUNJAB LABOUR WELFARE FUND (SECOND AMENDMENT) BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਕਿਰਤ ਭਲਾਈ ਫੰਡ (ਦੂਸਰੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਕਿਰਤ ਭਲਾਈ ਫੰਡ (ਦੂਸਰੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਕਿਰਤ ਭਲਾਈ ਫੰਡ (ਦੂਸਰੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਇਹ ਬੜਾ ਅਹਿਮ ਬਿਲ ਸਦਨ ਵਿਚ ਪੇਸ਼ ਹੋਇਆ ਹੈ। ਇਹ ਲੇਬਰ ਨਾਲ ਕੁਨੈਕਟਿਡ ਹੈ। ਗਰੀਬ ਵਰਗ ਦੇ ਲੋਕ ਜਿਹੜੇ ਫੈਕਟਰੀਆਂ ਵਿਚ ਕੰਮ ਕਰਦੇ ਹਨ ਜਾਂ ਜਿਹੜੀ ਮਜ਼ਦੂਰ ਜਮਾਤ ਹੈ, ਜਿਨ੍ਹਾਂ ਦੀ ਅਵਾਜ਼ ਬੜੇ ਜ਼ੋਰ ਨਾਲ ਉਠਣੀ ਚਾਹੀਦੀ ਹੈ ਪਰ ਉਹ ਅਵਾਜ਼ ਦਬਾਈ ਜਾ ਰਹੀ ਹੈ। ਜਿਹੜੇ ਮਜ਼ਦੂਰ ਵੱਡੀਆਂ ਫੈਕਟਰੀਆਂ ਵਿਚ ਕੰਮ ਕਰਦੇ ਹਨ, ਉਨ੍ਹਾਂ ਦੀ ਕੰਡੀਸ਼ਨ ਬੜੀ ਪਿਟੀਏਬਲ ਹੁੰਦੀ ਹੈ। ਅਸੀਂ ਕੋਈ ਸਦਨ ਦੀ ਕਮੇਟੀ ਬਣਾ ਕੇ ਵੈਰੀਫਾਈ ਕਰੀਏ ਕਿ ਕੀ ਉਨ੍ਹਾਂ ਦੀ ਈ.ਐਸ.ਆਈ. ਕਵਰ ਹੁੰਦੀ ਹੈ, ਇਨਸ਼ਿਓਰੈਂਸ ਕਵਰ ਹੁੰਦੀ ਹੈ? ਫੈਕਟਰੀ ਮਾਲਕ ਬੜੇ ਪਾਵਰਫੁੱਲ ਲੋਕ ਹੁੰਦੇ ਹਨ, ਸਰਮਾਏ ਵਾਲੇ ਹੁੰਦੇ ਹਨ। ਉਨ੍ਹਾਂ ਕੋਲ ਸਾਰੇ ਪਾਸੇ ਦੋਸਤ ਹੁੰਦੇ ਹਨ, ਇੱਧਰ ਵੀ ਤੇ ਉੱਧਰ ਵੀ। ਕੀ ਉਹ ਮਜ਼ਦੂਰਾਂ ਨੂੰ ਸਾਰੀਆਂ ਰੈਗੂਲਰ ਸਰਵਿਸਿਜ਼ ਪ੍ਰੋਵਾਈਡ ਕਰ ਰਹੇ ਹਨ ਜਾਂ ਨਹੀਂ? ਅਮੂਮਨ ਦੇਖਿਆ ਜਾਂਦਾ ਹੈ ਕਿ ਜਿਹੜਾ ਸਰਕਾਰ ਦੇ ਹਿੱਸੇ ਦਾ ਬਣਦਾ ਪ੍ਰੋਵੀਡੈਂਟ ਫੰਡ ਹੁੰਦਾ ਹੈ, ਈ.ਐਸ.ਆਈ. ਹੁੰਦੀ ਹੈ, ਇਨਸ਼ਿਓਰੈਂਸ ਲੈ ਲਵੋ, towards likelyhood compensation

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਆਦਿ ਹਨ, ਇਨ੍ਹਾਂ ਵਾਸਤੇ ਉਨ੍ਹਾਂ ਨੇ ਗੁਪਤ ਪੇ-ਰੋਲ ਬਣਾਏ ਹੁੰਦੇ ਹਨ। ਉਹ ਲੇਬਰ ਨੂੰ 89 ਦਿਨਾਂ ਤੇ ਰੱਖਦੇ ਹਨ। 89 ਦਿਨਾਂ ਪਿੱਛੋਂ ਇਕ ਦਿਨ ਦੀ ਬਰੇਕ ਪਾ ਦਿੰਦੇ ਹਨ ਤੇ ਕਹਿ ਦਿੰਦੇ ਹਨ ਕਿ ਇਨ੍ਹਾਂ ਦੀ ਸਰਵਿਸ 90 ਦਿਨ ਤੋਂ ਘੱਟ ਹੈ, ਇਸ ਲਈ ਇਹ ਟੈਂਪਰੇਰੀ ਵੇਜਜ਼ ਤੇ ਰੱਖੇ ਹੋਏ ਹਨ। ਹੋਮ ਮਨਿਸਟਰ ਸਾਹਿਬ ਬੈਠੇ ਹਨ, ਜੇਕਰ ਉਹ ਮੇਰੀ ਗੱਲ ਵੱਲ ਗੌਰ ਕਰਨ, ਇਕ ਇਹੋ ਜਿਹਾ ਇੰਸੀਡੈਂਟ ਵਾਪਰਿਆ ਜਿਸ ਤੋਂ ਇੰਜ ਮਹਿਸੂਸ ਹੋਇਆ ਕਿ ਪੰਜਾਬ ਵਿਚ ਕਾਨੂੰਨ ਨਾਂ ਦੀ ਕੋਈ ਚੀਜ਼ ਹੀ ਨਹੀਂ ਹੈ। ਖਮਾਣੋਂ ਮਿੱਲ Lakshmi Food and Energy Ltd. ਵਿਚ ਇਕ ਅਹਿਮ ਦੁਰਘਟਨਾ ਵਾਪਰੀ। ਉਹ ਇਕ ਅਹਿਮ ਵਪਾਰੀ ਹੈ। ਜੇਕਰ ਪੰਜਾਬ ਨੂੰ ਉਸ ਦਾ ਕੋਈ ਲਾਭ ਹੈ ਤਾਂ ਉਸ ਨੂੰ ਆਪਣਾ ਫਰਜ਼ ਯਾਦ ਰੱਖਣਾ ਚਾਹੀਦਾ ਹੈ। ਉਹ ਕਰੋੜਾਂ ਰੁਪਏ ਦਾ ਨਵਾਂ ਪ੍ਰੋਜੈਕਟ ਲਗਾ ਰਿਹਾ ਹੈ ਅਤੇ ਸ਼ਾਇਦ ਉਹ ਸੈਂਕੜੇ ਕਰੋੜਾਂ ਰੁਪਏ ਦਾ ਵੀ ਹੋ ਸਕਦਾ ਹੈ। ਸਪੀਕਰ ਸਾਹਿਬ, 12 ਸਤੰਬਰ ਦੀ ਰਾਤ 11-00 ਵਜੇ ਉਹ ਸਾਰਾ ਢਾਂਚਾ ਸਡਨਲੀ ਕੁਲੈਪਸ ਹੋ ਗਿਆ। ਜਦੋਂ ਇਹ ਵੱਡੀ ਬਿਲਡਿੰਗ ਡਿੱਗੀ ਅਤੇ ਉਥੇ ਵਿਚਾਰੇ ਜਿੰਨੇ ਮਜ਼ਦੂਰ ਕੰਮ ਕਰ ਰਹੇ ਸੀ ਉਨ੍ਹਾਂ ਵਿਚੋਂ ਕੁਝ ਭੱਜ ਦੌੜ ਕੇ ਨਿਕਲ ਗਏ ਪਰ ਪੰਜ ਮਜ਼ਦੂਰ ਵਿਚਾਰੇ ਮਾਰੇ ਗਏ। ਉਨ੍ਹਾਂ ਵਿਚੋਂ ਤਿੰਨ ਮਜ਼ਦੂਰ ਮਾਈਗਰੈਂਟ ਲੇਬਰ ਦੇ ਸੀ। ਉਨ੍ਹਾਂ ਦੇ ਕੋਈ ਰਿਸ਼ਤੇਦਾਰ ਬਿਹਾਰ, ਉੱਤਰ ਪ੍ਰਦੇਸ਼ ਤੋਂ ਆਏ। ਮੇਰਾ ਖਿਆਲ ਹੈ ਕਿ ਮਿੱਲ ਮਾਲਕ ਨੇ ਉਨ੍ਹਾਂ ਨੂੰ ਗੇਟ ਤੋਂ ਅੰਦਰ ਵੀ ਨਹੀਂ ਲੰਘਣ ਦਿੱਤਾ ਅਤੇ ਇਕ ਹੋਰ ਲੈਪਸ ਜਿਹੜਾ ਬਹੁਤ ਵੱਡਾ ਹੋਇਆ, ਇਹ ਵਾਕਿਆ ਰਾਤ 11-00 ਵਜੇ ਹੋਇਆ ਅਤੇ ਗ੍ਰਹਿ ਮੰਤਰੀ ਸਾਹਿਬ, ਜਿਹੜੇ ਮਿੱਲ ਦੇ ਮਾਲਕ ਹਨ, ਉਹ ਪੁਲਿਸ ਨੂੰ ਸਵੇਰੇ 8-00 ਵਜੇ ਸੂਚਨਾ ਦੇ ਰਹੇ ਹਨ। Look at the arrogance of the person. I will not level any frivilous allegations. ਬੰਦੇ ਮਰੇ ਪਏ ਨੇ, ਮਲਬੇ ਦੇ ਹੇਠਾਂ ਦੱਬੇ ਪਏ ਨੇ ਪਰ ਮਾਲਕ ਕੋਈ ਬੌਦਰ ਨਹੀਂ ਕਰਦਾ ਅਤੇ ਪੁਲਿਸ ਨੂੰ 8-9 ਘੰਟਿਆਂ ਬਾਅਦ ਸੂਚਨਾ ਦਿੰਦਾ ਹੈ। ਉਹ ਜਾਂ ਤਾਂ ਹੇਠਲੇ ਲੈਵਲ ਤੇ ਕਿਸੇ ਲੋਕਲ ਲੀਡਰ ਦੇ ਦਬਾਅ ਥੱਲੇ ਹੈ ਅਤੇ ਜਾਂ ਫਿਰ ਉਹ ਬੰਦਾ ਏਨਾ ਪ੍ਰਭਾਵਸ਼ਾਲੀ ਹੈ ਕਿ ਪੰਜ ਮੌਤਾਂ ਹੋਈਆਂ ਹੋਣ ਅਤੇ 8 ਘੰਟੇ ਤੋਂ ਬਾਅਦ ਉਸ ਨੇ ਪੁਲਿਸ ਨੂੰ ਸੂਚਿਤ ਕੀਤਾ ਹੋਵੇ ਅਤੇ police does not register F.I.R. They do a D.D.R. Daily Diary Report. ਇਸ ਤਰ੍ਹਾਂ ਗਰਾਸ ਨੈਗਲੀਜੈਂਸ ਨਾਲ ਜਦੋਂ ਕਾਰਾਂ ਦਾ ਵੀ ਐਕਸੀਡੈਂਟ ਹੁੰਦਾ ਹੈ ਤਾਂ ਪੁਲਿਸ ਧਾਰਾ 304-ਏ ਦਾ ਪਰਚਾ ਦਰਜ ਕਰਦੀ ਹੈ, ਭਾਵੇਂ ਉਹ ਜ਼ੁਰਮ ਬੇਲੇਏਬਲ ਹੈ। ਬਾਅਦ ਵਿਚ ਭਾਵੇਂ ਉਨ੍ਹਾਂ ਦੀ ਆਪਸੀ ਸੁਲਾਹ ਸੁਫਾਈ ਹੋ ਜਾਵੇ, ਫਿਰ ਵੀ ਉਨ੍ਹਾਂ ਨੂੰ ਪੰਜ ਸੱਤ ਲੱਖ ਮਿਲ ਜਾਂਦਾ ਹੈ। ਇਸ ਕੇਸ ਵਿਚ, ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਟੇਟ ਦਾ ਬੜਾ ਅਹਿਮ ਮਸਲਾ ਹੈ ਅਤੇ ਇਸ ਵਿਚ ਕੋਈ ਐਫ.ਆਈ.ਆਰ. ਦਰਜ ਨਹੀਂ ਕੀਤੀ। ਜਿਹੜੀ ਡੀ.ਡੀ.ਆਰ. ਦਰਜ ਵੀ ਕੀਤੀ ਗਈ, ਉਸਦੇ ਵਿਚ ਵੀ ਮਿੱਲ ਮਾਲਕ ਦਾ ਨਾਮ ਦਰਜ ਨਹੀਂ ਕੀਤਾ ਗਿਆ। He is such an influential person ਕਿ ਉਸਦਾ ਨਾਮ ਰਿਪੋਰਟ ਵਿਚ ਨਾ ਆ ਜਾਵੇ ਅਤੇ ਕਿਤੇ ਕੋਰਟ ਕਚਹਿਰੀ ਵਿਚ ਨਾ ਜਾਣਾ ਪੈ

ਜਾਵੇ। ਕੋਈ ਕੰਪਨਸੇਸ਼ਨ ਨਹੀਂ ਦਿੱਤਾ ਗਿਆ, ਕੋਈ ਉਨ੍ਹਾਂ ਦੀ ਗੱਲ ਨਹੀਂ। ਠੀਕ ਹੈ ਲੇਬਰ ਲਾਅ ਦੇ ਮੁਤਾਬਿਕ ਮਨਿਸਟਰ ਸਾਹਿਬ ਨੇ ਇਕ ਇਨਕੁਆਇਰੀ ਮਾਰਕ ਕਰ ਦਿੱਤੀ। ਮੈਨੂੰ ਅਫਸੋਸ ਹੈ ਕਿ ਮੈਂ ਐਸ.ਐਸ.ਪੀ. ਸਾਹਿਬ ਦਾ ਬਿਆਨ ਪੜ੍ਹਿਆ, ਉਹ ਕਹਿੰਦਾ ਕਿ ਅਸੀਂ ਡੀ.ਡੀ.ਆਰ. ਆਰਡਰ ਕਰ ਦਿੱਤੀ ਅਤੇ ਡਿਪਟੀ ਕਮਿਸ਼ਨਰ ਸਾਹਿਬ ਕਹਿੰਦੇ ਕਿ ਮਨਿਸਟਰ ਸਾਹਿਬ ਦੇ ਵੀ ਆਰਡਰ ਸਨ। ਇੱਕ ਅਸਿਸਟੈਂਟ ਡਾਇਰੈਕਟਰ, ਫੈਕਟਰੀਜ਼ ਦਾ, ਕਿਉਂਕਿ ਫੈਕਟਰੀਜ਼ ਐਕਟ, 1952 ਹੈ ਉਸ ਦੇ ਤਹਿਤ ਜਦੋਂ ਵੀ ਕੋਈ ਇਸ ਤਰ੍ਹਾਂ ਦੀ ਘਟਨਾ ਵਾਪਰਦੀ ਹੈ ਤਾਂ they have to act immediately, ਪਰ ਮੇਰਾ ਕੁਐਸਚਨ ਹੈ ਕਿ ਆਪਾਂ ਲੇਬਰ ਦੀ ਭਲਾਈ ਸਬੰਧੀ ਬਿਲ ਲੈ ਕੇ ਆਏ ਹਾਂ ਕਿ ਆਪਾਂ ਇਕ ਰੁਪਏ ਤੋਂ ਦੋ ਰੁਪਏ ਕਰੋ ਅਤੇ ਇਸ ਵਿਚ ਦੋ ਰੁਪਏ ਸਰਕਾਰ ਮੈਚਿੰਗ ਗਰਾਂਟ ਦੇ ਤੌਰ ਤੇ ਦੇ ਦੇਵੇ। ਲੇਕਿਨ, ਸਪੀਕਰ ਸਾਹਿਬ, ਜੇ ਆਪਾਂ ਉਨ੍ਹਾਂ ਗਰੀਬਾਂ ਦਾ ਕਿਸੇ ਨੇ ਕੋਈ ਸੁਣਨਾ ਹੀ ਨਹੀਂ, ਮੈਂ ਕੋਈ ਆਪਣੀ ਵਡਿਆਈ ਨਹੀਂ ਕਰ ਰਿਹਾ, ਜਿਹੜੇ ਬੰਦੇ ਮਰੇ ਸਨ, ਮੈਂ ਉਨ੍ਹਾਂ ਦੇ ਘਰ ਤੱਕ ਗਿਆ, (ਵਿਘਨ) ਲੇਬਰ ਮਨਿਸਟਰ ਸਾਹਿਬ ਧਿਆਨ ਦੇਣਾ, ਮੈਂ ਸੁਰਿੰਦਰ ਪੰਡਤ ਦੇ ਪਰਿਵਾਰ ਨੂੰ ਮਿਲਿਆ, (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਆਪਸ ਵਿਚ ਗੱਲਾਂ ਨਾ ਕਰੋ। ਤੁਸੀਂ ਬੋਲੋ ਜੋ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਹਰ ਗੱਲ ਨੂੰ ਮਜ਼ਾਕ ਵਿਚ ਨਹੀਂ ਲੈਣਾ ਚਾਹੀਦਾ। ਸਪੀਕਰ ਸਾਹਿਬ, ਮੈਂ ਉਨ੍ਹਾਂ ਦੇ ਘਰ ਗਿਆ। ਉਹ ਅਤਿ ਗਰੀਬ ਆਦਮੀ ਹਨ। ਉਨ੍ਹਾਂ ਨੂੰ ਲਾਅ ਬਾਰੇ ਕੁਝ ਨਹੀਂ ਪਤਾ। ਉਹ ਕਹਿੰਦੇ ਕਿ 14-16 ਮਹੀਨੇ ਤੋਂ ਕੰਮ ਕਰਦੇ ਆ ਰਹੇ ਹਨ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਉਹ ਕੱਚੇ ਹਨ ਜਾਂ ਪੱਕੇ ਹਨ। ਕਿਸੇ ਨੂੰ ਕੋਈ ਕੰਪਨਸੇਸ਼ਨ ਨਹੀਂ ਮਿਲੀ ਸੀ। ਇਹ 12 ਤਰੀਕ ਦਾ ਵਾਕਿਆ ਹੈ ਅਤੇ ਮੈਂ ਤਿੰਨ ਚਾਰ ਦਿਨ ਬਾਅਦ ਗਿਆ। ਕਿਸੇ ਨੂੰ ਕੋਈ ਕੰਪਨਸੇਸ਼ਨ ਨਹੀਂ ਮਿਲੀ ਸੀ। ਉਨ੍ਹਾਂ ਦੇ ਘਰ ਕੋਈ ਅਫਸੋਸ ਕਰਨ ਲਈ ਨਹੀਂ ਗਿਆ, ਕੋਈ ਐਫ.ਆਈ.ਆਰ. ਦਰਜ ਨਹੀਂ ਕੀਤੀ ਗਈ।

**ਮਾਨਯੋਗ ਸਪੀਕਰ** : ਆਪਾਂ ਹੁਣ ਕੀ ਕਰਨਾ ਚਾਹੁੰਦੇ ਹਾਂ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਆਪਾਂ ਲੇਬਰ ਵੈਲਫੇਅਰ ਦਾ ਬਿਲ ਲੈ ਕੇ ਆ ਰਹੇ ਹਾਂ। ਉਹ ਵਿਚਾਰੇ ਮਾਰੇ, ਲਤਾੜੇ ਹੋਏ ਹਨ, ਉਨ੍ਹਾਂ ਦੀ ਪੰਜਾਬ ਦੇ ਵਿਚ ਕੋਈ ਪੁੱਛ ਗਿੱਛ ਨਹੀਂ ਹੈ। ਮੈਂ ਸੁਪਰੀਮ ਕੋਰਟ ਦਾ ਫੈਸਲਾ ਪੜ੍ਹ ਦਿੰਦਾ ਹਾਂ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਕੇਸ ਦੀ ਇਹ ਗੱਲ ਕਰ ਰਹੇ ਹਨ, ਉਸ ਦੀ ਇਨਕੁਆਇਰੀ ਵੀ ਮਾਰਕ ਹੋ ਗਈ ਹੈ, ਉਹ ਉਦੋਂ ਹੀ ਹੋ ਗਈ ਸੀ।

[ ਉਪ ਮੁੱਖ ਮੰਤਰੀ ]

A Magisterial inquiry has been ordered. We are waiting for the report. Whenever the report comes and whoever will be responsible, law will take its own course. Regarding compensation ਮਿੱਲ ਮਾਲਕ ਨੇ 5 ਲੱਖ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਲੇਬਰ ਡਿਪਾਰਟਮੈਂਟ ਕੋਲ ਕੰਪਨਸੇਸ਼ਨ ਜਮ੍ਹਾਂ ਕਰਵਾ ਦਿੱਤਾ ਹੈ।

**Sardar Sukhpal Singh Khaira :** What I was to say, he is in touch with the mill owner.

**Deputy Chief Minister :** It is wrong on the part of a Member to make such accusations. I said magisterial inquiry has been ordered by the Chief Minister when I was out of the country, to find out who is responsible. Whoever will be found guilty, once the report comes, law will take its own course. ਜਦੋਂ ਇਹ ਵਾਕਿਆ ਹੋਇਆ ਉਦੋਂ ਮੈਂ ਬਾਹਰ ਗਿਆ ਹੋਇਆ ਸੀ ਅਤੇ ਮੁੱਖ ਮੰਤਰੀ ਸਾਹਿਬ ਨੇ ਉਦੋਂ ਹੀ ਮੈਜਿਸਟਰੇਟ ਦੀ ਇਨਕੁਆਇਰੀ ਆਰਡਰ ਕਰ ਦਿੱਤੀ ਸੀ। ਜਿਹੜੀ ਤੁਸੀਂ ਕੰਪਨਸੇਸ਼ਨ ਦੀ ਗੱਲ ਕੀਤੀ ਹੈ, ਉਸ ਬਾਰੇ ਫੈਕਟਰੀ ਐਕਟ ਦੇ ਵਿਚ 2 ਲੱਖ ਰੁਪਿਆ ਕੰਪਨਸੇਸ਼ਨ ਦੇਣ ਲਈ ਲਿਖਿਆ ਹੈ ਪਰ ਮਿੱਲ ਮਾਲਕ ਨੇ 5 ਲੱਖ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਲੇਬਰ ਡਿਪਾਰਟਮੈਂਟ ਕੋਲ ਕੰਪਨਸੇਸ਼ਨ ਜਮ੍ਹਾਂ ਕਰਵਾ ਦਿੱਤਾ ਹੈ।

**ਮਾਨਯੋਗ ਸਪੀਕਰ** : ਕਿਹੜੀ ਗੱਲ ਹੈ? ਜਾਂ ਤਾਂ ਤੁਸੀਂ ਉਸ ਤੇ ਸਿੱਧੇ ਬੋਲੋ, ਜਿਹੜੀ ਤੁਹਾਡੇ ਦਿਲ ਦੇ ਨਾਲ ਤਾਅਲੁੱਕ ਰੱਖਦੀ ਹੈ, ਉਹ ਗੱਲ ਕਰੋ। (ਵਿਘਨ) Magisterial inquiry ਕੀ ਹੁੰਦੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮਿੱਲ ਮਾਲਕ ਦੇ ਖਿਲਾਫ ਐਫ.ਆਈ.ਆਰ. ਦਰਜ ਹੋਣੀ ਚਾਹੀਦੀ ਹੈ। ਲੇਬਰ ਇੰਸਪੈਕਟਰ ਨੇ ਇਨਕੁਆਇਰੀ ਮਾਰਕ ਕੀਤੀ ਹੈ। (ਵਿਘਨ)

**ਮਾਨਯੋਗ ਸਪੀਕਰ** : ਇਕ ਮਿੰਟ, ਬਾਕੀਆਂ ਦੀ ਵੀ ਗੱਲ ਸੁਣੋ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮਾਨਯੋਗ ਸਪੀਕਰ ਸਾਹਿਬ, ਹਾਊਸ ਦੀ ਗਰਿਮਾ ਬਾਰੇ, ਹਾਊਸ ਦੀ ਪਵਿੱਤਰਤਾ ਬਾਰੇ ਇੱਥੇ ਵਾਰ-ਵਾਰ ਗੱਲ ਚਲਦੀ ਹੈ। ਸਭ ਤੋਂ ਪਹਿਲਾਂ ਜੋ ਬਰਾੜ ਸਾਹਿਬ ਨੇ ਗੁੱਲ ਖਿਲਾਏ ਹਨ, ਭਾਵੇਂ ਕੋਈ ਮੈਂਬਰ ਇੱਧਰ ਬੈਠਾ ਹੈ ਜਾਂ ਉੱਧਰ ਬੈਠਾ ਹੈ, ਜਾਖੜ ਸਾਹਿਬ ਬੈਠੇ ਹਨ, ਲਾਲ ਸਿੰਘ ਜੀ ਬੈਠੇ ਹਨ, ਇੱਥੇ ਕਾਂਗਰਸ ਪਾਰਟੀ ਦੇ ਐਮ.ਐਲ.ਏਜ਼ ਨੂੰ, ਭਾਵੇਂ ਉਨ੍ਹਾਂ ਦੀ ਤਰਫਦਾਰੀ ਕਰਨੀ ਪਈ, ਪਰ ਦਿਲੋਂ ਤਾਂ ਕਹਿ ਰਹੇ ਹਨ ਕਿ ਅਜਿਹਾ ਕਰਨਾ ਸਹੀ ਨਹੀਂ। ਹੁਣ ਸੈਕਿੰਡ ਇਸ਼ੂ ਜਿਹੜਾ

ਲੇਬਰ ਦਾ ਚੱਲ ਰਿਹਾ ਹੈ, ਠੀਕ ਹੈ, ਖਹਿਰਾ ਸਾਹਿਬ ਨੇ ਬੜੀ ਵਧੀਆ ਗੱਲ ਕੀਤੀ ਹੈ, ਮਾੜੀ ਗੱਲ ਨਹੀਂ ਹੈ। ਬੜੀ ਜ਼ਿੰਮੇਵਾਰੀ ਨਾਲ ਗੱਲ ਕੀਤੀ ਹੈ ਪਰ ਨਾਲ ਹੀ ਡਿਪਟੀ ਸੀ.ਐਮ. ਸਾਹਿਬ ਨੇ ਬੜੀ ਜ਼ਿੰਮੇਵਾਰੀ ਨਾਲ ਜਵਾਬ ਵੀ ਦਿੱਤਾ ਹੈ। ਫਿਰ ਨਾਲ ਹੀ ਐਕੂਜ਼ੀਸ਼ਨ ਸ਼ੁਰੂ ਕਰ ਦਿੱਤੀ ਕਿ you are in touch with the mill owner. ਮੇਰੀ ਬੇਨਤੀ ਹੈ ਕਿ ਇਹੋ ਜਿਹੀ ਐਕੂਜ਼ੀਸ਼ਨ ਨਹੀਂ ਹੋਣੀ ਚਾਹੀਦੀ। ਇਹ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ। The point he was raising, I also support that issue, ਮਗਰ ਇਨ੍ਹਾਂ ਨੇ ਐਕੂਜ਼ੀਸ਼ਨ ਕਹਿ ਕੇ ਇਸ਼ੂ ਪਰਸਨਲਾਈਜ਼ ਬਣਾ ਦਿੱਤਾ। ਇਸ ਤਰ੍ਹਾਂ ਸਿੱਟਾ ਤਾਂ ਕੋਈ ਨਿਕਲਣਾ ਨਹੀਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਐਫ.ਆਈ.ਆਰ. ਦਰਜ ਕਰਵਾ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਜੇ ਐਫ.ਆਈ.ਆਰ. ਦਰਜ ਕਰ ਦਿੱਤੀ ਫਿਰ ਕਹੋਗੇ ਕਿ ਇੰਡਸਟਰੀ ਕਿਉਂ ਬਚਾਈ ਜਾਂਦੇ ਹਨ। (ਵਿਘਨ)

**ਮਾਨਯੋਗ ਸਪੀਕਰ** : ਗੱਲ ਜਿਹੜੀ ਹੈ, ਗੱਲ ਹਾਊਸ ਵਿਚ ਆ ਗਈ ਹੈ। ਖਹਿਰਾ ਜੀ, ਹਾਊਸ ਦੀ ਪ੍ਰੋਸੀਡਿੰਗ ਚੱਲ ਰਹੀ ਹੈ ਤੇ ਜੇ ਕੋਈ ਗੱਲ ਕਰਨੀ ਹੈ, ਮੇਰੇ ਨਾਲ ਗੱਲ ਕਰੋ। (ਵਿਘਨ) ਗੱਲ ਹੀ ਨਹੀਂ ਸੁਣਦੇ। (ਵਿਘਨ) ਉਹ ਬੋਲ ਰਹੇ ਸਨ ਕਿ ਕੀ ਕੀਤਾ ਇਸ ਤੇ? ਹਾਊਸ ਵਿਚ ਕੋਈ ਆਨਰੇਬਲ ਮਨਿਸਟਰ ਜਵਾਬ ਦਿੰਦਾ ਹੈ ਤਾਂ ਉਸ ਦਾ ਕੋਈ ਮਤਲਬ ਹੁੰਦਾ ਹੈ। ਕੋਈ ਹਵਾਈ ਗੱਲ ਨਹੀਂ ਕੀਤੀ ਜਾਂਦੀ ਤੇ ਨਾ ਹੀ ਸੁਣੀ ਜਾਂਦੀ ਹੈ ਕਿਉਂਕਿ ਇਹ ਰਿਕਾਰਡ ਦਾ ਹਿੱਸਾ ਹੈ। ਮੈਜਿਸਟੀਰੀਅਲ ਇਨਕੁਆਇਰੀ ਦੀ ਗੱਲ ਆ ਗਈ ਹੈ। (ਵਿਘਨ) ਐਫ.ਆਈ.ਆਰ. ਕਿਤੇ ਦੌੜ ਚਲੀ ਹੈ? ਤੁਸੀਂ ਵੀ ਸਾਰੇ ਜਾਣਦੇ ਹੋ। ਮੈਂ ਵੀ ਜਾਣਦਾ ਹਾਂ। ਐਫ.ਆਈ.ਆਰ. ਕੀ ਹੈ? ਇਨਕੁਆਰੀ ਕੀ ਹੈ? ਕੀ ਮੈਜਿਸਟੀਰੀਅਲ ਇਨਕੁਆਇਰੀ ਕਰਾਉਣਾ ਕੋਈ ਛੋਟੀ ਗੱਲ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਐਫ.ਆਈ.ਆਰ. ਦਰਜ ਕਰਨ।

**ਮਾਨਯੋਗ ਸਪੀਕਰ** : ਫਿਰ ਉਹੀ ਗੱਲ। ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਲਈ ਕਹਿ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਸ ਵਿਚ ਡਿਫਰੈਂਸ ਹੈ।

**ਮਾਨਯੋਗ ਸਪੀਕਰ** : ਮੈਨੂੰ ਭੁਲੇਖਾ ਨਹੀਂ। ਮੈਨੂੰ ਕੀ ਪੜ੍ਹਾਉਣ ਲੱਗੇ ਹੋ? ਤੁਸੀਂ ਮਤਲਬ ਦੀ ਗੱਲ ਨਹੀਂ ਕਰਦੇ। ਤੁਸੀਂ to the point ਗੱਲ ਨਹੀਂ ਕਰਦੇ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਇੰਡਸਟਰੀ ਵਿਚ ਲੇਬਰ ਕੰਮ ਕਰਦੀ ਹੈ, ਉਸ ਦੀ ਗੱਲ ਚੱਲ ਰਹੀ ਹੈ। ਅਸੀਂ ਇੰਡਸਟਰੀਅਲ ਫੋਕਲ ਪੁਆਇੰਟਾਂ ਵਿਚ ਵੱਡੀਆਂ-ਵੱਡੀਆਂ ਕੰਪਨੀਆਂ ਨੂੰ ਜ਼ਮੀਨ ਅਲਾਟ ਕਰਦੇ ਹਾਂ। ਮੋਹਾਲੀ ਵਿਚ ਜੇ.ਸੀ.ਟੀ. ਨੂੰ ਤਕਰੀਬਨ 100 ਏਕੜ ਜ਼ਮੀਨ ਦਿੱਤੀ ਗਈ। ਉਸ ਵਿਚ 1300 ਮੁਲਾਜ਼ਮ ਕੰਮ ਕਰਦੇ ਸਨ। ਜਦੋਂ ਫੈਕਟਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਵੱਧ ਜਾਂਦੀਆਂ ਹਨ ਤਾਂ ਉਹ ਫੈਕਟਰੀ ਹੋਰ ਕਿਤੇ ਲਗਾ ਲੈਂਦੇ ਹਨ। ਹੋਰ ਸਟੇਟ ਵਿਚ ਚਲੇ ਜਾਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ 1300 ਮੁਲਾਜ਼ਮਾਂ ਵਿਚੋਂ ਬਹੁਤਿਆਂ ਨੇ ਸੁਸਾਈਡ ਕਰ ਲਿਆ ਹੈ। ਬਹੁਤ ਸਾਰਿਆਂ ਨੇ ਰੇਹੜੀਆਂ ਲਗਾ ਲਈਆਂ ਹਨ। ਪੰਜਾਬ ਸਰਕਾਰ ਨੂੰ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ ਤਾਂ ਕਿ ਉਹ ਕਿਤੇ ਹੋਰ ਜਗ੍ਹਾ ਜਾਣ ਤੋਂ ਪਹਿਲਾਂ ਵਰਕਰਜ਼ ਨੂੰ ਜੋ ਲਾਇਬਿਲਟੀ ਹੈ, ਉਹ ਪੇਅ ਕਰਨ ਜਾਂ ਫਿਰ ਉਨ੍ਹਾਂ ਦੇ ਇੰਡਸਟਰੀਅਲ ਪਲਾਟ ਰਿਜ਼ਿਊਮ ਕਰੋ। ਉਹ ਲੋਕ ਤਰਾਹ-ਤਰਾਹ ਕਰ ਰਹੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਸ ਤੇ ਪੂਰੀ ਤਰ੍ਹਾਂ ਗੌਰ ਕਰਨ ਦੀ ਲੋੜ ਹੈ। ਇਹ ਸਦਨ ਦੀ ਮੁੱਖ ਲੋੜ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਸੂਦ ਸਾਹਿਬ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਖਹਿਰਾ ਸਾਹਿਬ ਨੇ ਮਿੱਲ ਨਾਲ ਸਬੰਧਤ ਪ੍ਰਸ਼ਨ ਉਠਾਇਆ ਹੈ, ਇਹ ਹਾਦਸਾ ਬਹੁਤ ਅਫਸੋਸਜਨਕ ਹੈ। ਸਰਕਾਰ ਦੇ ਲੇਬਰ ਡਿਪਾਰਟਮੈਂਟ ਨੇ ਇਮੀਜੀਏਟਲੀ ਰਾਹਤ ਦਿੱਤੀ। ਅਸੀਂ 6 ਵਜੇ ਤੋਂ ਕਾਰਵਾਈ ਸ਼ੁਰੂ ਕਰ ਦਿੱਤੀ। ਇਸ ਦੀ ਇਨਕੁਆਇਰੀ ਕਰਵਾਈ। ਟੀਮ ਬਣਾਈ। ਉਸ ਦੀ ਰਿਪੋਰਟ ਆਈ। ਇਨ੍ਹਾਂ ਨੂੰ ਪਤਾ ਨਹੀਂ ਕਿੱਥੋਂ ਇਨਫਰਮੇਸ਼ਨ ਮਿਲੀ ਜਾਂ ਨਹੀਂ ਮਿਲੀ? ਸਰਕਾਰ ਨੇ ਮੈਜਿਸਟੀਰੀਅਲ ਇਨਕੁਆਇਰੀ ਸ਼ੁਰੂ ਕੀਤੀ ਔਰ ਡਿਪਾਰਟਮੈਂਟ ਨੇ ਆਪਣਾ ਕੰਮ ਸ਼ੁਰੂ ਕੀਤਾ। ਜੋ ਇੱਥੇ ਕਹਿਣਾ ਚਾਹੁੰਦੇ ਹਨ ਜਾਂ ਫੋਟੋ ਖਿਚਾਉਂਦੇ ਹਨ...

**ਮਾਨਯੋਗ ਸਪੀਕਰ** : ਤੁਸੀਂ ਹੋਰ ਪਾਸੇ ਗੱਲ ਨਾ ਕਰੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਬਿਲ ਤੇ ਬਹਿਸ ਨਹੀਂ ਕੀਤੀ। ਸਪੀਕਰ ਸਾਹਿਬ, ਇਹ ਬਿਲ ਲੇਬਰ ਦੇ ਫਾਇਦੇ ਦਾ ਬਿਲ ਸੀ। ਇਸ ਨੂੰ ਐਪ੍ਰੀਸ਼ੀਏਟ ਕਰਨਾ ਚਾਹੀਦਾ ਸੀ ਬਜਾਏ ਕਿ ਇੱਧਰ-ਉੱਧਰ ਦੀ ਨੁਕਤਾਚੀਨੀ ਕਰਨ ਦੇ ਜਿਹੜੀ ਕਿ ਇਰਰੈਲੇਵੈਂਟ ਹੈ। 1 ਰੁਪਏ ਤੋਂ 2 ਰੁਪਏ ਲੇਬਰ ਦੀ ਕੰਟਰੀਬਿਊਸ਼ਨ ਬਣੀ ਹੈ ਅਤੇ ਇੰਪਲਾਇਰ ਦੀ 2 ਰੁਪਏ ਤੋਂ 4 ਰੁਪਏ। ਇਹ ਭਲਾਈ ਸਕੀਮਾਂ ਚਲਦੀਆਂ ਹਨ। ਜਿਸ ਤਰ੍ਹਾਂ ਲੇਬਰ ਡਿਪਾਰਟਮੈਂਟ ਨੇ ਵੀ ਇਸ ਕੇਸ ਵਿਚ 40 ਹਜ਼ਾਰ ਰੁਪਿਆ

ਮ੍ਰਿਤਕ ਨੂੰ ਅਤੇ 5 ਹਜ਼ਾਰ ਰੁਪਿਆ ਇੰਜਰਡ ਨੂੰ ਉਸੇ ਵੇਲੇ ਅਨਾਊਂਸ ਕੀਤਾ ਹੈ, ਉਹ ਇਸ ਵਿਚੋਂ ਕੀਤਾ ਹੈ। ਜੇਕਰ ਜ਼ਿਆਦਾ ਪੈਸੇ ਆਉਣਗੇ ਤਾਂ ਹੋਰ ਜ਼ਿਆਦਾ ਸਕੀਮਾਂ ਚਲਾ ਸਕਾਂਗੇ। The House should appreciate this Bill, ਇੱਧਰ-ਉੱਧਰ ਦੀ ਗੱਲ ਕਰਨ ਦਾ ਕੋਈ ਫਾਇਦਾ ਨਹੀਂ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਕਿਰਤ ਭਲਾਈ ਫੰਡ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਪੰਜਾਬ ਕਿਰਤ ਭਲਾਈ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਪੰਜਾਬ ਕਿਰਤ ਭਲਾਈ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

> ਕਿ ਪੰਜਾਬ ਕਿਰਤ ਭਲਾਈ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।
>
> *ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (vi) THE INDIAN PENAL CODE (PUNJAB AMENDMENT) BILL, 2010

**ਮਾਨਯੋਗ ਸਪੀਕਰ** : ਉਪ ਮੁੱਖ ਮੰਤਰੀ ਸਾਹਿਬ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

> ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਰਾਣਾ ਕੰਵਰਪਾਲ ਸਿੰਘ (ਨੰਗਲ)** : ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਬੜੀ ਅਹਿਮ ਤਬਦੀਲੀ ਹੈ ਜਿਹੜੀ ਮੌਜੂਦਾ ਹਾਲਾਤ ਨੂੰ ਧਿਆਨ ਵਿਚ ਰੱਖ ਕੇ ਸਰਕਾਰ ਇਹ ਬਿਲ ਲੈ ਕੇ ਆਈ ਹੈ ਕਿ ਨਸਲ ਦੇ ਨਾਮ ਤੇ, ਮਜ਼ਹਬ ਦੇ ਨਾਮ ਤੇ, ਜ਼ਬਾਨ ਦੇ ਨਾਮ ਤੇ, ਜਨਮ ਸਥਾਨ ਦੇ ਨਾਮ ਤੇ ਜਿਹੜੇ ਲੋਕ ਸੂਬੇ ਵਿਚ ਹਿੰਸਾ ਫੈਲਾਉਂਦੇ ਹਨ...

**ਉਪ ਮੁੱਖ ਮੰਤਰੀ** : ਤੁਸੀਂ ਗਲਤ ਬਿਲ ਦਾ ਜ਼ਿਕਰ ਕਰ ਰਹੇ ਹੋ। ਇਹ ਬਿਲ ਤਾਂ ਸਨੈਚਿੰਗ ਤੇ ਹੈ।

**Rana Kanwarpal Singh** : Sorry, you are right.

**ਮਾਨਯੋਗ ਸਪੀਕਰ** : ਇਹ ਹੋਰ ਬਿਲ ਹੈ। ਚਲੋ ਕੋਈ ਨਹੀਂ ਪਾਸ ਕਰ ਲੈਂਦੇ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਇਹ ਜਿਹੜਾ ਮਾਨਯੋਗ ਉਪ ਮੁੱਖ ਮੰਤਰੀ ਜੀ ਹੋਮ ਮਨਿਸਟਰ ਵਜੋਂ ਬਿਲ ਲੈ ਕੇ ਆਏ ਹਨ, this relates to snatching, may be, to some extent looting, arson. ਜੋ ਪਿੱਛੇ ਆਪਣੇ ਸੂਬੇ ਵਿਚ ਹੋਇਆ ਹੈ ਉਸ ਨੂੰ ਹੋਰ ਥੋੜ੍ਹਾ ਜਿਹਾ ਸਖਤ ਬਣਾਉਣ ਲਈ, ਲੋਕਾਂ ਦੇ ਮਨ ਵਿਚ ਭੈਅ ਪਾਉਣ ਲਈ ਤਾਂ ਜੋ ਲੋਕ ਓਫੈਂਸ ਕਰਕੇ ਤੇ ਛੇਤੀ ਨਾਲ ਆਪਣੀਆਂ ਛੋਟੀਆਂ-ਮੋਟੀਆਂ ਜ਼ਮਾਨਤਾਂ ਕਰਵਾ ਕੇ ਅਗਾਂਹ ਨਾ ਹੋ ਜਾਣ, ਉਨ੍ਹਾਂ ਦੇ ਮਨ ਵਿਚ ਕਾਨੂੰਨ ਦਾ ਡਰ ਇਨਸਟਿਲ ਕਰਨ ਲਈ ਅੱਜ ਪੰਜਾਬ ਸਰਕਾਰ ਦੋ ਬਿਲ ਲੈ ਕੇ ਆਈ ਹੈ। ਪਹਿਲਾਂ ਮਾਸਟਰ ਮੋਹਨ ਲਾਲ ਜੀ, ਰੋਡ ਐਕਸੀਡੈਂਟਸ ਦੀ ਗੱਲ ਕਰ ਰਹੇ ਸਨ। ਸਾਡੇ ਮੁਲਕ ਦੇ ਵਿਚ ਕਾਨੂੰਨ ਦੀ ਵਿਵਸਥਾ ਹਰ ਗੱਲ ਦੇ ਵਿਚ ਹੈ, ਇੱਥੋਂ ਤੱਕ ਕਿ ਥੁੱਕਣ ਦਾ ਵੀ ਓਫੈਂਸ ਹੈ। ਜੇਕਰ ਤੁਸੀਂ ਆਈ.ਪੀ.ਸੀ. ਨੂੰ ਧਿਆਨ ਨਾਲ ਪੜ੍ਹੋਗੇ ਤਾਂ ਜਿਹੜੀਆਂ ਚਲਾਨ ਬਾਰੇ ਨਿੱਕੀਆਂ-ਨਿੱਕੀਆਂ ਗੱਲਾਂ ਹਨ ਉਹ ਸਾਰੀਆਂ ਇਸ ਦੇ ਵਿਚ ਮੈਨਸ਼ਨਡ ਹਨ। ਇਹ ਜੋ ਤੁਸੀਂ ਬਿਲ ਲਿਆ ਰਹੇ ਹੋ ਔਰ ਲੋਕਾਂ ਦੇ ਵਿਚ fear ਪਾਉਣਾ ਚਾਹੁੰਦੇ ਹੋ ਮੈਂ ਇਸ ਦੀ ਇਮਦਾਦ ਕਰਦਾ ਹਾਂ। ਮੈਂ ਇਸ ਬਿਲ ਦੀ ਪ੍ਰੋੜਤਾ ਕਰਦਾ ਹਾਂ। ਲੋਕਾਂ ਦੇ ਮਨ ਵਿਚ ਜਿਹੜਾ fear of law ਹੈ ਉਸ ਦਾ ਉਨ੍ਹਾਂ ਦੇ ਮਨਾਂ ਵਿਚ ਭੈਅ ਹੀ ਨਹੀਂ ਹੈ। ਤੁਸੀਂ ਇਸ ਗੱਲ ਦੀ ਨੁਕਤਾਚੀਨੀ ਨਾ ਸਮਝਣਾ। ਮੈਂ ਇਸ ਦੇ ਬਾਰੇ ਬਹੁਤ ਸਾਰੇ ਇੰਸੀਡੈਂਟਸ ਕੋਟ ਕਰ ਸਕਦਾ ਹਾਂ (ਵਿਘਨ) ਮੈਂ ਆਪਣੇ ਇਕੱਲੇ ਹਲਕੇ ਦੀਆਂ ਹੀ ਕਈ ਉਦਾਹਰਣਾਂ ਦੇ ਸਕਦਾ ਹਾਂ। ਮੈਂ ਪਹਿਲਾਂ ਵੀ ਕੋਟ ਕੀਤਾ ਹੈ ਜਿਸ ਦੇ ਉਤੇ ਤੁਸੀਂ ਸਾਰਿਆਂ ਨੇ ਨਰਾਜ਼ਗੀ ਜ਼ਾਹਿਰ ਕੀਤੀ ਹੈ। It is nothing else but the breakdown of the law and the constitutional machinery in the State. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਮੈਂ ਸਿਰਫ ਇਕ ਉਦਾਹਰਣ ਦੇ ਕੇ ਹੀ ਆਪਣੀ ਸੀਟ ਲੈ ਲੈਣੀ ਹੈ which will clearly tell ਕਿ ਇਸ ਵੇਲੇ ਦੋ ਤਰ੍ਹਾਂ ਦੇ ਕਾਨੂੰਨ ਚਲ ਰਹੇ ਹਨ।

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਉਸ ਦੇ ਵਿਚ ਮੈਂ ਆਪਣੀ ਸਰਕਾਰ ਦੇ ਸਮੇਂ ਬਾਰੇ ਚਲਿਆ ਜਾਂਦਾ ਹਾਂ। ਉਸ ਤੋਂ ਪਿਛਲੇ ਪੰਜ ਸਾਲ ਦੇ ਬਾਰੇ ਚਲਿਆ ਜਾਂਦਾ ਹਾਂ, ਹੋਰ ਪਿਛਲੇ ਪੰਜ ਸਾਲ ਦੇ ਸਮੇਂ ਬਾਰੇ ਚਲਿਆ ਜਾਂਦਾ ਹਾਂ। ਜਿਹੜੇ ਇਨਫਲੂਐਂਸ਼ਲ ਲੋਕ ਹਨ, ਅਮੀਰ ਲੋਕ ਹਨ ਉਨ੍ਹਾਂ ਦੇ ਲਈ ਤਾਂ ਇਕ ਅਲਹਿਦਾ ਰਸਤਾ ਹੈ। ਜਿਹੜੇ ਵਿਚਾਰੇ ਮਾੜ੍ਹੂ ਹਨ, ਗਰੀਬ ਹਨ ਉਨ੍ਹਾਂ ਲਈ ਕਾਨੂੰਨ ਲੈਣਾ ਬਹੁਤ ਔਖਾ ਹੈ। ਮੇਰੇ ਹਲਕੇ ਵਿਚ ਪਿੰਡ ਨੂਰਪੁਰ ਜੱਟਾਂ ਵਿਖੇ ਇੱਕ ਰੂੜ ਸਿੰਘ ਨਾਮ ਦਾ ਗਰੀਬ ਵਿਅਕਤੀ ਹੈ ਜਿਸ ਦੀਆਂ ਪੰਜ ਲੜਕੀਆਂ ਹਨ ਅਤੇ ਇੱਕ ਮਾਈਨਰ ਲੜਕਾ ਹੈ। He died in judicial custody. ਨਾਰਮਲ ਹਾਲਾਤ ਦੇ ਵਿਚ, ਸਪੀਕਰ ਸਾਹਿਬ, ਆਟੋਮੈਟੀਕਲੀ ਗਿਲਟੀ ਨੂੰ ਫੜਨ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ, ਆਟੋਮੈਟੀਕਲੀ ਜੁਡੀਸ਼ੀਅਲ ਇਨਕੁਆਇਰੀ ਸ਼ੁਰੂ ਹੋ ਜਾਂਦੀ ਹੈ, it is provided under the law but, Speaker Sahib, in that case i.e. on 5.9.2009 ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, please try and just note down this and you will come to know what is happening in the State. ਸਪੀਕਰ ਸਾਹਿਬ, ਮਿਤੀ 5.9.2009 ਨੂੰ ਉਸ ਦੀ ਕਸਟੋਡੀਅਲ ਡੈੱਥ ਹੋਈ। ਪੁਲਿਸ ਨੇ ਕੁਝ ਵੀ ਨਹੀਂ ਸੁਣਿਆ, ਪੁਲਿਸ ਨੇ ਕੋਈ ਕਾਗੀਨੀਜੈਂਸ ਨਹੀਂ ਲਈ, ਇਸ ਕਰਕੇ ਲੋਕਾਂ ਨੇ ਹਾਈਵੇਅ ਦੇ ਉੱਤੇ ਚੱਕਾ ਜਾਮ ਕਰ ਦਿੱਤਾ ਅਤੇ, ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦੇ ਵਿਚੋਂ 16 ਆਦਮੀਆਂ ਦੇ ਉੱਤੇ ਪਰਚਾ ਦਰਜ ਹੋ ਗਿਆ। ਫਿਰ ਉਸ ਬਾਰੇ ਹਾਈ ਕੋਰਟ ਨੇ suo-motu ਕਾਗਨੀਜੈਂਸ ਲੈ ਲਈ ਅਤੇ ਪੰਜਾਬ ਪੁਲਿਸ ਦੀ ਕਰਾਈਮ ਬਰਾਂਚ ਨੂੰ ਇਨਕੁਆਇਰੀ ਕਰਨ ਲਈ ਕਹਿ ਦਿੱਤਾ। ਉਸ ਕੇਸ ਦੀ ਆਈ.ਜੀ.ਕਰਾਈਮ ਵੱਲੋਂ 9 ਮਹੀਨੇ ਇਨਕੁਆਇਰੀ ਕੀਤੀ ਗਈ। ਇੱਕ ਮਿੰਟ ਢਾਂਡਾ ਜੀ (ਵਿਘਨ) let me just please complete it.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ):** ਸਪੀਕਰ ਸਾਹਿਬ, ਜੋ ਮੇਰੇ ਦੋਸਤ ਕਹਿੰਦੇ ਹਨ, ਇਨ੍ਹਾਂ ਨੂੰ ਕਹੋ ਕਿ ਹਾਊਸ ਦੇ ਵਿਚ ਵੀ ਪ੍ਰੈਕਟਿਸ ਕਰ ਲਿਆ ਕਰਨ, ਹਾਊਸ ਦੇ ਰੂਲਜ਼ ਨੂੰ ਫਾਲੋ-ਅੱਪ ਕਰਨ ਲਈ ਪ੍ਰੈਕਟਿਸ ਕਰ ਲਿਆ ਕਰਨ।

**Sardar Sukhpal Singh Khaira :** I will do that, do not worry about this.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਸਿਰਫ ਹਾਜ਼ਰੀ ਲਗਵਾਉਣ ਲਈ ਜ਼ਿਆਦਾ ਅਵਾਜ਼ ਦੇਣੀ ਠੀਕ ਨਹੀਂ ਹੈ, ਬਿਲ ਤੇ ਬੋਲਣਾ ...(ਵਿਘਨ)

**Sardar Sukhpal Singh Khaira :** Speaker Sahib, it is about the law and order of the State....

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਪੀਕਰ ਸਾਹਿਬ, ਇਨ੍ਹਾਂ ਨੂੰ ਦਾਇਰੇ ਦੇ ਵਿਚ ਰੱਖਿਆ ਜਾਣਾ ਚਾਹੀਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਇਸ ਨੂੰ ਸ਼ਾਰਟ ਕਰ ਦਿੰਦਾ ਹਾਂ...।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਬਿਲ ਦੀ ਵਿਰੋਧਤਾ ਥੋੜ੍ਹਾ ਕੀਤੀ ਹੈ (ਹਾਸਾ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਵਿਧਾਨ ਸਭਾ ਕਾਹਦੇ ਲਈ ਹੈ? (ਵਿਘਨ)

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਪਹਿਲਾਂ ਇਨ੍ਹਾਂ ਨੇ ਅਖਬਾਰ ਪੜ੍ਹ ਲਈ ਤੇ ਫਿਰ ਇੱਥੇ ਆ ਕੇ ਬੋਲਣ ਲੱਗ ਪਏ ਹਨ। ਇਨ੍ਹਾਂ ਨੂੰ ਇਸ਼ੂ ਦੇ ਉਤੇ ਗੱਲ ਕਰਨੀ ਚਾਹੀਦੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਬਿਲ ਦੀ ਵਿਰੋਧਤਾ ਨਹੀਂ ਕੀਤੀ, ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੇ ਮਨਾਂ ਵਿਚ ਵੱਧ ਡਰ ਹੋਣਾ ਚਾਹੀਦਾ ਹੈ ਅਤੇ ਪੁਲਿਸ ਵਾਲਿਆਂ ਦੇ ਮਨ ਵਿਚ ਵੀ ਡਰ ਹੋਣਾ ਚਾਹੀਦਾ ਹੈ। Mind you, this law is not only for the ordinary citizens, poor people, but it should be for the policemen as well. (interruption)

**ਮਾਨਯੋਗ ਸਪੀਕਰ** : ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਕਾਨੂੰਨ ਠੀਕ ਤਰ੍ਹਾਂ ਨਾਲ ਇੰਪਲੀਮੈਂਟ ਕੀਤਾ ਜਾਣਾ ਚਾਹੀਦਾ ਹੈ। (ਵਿਘਨ) ਕਨਕਲੂਜ਼ਨ ਇਹੋ ਹੀ ਹੈ, ਹੋਰ ਕੀ ਹੈ? (ਵਿਘਨ) ਤੁਸੀਂ ਉਸ ਕਹਾਣੀ ਨੂੰ ਛੱਡੋ। ਸੁਖਪਾਲ ਜੀ, ਗੱਲ ਸੁਣੋ।

**Sardar Sukhpal Singh Khaira :** Speaker Sahib, what I want to bring to your notice is that policemen in uniform are absconding and four policemen are not traceable and, Speaker Sahib if the policemen... ਪੁਲਿਸਮੈਨ ਸਟਾਰਜ਼ ਲਗਾ ਕੇ abscond ਕਰ ਰਹੇ ਹਨ, ਐਫ.ਆਈ.ਆਰ. ਦਰਜ ਹੋ ਗਈ, ਹਾਈ ਕੋਰਟ ਨੇ ਸਭ ਕੁਝ ਕਰਵਾ ਦਿੱਤਾ। And if the police cannot trace the uniformed men then how will you be able to trace the other offenders?

**ਮਾਨਯੋਗ ਸਪੀਕਰ** : ਤੁਹਾਡਾ ਮਤਲਬ ਇੰਪਲੀਮੈਂਟੇਸ਼ਨ ਤੋਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸੱਜਣ ਕੁਮਾਰ, ਜਿਸ ਨੂੰ ਜੈੱਡ ਸਕਿਉਰਿਟੀ ਮਿਲੀ ਹੋਈ ਹੈ, ਉਸ ਨੂੰ ਨਹੀਂ ਲੱਭ ਸਕੇ ...(ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਮਜ਼ਾਕ ਕਰਨ ਲਈ ਖੜ੍ਹਾ ਨਹੀਂ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹੋਇਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ, ਆਪਾਂ ਬਿਲ ਪਾਸ ਕਰ ਲਈਏ। (ਸ਼ੋਰ) (ਵਿਘਨ) ਸਾਰੇ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਗੱਲ ਕਰਨੀ ਹੈ।

**ਮਾਨਯੋਗ ਸਪੀਕਰ** : ਆਪਾਂ ਫੇਰ ਉਹੀ ਗੱਲ ਕਰਨੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਜਿਹੜਾ ਸੋਧਨਾ ਬਿਲ ਉਪ ਮੁੱਖ ਮੰਤਰੀ ਜੀ ਲੈ ਕੇ ਆਏ ਹਨ, ਇਹ ਬਿਲਕੁਲ ਦਰੁੱਸਤ ਹੈ। ਕਾਨੂੰਨ ਸਖਤ ਹੋਣਾ ਚਾਹੀਦਾ ਹੈ। ਸਭ ਨੂੰ ਕਾਨੂੰਨ ਦਾ ਡਰ ਹੋਣਾ ਚਾਹੀਦਾ ਹੈ। ਜਿੰਨੀਆਂ ਵਾਰਦਾਤਾਂ ਹੋ ਰਹੀਆਂ ਹਨ, ਸ਼ਹਿਰਾਂ ਵਿਚ ਵੀ ਹੁੰਦੀਆਂ ਹਨ, ਪੇਂਡੂ ਖੇਤਰਾਂ ਵਿਚ ਵੀ ਬੜੀਆਂ ਵੱਡੀਆਂ ਚੋਰੀਆਂ, ਠੱਗੀਆਂ, ਸਨੈਚਿੰਗਜ਼ ਆਦਿ ਹੁੰਦੀਆਂ ਹਨ। ਪਹਿਲਾਂ ਕਾਨੂੰਨ ਬੜਾ ਮਾਈਲਡ ਸੀ। ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ ਪਰ ਇਸ ਦੇ ਨਾਲ ਹੀ ਕਾਨੂੰਨ ਨੂੰ ਲਾਗੂ ਕਰਨਾ ਹੈ ਮੈਂ ਇਸ ਵਾਸਤੇ ਇੱਕ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਮੈਂ ਪਰਟੀਕੂਲਰ ਨਹੀਂ ਜਾਣਾ ਚਾਹੁੰਦਾ, ਜੇਕਰ 452 ਧਾਰਾ ਜੇ ਕਿਤੇ ਲਾਗੂ ਹੋ ਜਾਵੇ, ਕੋਈ ਕਿਸੇ ਨੂੰ ਹੱਥ ਲਗਾ ਦੇਵੇ ਜਾਂ ਨਾ ਲਗਾਵੇ ਸਭ ਤੋਂ ਪਹਿਲਾਂ ਜੇਕਰ ਹੱਥ ਵਿਚ ਪਾਵਰ ਹੈ ਤਾਂ ਧਾਰਾ 452 ਲਗਦੀ ਹੈ। ਇਸ ਤਰ੍ਹਾਂ 80 ਕੇਸ ਇਕੱਲੇ ਸਰਦੂਲਗੜ੍ਹ ਕਾਂਸਟੀਚਿਊਐਂਸੀ ਵਿਚ ਹਨ। ਹੋਮ ਮਨਿਸਟਰ ਸਾਹਿਬ ਬੈਠੇ ਹਨ ਇਹ ਇਨਕੁਆਇਰੀ ਕਰਵਾ ਲੈਣ। ਮੈਂ ਪਰਟੀਕੂਲਰ ਗੱਲ ਨਹੀਂ ਕਰ ਰਿਹਾ। ਮੇਰਾ ਮਤਲਬ ਹੈ ਕਿ ਜਿਹੜਾ ਕਾਨੂੰਨ ਬਣ ਰਿਹਾ ਹੈ ਇਹ ਬਿਲਕੁਲ ਦਰੁਸਤ ਹੈ। ਕਾਨੂੰਨ ਨੂੰ ਆਪਾਂ ਲਾਗੂ ਕਿਵੇਂ ਕਰਨਾ ਹੈ? ਜਿਹੜੇ ਡਿਸਟ੍ਰਿਕਟ ਲੈਵਲ ਤੇ ਪੁਲਿਸ ਅਫਸਰ ਹਨ ਉਹ ਇਕੋ ਗੱਲ ਦਾ ਹੀ ਧਿਆਨ ਨਾ ਰੱਖਣ ਕਿ ਜੋ ਇੱਥੋਂ ਡਾਇਰੈਕਸ਼ਨ ਜਾਂਦੀ ਹੈ ਉਹ ਕੰਮ ਹੋਵੇ। They should be duty bound. ਜੇਕਰ ਧਾਰਾ 452 ਲੱਗਦੀ ਹੈ ਤਾਂ public should know ਕਿ ਧਾਰਾ 452 ਲੱਗੀ ਹੈ, ਇਹ ਤਾਂ ਲੱਗੀ ਹੈ ਜੇਕਰ ਅਗਲੇ ਦੇ ਘਰ ਜਾ ਕੇ ਲੜਾਈ ਕੀਤੀ ਹੈ, ਸੱਟਾਂ ਮਾਰੀਆਂ ਗਈਆਂ ਹਨ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ, ਤੁਸੀਂ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਅਸੀਂ ਬਿਲ ਦੀ ਪ੍ਰੋੜਤਾ ਕਰ ਰਹੇ ਹਾਂ। ਨਾਲ ਹੀ ਇਹ ਕਹਿੰਦੇ ਹਾਂ ਕਿ ਜਿਹੜੀਆਂ ਤੁਸੀਂ ਮੱਦਾਂ ਲਾਗੂ ਕਰ ਰਹੇ ਹੋ, ਥੱਲੇ ਜਿਹੜੀ ਪੁਲਿਸ ਹੈ, ਪੁਲਿਸ ਅਫਸਰ ਹਨ ਉਹ ਉਸ ਨੂੰ ਪਰਾਪਰਲੀ ਫਾਲੋ ਕਰਨ। ਇੱਕ ਹੋਰ ਗੱਲ, ਜਿਹੜੀ ਕੋਈ ਉਣਤਾਈ ਹੈ ਉਸ ਵਾਸਤੇ ਹੋਮ ਮਨਿਸਟਰ ਸਾਹਿਬ ਜਵਾਬ ਦੇਣ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਮੈਂ ਅੱਗੇ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## (vii) THE CODE OF CRIMINAL PROCEDURE (PUNJAB AMENDMENT) BILL, 2010

**ਮਾਨਯੋਗ ਸਪੀਕਰ** : ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਉਪ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਵੀਰਵਾਰ, ਮਿਤੀ 30 ਸਤੰਬਰ, 2010 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*5.42 ਵਜੇ ਸ਼ਾਮ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 30 ਸਤੰਬਰ, 2010 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

———

# PUNJAB VIDHAN SABHA

## DEBATES

*Thursday, the 30th September, 2010*

**Vol. X - No. 3**

OFFICIAL REPORT

CONTENTS



**Punjab Vidhan Sabha Secretariat, Chandigarh**

**Price : Rs.** ——————
468-0

Checked

## PUNJAB VIDHAN SABHA

*Thursday, the 30th September, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Sardar Nirmal Singh Kahlon) in the Chair.*

---

STARRED QUESTIONS AND ANSWERS

### ਮੋਹਾਲੀ ਵਿਖੇ ਇੰਡੀਅਨ ਸਕੂਲ ਆਫ ਬਿਜਨਿਸ ਦੀ ਸਥਾਪਨਾ

*1672. (1) ਸਰਦਾਰ ਦਰਸ਼ਨ ਸਿੰਘ ਬਰਾੜ
(2) ਸਰਦਾਰ ਬਲਬੀਰ ਸਿੰਘ ਸਿੱਧੂ } : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੋਹਾਲੀ ਵਿਖੇ ਇੱਕ ਨਿੱਜੀ ਕੰਪਨੀ ਨੂੰ ਇੰਡੀਅਨ ਸਕੂਲ ਆਫ ਬਿਜਨਸ ਸਥਾਪਿਤ ਕਰਨ ਲਈ ਪੰਜਾਬ ਸਰਕਾਰ ਦੁਆਰਾ ਕੁੱਲ ਕਿੰਨੀ ਜ਼ਮੀਨ ਦਿੱਤੀ ਗਈ ਅਤੇ ਉੱਕਤ ਜ਼ਮੀਨ ਬਦਲੇ ਸਰਕਾਰ ਦੁਆਰਾ ਕੰਪਨੀ ਤੋਂ ਕੁੱਲ ਕਿੰਨੀ ਰਾਸ਼ੀ ਪ੍ਰਾਪਤ ਕੀਤੀ ਗਈ ਅਤੇ ਇਸ ਸੌਦੇ ਲਈ ਕੀ ਸ਼ਰਤਾਂ ਨਿਸ਼ਚਿਤ ਕੀਤੀਆਂ ਗਈਆਂ ਹਨ;

(ਅ) ਉਸ ਕੰਪਨੀ ਦਾ ਨਾਂ ਕੀ ਹੈ ਜਿਸ ਨੂੰ ਇਹ ਜ਼ਮੀਨ ਦਿੱਤੀ ਗਈ ਅਤੇ ਕੰਪਨੀ ਦੁਆਰਾ ਇੰਡੀਅਨ ਸਕੂਲ ਆਫ ਬਿਜਨਸ ਸਥਾਪਿਤ ਕਰਕੇ ਪ੍ਰਾਪਤ ਕਰਨ ਵਾਲੇ ਉਦੇਸ਼ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, (ੳ) ਮੋਹਾਲੀ ਵਿਖੇ ਲੋਕ ਹਿੱਤ ਵਿੱਚ ਕਾਰਜ ਕਰਨ ਵਾਲੀ, ਲਾਭ ਦੇ ਉਦੇਸ਼ ਤੋਂ ਮੁਕਤ ਉਚੇਰੀ ਸਿੱਖਿਆ ਦੇ ਖੇਤਰ ਵਿੱਚ ਵੱਡੀ ਪਹਿਲ ਕਦਮੀ ਲਿਆਉਣ ਲਈ ਇੰਡੀਅਨ ਸਕੂਲ ਆਫ ਬਿਜਨਿਸ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਨੂੰ ਪੰਜਾਬ ਸਰਕਾਰ ਦੁਆਰਾ 70 ਏਕੜ ਜ਼ਮੀਨ 1 ਰੁਪਏ ਪ੍ਰਤੀ ਏਕੜ/ਪ੍ਰਤੀ ਸਾਲ ਦੇ ਹਿਸਾਬ ਨਾਲ 99 ਸਾਲਾਂ ਲਈ ਲੀਜ ਤੇ ਦਿੱਤੀ ਗਈ ਹੈ। ਇੰਡੀਅਨ ਸਕੂਲ ਆਫ ਬਿਜਨਿਸ ਨਾਲ ਐਮ.ਓ.ਯੂ. ਮੁਤਾਬਿਕ ਸ਼ਰਤਾਂ ਨਿਰਧਾਰਤ ਕੀਤੀਆਂ ਗਈਆਂ ਹਨ, ਜਿਸ ਦੇ ਮੁੱਖ ਅੰਸ਼ ਅਨੁਲਗ-'1' ਤੇ ਹਨ।

(ਅ) ਇਹ ਜਮੀਨ ਇੰਡੀਅਨ ਸਕੂਲ ਆਫ ਬਿਜਨਿਸ ਕੰਪਨੀ ਨੂੰ ਦਿੱਤੀ ਗਈ ਹੈ, ਜਿੱਥੇ ਮੈਨੇਜਮੈਂਟ ਕੋਰਸ ਚਲਾਏ ਜਾਣਗੇ ਅਤੇ ਕਈ ਵਿਸ਼ਿਆਂ ਤੇ ਉੱਚ ਪੱਧਰੀ ਰਿਸਰਚ ਕੀਤੀ ਜਾਵੇਗੀ। ਸਾਰੇ ਭਾਰਤ ਵਿੱਚ ਆਪਣੀ ਕਿਸਮ ਦੀ ਇਹ ਪਹਿਲੀ ਸੰਸਥਾ ਹੋਵੇਗੀ ਜਿੱਥੇ ਕਿ ਬਿਜਨਿਸ ਮੈਨੇਜਮੈਂਟ ਕੋਰਸ ਦੇ ਵਿੱਚ ਹੈਲਥ ਕੇਅਰ ਮੈਨੇਜਮੈਂਟ, ਇਨਫਰਾਸਟਰਕਚਰ ਮੈਨੇਜਮੈਂਟ, ਮੈਨੂੰਫੈਕਚਰਿੰਗ ਟੈਕਨਾਲੋਜੀ ਮੈਨੇਜਮੈਂਟ ਅਤੇ ਪਬਲਿਕ ਪਾਲਿਸੀ ਦੀਆਂ ਸਪੈਸ਼ਲਾਈਜੇਸ਼ਨਜ਼ ਆਫਰ ਕੀਤੀਆਂ ਜਾਣਗੀਆ।

[ਸਿੱਖਿਆ ਮੰਤਰੀ]

ਅਨੁਲੱਗ-'1'

NOW THE PARTIES AGREE AS FOLLOWS

* The Government shall lease to ISB 70 acres of land (more particularly described in the Schedule written hereunder and demarcated in red in the plan annexed hereto) ("Land") for the setting up of ISB, Mohali ;

* Such lease shall be effected through a separate lease agreement which shall be executed between the Government and ISB ;

* The lease shall be for a term of 99 years at a nominal annual lease rental of Re. 1 per acre, and after the expiry of the said period of 99 years, the Government will renew the lease for another period of 99 years ;

* ISB shall use the land for the setting up of ISB, Mohali and shall be used for education, training, research and related purposes only ;

* ISB shall set-up and commence ISB, Mohali no later than the start of the academic year commencing after a period of three (3) years from the date of handing over of the land subject to ISB receiving the grants from the Founder Supporters in a timely manner ;

* In case, anyone or more of the Founder Supporters is unable to fulfil their obligation under this Agreement, then the ISB shall have the right to identify other donors for supporting ISB, Mohali.

* In addition to their financial support, ongoing support of the Founder Supporters will be extended *inter alia* in the following areas —

  Placement/Internships

  Programmes on Campus

  Visiting faculty support

* ISB shall be at a liberty to formulate its own policies regarding admission of students and employment of its staff to maintain the highest standards of education at the Mohali campus.

* It is agreed that ISB, Mohali shall provide one hundred participant days every year, at no charge, in ISB's open Executive Education programmes for senior officers of Punjab Government nominated by the Government. ISB's decision regarding the number of such participants and their suitability for participation in a particular program would be final.

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੰਨੀ ਮਹਿੰਗੀ ਜ਼ਮੀਨ ਕਿਹੜੀ ਕੰਪਨੀ ਨੂੰ ਦਿੱਤੀ ਹੈ ? ਕੀ ਉਹ ਕੰਪਨੀ ਪ੍ਰਾਈਵੇਟ ਹੈ ਜਾਂ ਸਰਕਾਰੀ ਹੈ ? ਇੰਨੀ ਮਹਿੰਗੀ ਜਾਇਦਾਦ ਸਾਡੇ ਪੰਜਾਬ ਦੀ ਇੱਕ ਰੁਪਏ ਵਿੱਚ ਦੇ ਦਿੱਤੀ ਹੈ। ਜੇਕਰ ਇਨ੍ਹਾਂ ਨੇ ਸਕੂਲ ਬਣਾਉਣਾ ਹੀ ਸੀ ਤਾਂ ਫਤਿਹਗੜ੍ਹ ਸਾਹਿਬ ਬਣਾ ਸਕਦੇ ਸੀ ਜਿੱਥੇ ਜ਼ਮੀਨ ਸਸਤੀ ਹੈ। ਪਟਿਆਲਾ ਅਤੇ ਸੰਗਰੂਰ ਵਿੱਚ ਵੀ ਜ਼ਮੀਨ ਵਾਧੂ ਪਈ ਹੈ। ਇਹ 700-800 ਕਰੋੜ ਦੀ ਜ਼ਮੀਨ 99 ਸਾਲ ਵਾਸਤੇ ਥੋੜ੍ਹੇ ਜਿਹੇ ਪੈਸਿਆਂ ਤੇ ਦਿੱਤੀ ਹੈ, ਇਸ ਦੇ ਕੀ ਕਾਰਣ ਹਨ ? ਕੀ ਸਰਕਾਰ ਦਾ ਉਨ੍ਹਾਂ ਨਾਲ ਕੋਈ ਲੈਣ ਦੇਣ ਤਾਂ ਨਹੀਂ ਕੀਤਾ ਹੋਇਆ ? ਇਹ ਮੈਂ ਜਾਨਣਾ ਚਾਹੁੰਦਾ ਹਾਂ। (ਹਾਸਾ)

**ਮਾਨਯੋਗ ਸਪੀਕਰ** : ਸਵਾਲ ਲੈਣ ਦੇਣ ਦਾ ਕਰੀਏ ਜਾਂ ਫਿਰ ਕੰਪਨੀ ਦਾ ਕਰੀਏ ?

**ਸਰਦਾਰ ਦਰਸ਼ਨ ਸਿੰਘ ਬਰਾੜ** : ਕੰਪਨੀ ਦਾ ਕਰੋ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ। ਜੋ ਕੰਪਨੀ ਬਾਰੇ ਪੁੱਛਿਆ ਹੈ ਦੱਸ ਦਿਓ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਵਿਧਾਇਕ ਸਾਹਿਬ ਵਲੋਂ ਖਦਸ਼ਾ ਪ੍ਰਗਟ ਕੀਤਾ ਗਿਆ ਹੈ, ਉਹ ਬਿਲਕੁਲ ਨਿਰਮੂਲ ਹੈ, ਕੋਈ ਲੈਣ ਦੇਣ ਨਹੀਂ ਕੀਤਾ ਗਿਆ। ਨੰਬਰ ਦੋ, ਜਦੋਂ ਮਨੁੱਖੀ ਸਾਧਨਾਂ ਦੇ ਵਿਕਾਸ ਦਾ ਸਬੰਧ ਹੁੰਦਾ ਹੈ, ਉਦੋਂ ਉਸ ਜਗ੍ਹਾ ਦੀ ਚੋਣ ਕੀਤੀ ਜਾਂਦੀ ਹੈ ਜਿਹੜੀ ਸਭ ਤੋਂ ਜ਼ਿਆਦਾ ਸੂਟੇਬਲ ਹੋਵੇ। ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਹਿੱਤ ਦੱਸਣਾ ਚਾਹੁੰਦੀ ਹਾਂ ਕਿ ਮੋਹਾਲੀ ਵਿਖੇ ਨਾਲਿਜ ਸੈਂਟਰ ਸਥਾਪਿਤ ਕੀਤਾ ਜਾ ਰਿਹਾ ਹੈ, ਇੰਡੀਅਨ ਕੌਂਸਲ ਆਫ ਐਜੂਕੇਸ਼ਨ, ਨੈਸ਼ਨਲ ਇੰਸਟੀਚਿਊਟ ਆਫ ਸਾਇੰਸ ਐਜੂਕੇਸਨ ਅਤੇ ਰਿਸਰਚ ਸਥਾਪਿਤ ਕੀਤੀ ਗਈ ਹੈ। ਬਾਇਓਟੈਕਨਾਲੋਜੀ ਦੀ ਨੈਸ਼ਨਲ ਇੰਸਚੀਚਿਊਟ ਸਥਾਪਿਤ ਕੀਤੀ ਗਈ ਹੈ ਔਰ ਇਸੇ ਤਰ੍ਹਾਂ ਨੈਸ਼ਨਲ ਇੰਸਟੀਚਿਊਟ ਆਫ ਨੈਨੋਟੈਕਨਾਲੋਜੀ ਸਥਾਪਿਤ ਕੀਤੀ ਗਈ ਹੈ। ਜੋ ਸਮੁੱਚੀ ਯੋਜਨਾ ਤਿਆਰ ਕੀਤੀ ਗਈ ਸੀ ਉਸ ਯੋਜਨਾ ਅਨੁਸਾਰ ਇੱਥੇ ਇੱਕ ਪ੍ਰੀਮੀਅਰ ਇੰਸਚੀਚਿਊਟ ਆਫ ਮੈਨੇਜਮੈਂਟ ਵੀ ਸਥਾਪਿਤ ਕੀਤੀ ਜਾਣੀ ਸੀ ਔਰ ਇਸੇ ਯੋਜਨਾ ਅਨੁਸਾਰ ਇਹ ਸੰਸਥਾ ਮੋਹਾਲੀ ਵਿਖੇ ਸਥਾਪਿਤ ਕੀਤੀ ਜਾ ਰਹੀ ਹੈ। ਮੈਂ ਇੱਥੇ ਇਹ ਵੀ ਦੱਸਣਾ ਚਾਹਾਂਗੀ ਕਿ ਇਹ ਜਿਹੜੀ ਸੰਸਥਾ ਸਥਾਪਿਤ ਕੀਤੀ ਜਾ ਰਹੀ ਹੈ, ਇਹ ਕੋਈ ਵਪਾਰਕ ਅਦਾਰਾ ਨਹੀਂ ਹੈ, ਇਹ ਨਾਨ ਪ੍ਰਾਫਿਟ ਆਰਗੇਨਾਈਜੇਸ਼ਨ ਹੈ। ਇਹ ਪੰਜਾਬ ਦੇ ਹਿੱਤ ਵਿੱਚ ਹੈ, ਵਿਦਿਆਰਥੀਆਂ ਦੇ ਹਿੱਤ ਵਿੱਚ ਹੈ। ਜੇਕਰ ਕੋਈ ਵੀ ਇੱਥੇ ਰਕਮ ਪ੍ਰਾਪਤ ਹੁੰਦੀ ਹੈ ਤਾਂ ਉਹ ਸੰਸਥਾ ਦੇ ਵਿਕਾਸ ਲਈ ਖਰਚੀ ਜਾਵੇਗੀ, ਡੋਨਰਜ਼ ਨੂੰ ਉਸ ਦਾ ਕੋਈ ਵੀ ਹਿੱਸਾ ਨਹੀਂ ਦਿੱਤਾ ਜਾਵੇਗਾ। ਇਸ ਦਾ ਇੱਕੋ-ਇੱਕ ਮਨੋਰਥ ਪੰਜਾਬ ਦੀ ਤਰੱਕੀ ਵਿਚ ਅਹਿਮ ਹਿੱਸਾ ਪਾਉਣਾ ਹੈ ਅਤੇ ਵਿਦਿਆਰਥੀਆਂ ਦੇ ਹਿੱਤ ਵਿੱਚ ਕਾਰਜ ਕਰਨਾ ਹੈ ਔਰ ਪੰਜਾਬ ਵਿੱਚ ਅੰਤਰ-ਰਾਸ਼ਟਰੀ ਪੱਧਰ ਦੀ ਸਿੱਖਿਆ ਦਾ ਇੰਸਟੀਚਿਊਟ ਸਥਾਪਿਤ ਕਰਨਾ ਹੈ ਔਰ ਇਹ ਸੰਸਥਾ ਜਦੋਂ ਸਥਾਪਿਤ ਹੋਵੇਗੀ, ਕਾਰਜ ਕਰਨਾ ਸ਼ੁਰੂ ਹੋ ਗਿਆ ਤਾਂ ਮੁਹਾਲੀ ਅੰਤਰ-ਰਾਸ਼ਟਰੀ ਨਕਸ਼ੇ ਤੇ ਆਏਗਾ ਅਤੇ ਪੰਜਾਬ ਵਿੱਚ ਬੈਠਿਆਂ ਹੀ ਸਾਡੇ ਵਿਦਿਆਰਥੀਆਂ ਨੂੰ ਅੰਤਰ-ਰਾਸ਼ਟਰੀ ਪੱਧਰ ਦੀਆਂ ਉਚੇਰੀ ਸਿੱਖਿਆ ਦੀਆਂ ਸਹੂਲਤਾਂ ਮੁਹੱਈਆ ਹੋਣਗੀਆਂ।

**ਮਾਨਯੋਗ ਸਪੀਕਰ** : ਬੀਬੀ ਜੀ, ਇਕ ਦੱਸੋ, ਮੇਰੇ ਆਪਣੇ ਵੱਲੋਂ ਇਹ ਸਵਾਲ ਹੈ ਕਿ ਇਸ ਇੰਸਟੀਚਿਊਟ ਨੂੰ ਬਣਾਉਣ ਵਿੱਚ ਗੌਰਮਿੰਟ ਆਫ ਇੰਡੀਆ ਦੀ ਵੀ ਕੋਈ ਖਾਹਿਸ਼ ਸੀ ਜਾਂ ਕਿ ਆਪਾਂ ਹੀ ਇਸ ਵਾਸਤੇ ਇਨੀਸ਼ੀਏਟਿਵ ਲਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਨਾਲਿਜ ਸਿਟੀ ਸਥਾਪਿਤ ਕੀਤੀ ਜਾ ਰਹੀ ਸੀ ਤਾਂ ਪ੍ਰਾਈਮ ਮਨਿਸਟਰ ਸਾਹਿਬ ਦੇ ਆਫਿਸ ਵੱਲੋਂ 2007 ਵਿੱਚ ਇਕ ਸੁਨੇਹਾ ਪ੍ਰਾਪਤ ਹੋਇਆ ਸੀ ਕਿ ਇਸ ਨਾਲਿਜ ਸਿਟੀ ਵਿੱਚ ਇਕ ਪ੍ਰੀਮੀਅਰ ਮੈਨੇਜਮੈਂਟ ਇੰਸਟੀਚਿਊਟ ਸਥਾਪਿਤ ਕੀਤੀ ਜਾਵੇ। ਉਨ੍ਹਾਂ ਨੇ ਇੰਡੀਅਨ ਸਕੂਲ ਆਫ ਬਿਜਨੈਸ, ਹੈਦਰਾਬਾਦ, ਜਿਹੜੀ ਕਿ ਅੰਤਰ-ਰਾਸ਼ਟਰੀ ਪੱਧਰ ਦੀ ਉਚੇਰੀ ਸਿੱਖਿਆ ਦੀ ਸੰਸਥਾ ਹੈ ਅਤੇ ਜੋ ਹੈਦਰਾਬਾਦ ਵਿੱਚ ਹੈ, ਉਸ ਨੂੰ ਕਿਹਾ ਕਿ ਤੁਸੀ ਇਥੇ ਐਕਸਪਲੋਰ ਕਰੋ ਔਰ ਇੰਡੀਅਨ ਸਕੂਲ ਆਫ ਬਿਜਨੈਸ, ਹੈਦਰਾਬਾਦ ਦਾ ਹੀ ਇਕ ਸੈਕਿੰਡ ਕੈਂਪਸ ਮੁਹਾਲੀ ਵਿਖੇ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਦੇ ਚਾਰ ਫਾਊਂਡਰ ਹਨ ਜਿਹੜੇ ਕਿ ਇਸ ਕਾਰਜ ਦੇ ਲਈ 200 ਕਰੋੜ ਰੁਪਏ ਮੁਹੱਈਆ ਕਰ ਰਹੇ ਹਨ ਤਾਂ ਜੋ ਇਸ ਸੰਸਥਾ ਦਾ ਨਿਰਮਾਣ ਹੋ ਸਕੇ। ਇਹ ਕਾਰਜ ਕਿਸੇ ਲਾਭ ਦੀ ਭਾਵਨਾ ਦੇ ਨਾਲ ਨਹੀਂ, ਸਿਰਫ ਪੰਜਾਬ ਵਿੱਚ ਉਚੇਰੀ ਸਿੱਖਿਆ ਦੇ ਖੇਤਰ ਵਿੱਚ ਚੰਗੀਆਂ ਸਿੱਖਿਆ ਸਹੂਲਤਾਂ ਪ੍ਰਦਾਨ ਕਰਨ ਲਈ ਕੀਤਾ ਜਾ ਰਿਹਾ ਹੈ। ਇਸ ਸੰਸਥਾ ਦੇ ਵਿੱਚ ਜਿਥੇ ਮੈਨੇਜਮੈਂਟ ਦੇ ਨਾਲ ਸਿੱਖਿਆ ਸਹੂਲਤਾਂ ਮੁਹੱਈਆ ਕਰਵਾਈਆਂ ਜਾਣਗੀਆਂ ਉਥੇ ਰਿਸਰਚ ਨਾਲ ਸਬੰਧਤ ਵੀ ਉਚ ਕੋਟੀ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣਗੀਆਂ ਔਰ 100 ਆਫਿਸਰਜ਼ ਦੀ ਟ੍ਰੇਨਿੰਗ ਲਈ ਵੀ ਪ੍ਰਬੰਧ ਹੋਏਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਮੰਤਰੀ ਸਾਹਿਬਾ ਨੇ ਦੱਸਿਆ ਹੈ, ਅੱਛਾ ਕਦਮ ਹੈ, ਅਸੀਂ ਉਸਦਾ ਵੈਲਕਮ ਕਰਦੇ ਹਾਂ। ਇਹ ਪੰਜਾਬ ਦੇ ਭਲੇ ਲਈ ਹੈ। ਮੈਂਬਰ ਸਾਹਿਬ ਵੱਲੋਂ ਸਵਾਲ ਸਿਰਫ ਇਹੀ ਨਹੀਂ ਸੀ, ਸਵਾਲ ਇਹ ਸੀ ਕਿ ਜਿਹੜੀ ਲੈਂਡ ਇਸ ਸੰਸਥਾ ਵਾਸਤੇ ਦਿੱਤੀ ਗਈ ਹੈ, ਮੇਰਾ ਖਿਆਲ ਹੈ ਕਿ ਉਹ 70-77 ਲੱਖ ਰੁਪਏ ਨੂੰ ਪਿਛਲੀ ਸਰਕਾਰ ਨੇ ਖਰੀਦੀ ਸੀ ਜਿਸ ਨੂੰ ਆਪਾਂ 1 ਜਾਂ 2 ਰੁਪਏ ਦੇ ਹਿਸਾਬ ਨਾਲ ਲੀਜ਼ ਤੇ ਦੇ ਰਹੇ ਹਾਂ। ਸਵਾਲ ਇਹ ਸੀ ਕਿ ਪੰਜਾਬ ਛੋਟਾ ਜਿਹਾ ਰਹਿ ਗਿਆ। ਫਤਿਹਗੜ੍ਹ ਸਾਹਿਬ, ਪਟਿਆਲਾ ਜਾਂ ਡੇਰਾ ਬਸੀ ਦੇ ਨੇੜੇ-ਤੇੜੇ, ਜਿਵੇਂ ਹਰਿਆਣੇ ਵਾਲੇ ਜਦੋਂ ਕੋਈ ਸਕੂਲ ਵਗੈਰਾ ਖੋਲ੍ਹਦੇ ਹਨ ਤਾਂ ਉਹ ਵੇਸਟ ਲੈਂਡ ਤੇ ਖੋਲ੍ਹਦੇ ਹਨ, ਇਸ ਤਰ੍ਹਾਂ ਕਰਨ ਨਾਲ ਸਸਤੀ ਜ਼ਮੀਨ ਮਿਲ ਜਾਂਦੀ ਹੈ ਅਤੇ ਕਿਸਾਨਾਂ ਦਾ ਵੀ ਕੋਈ ਨੁਕਸਾਨ ਨਹੀਂ ਹੁੰਦਾ। ਸਵਾਲ ਇਹ ਹੈ ਕਿ ਕੀ ਕੋਈ ਉਪਰਾਲਾ ਕੀਤਾ ਜਾ ਸਕਦਾ ਹੈ ਕਿ ਚੰਗੀ ਉਪਜਾਊ ਜ਼ਮੀਨ ਜਿਹੜੀ ਮਹਿੰਗੇ ਭਾਅ ਤੇ ਖਰੀਦੀ ਸੀ, ਉਸ ਦੀ ਬਜਾਏ ਵੇਸਟ ਲੈਂਡ, ਸਸਤੀ ਜ਼ਮੀਨ ਇਸ ਇੰਸਟੀਚਿਊਟ ਲਈ ਖਰੀਦੀ ਜਾਵੇ ? ਕੀ ਇਹੋ ਜਿਹੀ ਕੋਈ ਗੁੰਜਾਇਸ਼ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਸਾਨੂੰ ਵਧਾਈ ਦਿੱਤੀ ਜਾਂਦੀ। ਸਿਰਫ ਇਹ ਕਹਿਣਾ ਕਿ ਇਹ ਸਕੂਲ ਹੈ, ਇਸ ਦਾ ਨਾਂ ਇੰਡੀਅਨ ਸਕੂਲ ਆਫ ਬਿਜਨੈਸ ਹੈ, ਇਸ ਨਾਲ ਇਹ ਖਿਆਲ ਨਾ ਹੋਵੇ ਕਿ ਕੋਈ ਸਕੂਲ ਖੁਲ੍ਹ ਰਿਹਾ ਹੈ ਸਗੋਂ ਸਾਰੇ ਹਿੰਦੁਸਤਾਨ ਦੇ ਵਿੱਚ ਇਸ ਤਰ੍ਹਾਂ ਦਾ ਸਕੂਲ ਪਹਿਲਾਂ ਇਕ ਹੈਦਰਾਬਾਦ ਵਿੱਚ ਹੈ, ਜਿਵੇਂ ਕਿ ਬੀਬੀ ਜੀ, ਮੰਤਰੀ ਸਾਹਿਬਾ ਨੇ ਵੀ ਦੱਸਿਆ ਹੈ। ਹੈਦਰਾਬਾਦ ਦਾ ਜਿਹੜਾ ਬਿਜਨੈਸ ਸਕੂਲ ਹੈ ਉਹ ਸਾਰੀ ਦੁਨੀਆਂ ਦੇ ਜਿਹੜੇ ਬੈਸਟ ਸਕੂਲ ਹਨ, ਉਨ੍ਹਾਂ ਵਿਚੋਂ ਇਕ ਸਕੂਲ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਚੰਗਾ ਕਿਹਾ ਹੈ ਜੀ।

**ਮੁੱਖ ਮੰਤਰੀ** : ਦੂਸਰਾ ਇਹ ਹੈ। ਅਸੀਂ ਆਪੋਜ਼ੀਸ਼ਨ ਪਰਪਜ਼ ਵਾਸਤੇ ਗੱਲ ਨਾ ਕਰੀਏ। ਅਰਜ਼ ਇਹ ਹੈ ਕਿ ਜਿੰਨੇ ਚੰਗੇ ਸਕੂਲ ਐਜੂਕੇਸ਼ਨ ਦੇ ਹੁੰਦੇ ਹਨ, ਉਨ੍ਹਾਂ ਵਾਸਤੇ ਫਰੀ ਜ਼ਮੀਨ ਦਿੱਤੀ ਜਾਂਦੀ ਹੈ। ਹੁਣ ਅਸੀਂ ਆਈ.ਆਈ.ਟੀ. ਰੋਪੜ ਖੋਲ੍ਹੀ ਹੈ, ਇਹ ਕਿੰਨਾ ਵੱਡਾ ਅਦਾਰਾ ਹੈ। ਉਸ ਦੇ ਵਾਸਤੇ ਫਰੀ ਜ਼ਮੀਨ ਦਿੱਤੀ ਗਈ ਹੈ। ਇਸੇ ਤਰ੍ਹਾਂ ਹੀ ਬਠਿੰਡਾ ਯੂਨੀਵਰਸਿਟੀ ਹੈ, ਉਸ ਨੂੰ ਵੀ ਪੰਜਾਬ ਸਰਕਾਰ ਨੇ ਜ਼ਮੀਨ ਖਰੀਦ ਕੇ ਦਿੱਤੀ ਹੈ। ਸੈਂਟਰਲ ਗੌਰਮਿੰਟ ਨੂੰ ਜਮੀਨ ਦਿੱਤੀ ਹੈ। ਸੈਂਟਰਲ ਗੌਰਮਿੰਟ ਨੇ ਕੰਡੀਸ਼ਨ ਲਾਈ ਸੀ ਕਿ ਤੁਸੀਂ ਫਰੀ ਜ਼ਮੀਨ ਦਿਓ। ਅੰਮ੍ਰਿਤਸਰ ਵਰਲਡ ਕਲਾਸ ਯੂਨੀਵਰਸਿਟੀ ਖੁਲ੍ਹੀ ਹੈ, ਉਥੇ ਵੀ ਅਸੀਂ ਕੁਮਿੱਟਮੈਂਟ ਕੀਤੀ ਹੈ ਕਿ ਅਸੀਂ 700 ਏਕੜ ਜ਼ਮੀਨ ਖਰੀਦ ਕੇ ਦਿਆਂਗੇ। ਸਾਡੇ ਕੋਲ ਤਾਂ ਜਮੀਨ ਵੀ ਹੈ ਨਹੀਂ। ਇਹ ਸਕੂਲ ਵੀ ਹੈਦਰਾਬਾਦ ਸਕੂਲ ਵਰਗਾ ਹੀ ਹੈ। ਉਥੇ ਦਾ ਡਾਇਰੈਕਟਰ ਜਿਹੜਾ ਹੋਵੇਗਾ, ਉਹ ਇਥੇ ਵੀ ਹੋਏਗਾ। ਅਸੀਂ ਪਿਛਲੇ ਫੰਕਸ਼ਨ ਤੇ ਗਏ ਸੀ ਤੇ ਡਾਇਰੈਕਟਰ ਨੂੰ ਮਿਲੇ ਸੀ ਤਾਂ ਉਨ੍ਹਾਂ ਨੇ ਦੱਸਿਆ ਸੀ ਕਿ ਪੰਜਾਬ ਦਾ ਇਹ ਸਕੂਲ ਹੈਦਰਾਬਾਦ ਦੇ ਸਕੂਲ ਨਾਲੋਂ ਵੀ ਵਧੀਆ ਹੋਵੇਗਾ। ਇਸ ਲਈ ਤੁਹਾਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਇਹੋ ਜਿਹੇ ਇੰਸਟੀਚਿਊਟ ਇੱਥੇ ਆ ਰਹੇ ਹਨ। ਇਹ ਹੁਣੇ ਹੀ ਆ ਰਹੇ ਹਨ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੇ ਸਵਾਲ ਨਾਲ ਇਨ੍ਹਾਂ ਦਾ ਜਵਾਬ ਤਾਅਲੁੱਕ ਹੀ ਨਹੀਂ ਰੱਖਦਾ। ਪਹਿਲੀ ਗੱਲ ਮੈਂ ਕਹੀ ਹੈ ਕਿ ਇਹ ਅੱਛੀ ਗੱਲ ਹੈ, ਅਸੀਂ ਐਪਰੀਸ਼ੀਏਟ ਕੀਤਾ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਇਹ ਪੰਜਾਬ ਦੇ ਭਵਿੱਖ ਦਾ ਸਵਾਲ ਹੈ । ਦੂਜਾ, ਸ਼ਾਇਦ ਮੁੱਖ ਮੰਤਰੀ ਜੀ ਨੇ ਗੱਲ ਨਹੀਂ ਸੁਣੀ। ਮੋਹਾਲੀ ਦੇ ਨੇੜੇ-ਤੇੜੇ ਜਿਵੇਂ ਸਾਇੰਸ ਸਿਟੀ ਵੀ ਬਣ ਰਿਹਾ ਹੈ ਅਤੇ ਇਧਰਲਿਆਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਦੀ ਮਿਹਰਬਾਨੀ ਨਾਲ ਪੰਜਾਬ ਬੜਾ ਛੋਟਾ ਜਿਹਾ ਰਹਿ ਗਿਆ ਹੈ। ਕੀ ਸਰਕਾਰ ਦੇ ਵਿਚਾਰ ਵਿਚ ਕੋਈ ਐਸੀ ਗੱਲ ਹੈ ਕਿ ਜਿਹੜੀ ਵੇਸਟ ਲੈਂਡ ਹੈ, ਜਿਵੇਂ ਹਰਿਆਣੇ ਵਾਲੇ ਵੇਖਦੇ ਹਨ ਕਿ ਜਿਹੜੀ ਜਮੀਨ ਜਿਆਦਾ ਉਪਜਾਊ ਨਹੀਂ ਹੈ, ਉਸ ਤਰ੍ਹਾਂ ਦੀ ਕੋਈ ਜ਼ਮੀਨ ਨੇੜੇ-ਤੇੜੇ ਵੇਖ ਰਹੇ ਹਨ ਜਾਂ ਕੋਈ ਸਰਚ ਕਰ ਰਹੇ ਹਨ ?

**ਮਾਨਯੋਗ ਸਪੀਕਰ** : ਬੀਬੀ ਜੀ, ਹੁਣ ਤਾਂ ਉਹ ਬਣਨਾ ਸ਼ੁਰੂ ਹੋ ਗਿਆ ਹੈ ਅਤੇ ਪੈਸੇ ਲੱਗਣੇ ਸ਼ੁਰੂ ਹੋ ਗਏ ਹਨ ।

**ਮੁੱਖ ਮੰਤਰੀ**: ਹੁਣ ਤਾਂ ਸਾਰਾ ਮਾਮਲਾ ਫਾਈਨਲਾਈਜ਼ ਹੋ ਗਿਆ ਹੈ ਜੇਕਰ ਵੇਸਟ ਲੈਂਡ ਉਤੇ ਇਹੋ ਜਿਹਾ ਇੰਸਟੀਚਿਊਟ ਬਣਾਈਏ ਤਾਂ ਉਥੇ ਪੜ੍ਹਾਉਣ ਵਾਲੇ ਨਹੀਂ ਜਾਂਦੇ । ਮੇਰਾ ਖਿਆਲ ਹੈ ਕਿ ਤੁਹਾਡੇ ਹਲਕੇ ਵਿੱਚ ਪਿੰਡ ਗੁਰਨੇ ਵਿਚ ਇਕ ਕਾਲਜ ਖੁਲ੍ਹਿਆ ਸੀ ਅਤੇ ਉਹ 6 ਮਹੀਨੇ ਮਗਰੋਂ ਹੀ ਬੰਦ ਹੋ ਗਿਆ ਹੈ ਕਿਉਂਜੋ ਗੁਰਨੇ ਕਿਸੇ ਪ੍ਰੋਫੈਸਰ ਨੇ ਜਾਣਾ ਪਸੰਦ ਨਹੀਂ ਕੀਤਾ। ਇਸ ਕਰਕੇ ਜਿਹੜੇ ਇਸ ਦੇ ਚਾਰ ਪਾਰਟੀਸੀਪੈਂਟਸ ਹਨ, ਸਾਰੇ ਹਾਊਸ ਵੱਲੋਂ ਉਨ੍ਹਾਂ ਦਾ ਧਨੰਵਾਦ ਕੀਤਾ ਜਾਣਾ ਚਾਹੀਦਾ ਹੈ ਕਿ ਤੁਸੀਂ ਇਥੇ ਕਾਲਜ ਖੋਲ੍ਹਿਆ ਹੈ। ਇਥੇ ਦੂਰੋਂ-ਦੂਰੋਂ ਬੱਚਿਆਂ ਨੇ ਪੜ੍ਹਨ ਆਉਣਾ ਹੈ, ਬਾਹਰਲੇ ਦੇਸ਼ਾਂ ਵਿੱਚੋਂ ਵੀ ਆਉਣਾ ਹੈ । ਵੇਸਟ ਲੈਂਡ ਵਾਲੀ ਥਾਂ ਤੇ ਕਿਸੇ ਵੀ ਪੜ੍ਹਾਉਣ ਵਾਲੇ ਨੇ ਨਹੀਂ ਜਾਣਾ।

**ਮਾਨਯੋਗ ਸਪੀਕਰ** : ਇਹ ਤਾਂ ਵਧਾਈ ਵਾਲੀ ਗੱਲ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰਾ ਕਾਲਜ ਵੀ ਚਲ ਰਿਹਾ ਹੈ। ਫਾਈਨਲ ਹੋ ਗਿਆ ਹੈ, ਅੱਛੀ ਗੱਲ ਹੈ। ਪਰ ਮੈਂ ਕਹਿੰਦੀ ਹਾਂ ਕਿ ........

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਸਵਾਲ ਰਹਿ ਜਾਂਦੇ ਹਨ। ਅਸੀਂ ਕਈ ਵਾਰੀ ਬੇ-ਮਤਲਬ ਵਾਲੀ ਸਪਲੀਮੈਂਟਰੀ ਲੈ ਕੇ ਖੜ੍ਹੇ ਹੋ ਜਾਂਦੇ ਹਾਂ। ਇਸ ਦੇ ਵਿਚ ਹੁਣ ਹੋਰ ਸਪਲੀਮੈਂਟਰੀ ਵਾਲੀ ਕਿਹੜੀ ਗੱਲ ਰਹਿ ਗਈ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰਾ ਮਤਲਬ ਹੈ ਕਿ ਕੋਈ ਲੰਮੀ-ਚੌੜੀ ਗੱਲ ਕਰਨ ਵਾਲੀ ਨਹੀਂ ਹੈ। ਆਪਾਂ ਇਨਟੀਰੀਅਰ ਵੱਲ ਜ਼ਮੀਨ ਲੱਭਣ ਦੀ ਕਿਉਂ ਕੋਈ ਕੋਸ਼ਿਸ਼ ਨਹੀਂ ਕਰਦੇ ? 75% ਏਰੀਆ ਸਾਡਾ ਰੂਰਲ ਏਰੀਆ ਹੈ। ਅਸੀਂ ਉਥੇ ਸਹੂਲਤਾਂ ਦੇਈਏ ਤਾਂ ਆਪੇ ਉਥੇ ਸਾਰੇ ਲੋਕ ਆਉਣਗੇ। ਇਹ ਨਹੀਂ ਕਿ ਜਿਹੜਾ ਕਾਲਜ ਮਰਨ ਕਿਨਾਰੇ ਹੈ, ਉਸ ਨੂੰ ਬਿਲਕੁਲ ਹੀ ਛੱਡ ਦੇਈਏ। ਮੈਂ ਸਮਝਦੀ ਹਾਂ ਕਿ ਅਸੀਂ ਜਮੀਨ ਵੀ ਫਰੀ ਦਿੰਦੇ ਹਾਂ, ਅਸੀਂ ਦੋ ਰੁਪਏ ਵੀ ਨਹੀਂ ਲੈਂਦੇ। ਉਥੇ ਸਹੂਲਤਾਂ ਦਿਉ। ਅਸੀਂ ਕਿਉਂ ਨਾ ਅਜਿਹੇ ਫੈਸਲੇ ਕਰੀਏ।

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਹੁਣ ਹੋਰ ਸਪਲੀਮੈਂਟਰੀ ਨਹੀਂ। ਜੇਕਰ ਇਕ ਪ੍ਰਸ਼ਨ ਵਿਚ 10 ਨਾਂ ਲਿਖ ਦਿਉਗੇ ਤਾਂ ਕੀ ਮੈਂ 10 ਸਪਲੀਮੈਂਟਰੀਆਂ ਅਲਾਓ ਕਰ ਦਿਆਂਗਾ ? ਇਕ ਪ੍ਰਸ਼ਨ ਤੇ ਕੇਵਲ 2 ਸਪਲੀਮੈਂਟਰੀਆਂ ਹੀ ਅਲਾਓ ਹੁੰਦੀਆਂ ਹਨ। ਅਗਲਾ ਸਵਾਲ ਸਰਦਾਰ ਅਜਾਇਬ ਸਿੰਘ ਭੱਟੀ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਮੈਂ ਸਪਲੀਮੈਂਟਰੀ ਜਰੂਰ ਕਰਨੀ ਹੈ। ਮੈਂ ਸਰਕਾਰ ਦਾ ਧੰਨਵਾਦ ਵੀ ਕਰਨਾ ਹੈ। ਮੇਰੇ ਹਲਕੇ ਨਾਲ ਸਬੰਧਤ ਹੈ। ਮੈਂ ਬੜੀ ਮਿਹਨਤ ਨਾਲ ਕੁਐਸਚਨ ਤਿਆਰ ਕੀਤਾ ਹੈ। (......ਸ਼ੋਰ.......ਵਿਘਨ)

**ਮਾਨਯੋਗ ਸਪੀਕਰ** : ਅੱਛਾ ਦੱਸੋ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦ ਕਰਦਾ ਹਾਂ ਕਿ ਸਾਡੇ ਇਥੇ ਬਿਜਨੈਸ ਸਕੂਲ ਖੁਲ੍ਹਿਆ ਹੈ। ਪਰ ਮੈਂ ਦੋ ਕਲੈਰੀਫਿਕੇਸ਼ਨਾਂ ਲੈਣਾ ਚਾਹੁੰਦਾ ਹਾਂ। ਕੀ ਇਸ ਵਿਚ ਪੰਜਾਬ ਦੇ ਬੱਚਿਆਂ ਜਾਂ ਮੋਹਾਲੀ ਦੇ ਬੱਚਿਆਂ ਨੂੰ ਐਡਮਿਸ਼ਨ ਵਿਚ ਕੋਈ ਪਰੀਓਰਿਟੀ ਮਿਲੇਗੀ ? ਦੂਸਰਾ ਜਿਹੜੀ ਸਾਢੇ ਸਤਾਰਾਂ ਲੱਖ ਰੁਪਏ ਪ੍ਰਤੀ ਸਾਲ ਦੀ ਫੀਸ ਹੈ, ਇਸ ਫੀਸ ਨਾਲ ਉਥੇ ਕਿੰਨੇ ਕੁ ਸਟੂਡੈਂਟਸ ਦਾਖਲਾ ਲੈ ਸਕਣਗੇ ? ਕੀ ਉਥੇ ਸਾਡੀ ਸਰਕਾਰ ਦਾ ਕੋਈ ਕੰਟਰੋਲ ਹੋਵੇਗਾ ? ਅੱਜਕੱਲ ਜਿਹੜੇ ਵੀ ਪ੍ਰਾਈਵੇਟ ਕਾਲਜ ਚਲ ਰਹੇ ਹਨ, ਉਹ ਸਾਰੇ ਹੀ ਕਮਰਸ਼ੀਅਲ ਬਣੇ ਹੋਏ ਹਨ। 15-15 ਲੱਖ ਰੁਪਏ ਫੀਸਾਂ ਦੇ ਕੇ ਲੋਕਾਂ ਨੂੰ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਜ਼ਮੀਨਾਂ ਗਹਿਣੇ ਰੱਖਣੀਆਂ ਪੈ ਰਹੀਆਂ ਹਨ। ਸਾਨੂੰ ਮੋਹਾਲੀ ਨੂੰ ਕਿੰਨੀਆਂ ਸੀਟਾਂ ਰਿਜ਼ਰਵ ਮਿਲਣਗੀਆਂ ?

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਸੰਸਥਾ ਸਥਾਪਤ ਕੀਤੀ ਜਾ ਰਹੀ ਹੈ, ਇਹ ਇੰਸਟੀਚਿਊਸ਼ਨਲ ਏਰੀਏ ਵਿਚ ਹੈ। ਨਾਲੇਜ ਹੱਬ ਸੈਂਟਰ ਇਸ ਨਾਲ ਸਥਾਪਤ ਕੀਤਾ ਜਾ ਰਿਹਾ ਹੈ ਤਾਂ ਜੋ ਕਾਮਯਾਬ ਹੋ ਸਕੇ। ਮੇਰਾ ਤਾਂ ਜੀਅ ਕਰਦਾ ਸੀ ਮੈਂ ਸੁਲਤਾਨਪੁਰ ਲੈ ਜਾਵਾਂ, ਪਰ ਉਥੇ ਜਾ ਕੇ ਇਸ ਨੇ ਕਾਮਯਾਬ ਨਹੀਂ ਸੀ ਹੋਣਾ, ਭਾਵੇਂ ਅਸੀਂ ਮੁਫਤ ਜ਼ਮੀਨ ਵੀ ਮੁਹੱਈਆ ਕਰਵਾ ਦਿੰਦੇ। ਜਦੋਂ ਵੀ ਕੋਈ ਇਹੋ ਜਿਹੀ ਸੰਸਥਾ ਸਥਾਪਤ ਕੀਤੀ ਜਾਣੀ ਹੁੰਦੀ ਹੈ ਅਤੇ ਮਾਲੀ ਸਾਧਨਾਂ ਦਾ ਤਾਅਲੁੱਕ ਹੁੰਦਾ ਹੈ ਉਦੋਂ ਬਹੁਤੇ ਲੇਖਿਆਂ-ਜੋਖਿਆਂ ਵਿਚ ਨਹੀਂ ਪਿਆ ਜਾਂਦਾ। ਜ਼ਮੀਨ ਮੁਹੱਈਆ ਕਰਵਾਈ ਗਈ ਹੈ ਤਾਂ ਜੋ ਵਰਲਡ ਕਲਾਸ ਇੰਸਟੀਚਿਊਸ਼ਨ ਸਥਾਪਤ ਹੋ ਸਕੇ। ਜਿਥੋਂ ਤੱਕ ਸਿੱਧੂ ਸਾਹਿਬ ਨੇ ਸਾਢੇ ਸਤਾਰਾਂ ਲੱਖ ਰੁਪਏ ਫੀਸ ਦੀ ਗੱਲ ਕੀਤੀ ਹੈ, ਉਹ ਦਰੁੱਸਤ ਹੈ। ਇਥੇ ਕੋਈ ਪਹਿਲ ਨਹੀਂ ਹੈ। ਇਥੇ ਇਲੀਜੀਬਿਲੀਟੀ ਕੰਡੀਸ਼ਨ ਹੈ। ਸਟੂਡੈਂਟ ਗਰੈਜੂਏਟ ਹੋਵੇ, ਉਸਦਾ ਘੱਟੋ-ਘੱਟ 2 ਸਾਲ ਦਾ ਕੰਮ ਕਰਨ ਦਾ ਤਜ਼ਰਬਾ ਹੋਵੇ, ਫਿਰ ਮੈਰਿਟ ਦੇ ਬੇਸ ਤੇ ਵਿਦਿਆਰਥੀ ਦਾਖਲ ਹੁੰਦੇ ਹਨ। ਹੁਣ ਜਿਹੜਾ ਹੈਦਰਾਬਾਦ ਦਾ ਬਿਜ਼ਨਸ ਮਨੈਜਮੈਂਟ ਸਕੂਲ ਹੈ, ਉਥੇ ਵੀ ਇਸ ਵੇਲੇ ਪੰਜਾਬ ਤੋਂ ਲਗਭਗ 10 ਵਿਦਿਆਰਥੀ ਸਿੱਖਿਆ ਗ੍ਰਹਿਣ ਕਰ ਰਹੇ ਹਨ। ਜਿੱਥੋਂ ਤੱਕ ਫੀਸ ਜ਼ਿਆਦਾ ਹੋਣ ਤਾ ਤਾਅਲੁੱਕ ਹੈ, ਜਿਹੜੀਆਂ ਇਸ ਤਰ੍ਹਾਂ ਦੀਆਂ ਉਚ ਪੱਧਰੀ ਅੰਤਰਰਾਸ਼ਟਰੀ ਸੰਸਥਾਵਾਂ ਹੁੰਦੀਆਂ ਹਨ ਅਤੇ ਜਿੱਥੇ ਉਚ ਕੋਟੀ ਦੀ ਮਹਾਰਤ ਰੱਖਣ ਵਾਲੇ ਵਿਦਿਅਕ ਮਾਹਿਰ, ਅਧਿਆਪਕ ਕਾਰਜ ਸੰਪਨ ਕਰਦੇ ਹਨ, ਉਥੇ ਫੀਸਾਂ ਜ਼ਿਆਦਾ ਜ਼ਰੂਰ ਹੁੰਦੀਆਂ ਹਨ। ਸਾਡੇ ਬੱਚੇ ਪਹਿਲਾਂ ਬਾਹਰਲੇ ਮੁਲਕਾਂ ਵਿੱਚ ਪੜ੍ਹਣ ਜਾਂਦੇ ਸਨ ਜਾਂ ਦੇਸ਼ ਦੇ ਦੂਸਰੇ ਹਿੱਸਿਆਂ ਵਿੱਚ ਵੀ ਪੜ੍ਹਣ ਜਾਂਦੇ ਸਨ, ਹੁਣ ਇੱਥੇ ਹੀ ਉਨ੍ਹਾਂ ਨੂੰ ਅੰਤਰਰਾਸ਼ਟਰੀ ਪੱਧਰ ਦੀ ਮੈਨੇਜਮੈਂਟ ਦੀ ਸਿੱਖਿਆ ਸਹੂਲਤ ਉਪਲਬਧ ਹੋਵੇਗੀ। ਜਿੱਥੋਂ ਤੱਕ ਅਜਿਹੇ ਵਿਦਿਆਰਥੀਆਂ ਦਾ ਤਾਅਲੁੱਕ ਹੈ ਜਿਹੜੇ ਫੀਸਾਂ ਦੇਣ ਦੇ ਸਮਰਥ ਨਹੀਂ ਹਨ ਜਾਂ ਜਿਨ੍ਹਾਂ ਨੂੰ ਸਹਾਇਤਾ ਦੀ ਲੋੜ ਹੋਵੇਗੀ ਤਾਂ ਇਸ ਬਿਜਨਸ ਮੈਨੇਜਮੈਂਟ ਇੰਸਟੀਚਿਊਟ ਵਲੋਂ ਬਾਕਾਇਦਾ ਬੈਂਕਾਂ ਦੇ ਨਾਲ ਉਪਬੰਧ ਹੈ ਅਤੇ ਬਾਕਾਇਦਾ ਲੋਨ ਦਿਤਾ ਜਾਵੇਗਾ ਅਤੇ ਜਦੋਂ ਉਨ੍ਹਾਂ ਨੂੰ ਇਮਪਲਾਈਮੈਂਟ ਮਿਲੇਗੀ ਤਾਂ ਉਹ ਅਦਾ ਕਰ ਸਕਣਗੇ।

**ਮਾਨਯੋਗ ਸਪੀਕਰ** : ਠੀਕ ਹੈ ਬੀਬੀ ਜੀ, ਅਗਲਾ ਸਵਾਲ, ਹਾਂ ਜੀ ਭੱਟੀ ਸਾਹਿਬ।

---

## ਪੁਲਿਸ ਸਟੇਸ਼ਨਾਂ ਵਿੱਚ ਖੜ੍ਹੀਆਂ ਗੱਡੀਆਂ ਦੀ ਡਿਸਪੋਜਲ

*1622. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿਚੋਂ ਦੁਰਘਟਨਾਵਾਂ ਅਤੇ ਚੋਰੀਆਂ ਦੇ ਸਬੰਧ ਵਿੱਚ ਕਾਨੂੰਨੀ ਤੌਰ ਤੇ ਕਬਜ਼ੇ ਵਿੱਚ ਲਈਆਂ ਗਈਆਂ ਗੱਡੀਆਂ ਦੀ ਪੁਲਿਸ ਸਟੇਸ਼ਨ-ਵਾਰ ਗਿਣਤੀ ਕਿੰਨੀ ਹੈ ਅਤੇ ਉਕਤ ਗੱਡੀਆਂ ਦੇ ਨਿਪਟਾਰੇ ਲਈ ਸਰਕਾਰ ਦੀ ਤਜਵੀਜ਼ ਕੀ ਹੈ ?

ਸਰਦਾਰ ਸੁਖਬੀਰ ਸਿੰਘ ਬਾਦਲ : ਜ਼ਿਲ੍ਹਾ ਬਠਿੰਡਾ ਵਿਚੋਂ ਦੁਰਘਟਨਾਵਾਂ ਦੇ ਕੇਸਾਂ ਵਿੱਚ 228 ਗੱਡੀਆਂ ਅਤੇ ਚੋਰੀ ਦੇ ਕੇਸਾਂ ਵਿੱਚ 142 ਗੱਡੀਆਂ ਕਾਨੂੰਨੀ ਤੌਰ ਤੇ ਪੁਲਿਸ ਵੱਲੋਂ ਕਬਜ਼ੇ ਵਿੱਚ ਲਈਆਂ ਗਈਆਂ ਹਨ। ਇਸ ਬਾਰੇ ਪੁਲਿਸ ਸਟੇਸ਼ਨ-ਵਾਰ ਸੂਚਨਾ ਸਦਨ ਦੀ ਮੇਜ ਤੇ 'ਅਨੁਲੱਗ' ਅਨੁਸਾਰ ਰੱਖੀ ਜਾਂਦੀ ਹੈ। ਇਨ੍ਹਾਂ ਗੱਡੀਆਂ ਦੇ ਨਿਪਟਾਰੇ ਲਈ ਪੁਲਿਸ ਵਿਭਾਗ ਵੱਲੋਂ ਅ/ਧ 451/457 ਸੀ.ਆਰ.ਪੀ.ਸੀ. ਦੇ ਤਹਿਤ ਕਾਰਵਾਈ ਕਰਨ ਲਈ ਮਿਤੀ 3 ਜੁਲਾਈ, 2008 ਨੂੰ ਰਾਜ ਦੇ ਸਮੂਹ ਸੀਨੀਅਰ ਪੁਲਿਸ ਕਪਤਾਨਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ।

'ਅਨੁਲੱਗ'

ਐਕਸੀਡੈਂਟ ਅਤੇ ਚੋਰੀ ਦੇ ਕੇਸਾਂ ਵਿੱਚ ਜੋ ਗੱਡੀਆਂ ਕਾਨੂੰਨੀ ਤੌਰ ਤੇ ਬੰਦ ਹਨ ਦਾ ਥਾਣਾ-ਵਾਈਜ਼ ਵੇਰਵਾ ਹੇਠ ਅਨੁਸਾਰ ਹੈ ਜੀ :—

| ਲੜੀ ਨੰ: | ਥਾਣਾ | ਐਕਸੀਡੈਂਟ ਦੇ ਸਬੰਧੀ ਗੱਡੀਆਂ | ਚੋਰੀ ਦੇ ਮਾਲ ਵਿੱਚ ਬਰਾਮਦ ਗੱਡੀਆਂ |
|---|---|---|---|
| 1 | ਕੋਤਵਾਲੀ | 26 | 66 |
| 2 | ਕੈਂਟ | 26 | 04 |
| 3 | ਥਰਮਲ | 12 | 13 |
| 4 | ਸਦਰ | 23 | 08 |
| 5 | ਸੰਗਤ | 19 | 02 |
| 6 | ਨਈਆਂ ਵਾਲਾ | 23 | 05 |
| 7 | ਰਾਮਾਂ | 09 | 10 |
| 8 | ਤਲਵੰਡੀ ਸਾਬੋ | 10 | 05 |
| 9 | ਕੋਟ ਫੱਤਾ | 04 | 03 |
| 10 | ਮੌੜ | 10 | 09 |
| 11 | ਰਾਮਪੁਰਾ | 16 | 07 |
| 12 | ਫੂਲ | 06 | 03 |
| 13 | ਦਿਆਲਪੁਰਾ | 22 | 04 |
| 14 | ਨਥਾਣਾ | 17 | 03 |
| 15 | ਬੱਲੀਆਂ ਵਾਲੀ | 05 | 00 |
| | ਕੁੱਲ ਜੋੜ : | 228 | 142 |

**ਸਰਦਾਰ ਅਜਾਇਬ ਸਿੰਘ ਭੱਟੀ** : ਸਰ, ਮੈਂ ਧੰਨਵਾਦ ਕਰਦਾ ਹਾਂ ਮਾਨਯੋਗ ਉਪ ਮੁੱਖ ਮੰਤਰੀ ਜੀ ਦਾ ਕਿ ਇਨ੍ਹਾਂ ਨੇ ਬੜੀ ਵਿਸਥਾਰ-ਪੂਰਵਕ ਰਿਪੋਰਟ ਦਿਤੀ ਹੈ। ਚਿੰਤਾ ਇਸ ਗੱਲ ਦੀ ਹੈ ਕਿ ਪੰਜਾਬ ਦੇ ਵਿੱਚ ਮੈਂ ਇਕੱਲੇ ਬਠਿੰਡੇ ਦੀ ਡੀਟੇਲ ਮੰਗੀ ਸੀ, ਉਹ ਮੈਨੂੰ ਭੇਜੀ ਗਈ ਹੈ। ਇਸ ਹਿਸਾਬ ਦੇ ਨਾਲ ਹਜ਼ਾਰਾਂ ਦੀ ਗਿਣਤੀ ਵਿੱਚ ਡੰਪ ਹੋਈਆਂ ਕੰਡਮ ਗੱਡੀਆਂ ਪੁਲਿਸ ਸਟੇਸ਼ਨਾਂ ਦੇ ਸਾਹਮਣੇ either ਥੈਫਟ ਕੇਸਾਂ ਵਿੱਚ ਜਾਂ ਐਕਸੀਡੈਂਟ ਕੇਸਾਂ ਵਿੱਚ ਖੜ੍ਹੀਆਂ ਹਨ। ਮੈਂ ਬਠਿੰਡੇ ਦੀ ਗੱਲ ਦੱਸਦਾ ਹਾਂ। ਬਠਿੰਡੇ ਵਿੱਚ ਕੋਤਵਾਲੀ, ਸਦਰ ਥਾਣਾ ਔਰ ਕੈਂਟ ਥਾਣਾ ਬਹੁਤ ਹੀ ਨਾਜ਼ੁਕ ਥਾਵਾਂ ਤੇ ਲੋਕੇਟਿਡ ਹਨ। ਪਿਛਲੇ ਦਿਨਾਂ ਵਿੱਚ ਬਠਿੰਡਾ ਕੈਂਟ ਵਿਚੋਂ ਜਸੂਸੀ ਦੇ ਕੇਸ ਵਿੱਚ ਫਾਰਨਰ ਫੜ੍ਹੇ ਗਏ ਅਤੇ ਸ਼ਾਇਦ ਉਹ ਪਾਕਿਸਤਾਨੀ ਹਨ। ਉਨ੍ਹਾਂ ਤੇ ਇਹ ਖਦਸ਼ਾ ਪ੍ਰਗਟ ਕੀਤਾ ਗਿਆ ਕਿ ਉਹ ਇਸ ਤਰ੍ਹਾਂ ਦੀ ਐਕਟੀਵਿਟੀ ਕਰਨਾ ਚਾਹੁੰਦੇ ਸੀ ਜਿਸਦੇ ਨਾਲ ਕੈਂਟ ਨੂੰ ਨੁਕਸਾਨ ਪਹੁੰਚ ਸਕਦਾ ਸੀ। ਪੁਲਿਸ ਸਟੇਸ਼ਨ ਕੈਂਟ ਜਿਹੜਾ ਹੈ ਉਹ ਬਿਲਕੁਲ ਕੰਟੋਨਮੈਂਟ ਦੇ ਨਾਲ ਹੈ, ਉਥੇ ਬਹੁਤ ਵੱਡਾ ਕੰਡਮ ਗੱਡੀਆਂ ਦਾ ਡੰਪ ਹੈ ਅਤੇ ਇਸੇ ਤਰ੍ਹਾਂ ਸਿਟੀ ਦੇ ਵਿੱਚ ਹੈ। ਇਸ ਦੇ ਨਾਲ ਕਦੇ ਵੀ ਕੋਈ ਬਲਾਸਟ ਦੀ ਵਾਰਦਾਤ ਹੋ ਸਕਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਤੀ 3 ਜੁਲਾਈ, 2008 ਤੋਂ ਹਦਾਇਤਾਂ ਜਾਰੀ ਹੋਈਆਂ ਹਨ। ਲਗਭਗ 2 ਸਾਲ ਦਾ ਸਮਾਂ ਹੋ ਗਿਆ ਹੈ, ਕੀ ਕਦੇ ਕੋਈ ਗੱਡੀ ਦੀ ਡਿਸਪੋਜ਼ਲ ਹੋਈ ? ਕੀ ਜੋ ਉਥੇ ਕੰਡਮ ਗੱਡੀਆਂ ਪਈਆਂ ਹਨ ਉਨ੍ਹਾਂ ਦੇ ਨਿਪਟਾਰੇ ਦਾ ਕੋਈ ਪ੍ਰਬੰਧ ਕੀਤਾ ਹੈ ? ਮੈਂ ਇਸ ਬਾਰੇ ਜਾਣਨਾ ਚਾਹੁੰਦਾ ਹਾਂ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੇ ਜੋ ਸਵਾਲ ਪੁੱਛਿਆ ਹੈ, ਉਸ ਦਾ ਜਵਾਬ ਦੇਣਾ ਚਾਹੁੰਦਾ ਹਾਂ। ਪਿਛਲੇ 4 ਸਾਲ ਦਾ ਮੈਂ ਵੇਰਵਾ ਦੇਣਾ ਚਾਹੁੰਦਾ ਹਾਂ। ਪਿਛਲੇ 4 ਸਾਲ ਵਿੱਚ ਬਠਿੰਡਾ ਵਿੱਚ ਜੋ 1090 ਗੱਡੀਆਂ ਐਕਸੀਡੈਂਟ ਵਾਲੀਆਂ ਸਨ, ਉਨ੍ਹਾਂ ਵਿਚੋਂ 862 ਗੱਡੀਆਂ ਮੋੜ ਦਿਤੀਆਂ ਹਨ ਅਤੇ 228 ਰਹਿ ਗਈਆਂ ਹਨ। ਥੈਫਟ ਕੇਸਾਂ ਵਿੱਚ 388 ਵਿਹੀਕਲ ਸਨ, ਉਨ੍ਹਾਂ ਵਿਚੋਂ 246 ਵਾਪਸ ਕਰ ਦਿਤੇ ਹਨ ਅਤੇ 142 ਰਹਿ ਗਏ ਹਨ। ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕੇਸ ਪ੍ਰਾਪਰਟੀਜ਼ ਹਨ, ਕੋਰਟ ਤੋਂ ਇਹ ਪਰਮਿਸ਼ਨ ਆਉਂਦੀ ਹੈ। ਮੈਂ ਸਾਰੇ ਐਸ.ਐਸ.ਪੀਜ਼ ਨੂੰ ਇਹ ਵੀ ਹਦਾਇਤ ਕਰ ਦਿਤੀ ਹੈ ਅਤੇ ਤੁਸੀਂ ਦੇਖਿਆ ਹੋਵੇਗਾ ਕਿ ਅਸੀਂ ਪਟਿਆਲਾ ਵਿਖੇ ਵੀ ਕੈਂਪ ਲਗਾਇਆ ਸੀ ਕਿ ਹਰ 3 ਮਹੀਨੇ ਪਿਛੋਂ ਜਿੰਨੀਆਂ ਵੀ ਚੋਰੀ ਦੀਆਂ ਗੱਡੀਆਂ ਹੋਣ, ਭਾਵੇਂ ਸੋਨਾ ਹੋਵੇ, ਭਾਵੇਂ ਪੈਸਾ ਹੋਵੇ, ਕੋਈ ਵੀ ਚੀਜ਼ ਹੋਵੇ, police will help and contact those people ਅਤੇ ਜੋ ਐਪਲੀਕੇਸ਼ਨਜ਼ ਕੋਰਟ ਵਿੱਚ ਦੇਣੀਆਂ ਹਨ, ਅਸੀਂ ਉਨ੍ਹਾਂ ਨੂੰ ਐਸਿਸਟ ਕਰਾਂਗੇ ਅਤੇ ਉਥੇ ਜਨਤਾ ਨੂੰ, ਜਿਨ੍ਹਾਂ-ਜਿਨ੍ਹਾਂ ਦੇ ਵਹੀਕਲ ਚੋਰੀ ਹੋਏ ਹਨ, ਉਹ ਦਿੱਤੇ ਜਾਣਗੇ। ਹਰ ਤਿੰਨ ਮਹੀਨੇ ਬਾਅਦ ਪੂਰੇ ਪੰਜਾਬ ਵਿੱਚ ਡਿਸਟ੍ਰਿਕਟ ਵਾਈਜ਼ ਅਜਿਹਾ ਕਰ ਰਹੇ ਹਾਂ। ਅਸੀਂ ਪਟਿਆਲੇ ਤੋਂ ਸ਼ੁਰੂ ਕਰ ਦਿੱਤਾ ਹੈ ਔਰ ਇਹ ਸਾਰੇ ਪੰਜਾਬ ਵਿੱਚ ਕੀਤਾ ਜਾਵੇਗਾ। ਕੋਈ ਵੀ ਵਹੀਕਲ ਹੋਵੇ, ਚਾਹੇ ਚੋਰੀ ਦਾ ਹੋਵੇ ਜਾਂ ਦੂਜਾ, ਹਰ ਕਿਸੇ ਨੂੰ ਵਾਪਸ ਕਰ ਦਿੱਤਾ ਜਾਵੇਗਾ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਇਹ ਚੰਗਾ ਉਦਮ ਹੈ। ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ ਪਰ ਜਿਹੜੀਆਂ ਗੱਡੀਆਂ ਬਿਲਕੁਲ ਕੰਡਮ ਹਨ ਔਰ ਖਟਾਰਾ ਬਣੀਆਂ ਹੋਈਆਂ ਹਨ ......

**ਮਾਨਯੋਗ ਸਪੀਕਰ** : ਤੁਹਾਡਾ ਮਤਲਬ ਕਿਸੇ ਪ੍ਰਾਪਰਟੀ ਤੋਂ ਹੈ ?

**ਸਰਦਾਰ ਅਜਾਇਬ ਸਿੰਘ ਭੱਟੀ** : ਸਰ, ਕੁਝ ਗੱਡੀਆਂ ਅਜਿਹੀਆਂ ਹਨ ਜਿਹੜੀਆਂ ਡਿਸਪੋਜ਼ ਆਫ ਕੀਤੀਆਂ ਜਾ ਸਕਦੀਆਂ ਹਨ ਔਰ ਇਨ੍ਹਾਂ ਕੰਡਮ ਗੱਡੀਆਂ ਨੂੰ ਵੇਚ ਕੇ ਰੈਵੀਨਿਊ ਕਮਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ ਖਤਰੇ ਦੀ ਘੰਟੀ ਤੋਂ ਬਚਿਆ ਜਾ ਸਕਦਾ ਹੈ।

**ਮਾਨਯੋਗ ਸਪੀਕਰ** : ਧੰਨਵਾਦ। ਅਗਲਾ ਸਵਾਲ।

---

## ਆਦਮਪੁਰ ਸ਼ਹਿਰ ਵਿੱਚ ਸੀਵਰੇਜ ਪਾਉਣਾ

*1654. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਸਬਾ ਆਦਮਪੁਰ ਵਿੱਚ ਸੀਵਰੇਜ਼ ਪਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਸ਼ਹਿਰ ਵਿੱਚ ਸੀਵਰੇਜ਼ ਕਦੋਂ ਤੱਕ ਪਾ ਦਿੱਤਾ ਜਾਵੇਗਾ ?

**ਸ਼੍ਰੀ ਮਨੋਰੰਜਨ ਕਾਲੀਆ** : ਜੀ ਨਹੀਂ ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, 19 ਕਰੋੜ ਰੁਪਿਆ ਅਨਾਊਂਸ ਹੋਇਆ ਸੀ ਤਾਂ ਕਿ ਸੀਵਰੇਜ ਪਾਇਆ ਜਾ ਸਕੇ। ਇੱਕ-ਦੋ ਨਗਰ ਕੌਂਸਲਾਂ ਹੋਰ ਵੀ ਸਨ ਪਰ ਸਾਡਾ ਪਹਿਲਾ ਨੰਬਰ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਸੀਵਰੇਜ ਕਿਉਂ ਨਹੀਂ ਪਾਇਆ ਗਿਆ ਅਤੇ ਮੈਰਿਟ ਕਿਸ ਤਰੀਕੇ ਨਾਲ ਬਣਾਈ ਗਈ ? ਇਸ ਨੂੰ ਕਿਹੜੇ ਤਰੀਕੇ ਨਾਲ ਕੱਟ ਦਿੱਤਾ ਗਿਆ ? ਇਸ ਬਾਰੇ ਮੰਤਰੀ ਜੀ ਦੱਸਣ।

**ਮਾਨਯੋਗ ਸਪੀਕਰ** : ਉਨ੍ਹਾਂ ਕੋਲ ਜਾ ਕੇ ਹੀ ਗੱਲ ਕਰ ਲਓ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸ਼ਹਿਰ ਵਿੱਚ ਸੀਵਰੇਜ ਵਿਛਾਉਣ ਲਈ 25.24 ਕਰੋੜ ਰੁਪਏ ਦੀ ਲੋੜ ਹੈ। ਇਸ ਲਈ ਲੋੜੀਂਦੇ ਫੰਡਜ਼ ਪ੍ਰਾਪਤ ਹੋਣ ਉਪਰੰਤ ਤਿੰਨ ਸਾਲਾਂ ਵਿੱਚ ਮੁਕੰਮਲ ਕਰ ਲਿਆ ਜਾਵੇਗਾ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਸਵਾਲ ਪੂਰਾ ਨਹੀਂ ਹੋਇਆ। ਇੱਕ ਵਾਰੀ ਅਨਾਊਂਸਮੈਂਟ ਕਰ ਦਿੱਤੀ। ਪਬਲਿਕ ਮੀਟਿੰਗਜ਼ ਵੀ ਹੋਈਆਂ।

ਉਥੇ 19 ਕਰੋੜ ਰੁਪਿਆ ਲੱਗਣਾ ਹੈ। 25 ਕਰੋੜ ਰੁਪਿਆ ਤਾਂ ਬਾਅਦ ਦੀ ਗੱਲ ਹੈ। ਸਰਕਾਰ ਵੱਲੋਂ ਅਨਾਊਂਸਮੈਂਟ ਹੋਈ ਪਰ ਬਾਅਦ ਵਿੱਚ ਕੱਟ ਦਿੱਤਾ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਕਿਵੇਂ ਮੈਰਿਟ ਬਣਾਈ ਗਈ ਕਿਉਂਕਿ ਲੋਕ ਸਾਡੇ ਤੋਂ ਜਵਾਬ ਮੰਗਦੇ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, 25 ਕਰੋੜ ਰੁਪਏ ਦਾ ਐਸਟੀਮੇਟ ਬਣਿਆ ਹੋਇਆ ਹੈ। ਜਦੋਂ ਵੀ ਫੰਡਜ਼ ਉਪਲਬਧ ਹੋ ਗਏ, ਇਹ ਕੰਮ ਕਰਵਾ ਦਿੱਤਾ ਜਾਵੇਗਾ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਮੈਰਿਟ ਵਾਲੇ ਸਵਾਲ ਦਾ ਜਵਾਬ ਮਾਨਯੋਗ ਮੰਤਰੀ ਜੀ ਨੇ ਪਿਛਲੇ ਸੈਸ਼ਨ ਵਿੱਚ ਵੀ ਦਿੱਤਾ ਸੀ। ਉਦੋਂ ਸਾਹਨੀ ਸਾਹਿਬ ਸੀ। ਹਰ ਟਾਈਮ ਗੌਰਮਿੰਟ ਪੱਖ ਤੋਂ ਵੀ ਮੈਂਬਰ ਪੁੱਛਦੇ ਹਨ ਕਿ ਕਰਾਈਟੇਰੀਆ ਕੀ ਹੈ ? ਪੈਸੇ ਦੀ ਵੰਡ ਕਿਵੇਂ ਕੀਤੀ ਜਾਂਦੀ ਹੈ ? ਆਪਣੇ ਹਿਸਾਬ ਨਾਲ ਪ੍ਰਾਇਰਟੀ ਬਣਾਈ ਜਾਂਦੀ ਹੈ। ਇਹ.ਹਾਊਸ ਨੂੰ ਕੋਈ ਕਰਾਈਟੇਰੀਆ ਐਸ਼ਿਊਰ ਕਰਨ ਕਿ ਕੀ ਕਰਾਈਟੇਰੀਆ ਅਪਣਾਇਆ ਜਾਵੇਗਾ। ਕਿਸ ਤਰੀਕੇ ਨਾਲ ਸ਼ਹਿਰਾਂ ਨੂੰ ਪੈਸੇ ਵੰਡੇ ਜਾਂਦੇ ਹਨ ? ਸਮਾਲ ਤੇ ਮੀਡੀਅਮ ਟਾਊਨਜ਼ ਦੀ ਗੱਲ ਕੀਤੀ ਜਾਂਦੀ ਹੈ। ਮੀਡੀਅਮ ਟਾਊਨਜ਼ ਲਈ ਸੈਂਟਰ ਗੌਰਮਿੰਟ ਤੋਂ ਪੈਸੇ ਆਉਂਦੇ ਹਨ ਪਰ ਕਿਵੇਂ ਦਿੱਤੇ ਜਾਂਦੇ ਹਨ ? ਮੰਤਰੀ ਜੀ ਕੋਈ ਕੰਕਰੀਟ ਪਲਾਨ ਬਣਾਉਣ ਲਈ ਐਸ਼ਿਊਰੈਂਸ ਦੇਣ।

**ਮਾਨਯੋਗ ਸਪੀਕਰ** : ਅਸੀਂ ਵੀ ਆ ਜਾਵਾਂਗੇ। ਜਾਖੜ ਸਾਹਿਬ ਵੀ ਆ ਜਾਣਗੇ। ਮੇਰਾ ਵੀ ਇਹੋ ਜਿਹਾ ਸ਼ਹਿਰ ਹੈ। (ਹਾਸਾ)

---

## ਗ੍ਰਾਮ ਪੰਚਾਇਤ ਜੋਗਾ ਦੇ ਸਰਪੰਚ ਵਿਰੁੱਧ ਸ਼ਿਕਾਇਤ

***1671. ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਜ਼ਿਲ੍ਹਾ ਮਾਨਸਾ ਵਿੱਚ ਗ੍ਰਾਮ ਪੰਚਾਇਤ, ਜੋਗਾ ਦੇ ਮੈਂਬਰਾਂ ਤੋਂ ਉਨ੍ਹਾਂ ਦੇ ਮੌਜੂਦਾ ਸਰਪੰਚ ਅਤੇ ਪੰਚਾਇਤ ਸਕੱਤਰ ਵਿਰੁੱਧ ਅਗਸਤ, 2010 ਦੇ ਮਹੀਨੇ ਵਿੱਚ ਪੰਚਾਇਤ ਦੇ ਬੈਂਕ ਖਾਤੇ ਵਿਚੋਂ ਧੋਖੇ ਨਾਲ ਪੰਚਾਇਤ ਫੰਡਾਂ ਨੂੰ ਕਢਵਾਉਣ ਅਤੇ ਇਸ ਦੀ ਦੁਰਵਰਤੋਂ ਕਰਨ ਲਈ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਉਕਤ ਸ਼ਿਕਾਇਤ ਦੇ ਵੇਰਵੇ ਕੀ ਹਨ ਅਤੇ ਇਸ ਉਤੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਹਾਂ ਜੀ।

(ਅ) ਇਸ ਸ਼ਿਕਾਇਤ ਵਿਚ ਗਰਾਮ ਪੰਚਾਇਤ ਜੋਗਾ ਦੇ ਛੇ ਮੈਂਬਰਾਂ ਨੇ ਦੋਸ਼ ਲਾਏ ਹਨ ਕਿ ਸਰਪੰਚ ਸ਼੍ਰੀਮਤੀ ਇੰਦਰ ਕੌਰ ਅਤੇ ਪੰਚਾਇਤ ਸਕੱਤਰ ਨੇ ਗਰਾਮ ਪੰਚਾਇਤ ਫੰਡ ਵਿਚੋਂ ਨਜਾਇਜ਼ ਤੌਰ ਤੇ 35,637 ਰੁਪਏ ਕਢਵਾ ਲਏ ਹਨ ਅਤੇ ਕੈਸ਼ ਬੁੱਕ ਵਿਚ 25,779 ਰੁਪਏ ਦਰਸਾਏ ਹਨ। ਇਸਦੀ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਮਾਨਸਾ ਕਰ ਰਹੇ ਹਨ ਅਤੇ ਪੜਤਾਲ ਰਿਪੋਰਟ ਮਿਲਣ ਉਪਰੰਤ ਕਾਰਵਾਈ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਗਾਗੋਵਾਲ ਸਾਹਿਬ, 10,000 ਰੁਪਏ ਦੀ ਤਾਂ ਗੱਲ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਮਸਲਾ ਹੱਲ ਨਹੀਂ ਹੋ ਰਿਹਾ, ਨਹੀਂ ਤਾਂ ਮੈਂ ਸਵਾਲ ਨਾ ਲਗਾਉਂਦਾ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸ਼ਿਕਾਇਤ ਹੈ, ਇਹ ਮੈਂਬਰਾਂ ਨੇ 8 ਸਤੰਬਰ, 2010 ਨੂੰ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ ਨੂੰ ਦੇ ਦਿੱਤੀ ਸੀ। ਇੱਕ ਵਾਰੀ ਉਨ੍ਹਾਂ ਨੂੰ ਬੁਲਾ ਲਿਆ ਅਤੇ ਨਾਲ ਹੀ ਕਿਹਾ ਕਿ ਮੈਂ ਪੰਚਾਇਤ ਅਤੇ ਸੈਕ੍ਰੇਟਰੀ ਨੂੰ ਬੁਲਾ ਲੈਂਦਾ ਹਾਂ ਪਰ ਬੁਲਾਇਆ ਨਹੀਂ। ਜਿਸ ਦਿਨ ਬੁਲਾਇਆ ਤਾਂ ਉਹ ਉਸ ਅਫਸਰ ਦੇ ਦਫਤਰ ਵਿੱਚ ਬੈਠੇ ਰਹੇ। ਫਿਰ ਉਨ੍ਹਾਂ ਨੇ ਮੈਨੂੰ 1.00 ਵਜੇ ਫੋਨ ਕੀਤਾ ਕਿ ਅਸੀਂ ਤਾਂ ਤੜ੍ਹਕੇ ਦੇ ਬੈਠੇ ਹਾਂ ਪਰ ਸਾਨੂੰ ਕੋਈ ਇਉਂ ਨਹੀਂ ਦੱਸਦਾ ਕਿ ਅਫਸਰ ਆਏਗਾ ਜਾਂ ਨਹੀਂ ਆਏਗਾ। ਉਸ ਤੋਂ ਬਾਅਦ ਮੈਂ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਨਾਲ ਸੰਪਰਕ ਕੀਤਾ ਤਾਂ ਮੈਨੂੰ ਜਵਾਬ ਦਿੱਤਾ ਕਿ ਮੈਂ ਭੂੰਦੜ ਸਾਹਿਬ ਕੋਲ ਰੈਸਟ ਹਾਊਸ ਵਿੱਚ ਬੈਠਾ ਹਾਂ, ਉਹ ਚਲੇ ਜਾਣ ਤਾਂ ਫਿਰ ਮੈਂ ਬੁਲਾਵਾਂਗਾ। 20-22 ਦਿਨ ਹੋ ਗਏ ਹਨ ਪਰ ਉਨ੍ਹਾਂ ਨੂੰ ਬੁਲਾਇਆ ਨਹੀਂ। ਜਿਹੜੀ ਇਹ ਕਾਰਵਾਈ ਕਹਿੰਦੇ ਹਨ, ਕਾਰਵਾਈ ਵਿੱਚ ਜਿਹੜਾ ਮਤਾ ਪਾਇਆ ਹੈ, ਉਹ 25,679 ਰੁਪਏ ਦਾ ਹੈ ਅਤੇ ਕਢਾ ਲਏ 35,637 ਰੁਪਏ। ਇਸ ਗੱਲ ਨੂੰ ਕਿੰਨੇ ਦਿਨ ਲੱਗਣਗੇ ? ਇਸ ਦੀ ਇਨਕੁਆਇਰੀ ਕਰਨੀ ਇੱਕ ਘੰਟੇ ਦਾ ਕੰਮ ਹੈ। ਇਹ ਉਸ ਨੂੰ ਦਬਾ ਰਹੇ ਹਨ। ਮੈਂ ਮੰਤਰੀ ਸਾਹਿਬ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਦਾ ਸਮਾਂ ਨਿਸ਼ਚਿਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਇਹ ਭਰੋਸਾ ਦਿਵਾਉਂਦਾ ਹਾਂ ਕਿ ........

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਇੱਕ ਮਿੰਟ। ਤੁਹਾਡੇ ਸਵਾਲ ਤੋਂ ਪਹਿਲਾਂ ਦਫਤਰਾਂ ਨੂੰ ਵੈਸੇ ਸੀ.ਐਮ. ਸਾਹਿਬ ਨੇ ਹਦਾਇਤ ਕੀਤੀ ਹੈ ਕਿ ਤੁਸੀਂ ਇਹ ਕਰੋ ਕਿ ਜੇਕਰ ਇੱਕ ਅਫਸਰ ਨਹੀਂ ਹੈ ਤਾਂ ਦੂਸਰਾ ਅਫਸਰ ਗੱਲ ਸੁਣੇ। ਇੰਨਾਂ ਚਿਰ ਸਾਡੇ ਮਾਨਯੋਗ ਐਮ.ਐਲ.ਏ. ਸਾਹਿਬਾਨ ਨੂੰ ਦਫਤਰ ਵਿੱਚ ਉਡੀਕਣਾ ਪਵੇ, ਇਹ ਬਹੁਤ ਵਧੀਆ ਗੱਲ ਨਹੀਂ ਲਗਦੀ।

**ਮੰਤਰੀ** : ਇਹ ਇਨਕੁਆਇਰੀ ਬਹੁਤ ਲੰਮੇ ਸਮੇਂ ਤੋਂ ਨਹੀਂ ਹੈ। ਇਸ ਦੀ ਤਰੀਕ 1 ਅਕਤੂਬਰ, 2010 ਨੂੰ ਨਿਸ਼ਚਿਤ ਹੋਈ ਹੈ। ਬਹੁਤ ਛੇਤੀ ਇਸ ਦਾ ਫੈਸਲਾ ਕਰ ਲਵਾਂਗੇ ਅਤੇ ਜੇਕਰ ਦੋਸ਼ ਸਾਬਤ ਹੋਇਆ ਤਾਂ ਸਖਤ ਐਕਸ਼ਨ ਲਵਾਂਗੇ ਜੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਸਮਾਂ ਨਿਸ਼ਚਿਤ ਹੋਵੇ। ਬਹੁਤ ਛੇਤੀ ਤਾਂ ਲੰਗਾਹ ਸਾਹਿਬ ਨੇ ਵੀ ਕਿਹਾ ਸੀ ਕਿ ਬਹੁਤ ਛੇਤੀ ਬਣਾਵਾਂਗੇ ਪਰ ਅਜੇ ਤੱਕ ਬਣਿਆ ਨਹੀਂ। ਅੱਠ ਮਹੀਨੇ ਹੋ ਗਏ ਪਰ ਅਜੇ ਨਹੀਂ ਹੋਇਆ "ਬਹੁਤ ਛੇਤੀ"। ਇਹ ਕੋਈ ਜਵਾਬ ਨਹੀਂ। ਮੈਂ ਤਾਂ ਸਮਾਂ ਨਿਸ਼ਚਿਤ ਕਰਵਾਉਣਾ ਚਾਹੁੰਦਾ ਹਾਂ ਕਿ ਕਿੰਨੇ ਦਿਨਾਂ ਵਿੱਚ, ਕਿੰਨੇ ਮਹੀਨਿਆਂ ਵਿੱਚ, ਕਿੰਨੇ ਸਾਲਾਂ ਵਿੱਚ ਇਸ ਦਾ ਫੈਸਲਾ ਕਰਨਗੇ ? ਇਹ ਤਾਂ ਦਸ ਮਿੰਟਾਂ ਦੀ ਇਨਕੁਆਇਰੀ ਹੈ।

**ਮਾਨਯੋਗ ਸਪੀਕਰ** : ਇਸ ਦਾ ਜਵਾਬ ਤਾਂ ਦੇ ਦਿੱਤਾ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਇਸ ਦਾ ਸਮਾਂ ਨਿਸ਼ਚਿਤ ਕਰਨ ।

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

---

## ਸਕੂਲ ਅਧਿਆਪਕਾਂ ਦੀ ਭਰਤੀ

*1691. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਕੂਲ ਸਿੱਖਿਆ ਵਿਭਾਗ ਵਿੱਚ ਮਾਰਚ, 2002 ਤੋਂ ਫਰਵਰੀ, 2007 ਤੱਕ ਅਤੇ ਮਾਰਚ, 2007 ਤੋਂ ਲੈ ਕੇ ਹੁਣ ਤੱਕ ਭਰਤੀ ਕੀਤੇ ਗਏ ਸਕੂਲ ਅਧਿਆਪਕਾਂ ਦੀ ਵਿਸ਼ਾ-ਵਾਰ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਪੰਜਾਬ ਸਕੂਲ ਸਿੱਖਿਆ ਵਿਭਾਗ ਵਿੱਚ ਮਾਰਚ, 2002 ਤੋਂ ਫਰਵਰੀ 2007 ਤੱਕ ਅਤੇ ਮਾਰਚ, 2007 ਤੋਂ ਹੁਣ ਤੱਕ ਭਰਤੀ ਕੀਤੇ ਗਏ ਅਧਿਆਪਕਾਂ ਦੀ ਵਿਸ਼ੇਵਾਰ ਗਿਣਤੀ ਅੰਤਿਕਾ 'ੳ' ਤੇ ਹੈ।

### ਅੰਤਿਕਾ 'ੳ'

ਮੁੱਖ ਅਧਿਆਪਕ

| ਲੜੀ ਨੰ: | ਵਿਸ਼ਾ | ਮਾਰਚ 2002 ਤੋਂ ਫਰਵਰੀ 2007 ਤੱਕ | ਮਾਰਚ 2007 ਤੋਂ ਹੁਣ ਤੱਕ |
|---|---|---|---|
| 1 | ਮੁੱਖ ਅਧਿਆਪਕ | 431 | ਨਿੱਲ |
| | **ਲੈਕਚਰਾਰ ਕਾਡਰ** | | |
| 2 | ਅੰਗਰੇਜ਼ੀ | 200 | 0 |
| 3 | ਹਿੰਦੀ | 20 | 0 |
| 4 | ਜੋਗਰਫੀ | 30 | 0 |
| 5 | ਮੈਥ | 50 | 0 |
| 6 | ਕਮਿਸਟਰੀ | 20 | 0 |
| 7 | ਮਿਉਜ਼ਿਕ | 10 | 0 |

[ਸਿੱਖਿਆ ਮੰਤਰੀ]

| ਲੜੀ ਨੰ: | ਵਿਸ਼ਾ | ਮਾਰਚ 2002 ਤੋਂ ਫਰਵਰੀ 2007 ਤੱਕ | ਮਾਰਚ 2007 ਤੋਂ ਹੁਣ ਤੱਕ |
|---|---|---|---|
| 8 | ਪੰਜਾਬੀ | 200 | 0 |
| 9 | ਅਰਥ-ਸ਼ਾਸਤਰ | 30 | 0 |
| 10 | ਸਰੀਰਕ ਸਿੱਖਿਆ | 51 | 0 |
| 11 | ਫਿਜਿਕਸ | 20 | 0 |
| 12 | ਬਾਇਆਲੋਜੀ | 20 | 0 |
| | ਜੋੜ : | 651 | 0 |
| | ਮਾਸਟਰ ਕਾਡਰ | | |
| 13 | ਪੰਜਾਬੀ | 605 | 680 |
| 14 | ਸਾਇੰਸ | 634 | 613 |
| 15 | ਹਿਸਾਬ | 513 | 333 |
| 16 | ਸਮਾਜਿਕ ਸਿਖਿਆ | 389 | 385 |
| 17 | ਡੀ.ਪੀ.ਈ. | 111 | 408 |
| 18 | ਹਿੰਦੀ | 325 | 642 |
| 19 | ਹੋਮ ਸਾਇੰਸ | 0 | 0 |
| 20 | ਖੇਤੀਬਾੜੀ | 7 | 7 |
| 21 | ਉਰਦੂ | 4 | 2 |
| 22 | ਸੰਸਕ੍ਰਿਤ | 9 | 2 |
| 23 | ਅੰਗਰੇਜ਼ੀ | 0 | 725 |
| 24 | ਮਿਉਜਿਕ | 9 | 3 |
| | ਜੋੜ : | 2606 | 3800 |
| | ਸੀ. ਐਂਡ. ਵੀ. ਕਾਡਰ | | |
| 25 | ਸਿਲਾਈ ਟੀਚਰ | 31 | 0 |
| 26 | ਮਿਉਜਿਕ ਟੀਚਰ | 2 | 0 |
| 27 | ਹੋਮ ਸਾਇੰਸ | 18 | 0 |
| 28 | ਤਬਲਾ ਪਲੇਅਰ | 3 | 0 |
| 29 | ਖੇਤੀਬਾੜੀ ਟੀਚਰ | 2 | 0 |

| ਲੜੀ ਨੰ: | ਵਿਸ਼ਾ | ਮਾਰਚ 2002 ਤੋਂ ਫਰਵਰੀ 2007 ਤੱਕ | ਮਾਰਚ 2007 ਤੋਂ ਹੁਣ ਤੱਕ |
|---|---|---|---|
| 30 | ਆਰਟ ਅਤੇ ਕਰਾਫਟ ਟੀਚਰ | 427 | 0 |
| 31 | ਪੀ.ਟੀ.ਆਈ. | 589 | 247 |
| | ਜੋੜ : | 1072 | 247 |
| | **ਵੋਕੇਸ਼ਨਲ ਕਾਡਰ** | | |
| 32 | ਵੋਕੇਸ਼ਨਲ ਮਾਸਟਰ | 31 | 5 |
| | ਕੁੱਲ ਜੋੜ : (ਮੁੱਖ ਅਧਿਆਪਕ + ਲੈਕਚਰਾਰ + ਮਾਸਟਰ, ਸੀ.ਐਂਡ.ਵੀ ਅਤੇ ਵੋਕੇਸ਼ਨਲ ਕਾਡਰ) | 4791 | 4052 |
| 33 | ਵੱਖ-ਵੱਖ ਕਾਡਰ ਦੀਆਂ ਪੋਸਟਾਂ ਦੀ ਭਰਤੀ | — | 6607* |
| 34 | ਜੇ.ਬੀ.ਟੀ./ਈ.ਟੀ.ਟੀ. ਟੀਚਿੰਗ ਫੈਲੋਜ | 14000 | 9998 |
| | **ਸਰਵ ਸਿੱਖਿਆ ਅਭਿਆਨ ਤਹਿਤ** | | |
| 35 | ਮਾਸਟਰ/ਐਲੀਮੈਂਟਰੀ ਟੀਚਰ | 1822 | 5110 |
| 36 | ਕੰਪਿਊਟਰ ਟੀਚਰ | 5986 | 4200 |
| 37 | ਸਿੱਖਿਆ ਵਲੰਟੀਅਰ | 2505 | 7752 |
| 38 | ਉਰਦੂ ਟੀਚਰ | ਨਿੱਲ | 42 |
| 39 | ਆਈ.ਈ.ਆਰ.ਟੀ. | 216 | 224 |
| 40 | ਆਰ.ਐਮ.ਐਸ.ਏ. ਅਧੀਨ ਰੱਖੇ ਟੀਚਰ | ਨਿੱਲ | 560 |
| 41 | ਹਿੰਦੀ ਟੀਚਰ | ਨਿੱਲ | 1168** |
| | ਕੁੱਲ : | 10529 | 19056 |
| | ਕੁੱਲ ਜੋੜ : | 29320 | 39713 |

* ਭਰਤੀ ਪ੍ਰੀਕ੍ਰਿਆ ਜਾਰੀ ਹੈ।

**ਭਰਤੀ ਪ੍ਰੀਕ੍ਰਿਆ ਮੁਕੰਮਲ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਜਿਥੇ ਮੈਂ ਬੀਬੀ ਜੀ ਨੂੰ ਅਤੇ ਮੁੱਖ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਪਿਛਲੀ ਕਾਂਗਰਸ ਦੀ ਸਰਕਾਰ ਨਾਲੋਂ ਜਿਥੇ ਇਨ੍ਹਾਂ ਸਾਢੇ ਤਿੰਨ ਸਾਲਾਂ ਵਿਚ ਟੀਚਰਾਂ ਦੀ ਭਰਤੀ ਜਿਆਦਾ ਹੋਈ ਹੈ, ਉਥੇ ਮੈਂ ਬੀਬੀ ਜੀ ਨੂੰ ਇੱਕ ਬੇਨਤੀ ਕਰਾਂਗਾ ਕਿ ਭਰਤੀ ਵੱਧ ਹੋਣ ਦੇ ਬਾਵਜੂਦ ਵੀ ਇੱਕ ਟਰੈਂਡ ਹੈ ਕਿ ਸ਼ਹਿਰ ਵਿੱਚ ਲੱਗ ਜਾਈਏ। ਅੱਜ ਹਾਲਾਤ ਇਹ ਹਨ ਕਿ ਰੂਰਲ ਤੇ ਅਰਬਨ ਡਿਵਾਈਡ, ਸ਼ਹਿਰੀ ਤੇ ਦਿਹਾਤੀ ਡਿਵਾਈਡ ਇੰਨਾਂ ਵੱਧ ਗਿਆ ਹੈ ਕਿ ਜਿੰਨੀਆਂ ਵੀ ਨੌਕਰੀਆਂ ਨਿਕਲਦੀਆਂ ਹਨ, ਉਸ ਵਿੱਚ ਮਹਿਸੂਸ ਕੀਤਾ ਜਾਂਦਾ ਹੈ ਕਿ ਪੇਂਡੂ ਬੱਚਾ ਕੰਪੀਟ ਨਹੀਂ ਕਰ ਸਕਦਾ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਜੇਕਰ ਉਸ ਨੂੰ ਪੜ੍ਹਾਈ ਲਿਖਾਈ ਨਾ ਮਿਲ ਸਕੇ ਤਾਂ ਸੁਭਾਵਿਕ ਹੈ ਕਿ ਉਹ ਕੰਪੀਟ ਕਿਵੇਂ ਕਰੇਗਾ। ਸੋ, ਮੈਂ ਬੇਨਤੀ ਕਰਾਂਗਾ ਕਿ there should be some change in policy, ਕੋਈ ਬਦਲਾਅ ਹੋਣਾ ਚਾਹੀਦਾ ਹੈ ਕਿ ਟੀਚਰ ਸ਼ਹਿਰਾਂ ਵਿੱਚ ਨਾ ਭੱਜਣ ਸਗੋਂ ਪਿੰਡਾਂ ਵਿੱਚ ਰਹਿਣ ਜਾਂ ਬਾਰਡਰ ਏਰੀਏ ਦੇ ਵਿੱਚ ਰਹਿਣ ਕਿਉਂਕਿ ਸ਼ਹਿਰਾਂ ਦੇ ਹਾਲਾਤ ਤਾਂ ਅੱਗੇ ਹੀ ਚੰਗੇ ਹਨ। ਉਥੇ ਐਜੂਕੇਸ਼ਨ ਜਿਹੜੇ ਲੈ ਸਕਦੇ ਹਨ, ਉਹ ਲੈ ਰਹੇ ਹਨ। ਇਸ ਲਈ change in policy ਚਾਹੀਦੀ ਹੈ, ਸਪੈਸ਼ਲੀ ਜਿਹੜੇ ਟੀਚਰ ਨੇ ਦਿਹਾਤ ਵਿੱਚ ਪੜ੍ਹਾਇਆ ਹੈ, ਉਸ ਨੂੰ ਵੱਧ ਇਨਕਰੀਮੈਂਟ ਮਿਲੇ ਪਰ ਇਥੇ ਤਾਂ ਉਲਟ ਹੈ ਕਿ 16 ਪ੍ਰਤੀਸ਼ਤ ਮਿਲਦਾ ਹੈ ਜੇਕਰ ਸ਼ਹਿਰ ਵਿੱਚ ਚਲਿਆ ਜਾਵੇ।

**ਮਾਨਯੋਗ ਸਪੀਕਰ** : ਬੀਬੀ ਜੀ, ਰੂਰਲ ਏਰੀਏ ਮੁਤੱਲਕ ਦੱਸੋ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਥੇ ਅਸੀਂ 14,000 ਟੀਚਰ ਭਰਤੀ ਕੀਤੇ ਹਨ, ਉਨ੍ਹਾਂ ਵਿੱਚ ਇਹ ਲਾਜ਼ਮੀ ਰੱਖਿਆ ਗਿਆ ਸੀ ਕਿ ਪਹਿਲੇ ਦੋ ਸਾਲ ਉਹ ਬੇਟ ਏਰੀਏ, ਕੰਡੀ ਏਰੀਏ, ਬਾਰਡਰ ਏਰੀਏ ਵਿੱਚ ਕੰਮ ਕਰਨਗੇ ਅਤੇ ਉਹ ਵੀ ਬੀ ਅਤੇ ਸੀ ਵਿੱਚ ਦਰਜਾਬੰਦੀ ਕੇਂਦਰਾਂ ਵਿੱਚ ਕਰਨਗੇ, ਸ਼ਹਿਰਾਂ ਵਿੱਚ ਨਹੀਂ। ਅਸੀਂ ਇਸ ਪਾਲਿਸੀ ਨੂੰ ਸਟਰਿਕਟਲੀ ਫਾਲੋ ਕੀਤਾ ਹੈ ਔਰ ਇਸ ਨੂੰ ਅਮਲੀ ਰੂਪ ਦਿੱਤਾ ਹੈ। ਦੋ ਸਾਲ ਪੂਰੇ ਹੋਣ ਤੋਂ ਬਾਅਦ ਉਨ੍ਹਾਂ ਨੇ ਜਿਥੇ ਚਾਹਿਆ ਹੈ, ਉਥੇ ਬਦਲੀਆਂ ਕੀਤੀਆਂ ਹਨ। ਜਿਥੋਂ ਤੱਕ ਪੇਂਡੂ ਖੇਤਰ ਦੇ ਬੱਚਿਆਂ ਦਾ ਤਾਅੱਲੁਕ ਹੈ ਇਹ ਬਹੁਤ ਹੀ ਸ਼ਲਾਘਾਯੋਗ ਗੱਲ ਹੈ ਔਰ ਮੈਂ ਇਸ ਲਈ ਮਾਨਯੋਗ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੂੰ ਵਧਾਈ ਦਿੰਦੀ ਹਾਂ। ਸਾਡੇ ਪੇਂਡੂ ਖੇਤਰਾਂ ਦੇ ਬੱਚਿਆਂ ਦੀ ਉਚੇਰੀ ਸਿੱਖਿਆ ਨਾਲ ਸਬੰਧਤ ਸੰਸਥਾਵਾਂ ਵਿਚ ਨੁਮਾਇੰਦਗੀ ਸਿਰਫ ਚਾਰ ਪ੍ਰਤੀਸ਼ਤ ਹੈ ਅਤੇ ਫਿਰ ਨੌਕਰੀਆਂ ਵਿਚ ਵੀ ਉਨ੍ਹਾਂ ਨੂੰ ਹਿੱਸਾ ਨਹੀਂ ਮਿਲਦਾ। ਸੋ, ਜਿਨ੍ਹਾਂ ਬੱਚਿਆਂ ਨੇ 8ਵੀਂ ਅਤੇ 10ਵੀਂ ਪੇਂਡੂ ਇਲਾਕਿਆਂ ਵਿਚੋਂ ਪਾਸ ਕੀਤੀ ਹੋਵੇ ਉਨ੍ਹਾਂ ਨੂੰ ਅਸੀਂ ਮੈਰਿਟ ਬਣਾਉਣ ਸਮੇਂ ਪੰਜ ਨੰਬਰ ਐਕਸਟਰਾ ਦਿੱਤੇ ਹਨ। ਇਹ ਹਾਈ ਕੋਰਟ ਵੱਲੋਂ ਵੀ ਅੱਪ-ਹੋਲਡ ਕੀਤਾ ਗਿਆ ਅਤੇ ਉਸ ਅਨੁਸਾਰ ਨੌਕਰੀਆਂ ਦਿੱਤੀਆਂ ਗਈਆਂ। ਬਾਕੀ ਜਿਸ ਤਰ੍ਹਾਂ ਮਜੀਠੀਆ ਜੀ ਨੇ ਕਿਹਾ ਹੈ, ਬਿਲਕੁਲ ਵੱਡੀਆਂ ਸਿਫਾਰਸ਼ਾਂ ਵੀ ਆਉਂਦੀਆਂ ਹਨ ਅਤੇ ਜ਼ੋਰ ਵੀ ਪਾਇਆ ਜਾਂਦਾ ਹੈ। ਆਪਾਂ ਸਾਰੇ ਹੀ ਉਸ ਲਈ ਜ਼ਿੰਮੇਵਾਰ ਹਾਂ ਕਿ ਦੂਰ ਦੇ ਇਲਾਕਿਆਂ ਤੋਂ ਸ਼ਹਿਰ ਦੇ ਇਲਾਕਿਆਂ ਦੇ ਵਿਚ ਟੀਚਰਾਂ ਨੂੰ ਨਿਯੁਕਤ ਕੀਤਾ ਜਾਵੇ, ਤਾਇਨਾਤ ਕੀਤਾ ਜਾਵੇ। ਮੈਨੂੰ ਲਗਦਾ ਹੈ ਕਿ ਇਹ ਸਾਡੀ

ਸਾਰਿਆਂ ਦੀ ਸਮੂਹਿਕ ਜ਼ਿੰਮੇਵਾਰੀ ਹੈ। ਇਹ ਵੀ ਸਰਦਾਰ ਬਾਦਲ ਜੀ ਦੀ ਸਰਕਾਰ ਦੀ ਪਹਿਲਕਦਮੀ ਹੈ ਕਿ ਅਸੀਂ ਰੈਸ਼ਨੇਲਾਈਜੇਸ਼ਨ ਨੂੰ ਲਾਗੂ ਕੀਤਾ ਹੈ। ਨੈਸ਼ਨਲ ਨਾਰਮ ਜੋ ਹੈ ਉਸ ਅਨੁਸਾਰ ਅਧਿਆਪਕਾਂ ਦੀ ਤਾਇਨਾਤੀ ਕੀਤੀ ਹੈ। ਇਸ ਤਰ੍ਹਾਂ ਅਸੀਂ ਤਿੰਨ ਹਜ਼ਾਰ ਅਧਿਆਪਕ ਜੋ ਸਕੂਲਾਂ ਵਿਚ ਵਾਧੂ ਬੈਠੇ ਸਨ, ਜਿਥੇ ਉਨ੍ਹਾਂ ਦੀ ਲੋੜ ਨਹੀਂ ਸੀ, ਉਥੋਂ ਉਨ੍ਹਾਂ ਨੂੰ ਸ਼ਿਫਟ ਕਰਕੇ ਲੋੜ ਵਾਲੇ ਸਕੂਲਾਂ ਵਿਚ ਭੇਜਿਆ ਹੈ, ਪੇਂਡੂ ਖੇਤਰਾਂ ਦੇ ਵਿਚ ਭੇਜਿਆ ਹੈ। ਸੋ, ਇਹ ਪ੍ਰਕਿਰਿਆ ਨਿਰੰਤਰ ਜਾਰੀ ਹੈ ਪਰ ਜਦੋਂ ਆਪ ਸਾਰੇ, ਜੋ ਮਾਨਯੋਗ ਮੈਂਬਰ ਹੋ, ਲੋਕਾਂ ਦੀ ਨੁਮਾਇੰਦਗੀ ਕਰਦੇ ਹੋ, ਜਦੋਂ ਆਪ ਜੀ ਵੱਲੋਂ ਹੁਕਮ ਹੁੰਦੇ ਹਨ ਕਿ ਇਥੇ ਬਦਲੀ ਕਰ ਦਿੱਤੀ ਜਾਵੇ ਤਾਂ ਕਈ ਵਾਰੀ ਸੀਸ ਵੀ ਝੁਕਾਉਣਾ ਪੈਂਦਾ ਹੈ। ਇਹ ਸਾਡੀ ਸਾਰਿਆਂ ਦੀ ਸਮੂਹਿਕ ਜ਼ਿੰਮੇਵਾਰੀ ਬਣਦੀ ਹੈ...

**ਮਾਨਯੋਗ ਸਪੀਕਰ** : ਠੀਕ ਹੈ, ਬੀਬੀ ਜੀ।

**ਮੰਤਰੀ** : ਮਹਿਕਮਾ ਸਿੱਖਿਆ ਨੀਤੀ ਨੂੰ ਸਾਹਮਣੇ ਰੱਖ ਕੇ ਕਾਰਜ ਕਰ ਰਿਹਾ ਹੈ, ਉਸ ਨੂੰ ਅਮਲੀ ਰੂਪ ਦੇਣ ਦੇ ਲਈ ਸਹਾਇਤਾ ਦਿੱਤੀ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਸਪਲੀਮੈਂਟਰੀ। ਸਰ, ਮੈਂ ਵਾਰ-ਵਾਰ ਬੇਨਤੀ ਕਰਦਾ ਹਾਂ ਅਤੇ ਮੈਂ ਪੂਰੀ ਤਰ੍ਹਾਂ ਐਪਰੀਸ਼ੀਏਟ ਵੀ ਕਰਦਾ ਹਾਂ ਕਿ ਬੀਬੀ ਜੀ ਤੇ ਸੀ.ਐਮ. ਸਾਹਿਬ ਦੀ ਰਹਿਨੁਮਾਈ ਹੇਠ ਭਰਤੀ ਵੀ ਵੱਧ ਕੀਤੀ ਗਈ ਹੈ। ਪੇਂਡੂ ਬੱਚੇ ਜਿਹੜੇ 8ਵੀਂ ਤੇ 10ਵੀਂ ਦੇ ਵਿਚ ਪੇਂਡੂ ਖੇਤਰਾਂ ਵਿਚੋਂ ਪਾਸ ਹੋ ਕੇ ਆਏ ਹਨ, ਉਨ੍ਹਾਂ ਨੂੰ ਪੰਜ ਪ੍ਰਤੀਸ਼ਤ ਦਾ ਐਡਵਾਂਟੇਜ ਵੀ ਦਿੱਤਾ ਹੈ। ਮਗਰ ਮੈਂ ਇਹ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਉਣ ਵਾਲੇ ਭਵਿੱਖ ਵਿਚ, ਆਉਣ ਵਾਲੇ ਸਮੇਂ ਦੇ ਵਿਚ ਜੇਕਰ ਆਪਾਂ ਚੇਂਜ ਇੰਨ ਪਾਲਿਸੀ ਨਾ ਲਿਆਏ ਤਾਂ ਨੌਜਵਾਨ ਪੀੜ੍ਹੀ ਨੇ ਸਾਨੂੰ ਕਦੇ ਨਹੀਂ ਬਖਸ਼ਣਾ ਪ੍ਰਾਬਲਮ ਕੀ ਹੈ ? ਉਹ ਇਹ ਹੈ ਕਿ ਜੇ ਕੋਈ ਟੀਚਰ ਸ਼ਹਿਰ ਦੇ ਵਿਚ ਜਾਣਾ ਚਾਹੁੰਦਾ ਹੈ ਤਾਂ ਉਸ ਦੀ ਪੇਅ ਦੇ ਵਿਚ 16 ਪ੍ਰਤੀਸ਼ਤ ਇਨਕਰੀਜ਼ ਹੁੰਦਾ ਹੈ। ਅੱਜ ਸ਼ਹਿਰ ਦੇ ਵਿਚ ਰਹਿਣ ਦੀ ਜ਼ਰੂਰਤ ਨਹੀਂ ਹੈ ਬਲਕਿ ਪਿੰਡਾਂ ਦੇ ਵਿਚ ਰਹਿਣ ਦੀ ਜ਼ਰੂਰਤ ਹੈ। ਸ਼ਹਿਰਾਂ ਦੇ ਵਿਚ ਤਾਂ ਅੱਗੇ ਵੀ ਬੜੀ ਵਧੀਆ ਤਾਲੀਮ ਮਿਲ ਰਹੀ ਹੈ। (ਥੰਪਿੰਗ) ਮੈਂ ਬੇਨਤੀ ਕਰ ਰਿਹਾ ਹਾਂ ਕਿ ਜਿਸ ਤਰ੍ਹਾਂ ਬੀਬੀ ਜੀ ਨੇ ਇੰਨੇ ਵੱਡੇ-ਵੱਡੇ ਰਿਫਾਰਮ ਲਿਆਂਦੇ ਹਨ ਤਾਂ ਇਹ ਵੀ ਰਿਫਾਰਮ ਲਿਆਉਣ ਕਿ ਟੀਚਰ ਸ਼ਹਿਰ ਦੇ ਵਿਚ ਜਾਣ ਲਈ ਸਿਫਾਰਸ਼ ਹੀ ਨਾ ਕਰਵਾਏ।

**ਮਾਨਯੋਗ ਸਪੀਕਰ** : ਪਾਲਿਸੀ ਦੇ ਵਿਚ ਕੋਈ ਜ਼ਰੂਰੀ ਚੇਂਜ ਕਰਨੀ ਹੋਵੇ ਤਾਂ ਉਸ ਬਾਰੇ ਦੱਸੋ। ਲੰਮੀ ਗੱਲ ਨਾ ਕਰਨਾ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਮਜੀਠੀਆ ਜੀ ਨੇ ਕਨਸਰਨ ਸ਼ੋਅ ਕੀਤਾ ਹੈ, ਮੈਂ ਉਸ ਨੂੰ ਐਪਰੀਸ਼ੀਏਟ ਕਰਦੀ ਹਾਂ ਔਰ ਸਹਿਮਤ ਵੀ ਹਾਂ। ਅਸੀਂ ਆਉਣ ਵਾਲੇ ਸਮੇਂ ਦੇ ਵਿਚ ਯਤਨ ਕਰਾਂਗੇ ਕਿ ਅਸੀਂ ਪੇਂਡੂ ਖੇਤਰਾਂ ਦੇ ਵਿਚ ਜਿਹੜੇ ਟੀਚਰ ਕਾਰਜ ਕਰਦੇ ਹਨ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਵਜੋਂ ਕੋਈ ਸਹੂਲਤ ਮੁਹੱਈਆ ਕਰੀਏ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਜੀਠੀਆ ਜੀ ਨੂੰ ਕੁਝ ਦੱਸਣਾ ਚਾਹੁੰਦਾ ਹਾਂ ਅਤੇ ਬੀਬੀ ਜੀ ਤੋਂ ਕੁਝ ਪੁੱਛਣਾ ਚਾਹੁੰਦਾ ਹਾਂ। ਮੈਂ ਮਜੀਠੀਆ ਜੀ ਨੂੰ ਤਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਇੰਨੀ ਭਰਤੀ ਹੋਈ ਹੈ ਜਾਂ ਨਹੀਂ ਹੋਈ, ਜੋ ਕੁਝ ਹੋਇਆ ਹੈ ਉਸ ਬਾਰੇ ਵਧਾਈ ਦੇਣ ਦੀ ਬਜਾਏ ਜੋ ਅਖਬਾਰਾਂ ਵਿਚ ਪੜ੍ਹਦੇ ਹਾਂ, ਉਹ ਤੁਹਾਡੇ ਸਾਹਮਣੇ ਹੈ। ਬੀਬੀ ਜੀ ਨੇ ਵੀ 40,000 ਟੀਚਰ ਭਰਤੀ ਕਰਨ ਦੇ ਅੰਕੜੇ ਦੇ ਦਿੱਤੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਭਰਤੀ ਹੋਵੇ ਨਾ ਹੋਵੇ, ਟੀਚਰ ਸ਼ਹਿਰਾਂ ਵਿਚ ਭੇਜੋ ਜਾਂ ਨਾ ਭੇਜੋ ਪਰ ਜਿਹੜੀ ਉਨ੍ਹਾਂ ਟੀਚਰਾਂ ਦੀ ਸਰਕਾਰੀ ਹੁਕਮਾਂ ਦੇ ਨਾਲ ਨਿੱਤ ਮੰਜਾਈਂ ਤੇ ਕੁਟਾਈ ਹੁੰਦੀ ਹੈ, ਉਹ ਬੰਦ ਕਦੋਂ ਤੱਕ ਹੋਵੇਗੀ ? ਸਪੀਕਰ ਸਾਹਿਬ, ਭਰਤੀ ਤਾਂ ਇਕ ਪਾਸੇ ਰਹੀ ਪਰ ਅਸਲ ਵਿਚ ਮਸਲਾ ਤਾਂ ਇਹ ਹੈ। (ਵਿਘਨ) ਕੋਈ ਦਿਨ ਅਜਿਹਾ ਨਹੀਂ ਜਾਂਦਾ ਜਿਸ ਦਿਨ ਪੁਲਿਸ ਲਾਠੀਚਾਰਜ ਨਹੀਂ ਕਰਦੀ, ਟੀਚਰ ਜੇਲ੍ਹਾਂ ਵਿਚ ਨਹੀਂ ਡੱਕੇ ਜਾਂਦੇ.....

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਅਤੇ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀਆਂ-ਆਪਣੀਆਂ ਸੀਟਾਂ ਉਤੇ ਬਗੈਰ ਆਗਿਆ ਤੋਂ ਬੋਲ ਰਹੇ ਸਨ।)

ਅੱਜ ਪੰਜਾਬ ਦੇ ਟੀਚਰਾਂ ਦਾ ਕੋਈ ਵਰਗ ਲੈ ਲਵੋ, ਚਾਹੇ ਕਲਾਸੀਕਲ ਲੈ ਲਵੋ ਚਾਹੇ ਜੇ.ਬੀ.ਟੀ. ਲੈ ਲਵੋ, ਚਾਹੇ ਬੀ.ਐਡ ਲੈ ਲਵੋ ਸਾਰਿਆਂ ਦਾ ਕੁਟਾਪਾ ਸ਼ੁਰੂ ਹੈ, ਪੋਸਟਾਂ ਖਾਲੀ ਪਈਆਂ ਹਨ, (ਵਿਘਨ) ਸਕੂਲ ਬੰਦ ਹੋ ਰਹੇ ਹਨ, ਐਜੀਟੇਸ਼ਨਾਂ ਹੋ ਰਹੀਆਂ ਹਨ, ਐਜੂਕੇਸ਼ਨ ਦਾ ਸੱਤਿਆਨਾਸ ਹੋ ਗਿਆ ਹੈ। (ਵਿਘਨ) ਇਹ ਇਥੇ ਪ੍ਰਸ਼ੰਸਾ ਕਰੀ ਜਾਂਦੇ ਹਨ।

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਅਤੇ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਗੈਰ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਵਲਟੋਹਾ ਜੀ, ਬੈਠੋ ਜੀ, ਇਕ ਮਿੰਟ ਲਈ ਗੱਲ ਸੁਣੋ। ਮੈਂ ਤੁਹਾਨੂੰ ਸਾਰਿਆਂ ਨੂੰ ਕਹਿੰਦਾ ਹਾਂ ਬੈਠੋ ਜੀ, (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਉੱਧਰ ਵੀ ਬਿਠਾ ਦਿਆ ਕਰੋ। (ਸ਼ੋਰ)

**ਮਾਨਯੋਗ ਸਪੀਕਰ** : ਸਾਰੇ ਬਿਠਾ ਦਿੱਤੇ। ਜਿਹੜਾ ਕੁਐਸਚਨ ਆਵਰ ਹੁੰਦਾ ਹੈ ਇਸ ਦਾ ਟਾਈਮ ਫਿਕਸ ਹੁੰਦਾ ਹੈ। ਬਿਨਾਂ ਵਜ੍ਹਾ ਰੌਲੇ ਵਿੱਚ ਸਵਾਲ ਰਹਿ ਜਾਂਦੇ ਹਨ। ਕੋਈ ਵੀ ਗੱਲ ਹੋਵੇ, ਜੇਕਰ ਲੋੜ ਹੋਵੇ ਤਾਂ ਸਾਰਿਆਂ ਨੂੰ ਸਵਾਲ ਕਰਨ ਦਾ ਅਤੇ ਜਵਾਬ ਲੈਣ ਦਾ ਹੱਕ ਹੈ। ਇਸ ਕਰਕੇ ਕਹਿਣ ਦਾ ਭਾਵ ਇਹ ਹੈ ਕਿ ਕਿਸੇ ਵੀ ਗੱਲ ਨੂੰ ਸੁਣ ਕੇ ਤਿਲਮਿਲਾ ਨਾ ਜਾਇਆ ਕਰੋ। ਜਵਾਬ ਦੇਣ ਵਾਲਾ ਜਵਾਬ ਕੀ ਦਿੰਦਾ ਹੈ, ਉਹ ਜਵਾਬ ਸੁਣ ਲਓ। ਜੇ ਕਰ ਉਸ ਵਿੱਚ ਕੋਈ ਗਲਤੀ ਹੋਵੇ ਤਾਂ ਫਿਰ ਅਸੀਂ ਗੱਲ ਕਰ ਸਕਦੇ ਹਾਂ। ਕੰਮ smoothly ਚੱਲ ਰਿਹਾ ਹੁੰਦਾ ਹੈ ਤੇ ਤੁਸੀਂ ਉੱਠ ਕੇ ਰੌਲਾ ਪਾਉਣ ਲੱਗ ਜਾਂਦੇ ਹੋ। ਇਸ ਤਰ੍ਹਾਂ ਕਰਨ ਨਾਲ ਟਾਈਮ ਜਾਇਆ ਹੁੰਦਾ ਹੈ। ਫਿਰ ਸਵਾਦ ਨਹੀਂ ਆਉਂਦਾ। ਅਗਲਾ ਸਵਾਲ। (ਸ਼ੋਰ) (ਵਿਘਨ) ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

## ਅਵਾਰਾ ਕੁੱਤਿਆਂ ਤੋਂ ਖਤਰੇ ਨੂੰ ਠੱਲ੍ਹ ਪਾਉਣਾ

*1674. **ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਪਿਛਲੇ ਤਿੰਨ ਸਾਲਾਂ ਦੇ ਸਮੇਂ ਦੌਰਾਨ ਅਵਾਰਾ ਕੁੱਤਿਆਂ ਦੁਆਰਾ ਕੱਟੇ ਗਏ ਵਿਅਕਤੀਆਂ ਦੇ ਕੇਸਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਰਾਜ ਵਿੱਚ ਅਵਾਰਾ ਕੁੱਤਿਆਂ ਦੇ ਕੱਟਣ ਦੇ ਖਤਰੇ ਨੂੰ ਠੱਲ੍ਹ ਪਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਕੁੱਤੇ ਦੇ ਕੱਟੇ ਕੇਸ ਜੋ ਸਰਕਾਰੀ ਸੰਸਥਾਵਾਂ ਵਿਚ ਆਉਂਦੇ ਹਨ ਉਹਨਾਂ ਦੀ ਸੂਚਨਾ ਅਨੁਲੱਗ "ੳ" ਤੇ ਉਪਲਬਧ ਹੈ ਜੀ। ਇਹ ਸੂਚਨਾ ਮੁਕੰਮਲ ਨਹੀਂ ਹੈ, ਕਿਉਂਕਿ ਕਈ ਕੇਸ ਪ੍ਰਾਈਵੇਟ ਸਿਹਤ ਸੰਸਥਾਵਾਂ ਵਿਚ ਇਲਾਜ ਲਈ ਜਾਂਦੇ ਹਨ।

(ਅ) ਇਹ ਪਸ਼ੂ ਪਾਲਣ, ਸਥਾਨਕ ਸਰਕਾਰਾਂ ਅਤੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਨਾਲ ਸਬੰਧ ਰਖਦਾ ਹੈ ਅਤੇ ਸਬੰਧਤ ਵਿਭਾਗਾਂ ਵੱਲੋਂ ਚੁੱਕੇ ਗਏ ਕਦਮਾਂ ਦਾ ਵੇਰਵਾ ਅਨੁਲੱਗ "ਅ" ਤੇ ਰੱਖਿਆ ਜਾਂਦਾ ਹੈ ਜੀ।

### ਅਨੁਲੱਗ "ੳ"

ਜ਼ਿਲ੍ਹਾ ਅਤੇ ਸਾਲ ਵਾਇਜ਼ ਕੁੱਤਿਆਂ ਦੇ ਕੱਟਿਆਂ ਦੇ ਕੇਸਾਂ ਦੀ ਗਿਣਤੀ

| ਲੜੀ ਨੰ: | ਜ਼ਿਲ੍ਹਾ/ਸਾਲ | 2008-09 | 2009-10 | 2010-11 (ਅਗਸਤ, 2010 ਤੱਕ) |
|---|---|---|---|---|
| 1 | ਅੰਮ੍ਰਿਤਸਰ | 90 | 115 | 27 |
| 2 | ਬਰਨਾਲਾ | 154 | 162 | 85 |
| 3 | ਬਠਿੰਡਾ | 428 | 741 | 244 |
| 4 | ਫਰੀਦਕੋਟ | 370 | 260 | 90 |
| 5 | ਫਤਿਹਗੜ੍ਹ ਸਾਹਿਬ | 464 | 432 | 195 |
| 6 | ਫਿਰੋਜ਼ਪੁਰ | 136 | 373 | 433 |
| 7 | ਗੁਰਦਾਸਪੁਰ | 237 | 327 | 115 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹਾ/ਸਾਲ | 2008-09 | 2009-10 | 2010-11 (ਅਗਸਤ, 2010 ਤੱਕ) |
|---|---|---|---|---|
| 8 | ਹੁਸ਼ਿਆਰਪੁਰ | 1011 | 1282 | 716 |
| 9 | ਜਲੰਧਰ | 596 | 662 | 660 |
| 10 | ਕਪੂਰਥਲਾ | 475 | 537 | 281 |
| 11 | ਲੁਧਿਆਣਾ | 1980 | 2440 | 1045 |
| 12 | ਮਾਨਸਾ | 255 | 151 | 40 |
| 13 | ਮੋਗਾ | 132 | 281 | 79 |
| 14 | ਮੋਹਾਲੀ | 711 | 646 | 391 |
| 15 | ਮੁਕਤਸਰ | 116 | 205 | 185 |
| 16 | ਐਸ.ਬੀ.ਐਸ. ਨਗਰ | 153 | 249 | 232 |
| 17 | ਪਟਿਆਲਾ | 2381 | 3054 | 1939 |
| 18 | ਰੋਪੜ | 795 | 227 | 93 |
| 19 | ਸੰਗਰੂਰ | 340 | 391 | 156 |
| 20 | ਤਰਨਤਾਰਨ | 268 | 288 | 182 |
| | ਕੁੱਲ : | 11092 | 12823 | 7188 |

## ਅਨੁਲੱਗ "ਅ"

ਅਵਾਰਾ ਕੁੱਤਿਆਂ ਦੇ ਖਤਰੇ ਤੋਂ ਠੱਲ੍ਹ ਪਾਉਣ ਲਈ ਚੁੱਕੇ ਗਏ ਕਦਮਾਂ ਬਾਰੇ।

## ਪਸ਼ੂ ਪਾਲਣ ਵਿਭਾਗ

ਰਾਜ ਵਿੱਚ ਅਵਾਰਾ ਕੁੱਤਿਆਂ ਦੀ ਲਗਾਤਾਰ ਵੱਧ ਰਹੀ ਸੰਖਿਆ ਸਾਡੇ ਸਾਰਿਆਂ ਲਈ ਚਿੰਤਾ ਦਾ ਵਿਸ਼ਾ ਹੈ। ਅਕਸਰ ਅਵਾਰਾ ਕੁੱਤਿਆਂ ਦੁਆਰਾ ਇਨਸਾਨਾਂ ਨੂੰ ਵੱਢਣ ਅਤੇ ਬੱਚਿਆਂ ਅਤੇ ਬਜ਼ੁਰਗਾਂ ਉਪਰ ਹਮਲਾ ਕਰਨ ਦੀਆਂ ਖਬਰਾਂ ਅਖਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ। ਇਸ ਸਮੱਸਿਆ ਨੂੰ ਹੱਲ ਕਰਨ ਵਿੱਚ ਸਭ ਤੋਂ ਵੱਡੀ ਦਿੱਕਤ ਇਹ ਹੈ ਕਿ ਇਨ੍ਹਾਂ ਅਵਾਰਾ ਕੁੱਤਿਆਂ ਦੇ ਮਾਰਨ ਉਪਰ **"ਪ੍ਰੀਵੈਨਸ਼ਨ ਆਫ ਕਰੂਐਲਿਟੀ ਐਕਟ, 1960"** ਅਨੁਸਾਰ ਮੁਕੰਮਲ ਪਾਬੰਦੀ ਹੈ। ਇਸ ਐਕਟ ਅਨੁਸਾਰ ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਨੇ 'ਐਨੀਮਲ ਬਰਥ ਕੰਟਰੋਲ (ਡੋਗਜ਼) ਰੂਲਜ਼, 2001' ਬਣਾਏ

ਹਨ। ਇਨ੍ਹਾਂ ਰੂਲਾਂ ਅਨੁਸਾਰ ਕੁੱਤਿਆਂ ਦੇ ਮਾਰਨ ਤੇ ਮੁਕੰਮਲ ਪਾਬੰਦੀ ਹੈ। ਮਾਰਨ ਦੀ ਬਜਾਏ ਅਵਾਰਾ ਕੁੱਤਿਆਂ ਦੀ ਸਮੱਸਿਆ ਦੇ ਹੱਲ ਲਈ ਕੁੱਤਿਆਂ ਨੂੰ ਖੱਸੀ ਕਰਨ ਅਤੇ ਇਨ੍ਹਾਂ ਨੂੰ ਹਲਕਾਅ ਦੀ ਬਿਮਾਰੀ ਰੋਕਣ ਲਈ ਟੀਕਾਕਰਨ ਕਰਨਾ ਸ਼ਾਮਿਲ ਹੈ। ਇਨ੍ਹਾਂ ਰੂਲਾਂ ਦੀਆਂ ਧਾਰਾਵਾਂ ਅਨੁਸਾਰ ਸ਼ਹਿਰਾਂ ਵਿੱਚ ਮਿਊਂਸਿਪਲ ਕਮੇਟੀਆਂ ਅਤੇ ਪਿੰਡਾਂ ਵਿੱਚ ਪੰਚਾਇਤਾਂ ਦੀ ਡਿਊਟੀ ਹੈ ਕਿ ਉਹ ਅਵਾਰਾ ਪਸ਼ੂਆਂ ਅਤੇ ਕੁੱਤਿਆਂ ਦੀ ਸਮੱਸਿਆ ਦਾ ਹੱਲ ਕਰਨ। ਪਸ਼ੂ ਪਾਲਣ ਵਿਭਾਗ ਵੱਲੋਂ ਟੈਕਨੀਕਲ ਸੇਵਾਵਾਂ ਹੀ ਪ੍ਰਦਾਨ ਕਰਵਾਈਆਂ ਜਾਣੀਆਂ ਹਨ। ਇਸ ਮੰਤਵ ਲਈ ਵਿਭਾਗ ਵੱਲੋਂ 13 ਵੈਟਰਨਰੀ ਡਾਕਟਰਾਂ ਨੂੰ ਗੁਰੂ ਅੰਗਦ ਦੇਵ ਵੈਟਰਨਰੀ ਐਂਡ ਐਨੀਮਲ ਸਾਇੰਸਜ਼ ਯੂਨੀਵਰਸਿਟੀ, ਲੁਧਿਆਣਾ ਤੋਂ 45 ਦਿਨਾਂ ਦੀ ਟਰੇਨਿੰਗ ਕਰਵਾਈ ਜਾ ਚੁੱਕੀ ਹੈ।

ਇਹ ਮਾਹਰ ਡਾਕਟਰ ਮਿਊਂਸਿਪਲ ਕਾਰਪੋਰੇਸ਼ਨਾਂ/ਕਮੇਟੀਆਂ ਦੇ ਤਾਲਮੇਲ ਨਾਲ ਕੁੱਤਿਆਂ ਨੂੰ ਖੱਸੀ ਕਰਨ (ਸਟਰਲਾਈਜ਼ੇਸ਼ਨ) ਦਾ ਕੰਮ ਕਰਨਗੇ।

ਇਸ ਸਮੱਸਿਆ ਦਾ ਹੱਲ ਕਰਨ ਲਈ **'ਐਨੀਮਲ ਬਰਥ ਕੰਟਰੋਲ (ਡੋਗਜ਼) ਰੂਲਜ਼, 2001'** ਅਨੁਸਾਰ ਕੁੱਤਿਆਂ ਨੂੰ ਖੱਸੀ ਕਰਨ (ਸਟਰਲਾਈਜ਼ੇਸ਼ਨ) ਕਰਨ ਲਈ ਸਥਾਨਕ ਸਰਕਾਰ ਵਿਭਾਗ ਵੱਲੋਂ ਇੱਕ ਪ੍ਰੋਗਰਾਮ ਚਲਾਇਆ ਜਾ ਰਿਹਾ ਹੈ ਅਤੇ ਪਾਇਲਟ ਪ੍ਰੋਜੈਕਟ ਦੇ ਤੌਰ ਤੇ ਇਸਨੂੰ ਸਭ ਤੋਂ ਪਹਿਲਾਂ ਮੋਗਾ, ਫਿਰੋਜ਼ਪੁਰ, ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਵਿੱਚ ਲਾਗੂ ਕੀਤਾ ਜਾ ਰਿਹਾ ਹੈ। ਇਸ ਸਬੰਧੀ 50% ਫੰਡਜ਼ ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਵੱਲੋਂ ਮੁਹੱਈਆ ਕਰਵਾਏ ਜਾਣੇ ਹਨ ਅਤੇ ਬਾਕੀ ਦੇ 50% ਫੰਡਜ਼ ਮਿਊਂਸਿਪਲ ਕਾਰਪੋਰੇਸ਼ਨਾਂ ਵੱਲੋਂ ਆਪਣੀ ਪੱਧਰ ਤੇ ਉਪਲਬਧ ਕੀਤੇ ਜਾਣੇ ਹਨ। ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਨੇ ਇੱਕ ਕੁੱਤੇ ਨੂੰ ਖੱਸੀ ਕਰਨ ਅਤੇ ਟੀਕਾਕਰਨ ਲਈ 445 ਰੁਪਏ ਦੀ ਰਾਸ਼ੀ ਫਿਕਸ ਕੀਤੀ ਹੈ। ਇਸ ਸਕੀਮ ਤਹਿਤ ਸਾਲ 2009-10 ਦੌਰਾਨ ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਪਾਸੋਂ ਕੋਈ ਰਾਸ਼ੀ ਰਲੀਜ਼ ਨਹੀਂ ਕੀਤੀ ਗਈ। ਸਾਲ 2010-11 ਦੌਰਾਨ ਇਸ ਮੰਤਵ ਲਈ 87,34,015 ਰੁਪਏ ਦੀ ਰਾਸ਼ੀ ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਨੂੰ ਜਾਰੀ ਕਰਨ ਲਈ ਬੇਨਤੀ ਕੀਤੀ ਗਈ ਹੈ।

ਆਸ ਹੈ ਕਿ ਇਸ ਉਪਰਾਲੇ ਨਾਲ ਪੰਜਾਬ ਰਾਜ ਵਿੱਚ ਅਵਾਰਾ ਕੁੱਤਿਆਂ ਦੀ ਸਮੱਸਿਆ ਤੇ ਕਾਫੀ ਹੱਦ ਤੱਕ ਠੱਲ੍ਹ ਪਵੇਗੀ।

**ਸਥਾਨਕ ਸਰਕਾਰ ਵਿਭਾਗ**

ਸਥਾਨਕ ਸਰਕਾਰ ਵਿਭਾਗ ਵਲੋਂ ਸਮੂਹ ਕਮਿਸ਼ਨਰਾਂ, ਨਗਰ ਨਿਗਮਾਂ, ਪੰਜਾਬ ਰਾਜ ਨੂੰ ਆਪਣੇ ਪੱਤਰ ਨੰ: ਸ2-ਡਸਸ-ਜਬ-06/29187—191, ਮਿਤੀ 25 ਸਤੰਬਰ, 2006 ਰਾਹੀਂ ਅਤੇ ਸਮੂਹ ਰਿਜਨਲ ਡਿਪਟੀ ਡਾਇਰੈਕਟਰਜ਼, ਸਥਾਨਕ ਸਰਕਾਰ ਨੂੰ ਆਪਣੇ ਪੱਤਰ ਨੰ: ਸ2-ਡਸਸ-ਜਬ-06/29192—197, ਮਿਤੀ 25 ਸਤੰਬਰ, 2006 ਰਾਹੀਂ Punjab Municipal (Registration and Proper Control of Dogs) Bye-Laws, 2006 ਅਡਾਪਟ ਕਰਨ ਹਿੱਤ ਲਿਖਿਆ ਗਿਆ ਸੀ। ਇਹ ਬਾਈਲਾਜ਼ ਅਡਾਪਟ ਹੋਣ ਨਾਲ ਅਵਾਰਾ ਕੁੱਤਿਆਂ ਦੀ ਪਾਪੂਲੇਸ਼ਨ ਤੇ ਕੰਟਰੋਲ ਕੀਤਾ ਜਾ ਸਕਦਾ ਹੈ।

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਇਨਫਰਮੇਸ਼ਨ ਮੰਗਵਾ ਲਈ ਹੈ ?

**ਮੰਤਰੀ** : ਹਾਂ ਜੀ। ਮੰਗਵਾ ਲਈ ਹੈ ਅਤੇ ਕਾਪੀ ਨਾਲ ਲਗਾ ਕੇ ਦੇ ਦਿੱਤੀ ਗਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ ਕਿਉਂਕਿ 30,000 ਲੋਕਾਂ ਨੂੰ ਦੋ ਸਾਲਾਂ ਵਿੱਚ ਕੁੱਤਿਆਂ ਨੇ ਕੱਟਿਆ ਹੈ। (ਹਾਸਾ) ਇਹ ਹੱਸਣ ਵਾਲੀ ਗੱਲ ਨਹੀਂ ਹੈ। ਕਈਆਂ ਦੀ ਮੌਤ ਹੋ ਗਈ ਹੈ, ਕਈ ਬੰਦੇ ਮਾਰੇ ਗਏ ਹਨ। ਮੇਰੇ ਆਪਣੇ ਪਿੰਡ ਵਿੱਚ ..... (ਵਿਘਨ) (ਹਾਸਾ) ਇਸ ਵਿੱਚ ਅੰਮ੍ਰਿਤਸਰ ਵਾਲੇ ਬੰਦੇ ਜ਼ਿਆਦਾ ਹਨ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ, ਟਾਈਮ ਨਾ ਜਾਇਆ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਅਵਾਰਾ ਪਾਗਲ ਕੁੱਤਿਆਂ ਨੇ 30,000 ਦੇ ਕਰੀਬ ਲੋਕਾਂ ਨੂੰ ਕੱਟਿਆ ਹੈ, ਜਿਸ ਵਿਚੋਂ ਕਈਆਂ ਦੀ ਮੌਤ ਹੋ ਗਈ। ਇੱਕ ਕੁਰਕਣੀ ਪਿੰਡ ਹੈ ਜਿੱਥੇ ਇੱਕ ਨੌਜਵਾਨ ਲੜਕਾ ਮਰਿਆ ਹੈ। ਇਹ ਪਿੰਡ ਸਾਡੇ ਨਾਲ ਦਾ ਪਿੰਡ ਹੈ। ਜਿੰਨਾਂ ਵੀ ਜਵਾਬ ਆਇਆ ਹੈ ਉਸ ਵਿਚ ਇਹ ਕਿਹਾ ਗਿਆ ਹੈ ਕਿ 2 ਸਾਲ ਹੋ ਗਏ, ਵੈਸੇ ਤਾਂ ਇਹ 1960 ਦਾ ਕਾਨੂੰਨ Prevention of Cruelty Act, 1960 ਬਣਿਆ ਹੋਇਆ ਹੈ ਜਿਸ ਵਿੱਚ ਕੁੱਤਿਆਂ ਨੂੰ ਮਾਰਨ ਤੇ ਮੁਕੰਮਲ ਪਾਬੰਦੀ ਹੈ। ਉਸ ਤੋਂ ਬਾਅਦ Animal Birth Control Act, 2001 ਬਣਾਇਆ ਗਿਆ ਜਿਸ ਵਿੱਚ ਮੰਤਰੀ ਜੀ ਪਿਛਲੀ ਵਾਰੀ ਕੁਝ ਹੋਰ ਕਹਿ ਰਹੇ ਸੀ, ਅੰਗਰੇਜੀ ਵਿੱਚ ਇਸ ਨੂੰ ਸਟ੍ਰਲਾਈਜ਼ ਕਹਿੰਦੇ ਹਨ, ਜਿਸ ਵਾਸਤੇ ਇਹ ਕਹਿੰਦੇ ਸੀ ਕਿ 50% ਪੈਸੇ ਦੇਵਾਂਗੇ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੜਾ ਸੀਰੀਅਸ ਮਾਮਲਾ ਹੈ। ਸਾਰਾ ਹਾਊਸ ਇਸ ਵਾਸਤੇ ਕਨਸਰਨਡ ਹੋਣਾ ਚਾਹੀਦਾ ਹੈ। ਇਸ ਵਾਸਤੇ ਕੋਈ ਆਪਾਂ ਹੋਰ ਅਜਿਹਾ ਕਾਨੂੰਨ ਲੈ ਕੇ ਆਈਏ ਜਿਸ ਨਾਲ ਇਨ੍ਹਾਂ ਤੇ ਕਾਬੂ ਪਾਇਆ ਜਾ ਸਕੇ। ਜਿਹੜਾ ਕੋਈ ਹੋਰ ਪਸ਼ੂ ਹੈ ਜਿਵੇਂ ਕਿ ਗਾਂ ਹੈ, ਚਾਹੇ ਅਵਾਰਾ ਹਨ ਉਨ੍ਹਾਂ ਦੀ ਪੂਜਾ ਹੁੰਦੀ ਹੈ, ਉਨ੍ਹਾਂ ਬਾਰੇ ਅਜਿਹਾ ਕੁਝ ਨਹੀਂ ਕੀਤਾ ਜਾ ਸਕਦਾ, ਪਰ ਕੁੱਤਾ ਇੱਕ ਅਜਿਹਾ ਜਾਨਵਰ ਹੈ ਜਿਸ ਤੋਂ ਸਾਰੇ ਭੱਜਦੇ ਹਨ ਕਿ ਇਹ ਅਵਾਰਾ ਹੈ। ਮੰਤਰੀ ਜੀ ਬੈਠੇ ਹਨ। ਇਨ੍ਹਾਂ ਨੇ ਆਪ ਦੱਸਿਆ ਹੈ ਕਿ ਅੰਮ੍ਰਿਤਸਰ ਵਿੱਚ ਰਾਤ ਨੂੰ ਕੋਈ ਨਿਕਲ ਨਹੀਂ ਸਕਦਾ। ਕੁੱਤਿਆਂ ਕਾਰਨ ਲੋਕ ਡਾਂਗਾਂ ਲੈ ਕੇ ਨਿਕਲਦੇ ਹਨ। ਕੀ ਆਪਾਂ ਕੋਈ ਅਜਿਹਾ ਨਵਾਂ ਕਾਨੂੰਨ ਲਿਆ ਸਕਦੇ ਹਾਂ ਜਿਸ ਤਹਿਤ ਲੋਕਾਂ ਦੀ ਰਾਖੀ ਕਰ ਸਕੀਏ, ਕਿਉਂਕਿ ਇਹ ਮਾਮਲਾ ਇੰਨਾ ਜ਼ਿਆਦਾ ਸੀਰੀਅਸ ਹੈ ਕਿ ਛੋਟੀਆਂ-ਛੋਟੀਆਂ ਬੱਚੀਆਂ ਨੂੰ ਕੁੱਤੇ ਖਾ ਗਏ। ਜੇਕਰ ਕੋਈ ਲੇਡੀ ਜਾਂ ਬੰਦਾ 5-4 ਕੁੱਤਿਆਂ ਦੇ ਕਾਬੂ ਆ ਗਿਆ ਤਾਂ ਉਹ ਬਚਿਆ ਨਹੀਂ ਹੈ । ਇਹ ਬੜਾ ਕਨਸਰਨਡ ਮੈਟਰ ਹੈ । ਕੀ ਇਹ ਇਸ ਵਾਸਤੇ ਕੋਈ ਨਵਾਂ ਕਾਨੂੰਨ ਲਿਆ ਸਕਦੇ ਹਾਂ ਤਾਂ ਕਿ ਲੋਕਾਂ ਨੂੰ ਬਚਾਇਆ ਜਾ ਸਕੇ ?

**मंत्री** : स्पीकर साहिब, Animal Hubandary Deptt. ने कह दिया है कि 13 डाक्टरों को 45 दिन की ट्रेनिंग श्री गुरू अंगद देव यूनिवरसिटी से दिलवा दी गई है । ये 13 डाक्टर कब पंजाब के सारे कुत्तों का बांझपन का आप्रेशन कर देंगे इस का मुझे पता नहीं है ।

और दूसरा लोकल बाडी विभाग ने भी इसके लिये अभियान शुरू किया है। मुझे लगता है कि सारे अभियान ऊँट के मुँह में जीरे के बराबर बात है । जो बुरी खबर है कि जो Animal Welfare Board, भारत ने इस काम के लिये पैसे भेजने थे, वह न तो साल 2009 - 10 और न ही साल 2010 - 11 में भेजे हैं । मेरा आप, इस हाऊस और मुख्य मंत्री जी के आगे सुझाव है कि यह ठीक है कि जानवरों के साथ cruelty नहीं होनी चाहिए पर यहाँ बैठे कुछ लोग, सारे तो नहीं, रोज पता नहीं कितने बकरे, मुर्गे, सुअर, और मछलियाँ खा जाते होंगे, मुझे पता नहीं । कोई भी तित्तर, बटेर, सुअर आदि जानवर आदमी को नहीं खाते, लेकिन आदमी उनको खा जाता है मेरा यह कहना है कि अभी हमारे पास वैक्सीन पूरी है । सरकारी अस्पताल में जो आ जाता है, उसको पहला इंजैक्शन फरी देते हैं, फिर अगर वह गरीब होने का सर्टीफिकेट ले आये तो उसको सारी दवाई फरी देते हैं । (विघन) बाहर इसका इलाज लगभग 1000 रुपए का है, हम 300 रुपए में सारा ईलाज कर देते हैं । मेरी सारे हाऊस को, आप को और मुख्य मंत्री जी को बेनती है कि जो 1960 का एक्ट था, उसके साथ जो 2001 में Animal Welfare Board ने कोई रूलज़ बनाये हैं, अगर उन रूलज़ को पंजाब सरकार स्वीकार न करे तो इसका हल काफी मात्रा में निकल सकता है जी ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਬਿਲਕੁਲ ਸਹੀ ਹੈ ਜੋ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇੰਨੇ ਜਾਨਵਰ ਮਾਰੇ ਜਾ ਰਹੇ ਹਨ । ਕੁੱਤਾ ਵੀ ਕਈ ਹੋਰ ਦੇਸ਼ਾਂ ਜਿਵੇਂ ਚੀਨ ਆਦਿ ਵਿੱਚ ਖਾਇਆ ਜਾਂਦਾ ਹੈ ।

**ਮੰਤਰੀ** : ਨਾਗਾਲੈਂਡ ਵਿੱਚ ਕੁੱਤਾ ਖੂਬ ਖਾਇਆ ਜਾਂਦਾ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਨਾਗਾਲੈਂਡ ਜਾਂ ਜਿਥੇ ਕਿਤੇ ਵੀ ਹੈ, ਆਪਾਂ ਇਥੋਂ ਉਨ੍ਹਾਂ ਨੂੰ ਬਾਹਰ ਭੇਜ ਸਕਦੇ ਹਾਂ । ਕੀ ਪੰਜਾਬ ਸਰਕਾਰ ਇਸ ਤੇ ਕੋਈ ਨਵਾਂ ਕਾਨੂੰਨ ਲੈ ਕੇ ਆ ਸਕਦੀ ਹੈ ? ਅੱਜ ਹੀ ਸਾਰੇ ਹਾਊਸ ਦੀ ਇਸ ਬਾਰੇ ਸਹਿਮਤੀ ਕਰ ਲਵੋ ਤਾਂ ਕਿ ਲੋਕਾਂ ਨੂੰ ਅਵਾਰਾ ਕੁੱਤਿਆਂ ਤੋਂ ਬਚਾਇਆ ਜਾ ਸਕੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਵਾਕਿਆ ਹੀ ਮਾਮਲਾ ਤਾਂ ਕਨਸਰਨ ਵਾਲਾ ਹੈ ਪਰ ਜਿਹੜੇ ਦੋ ਕਾਨੂੰਨ ਹਨ, ਇਕ ਹੈ ਪ੍ਰੀਵੈਂਸ਼ਨ ਆਫ ਕਰੂਐਲਟੀ ਟੂ ਐਨੀਮਲਜ ਐਕਟ, ਉਹ ਗੌਰਮਿੰਟ ਆਫ ਇੰਡੀਆ ਦਾ ਐਕਟ ਹੈ, ਰੂਲਜ਼ ਵੀ ਉਨ੍ਹਾਂ ਦੇ ਹੀ ਹਨ, ਇਸ ਤੇ ਅਸੀਂ ਵਿਚਾਰ ਕਰ ਲਵਾਂਗੇ ਕਿ ਕਿਸ ਤਰ੍ਹਾਂ ਇਸ ਸਮੱਸਿਆ ਦਾ ਹੱਲ ਕੱਢ ਸਕਦੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਨਹੀਂ ਜੀ, ਤੁਸੀਂ ਕੁੱਤਿਆਂ ਨੂੰ ਬਾਹਰ ਤਾਂ ਭੇਜ ਸਕਦੇ ਹੋ। ਉਹ ਤਾਂ ਕਰੂਐਲਟੀ ਐਕਟ ਥੱਲੇ ਨਹੀਂ ਆਉਂਦਾ।

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣਨ ਦਾ ਯਤਨ ਕਰੋ। ਆਪਾਂ ਸਵਾਲਾਂ ਨੂੰ ਅੱਗੇ ਨਹੀਂ ਤੁਰਨ ਦਿੰਦੇ। ਹੁਣ 42-43 ਮਿੰਟ ਛੇ ਸਵਾਲਾਂ ਤੇ ਹੀ ਹੋ ਗਏ ਹਨ। ਇਸ ਦਾ ਐਲੀਗੇਸ਼ਨ ਮੇਰੇ ਤੇ ਆਉਣਾ ਹੈ ਕਿ ਸਾਡੇ ਸਵਾਲ ਨਹੀਂ ਆਏ। ਇਥੇ ਬੇਤੁਕੀਆਂ ਗੱਲਾਂ ਕਰ-ਕਰ ਕੇ ਟਾਈਮ ਖਰਾਬ ਕਰ ਦਿੰਦੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਸ ਬਾਰੇ ਸਹਿਮਤੀ ਕਰ ਲਵੋ ਕਿ ਅਗਰ ਹੋਰ ਕੁਝ ਨਹੀਂ ਹੋ ਸਕਦਾ ਤਾਂ ਉਨ੍ਹਾਂ ਨੂੰ ਬਾਹਰ ਹੀ ਭੇਜ ਦਿੱਤਾ ਜਾਇਆ ਕਰੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਸ ਵਿੱਚ ਸੈਂਟਰ ਦਾ ਵੀ ਕਨਸਰਨ ਹੈ, ਬਾਕੀ ਹੋਰ ਗੱਲਾਂ ਵੀ ਦੇਖਣੀਆਂ ਹਨ। ਗੱਲ ਮੁੱਕ ਗਈ। ਹੁਣ ਅਗਲਾ ਸਵਾਲ।

---

## ਹੜ੍ਹਾਂ ਕਾਰਨ ਨੁਕਸਾਨ ਦਾ ਮੁਆਵਜ਼ਾ

***1661. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹੜ੍ਹਾਂ ਨਾਲ ਨਾਭਾ ਵਿਧਾਨ ਸਭਾ ਚੋਣ ਹਲਕੇ ਵਿੱਚ ਕੁੱਲ ਕਿੰਨਾ ਨੁਕਸਾਨ ਹੋਇਆ ਅਤੇ ਇਹਨਾਂ ਹੜ੍ਹਾਂ ਦਾ ਮੂਲ ਕਾਰਨ ਕੀ ਹੈ ;

(ਅ) ਇਸ ਖੇਤਰ ਵਿੱਚ ਸਰਕਾਰ ਦੁਆਰਾ ਹੜ੍ਹ ਪ੍ਰਭਾਵਿਤ ਲੋਕਾਂ ਨੂੰ ਦਿੱਤਾ ਗਿਆ/ਦਿੱਤਾ ਜਾਣ ਵਾਲਾ ਮੁਆਵਜ਼ਾ ਕਿੰਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਵਿਧਾਨ ਸਭਾ ਹਲਕਾ ਨਾਭਾ ਵਿੱਚ ਮਾਨਸੂਨ 2010 ਦੌਰਾਨ ਭਾਰੀ ਬਾਰਸ਼ਾਂ ਕਾਰਣ ਕੁੱਲ੍ਹ 5235 ਏਕੜ ਰਕਬੇ ਵਿੱਚ ਫਸਲਾਂ ਨੂੰ ਨੁਕਸਾਨ ਹੋਇਆ ਹੈ। ਇਸ ਤੋਂ ਇਲਾਵਾ 351.17 ਕਿਲੋਮੀਟਰ ਪਲੇਨ ਅਤੇ ਪੇਂਡੂ ਸੜਕਾਂ ਦਾ ਨੁਕਸਾਨ ਹੋਇਆ ਹੈ। ਇੱਕ ਵਿਅਕਤੀ ਦਾ ਜਾਨੀ ਨੁਕਸਾਨ ਹੋਇਆ ਹੈ। ਹੜ੍ਹਾਂ ਦਾ ਮੂਲ ਕਾਰਣ ਇਸ ਬਾਰਸ਼ ਦੇ ਮੌਸਮ ਵਿੱਚ ਨਾਭਾ ਹਲਕੇ ਵਿੱਚ ਹੋਈ ਭਾਰੀ ਬਾਰਸ਼ ਹੈ।

(ਅ) ਫਸਲਾਂ ਦੇ ਹੋਏ ਨੁਕਸਾਨ ਵਜੋਂ ਪ੍ਰਭਾਵਿਤ ਲੋਕਾਂ ਨੂੰ 261.75 ਲੱਖ ਰੁਪਏ ਦੀ ਰਾਸ਼ੀ ਰਾਹਤ ਦੇਣ ਲਈ ਮਨਜ਼ੂਰ ਕੀਤੀ ਜਾ ਚੁੱਕੀ ਹੈ। ਹੜ੍ਹ ਪ੍ਰਭਾਵਿਤ ਲੋਕਾਂ ਨੂੰ ਰਾਹਤ ਵੰਡੀ ਜਾ ਰਹੀ ਹੈ। ਸੜਕਾਂ ਦੀ ਮੁਰੰਮਤ ਲਈ 26.00 ਲੱਖ ਰੁਪਏ ਦੇ ਕੰਮ ਪ੍ਰਗਤੀ ਅਧੀਨ ਹਨ। ਸੜਕਾਂ ਲਈ ਬਾਕੀ ਦੇ 630.90 ਲੱਖ ਰੁਪਏ ਦੇ ਕੰਮਾਂ ਦੀ ਅਸੈਸਮੈਂਟ ਕਰਵਾਈ ਜਾ ਰਹੀ ਹੈ। ਮ੍ਰਿਤਕ ਵਿਅਕਤੀ ਦੇ ਵਾਰਸਾਂ ਨੂੰ ਐਕਸ ਗ੍ਰੇਸ਼ੀਆ ਗਰਾਂਟ ਦੇਣ ਲਈ ਕੇਸ ਕਾਰਵਾਈ ਅਧੀਨ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰਾ ਸਵਾਲ ਸਪੈਸੀਫਿਕ ਹੈ, ਮੈਂ ਮੰਤਰੀ ਸਾਹਿਬ ਦਾ ਬੜਾ ਸਤਿਕਾਰ ਕਰਦਾ ਹਾਂ। ਮੈਂ ਸਪੈਸੀਫਿਕਲੀ ਪੁੱਛਿਆ ਸੀ ਕਿ ਹੜ੍ਹ ਆਉਣ ਦਾ ਰੂਟ ਕਾਜ਼ ਕੀ ਹੈ ਔਰ ਇਨ੍ਹਾਂ ਨੇ ਜੋ ਦੱਸਿਆ ਹੈ ਉਹ ਇਹ ਹੈ ਕਿ ਮੇਨ ਕਾਰਨ ਭਾਰੀ ਬਰਸਾਤ ਦਾ ਹੋਣਾ ਹੈ ਔਰ ਉਸ ਕਰਕੇ ਇੱਕ ਇਨਸਾਨ ਦੀ ਮ੍ਰਿਤੂ ਵੀ ਹੋਈ ਹੈ। ਸਾਡੇ ਗੁਆਂਢੀ ਹਲਕਿਆਂ ਅਮਲੋਹ, ਭਵਾਨੀਗੜ੍ਹ, ਸੰਗਰੂਰ, ਕਿਸੇ ਹਲਕੇ ਵਿੱਚ ਵੀ ਹੜ੍ਹ ਨਹੀਂ ਆਏ ਪਰ ਬਰਸਾਤ ਤਾਂ ਉਥੇ ਵੀ ਇੰਨੀ ਹੋਈ ਹੈ। ਜਵਾਬ ਤੋਂ ਜ਼ਾਹਿਰ ਹੈ ਔਰ ਪਹਿਲਾਂ

ਵੀ ਇਸ ਗੱਲ ਦਾ ਜ਼ਿਕਰ ਆਇਆ ਹੈ ਕਿ ਅਫਸਰ ਸਹੀ ਜਵਾਬ ਪ੍ਰੀਪੇਅਰ ਨਹੀਂ ਕਰ ਰਹੇ। ਇੱਕ ਮੈਂਬਰ ਸਵਾਲ ਪਾਉਂਦਾ ਹੈ ਪਰ ਉਸ ਦੀ ਸੰਤੁਸ਼ਟੀ ਮੁਤਾਬਿਕ ਜਵਾਬ ਨਹੀਂ ਆਉਂਦਾ। ਨਾਭਾ ਵਿੱਚ ਹੜ੍ਹ ਆਉਣ ਦਾ ਕਾਰਨ ਹੈ ਕਿ ਸਰਹਿੰਦ ਚੋਅ ਦੀ ਪਿਛਲੇ 30-40 ਸਾਲਾਂ ਤੋਂ ਸਫਾਈ ਨਹੀਂ ਹੋਈ ਔਰ ਇਸ ਦੇ ਬਲਾਕੇਡ ਕਾਰਨ, ਇਨ੍ਹਾਂ ਵਲੋਂ ਲਿਖ ਕੇ ਵੀ ਆਇਆ ਹੈ ਕਿ 146 ਪਿੰਡਾਂ ਤੇ ਅਸਰ ਪਵੇਗਾ। ਮੇਰੀ ਇੰਨੀ ਕੁ ਬੇਨਤੀ ਹੈ ਕਿ ਮੇਰੀ ਸੰਤੁਸ਼ਟੀ ਮੁਤਾਬਿਕ ਮੈਨੂੰ ਜਵਾਬ ਦਿੱਤਾ ਜਾਵੇ। ਪਿਛਲੀ ਵਾਰ ਇਸ ਬਾਰੇ ਮਨਿਸਟਰ ਸਾਹਿਬ ਨੇ ਐਲਾਨ ਵੀ ਕੀਤਾ ਸੀ ਕਿ ਇਸ ਦੀ ਸਫਾਈ ਕੀਤੀ ਜਾਵੇਗੀ ਔਰ ਵਿਜੀਲੈਂਸ ਮਾਨਿਟਰਿੰਗ ਕਮੇਟੀ ਵਿਚ, ਜਿੱਥੇ ਬੀਬੀ ਪ੍ਰਨੀਤ ਕੌਰ ਜੀ ਵੀ ਆਏ ਸਨ, ਉਥੇ ਡੀ.ਸੀ. ਨੇ ਆਸ਼ਵਾਸਨ ਦਿੱਤਾ ਸੀ ਕਿ 30 ਤਾਰੀਖ ਤੱਕ ਇਹ ਕੰਮ ਮੁਕੰਮਲ ਕੀਤਾ ਜਾਵੇਗਾ ਪਰ ਇਸ ਦੇ ਬਾਵਜੂਦ ਵੀ ਉਥੇ ਸਫਾਈ ਨਹੀਂ ਕੀਤੀ ਗਈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਵਾਲ ਤਾਂ ਮੇਰਾ ਸਪੈਸੀਫਿਕ ਹੈ ਕਿ ਇੱਕਲੇ ਨਾਭੇ ਹਲਕੇ ਵਿੱਚ ਸਰਹਿੰਦ ਵਾਲੇ ਚੋਅ ਦੀ ਸਫਾਈ ਨਾ ਹੋਣ ਕਾਰਨ ਜ਼ਿਆਦਾ ਹੜ੍ਹ ਆ ਰਹੇ ਹਨ। ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਇੰਨਾ ਕੁ ਵਿਸ਼ਵਾਸ ਦੇ ਦੇਣ ਕਿ ਘੱਟੋ-ਘੱਟ ਸਰਹਿੰਦ ਵਾਲੇ ਚੋਅ ਨੂੰ ਸਾਫ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ** : ਚੋਆਂ ਦੀ ਸਫਾਈ ਦਾ ਸਵਾਲ ਵੈਸੇ ਤਾਂ ਵਖਰਾ ਸਵਾਲ ਹੈ ਪਰ ਇਹ ਤੁਹਾਡਾ ਜਵਾਬ ਦੇ ਦਿੰਦੇ ਹਨ। ਹਾਂ ਜੀ, ਕੋਹਾੜ ਜੀ।

**ਮੰਤਰੀ** : ਸਪੀਕਰ ਸਾਹਿਬ, 5235 ਏਕੜ ਰਕਬੇ ਵਿੱਚ ਜਿਹੜਾ ਫਸਲਾਂ ਨੂੰ ਨੁਕਸਾਨ ਹੋਇਆ ਹੈ ਉਸ ਦੀ ਭਰਪਾਈ ਲਈ ਪ੍ਰਭਾਵਿਤ ਵਿਅਕਤੀਆਂ ਨੂੰ 261.75 ਲੱਖ ਰੁਪਏ ਦੀ ਰਾਸ਼ੀ ਰਾਹਤ ਦੇਣ ਲਈ ਮਨਜ਼ੂਰ ਕੀਤੀ ਜਾ ਚੁੱਕੀ ਹੈ। ਇਸ ਰਕਮ ਵਿੱਚੋਂ 2.22 ਕਰੋੜ ਰੁਪਏ ਦੀ ਰਕਮ ਵੰਡੀ ਵੀ ਜਾ ਚੁੱਕੀ ਹੈ ਔਰ ਜਿਹੜੀਆਂ 351.17 ਕਿਲੋਮੀਟਰ ਪਲੇਨ ਅਤੇ ਪੇਂਡੂ ਸੜਕਾਂ ਸੀ, ਉਨ੍ਹਾਂ ਵਿਚੋਂ ਵੀ 227 ਲੱਖ ਰੁਪਏ ਦੇ ਕੰਮ ਕਰਵਾਏ ਜਾ ਚੁੱਕੇ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਿ ਮੇਰਾ ਸਪੈਸੀਫਿਕ ਜਿਹਾ ਸਵਾਲ ਹੈ ਪਰ ਅਫਸਰਾਂ ਵੱਲੋਂ ਹੋਰ ਹੀ ਕਾਰਨ ਦਿੱਤਾ ਗਿਆ ਹੈ। ਸਦਨ ਦਾ ਸਮਾਂ ਵੀ ਬਹੁਤਾ ਨਹੀਂ ਹੈ । ਕੱਲ੍ਹ ਮੁੱਖ ਮੰਤਰੀ ਜੀ ਨੇ ਵੀ ਬਿਆਨ ਦਿੱਤਾ ਹੈ ਕਿ 400 ਕਰੋੜ ਰੁਪਿਆ ਨਵੀਆਂ ਸੜਕਾਂ ਲਈ ਦੇ ਰਹੇ ਹਾਂ । 400 ਕਰੋੜ ਰੁਪਿਆ ਉਨ੍ਹਾਂ ਸੜਕਾਂ ਜਿਨ੍ਹਾਂ ਦਾ ਹੜ੍ਹਾਂ ਕਾਰਨ ਨੁਕਸਾਨ ਹੋਇਆ ਉਨ੍ਹਾਂ ਦੀ ਰਿਪੇਅਰ ਕਰਨ ਲਈ ਦਿੱਤਾ ਜਾ ਰਿਹਾ ਹੈ ਔਰ ਇਸ ਦੇ ਨਾਲ ਹੀ ਬਿਆਨ ਆਇਆ ਹੈ ਕਿ ਜਿਹੜੀਆਂ ਅਸੀਂ ਸੜਕਾਂ ਰਿਪੇਅਰ ਕਰਨੀਆਂ ਹਨ ਇਸ ਲਈ ਟਾਈਮ ਹਾਲੇ ਨਿਸ਼ਚਿਤ ਕਰਨਾ ਹੈ ਕਿਉਂਕਿ ਹਾਲੇ ਇਨ੍ਹਾਂ ਦਾ ਐਸਟੀਮੇਟ ਲਗਾਇਆ ਜਾ ਰਿਹਾ ਹੈ ।

**ਮਾਨਯੋਗ ਸਪੀਕਰ** : ਉਹ ਤਾਂ ਕੱਲ੍ਹ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ।

**ਸਰਦਾਰ ਰਣਦੀਪ ਸਿੰਘ ਨਾਭਾ :** ਮੇਰਾ ਤਾਂ ਸਪੈਸੀਫਿਕ ਜਿਹਾ ਸਵਾਲ ਹੈ ਸਰਹਿੰਦ ਚੋਅ ਦੀ ਸਫਾਈ ਦਾ । ਪਹਿਲਾਂ ਹੀ ਸਮਾਂ ਕਾਫੀ ਲੰਘ ਗਿਆ ਹੈ ।

**ਮਾਨਯੋਗ ਸਪੀਕਰ :** ਨੈਕਸਟ ਕੁਐਸ਼ਚਨ, ਸਮਰਾ ਜੀ ।

---

## ਸੜਕਾਂ ਦੀ ਮੁੜ ਉਸਾਰੀ

***1647. ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਸੜਕਾਂ ਨੂੰ ਮੁੜ ਬਣਾਉਣ ਦਾ ਵਕਫਾ 6 ਸਾਲ ਨਿਯਤ ਕੀਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਨਕੋਦਰ ਵਿਧਾਨ ਸਭਾ ਚੋਣ ਹਲਕੇ ਅੰਦਰ ਪੈਂਦੀਆਂ ਉਨ੍ਹਾਂ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਪਹਿਲੀ ਅਪ੍ਰੈਲ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਮੁੜ ਬਣਾਇਆ ਗਿਆ ਸੀ ;

(ਅ) ਸਰਕਾਰ ਦੁਆਰਾ ਬਣਾਈ ਗਈ ਉਪਰੋਕਤ ਨੀਤੀ ਅਧੀਨ ਨਕੋਦਰ ਵਿਧਾਨ ਸਭਾ ਚੋਣ ਹਲਕੇ ਵਿੱਚ ਪੈਂਦੀਆਂ ਉਨ੍ਹਾਂ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਦੀ ਮੁੜ ਮੁਰੰਮਤ ਕੀਤੀ ਜਾਣੀ ਬਣਦੀ ਹੈ ਅਤੇ ਉਕਤ ਵਰਣਿਤ ਸੜਕਾਂ ਨੂੰ ਮਿਤੀ ਅੰਤ ਤੱਕ ਮੁੜ ਨਾ ਬਣਾਉਣ ਦੇ ਕਾਰਨ ਕੀ ਹਨ ;

(ੲ) ਭਾਗ (ਅ) ਵਿਚ ਵਰਣਿਤ ਸੜਕਾਂ ਨੂੰ ਕਦੋਂ ਤੱਕ ਮੁੜ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਹਾਂ ਜੀ, ਵਿਧਾਨ ਸਭਾ ਹਲਕਾ ਨਕੋਦਰ ਅਧੀਨ ਮਿਤੀ 1 ਅਪ੍ਰੈਲ, 2007 ਤੋਂ ਮਿਤੀ ਅੰਤ ਤੱਕ (31 ਅਗਸਤ, 2010) ਕੁੱਲ 110 ਸੜਕਾਂ** (ਅਨੁਲੱਗ "ੳ") ਜਿਹਨਾਂ ਦੀ ਕੁੱਲ ਲੰਬਾਈ 299.04 ਕਿ: ਮੀ: ਅਤੇ ਲਾਗਤ ਰੁ: 3138.923 ਲੱਖ ਬਣਦੀ ਹੈ, ਨੂੰ ਮੁੜ ਬਣਾਇਆ ਗਿਆ ਸੀ ।

(ਅ) ਸਰਕਾਰ ਦੀ ਸੜਕਾਂ ਦੀ ਮੁਰੰਮਤ ਸਬੰਧੀ ਨੀਤੀ ਮੁਤਾਬਿਕ ਵਿਧਾਨ ਸਭਾ ਹਲਕਾ ਨਕੋਦਰ ਅਧੀਨ ਮਿਤੀ 31 ਮਾਰਚ, 2010 ਤੱਕ ਕੁੱਲ 64 ਲਿੰਕ ਸੜਕਾਂ ਰਿਪੇਅਰ ਲਈ ਡਿਊ ਹਨ, ਇਹਨਾਂ ਦੀ ਕੁੱਲ ਲੰਬਾਈ 89.91 ਕਿ: ਮੀ: ਬਣਦੀ ਹੈ । ਇਹਨਾਂ ਵਿੱਚੋਂ 8 ਸੜਕਾਂ** (ਅਨੁਲੱਗ "ਅ") ਦੀ ਮੌਕੇ ਮੁਤਾਬਿਕ ਹਾਲਤ ਠੀਕ ਹੈ । ਬਾਕੀ 56 ਸੜਕਾਂ, ਜਿਹਨਾਂ ਦੀ ਲੰਬਾਈ 81.63 ਕਿ: ਮੀ: ਹੈ** (ਅਨੁਲੱਗ "ੲ"), ਦੀ ਮੁਰੰਮਤ ਮੌਕੇ ਦੀ ਲੋੜ ਅਨੁਸਾਰ ਪ੍ਰਾਥਮਿਕਤਾ ਦੇ ਅਧਾਰ ਤੇ ਮੰਡੀ ਬੋਰਡ ਵੱਲੋਂ ਸੜਕਾਂ ਦੀ ਰਿਪੇਅਰ ਲਈ ਤਿਆਰ ਕੀਤੇ 275.00 ਕਰੋੜ ਰੁਪਏ ਦੇ ਪ੍ਰੋਜੈਕਟ ਵਿੱਚੋਂ ਕਰਵਾ ਦਿੱਤੀ ਜਾਵੇਗੀ ।

(ੲ) ਇਹਨਾਂ ਲਿੰਕ ਸੜਕਾਂ ਦੀ ਮੁਰੰਮਤ ਦਾ ਕੰਮ ਮਿਤੀ 30 ਨਵੰਬਰ, 2011 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ ।

---

**Placed in Revisor Branch.

**ਮਾਨਯੋਗ ਸਪੀਕਰ** : ਗੱਲ ਇਹ ਹੈ ਕਿ ਕੱਲ੍ਹ ਬੜੀ ਡਿਟੇਲ ਦੇ ਨਾਲ ਸੀ. ਐਮ. ਸਾਹਿਬ ਨੇ ਇਸ ਬਾਰੇ ਕਹਿ ਦਿੱਤਾ ਹੈ ਕਿ ਜਿਹੜੀਆਂ ਸੜਕਾਂ ਡਿਊ ਨਹੀਂ ਹਨ ਉਹ ਵੀ ਬਣਾ ਦਿੱਤੀਆਂ ਜਾਣਗੀਆਂ । ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇ ਬਾਰੇ ਹੋਰ ਕੁਐਸਚਨ ਕਰਨ ਜਾਂ ਇਧਰੋਂ ਜਵਾਬ ਦੇਣ ਦੀ ਲੋੜ ਨਹੀਂ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਕੱਲ੍ਹ ਵੀ ਤੁਹਾਡਾ ਮੇਰੇ ਪ੍ਰਤੀ ਇਸ ਤਰ੍ਹਾਂ ਦਾ ਹੀ ਵਤੀਰਾ ਸੀ । ਮੈਂ ਤਾਂ ਤੁਹਾਡੀ ਬੜੀ ਇੱਜਤ ਕਰਦਾ ਹਾਂ । ਤੁਸੀਂ ਮੇਰੇ ਨਾਲ ਇੰਨੀ ਬੇਇਨਸਾਫੀ ਕਿਉਂ ਕਰਦੇ ਹੋ ? ਮੈਨੂੰ ਪਤਾ ਹੈ, ਇਨ੍ਹਾਂ ਨੇ ਦੱਸਿਆ ਹੈ ਕਿ 31 ਮਾਰਚ, 2010 ਤੱਕ 64 ਸੜਕਾਂ ਨੂੰ 8 ਤੋਂ 10 ਸਾਲ ਹੋ ਗਏ ਹਨ, ਸਤੰਬਰ ਤੱਕ 40 ਸੜਕਾਂ ਹੋਰ ਹੋ ਗਈਆ ਹਨ । ਇਸ ਤਰ੍ਹਾਂ ਕੁੱਲ ਮਿਲਾ ਕੇ ਇਹ 104 ਸੜਕਾਂ ਹਨ ਜਿਹੜੀਆਂ ਕਿ 30 ਨਵੰਬਰ, 2011 ਤੱਕ ਬਣਾਉਣੀਆਂ ਹਨ । ਇਸ ਵਾਸਤੇ 275 ਕਰੋੜ ਰੁਪਿਆ ਰੱਖਿਆ ਹੈ । ਕੇਵਲ ਇਕ ਸਾਲ ਤੋਂ ਥੋੜ੍ਹਾ ਵੱਧ ਦਾ ਸਮਾਂ ਰਹਿ ਗਿਆ ਹੈ । 104 ਸੜਕਾਂ ਦਾ ਤਾਂ ਵਜੂਦ ਹੀ ਨਹੀਂ ਰਹਿਣਾ । ਮੈਨੂੰ ਡਰ ਹੈ ਕਿ ਮੇਰੇ ਨਾਲ ਹੀ ਬੇਇਨਸਾਫੀ ਤਾਂ ਨਹੀਂ ਹੁੰਦੀ ? ਜਲੰਧਰ ਤੋਂ ਕਾਂਗਰਸ ਪਾਰਟੀ ਤੋਂ ਮੈਂ ਹੀ ਜਿੱਤਿਆ ਹਾਂ । ਮੈਨੂੰ ਲਗਦਾ ਹੈ ਕਿ ਮੇਰੇ ਨਾਲ ਬੇਇਨਸਾਫੀ ਹੁੰਦੀ ਹੈ । ਦੂਜਾ ਸਵਾਲ ਇਹ ਹੈ ਕਿ ਸਾਡੇ ਸਾਰੇ ਮੰਤਰੀਆਂ ਨੂੰ ਪਤਾ ਹੈ । .....

**ਮਾਨਯੋਗ ਸਪੀਕਰ** : ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਕ ਚੱਕਲਾਂ ਪਿੰਡ ਹੈ । ਇਹ ਕਰਤਾਰ ਸਿੰਘ ਸ਼ਹੀਦ ਦਾ ਪਿੰਡ ਹੈ । ਸੀ. ਐਮ. ਸਾਹਿਬ ਵੀ ਉਥੇ ਜਾ ਕੇ ਆਏ ਹਨ ਔਰ ਇਹ ਯਕੀਨ ਦਿਵਾ ਕੇ ਆਏ ਹਨ । ਹੋਰ ਵੀ ਕਈ ਮਨਿਸਟਰ ਸਾਹਿਬ ਹਰ ਸਾਲ ਉਥੇ ਜਾਂਦੇ ਹਨ ਕਿਓਂਕਿ ਉਥੇ ਦੋ ਮੇਲੇ ਲਗਦੇ ਹਨ । ਇਥੇ ਚਾਰ ਕਿਲੋਮੀਟਰ ਤੋਂ ਵੀ ਘੱਟ ਸੜਕ ਹੈ । ਸਤੰਬਰ ਵਿੱਚ ਉਸ ਨੂੰ 6 ਸਾਲ ਵੀ ਪੂਰੇ ਹੋ ਗਏ ਹਨ । ਮੇਰੀ ਬੇਨਤੀ ਹੈ ਕਿ ਇਹ ਸੜਕ ਇਕ ਸ਼ਹੀਦ ਦੇ ਪਿੰਡ ਨੂੰ ਜਾਂਦੀ ਹੈ । ਸ਼ੰਕਰ ਆਪਣੇ ਆਪ ਵੀ ਇਕ ਬੜਾ ਆਹਿਮ ਪਿੰਡ ਹੈ । ਉਸ ਨੂੰ ਸਪੈਸ਼ਲ ਵਿੱਚ ਲਿਆ ਕੇ ਇਸ ਨੂੰ ਬਣਵਾ ਦਿੱਤਾ ਜਾਵੇ ਜੀ ।

**ਮਾਨਯੋਗ ਸਪੀਕਰ** : ਲੰਗਾਹ ਸਾਹਿਬ ਜੀ, ਇਸ ਨੂੰ ਸਪੈਸ਼ਲ ਰੋਡ ਵਿੱਚ ਰੱਖ ਲਵੋ । ਇਸ ਨੂੰ ਸਪੈਸ਼ਲ ਤੱਵਜੋ ਦੇ ਦਿਓ ।

---

## ਗੱਡਾ ਸ਼ੈਡ ਦੇ ਕੱਚੇ ਫਰਸ਼ ਨੂੰ ਪੱਕਾ ਕਰਨਾ

*1656. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਪੂਰਥਲਾ ਵਿਖੇ ਮੰਡੀਕਰਨ ਬੋਰਡ ਦੀ ਮੰਡੀ ਵਿੱਚ ਗੱਡਾ ਸ਼ੈਡ ਦੇ ਕੱਚੇ ਫਲੋਰ ਨੂੰ ਮੁਚਾਰੂ ਢੰਗ ਨਾਲ ਵਰਤਣਯੋਗ ਕਰਨ ਦੇ ਇਰਾਦੇ ਨਾਲ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਦਾਣਾ ਮੰਡੀ ਕਪੂਰਥਲਾ ਵਿਖੇ ਗੱਡਾ ਸ਼ੈਡ ਦੇ ਕੱਚੇ ਫਲੋਰ ਨੂੰ ਪੱਕਾ ਕਰਨ ਦੀ ਕੋਈ ਤਜਵੀਜ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਸ਼ੈਡ ਦੀ ਜਗ੍ਹਾ ਬਹੁਤ ਦੇਰ ਤੋਂ ਖਾਲੀ ਪਈ ਹੈ ਅਤੇ ਮੰਡੀ ਛੋਟੀ ਹੈ । ਇਸ ਨੂੰ ਕਿਸਾਨਾਂ ਨੇ ਆਪਣੇ ਲੈਵਲ ਤੇ ਪੱਕਾ ਕਰ ਲਿਆ ਹੈ ਅਤੇ ਜਿਣਸ ਦੀ ਸੇਲ ਨਹੀਂ ਹੋ ਸਕਦੀ, ਬੋਲੀ ਨਹੀਂ ਹੋ ਸਕਦੀ । ਇਸ ਤਰ੍ਹਾਂ ਜਿਹੜੀਆਂ ਇਹ ਖਾਲੀ ਪਈਆਂ ਜਗ੍ਹਾ ਹਨ ਇਹ ਉਲਝਨ ਵੀ ਪੈਦਾ ਕਰਦੀਆਂ ਹਨ ਔਰ ਛੋਟੀਆਂ ਮੰਡੀਆਂ ਵਾਸਤੇ ਜੇਕਰ ਇਸ ਨੂੰ ਪੱਕਾ ਕਰ ਦਿੱਤਾ ਜਾਵੇ ਤਾਂ ਇਹ ਵਰਤੋਂ ਵਿੱਚ ਸਹਾਈ ਵੀ ਹੋ ਸਕਦੀ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਜਰੂਰ ਧਿਆਨ ਵਿੱਚ ਲੈਣ ਕਿਉਂਕਿ ਮੇਰੀ ਮੰਡੀ ਵਿੱਚ ਵੀ ਅਤੇ ਇਸ ਤਰ੍ਹਾਂ ਦੀਆਂ ਹੋਰ ਮੰਡੀਆਂ ਵਿੱਚ ਵੀ ਇਸ ਤਰ੍ਹਾਂ ਹੋਏਗਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਲਦੀ ਤੋਂ ਜਲਦੀ ਇਸ ਨੂੰ ਪੱਕਾ ਕਰਵਾ ਦੇਣ ਤਾਂ ਕਿ ਇਸ ਥਾਂ ਤੋਂ ਜਿਣਸ ਦੀ ਸੇਲ ਹੋ ਸਕੇ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

## ਚੌਕੀਦਾਰਾਂ ਦੀ ਤਨਖਾਹ ਵਿੱਚ ਵਾਧਾ

***1682. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿੱਚ ਚੌਕੀਦਾਰਾਂ ਨੂੰ ਮਿਲ ਰਹੀ ਤਨਖਾਹ ਵਿੱਚ ਵਾਧਾ ਕਰਨ ਦੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਵਿੱਚ ਕਿੰਨਾ ਵਾਧਾ ਕੀਤਾ ਜਾਣਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿੱਚ 23 ਰੁਪਏ ਦਿਹਾੜੀ ਤੇ 700 ਰੁਪਏ ਪ੍ਰਤੀ ਮਹੀਨਾ ਤੇ 10,500 ਚੌਕੀਦਾਰ ਕੰਮ ਕਰਦੇ ਹਨ ਔਰ ਜਿਨ੍ਹਾਂ ਨਾਲ ਘੱਟੋ-ਘੱਟ 30-40 ਹਜਾਰ ਲੋਕਾਂ ਦਾ ਰੋਜੀ ਰੋਟੀ ਦਾ ਸਬੰਧ ਹੈ । ਚਾਹੇ ਥਾਣਿਆ ਦੀ ਗੱਲ ਹੈ, ਚਾਹੇ ਪਟਵਾਰੀ ਜਾਂ ਤਹਿਸੀਲਦਾਰ, ਚਾਹੇ ਪਿੰਡਾਂ ਦੇ ਹੁਕਮ ਦੀ ਗੱਲ ਹੈ, ਚਾਹੇ ਨੰਬਰਦਾਰਾਂ ਦੀ ਗੱਲ ਹੈ ,ਇਥੇ ਤੱਕ ਕਿ ਖੁਸ਼ੀ ਗਮੀ ਦੇ ਸਮਾਗਮਾਂ ਵਿੱਚ ਵੀ ਚੌਕੀਦਾਰਾਂ ਦੀ ਸ਼ਮੂਲੀਅਤ ਬੜੀ ਵੱਡੀ ਪੱਧਰ ਤੇ ਹੁੰਦੀ ਹੈ । ਉਹ ਘਰ ਦਾ ਜਾਂ ਕੋਈ ਵੀ ਹੋਰ ਕਾਰੋਬਾਰ ਨਹੀਂ ਕਰ ਸਕਦੇ । ਮੇਰਾ ਖਿਆਲ ਹੈ ਕਿ 23 ਰੁਪਏ ਦਿਹਾੜੀ ਤੇ ਅੱਜਕੱਲ੍ਹ ਕੰਮ ਕਰਨਾ ਨਾ ਮੁਮਕਿਨ ਹੈ । ਸੀ. ਐਸ. ਸਾਹਿਬ ਬੈਠੇ ਹਨ । ਸਰਕਾਰ ਨੇ ਗਰੀਬਾਂ ਲਈ ਬਹੁਤ ਵੱਡੇ ਭਲੇ ਦੇ ਕੰਮ ਕੀਤੇ ਹਨ । ਹਰਿਆਣੇ ਵਿੱਚ ਵੀ 1500 ਰੁਪਏ ਚੌਕੀਦਾਰਾਂ ਨੂੰ ਦਿੱਤੇ ਜਾਂਦੇ ਹਨ । ਜੇਕਰ ਇਨ੍ਹਾਂ ਦੀ ਤਨਖਾਹ ਵਿੱਚ 500 ਰੁਪਏ ਪ੍ਰਤੀ ਮਹੀਨੇ ਦਾ ਵਾਧਾ ਕਰ

ਦਿੱਤਾ ਜਾਵੇ ਤਾਂ ਪੰਜਾਬ ਦੇ ਬਜਟ ਤੇ ਲਗਭਗ 6 ਤੋਂ 6.5 ਕਰੋੜ ਰੁਪਏ ਦਾ ਬੋਝ ਪਵੇਗਾ ਔਰ 40,000 ਗਰੀਬ ਲੋਕ ਇਸ ਤੋਂ ਰੋਜੀ ਰੋਟੀ ਖਾ ਸਕਦੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਹ ਗਰੀਬਾਂ ਦੇ ਭਲੇ ਦਾ ਕੰਮ ਹੈ ।

**ਮਾਨਯੋਗ ਸਪੀਕਰ** : ਹਾਂ ਜੀ, ਕੋਹਾੜ ਸਾਹਿਬ, ਕੁਝ ਕਹਿਣਾ ਹੈ ?

**ਮੰਤਰੀ** : ਰਾਜ ਵਿਚ ਚੌਕੀਦਾਰਾਂ ਦੀ ਗਿਣਤੀ 10,540 ਹੈ । ਇਨ੍ਹਾਂ ਚੌਕੀਦਾਰਾਂ ਨੂੰ ਮਿਤੀ 1 ਜਨਵਰੀ, 2005 ਤੋਂ 700 ਰੁਪਏ ਪ੍ਰਤੀ ਮਹੀਨਾ ਮਾਣ-ਭੱਤਾ ਦਿੱਤਾ ਜਾ ਰਿਹਾ ਸੀ । ਚੌਕੀਦਾਰ ਯੂਨੀਅਨ ਨੇ ਇਹ ਭੱਤਾ ਵਧਾਉਣ ਲਈ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿੱਚ ਸਿਵਲ ਰਿਟ ਪਟੀਸ਼ਨ ਨੰ: 16065 ਦਾਇਰ ਕੀਤੀ ਸੀ ਕਿ ਮਹਿੰਗਾਈ ਦੇ ਦੌਰ ਵਿੱਚ 700 ਰੁਪਏ ਪ੍ਰਤੀ ਮਹੀਨਾ ਤੋਂ ਮਾਣ-ਭੱਤਾ ਵਧਾਇਆ ਜਾਵੇ। ਅਸੀਂ ਪੇਂਡੂ ਚੌਕੀਦਾਰਾਂ ਦਾ ਮਾਣ ਭੱਤਾ 700 ਰੁਪਏ ਤੋਂ 1500 ਰੁਪਏ ਵਧਾਉਣ ਲਈ ਕੇਸ ਭੇਜਿਆ ਸੀ । ਵਿੱਤ ਵਿਭਾਗ ਨੇ ਪੇਂਡੂ ਚੌਕੀਦਾਰਾਂ ਵੱਲੋਂ ਜੋ ਰਿੱਟ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਕੀਤੀ ਹੋਈ ਸੀ, ਦੇ ਸਨਮੁੱਖ ਮਾਣ ਭੱਤਾ 700 ਰੁਪਏ ਤੋਂ 800 ਰੁਪਏ ਕੀਤਾ ਹੈ ਅਤੇ ਇਸ ਦੀ ਪ੍ਰਵਾਨਗੀ ਦਿੱਤੀ ਹੈ । ਇਸ ਕਰਕੇ ਕਾਨੂੰਨੀ ਨਿਯਮਾਂ ਅਤੇ ਵਿਧਾਨਕ ਮਾਮਲੇ ਵਿਭਾਗ ਅਨੁਸਾਰ ਚੌਕੀਦਾਰਾਂ ਦਾ ਮਾਣ-ਭੱਤਾ 800 ਰੁਪਏ ਕੀਤਾ ਗਿਆ ਹੈ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਹਿਊਮਨ ਕਨਸਿਡਰੇਸ਼ਨ ਦੇ ਮੱਦੇਨਜਰ ਇਹ ਸਵਾਲ ਰੱਖਿਆ ਹੈ । ਪੰਜਾਬ ਵਿਚ 12,800 ਪਿੰਡ ਹਨ ਅਤੇ ਉਨ੍ਹਾਂ ਨੂੰ ਬਹੁਤ ਕੰਮ ਕਰਨਾ ਪੈਂਦਾ ਹੈ . . . .

**ਮਾਨਯੋਗ ਸਪੀਕਰ** : ਕੰਮ ਤਾਂ ਬਹੁਤ ਕਰਨਾ ਪੈਂਦਾ ਹੈ ਪਰ ਮੰਤਰੀ ਜੀ ਨੇ ਜੋ ਵੀ ਉਨ੍ਹਾਂ ਕੋਲ ਵਿਵਸਥਾ ਸੀ, ਉਸ ਦੇ ਮੁਤਾਬਿਕ ਗੱਲ ਕਰ ਦਿੱਤੀ ਹੈ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਈ ਕੋਰਟ ਨੇ 100 ਰੁਪਏ ਵਧਾਇਆ ਹੈ ਪਰ ਉਨ੍ਹਾਂ ਨੇ ਕਿਧਰੇ ਇਹ ਨਹੀਂ ਰੋਕ ਲਗਾਈ ਕਿ ਇਸ ਤੋਂ ਅੱਗੇ ਹੋਰ ਨਹੀਂ ਵਧਾਇਆ ਜਾ ਸਕਦਾ । ਉਨ੍ਹਾਂ ਨੇ ਫਰਿਆਦ ਵੀ ਬੜੀ ਅੱਛੀ ਕੀਤੀ ਹੈ ਕਿ ਉਨ੍ਹਾਂ ਨੂੰ ਕੇਵਲ 23 ਰੁਪਏ ਦਿਹਾੜੀ ਮਿਲਦੀ ਹੈ । ਨਰੇਗਾ ਸਕੀਮ ਵਿਚ 123 ਰੁਪਏ ਦਿਹਾੜੀ . . . .

**ਮਾਨਯੋਗ ਸਪੀਕਰ** : ਤੁਸੀਂ ਨਰੇਗਾ ਦੀ ਸਕੀਮ, ਨਰੇਗਾ ਵਿਚ ਲੈ ਕੇ ਆਉਣਾ । ਤੁਸੀਂ ਸਵਾਲ ਅੱਗੇ ਕਿਉਂ ਨਹੀਂ ਤੁਰਨ ਦਿੰਦੇ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਉਨ੍ਹਾਂ ਦੀ ਮੰਗ ਦੀ ਪੁਰਜੋਰ ਹਮਾਇਤ ਕਰਦਾ ਹਾਂ ਕਿ ਉਨ੍ਹਾਂ ਦੇ ਮਾਣ -ਭੱਤੇ ਨੂੰ ਘੱਟੋ- ਘੱਟ ਡਬਲ ਜ਼ਰੂਰ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਹਾਂ ਜੀ, ਡੂੰਦਾਂ ਜੀ ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮੈਂ ਸੀ. ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਗਰੀਬ ਲੋਕਾਂ ਵਾਸਤੇ ਹਮਦਰਦੀ ਰੱਖਦੇ ਹਨ, ਇਸ ਲਈ ਉਨ੍ਹਾਂ ਦੀ ਮੰਗ ਤੇ ਵਿਚਾਰ ਕਰਦੇ ਹੋਏ ਜਰੂਰ ਇਹ ਵਧਾਉਣਗੇ ਤਾਂ ਜੋ ਗਰੀਬ ਲੋਕਾਂ ਦਾ ਭਲਾ ਹੋ ਸਕੇ ।

---

## ਖਾਦਾਂ/ ਕੀਟ ਨਾਸ਼ਕਾਂ ਦੀ ਜ਼ਿਆਦਾ ਵਰਤੋਂ

*1687. **ਕੈਪਟਨ ਬਲਬੀਰ ਸਿੰਘ ਬਾਠ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਖਾਦਾਂ ਅਤੇ ਕੀਟ-ਨਾਸ਼ਕਾਂ (ਹਾਰਮੋਨ ਦੀ ਵਰਤੋਂ ਵੀ) ਦੀ ਵਾਧੂ ਵਰਤੋਂ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਚੀਜ਼ਾਂ ਦੀ ਵਰਤੋਂ ਨਾਲ ਬਾਅਦ ਵਿਚ ਹੋਣ ਵਾਲੇ ਪ੍ਰਭਾਵਾਂ ਦੇ ਭਿਆਨਕ ਖਤਰੇ ਨੂੰ ਰੋਕਣ ਲਈ ਵਿਭਾਗ ਦੁਆਰਾ ਕਿਸ ਪੱਧਰ ਤੱਕ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਸਾਇੰਸਦਾਨਾਂ/ਮਾਹਿਰਾਂ ਵਲੋਂ ਖਾਂਦਾਂ ਅਤੇ ਦਵਾਈਆਂ ਦੀ ਸਿਫਾਰਸ਼ ਕੀਤੀ ਮਾਤਰਾ ਦੀ ਵਰਤੋਂ ਕਰਨ ਲਈ ਕਿਸਾਨਾਂ ਨੂੰ ਸਲਾਹ ਦਿੱਤੀ ਜਾਂਦੀ ਹੈ ਅਤੇ ਆਮ ਤੌਰ ਤੇ ਇਹ ਸਿਫਾਰਸ਼ਾਂ ਕਿਸਾਨਾਂ ਵੱਲੋਂ ਅਪਣਾਈਆਂ ਜਾਂਦੀਆਂ ਹਨ । ਕਿਸਾਨਾਂ ਨੂੰ ਮਿੱਟੀ ਪਰਖ ਦੇ ਆਧਾਰ ਤੇ ਹੀ ਖਾਦਾਂ ਦੀ ਸੰਜ਼ਮ ਨਾਲ ਵਰਤੋਂ ਕਰਨ ਸਬੰਧੀ ਸਲਾਹ ਦਿੱਤੀ ਜਾਂਦੀ ਹੈ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਅਤੇ ਖੇਤੀਬਾੜੀ ਵਿਭਾਗ ਵਲੋਂ ਫਸਲਾਂ ਤੇ ਹਾਰਮੋਨ ਦੀ ਵਰਤੋਂ ਕਰਨ ਦੀ ਕੋਈ ਵੀ ਸਿਫਾਰਸ਼ ਨਹੀਂ ਹੈ । ਫਸਲਾਂ ਤੇ ਹਾਰਮੋਨ ਦੀ ਵਰਤੋਂ ਦਾ ਕੋਈ ਵੀ ਕੇਸ ਇਸ ਵਿਭਾਗ ਦੀ ਜਾਣਕਾਰੀ ਵਿੱਚ ਨਹੀਂ ਹੈ।

ਖੇਤੀਬਾੜੀ ਵਿਭਾਗ ਵਲੋਂ ਖਾਦਾਂ ਅਤੇ ਦਵਾਈਆਂ ਦੀ ਸਹੀ ਅਤੇ ਸੰਜਮ ਨਾਲ ਵਰਤੋਂ ਕਰਨ ਦੀ ਜਾਣਕਾਰੀ ਦੇਣ ਲਈ ਭਰਪੂਰ ਯਤਨ ਕੀਤੇ ਜਾ ਰਹੇ ਹਨ । ਇਸ ਮੰਤਵ ਲਈ ਹਰ ਸਾਲ ਸਾਉਣੀ ਅਤੇ ਹਾੜ੍ਹੀ ਦੌਰਾਨ ਹਰ ਜਿਲ੍ਹੇ ਅਤੇ ਬਲਾਕ ਪਧੱਰ ਤੇ 1-1 ਅਤੇ ਹਰਕੇ ਬਲਾਕ ਵਿੱਚ 10-10 ਪਿੰਡਾਂ ਵਿਚ ਕਿਸਾਨ ਸਿਖਲਾਈ ਕੈਂਪ ਲਗਾਏ ਜਾਂਦੇ ਹਨ । ਇਨ੍ਹਾਂ ਕੈਪਾਂ ਰਾਹੀ ਸਰਬ ਪੱਖੀ ਕੀਟ ਪ੍ਰਬੰਧਾਂ ਅਤੇ ਸਰਬ ਪੱਖੀ ਜ਼ਰੂਰੀ ਤੱਤ ਪ੍ਰਬੰਧਾਂ ਨੂੰ ਵੱਖ-ਵੱਖ ਫਸਲਾਂ ਲਈ ਕਿਸਾਨਾਂ ਵਿੱਚ ਪ੍ਰਚੱਲਤ ਕੀਤਾ ਜਾਂਦਾ ਹੈ ।

**ਮਾਨਯੋਗ ਸਪੀਕਰ** : ਇਹ ਹਾਰਮੋਨ ਕੀ ਹੁੰਦੇ ਹਨ ? (ਹਾਸਾ)

**ਕੈਪਟਨ ਬਲਬੀਰ ਸਿੰਘ ਬਾਠ** : ਸਮਾਂ ਤਾਂ ਬਹੁਤ ਘੱਟ ਹੈ । ਮੇਰਾ ਸਵਾਲ ਪਾਲਿਸੀ ਮੈਟਰ ਨਾਲ ਵਧੇਰੇ ਸਬੰਧਤ ਸੀ। ਤੁਸੀਂ ਕੀ ਪ੍ਰਚਾਰ ਕਰ ਰਹੇ ਹੋ ਇਹ ਇਸ ਨਾਲ ਵਧੇਰੇ ਤਾਅਲੁੱਕ ਨਹੀਂ ਰੱਖਦਾ। ਕਿਸਾਨ ਵੱਧ ਤੋਂ ਵੱਧ ਦਵਾਈਆਂ, ਕੀਟਨਾਸ਼ਕ, ਖਾਦਾਂ, ਹਾਰਮੋਨ ਦੀ ਵਰਤੋਂ ਕਰਦਾ ਹੈ। ਉਸ ਨੂੰ ਚੈੱਕ ਕਰਨ ਲਈ ਸਰਕਾਰ ਕੀ ਕਰ ਰਹੀ ਹੈ ਤਾਂ ਜੋ ਲੋਕਾਂ ਦੀ ਸਿਹਤ ਨਾਲ ਕੋਈ ਖਿਲਵਾੜ ਨਾ ਹੋ ਸਕੇ। ਸਰਕਾਰ ਦੀ ਮਾਰਕੀਟ ਲੈਵਲ ਤੇ ਕੀ ਪਾਲਿਸੀ ਹੈ ?

**ਮੰਤਰੀ** : ਪਾਲਿਸੀ ਤਾਂ ਇਹ ਹੈ ਕਿ ਖਾਦਾਂ ਅਤੇ ਦਵਾਈਆਂ ਬਾਰੇ ਸਾਰੇ ਸਾਇੰਸਦਾਨ ਅਤੇ ਸਾਡੇ ਯੂਨੀਵਰਸਿਟੀ ਵਾਲੇ ਲੋਕ ਕੈਂਪਾਂ ਰਾਹੀਂ ਕਿਸਾਨਾਂ ਨੂੰ ਐਜੂਕੇਸ਼ਨ ਦਿੰਦੇ ਹਨ ਕਿ ਮਿੱਟੀ ਦੀ ਪਰਖ ਕਰਵਾ ਕੇ ਦਵਾਈਆਂ ਅਤੇ ਖਾਦਾਂ ਦੀ ਮਿੱਕਦਾਰ ਉਸ ਅਨੁਸਾਰ ਪਾਈ ਜਾਵੇ। ਮੈਂ ਸਮਝਦਾ ਹਾਂ ਕਿ ਦਵਾਈਆਂ ਉਤੇ ਅੱਗੇ ਨਾਲੋਂ ਕੰਟਰੋਲ ਹੋਇਆ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

ਇਸ ਤੋਂ ਪਹਿਲਾਂ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਆਪਾਂ ਸਵਾਲਾਂ ਨੂੰ ਔਰ ਜਵਾਬਾਂ ਨੂੰ ਡੀਲ ਕਰਦੇ ਹਾਂ, ਮੇਰੀ ਇੱਥੇ ਬੈਠੇ ਦੀ ਉਸ ਤੋਂ ਤਸੱਲੀ ਨਹੀਂ ਹੈ। ਨਿਯਮਾਂ ਦੇ ਵਿੱਚ ਰਹਿ ਕੇ ਆਪਾਂ ਨਿਯਮਾਂ ਦੇ ਮੁਤਾਬਿਕ 2 ਸਪਲੀਮੈਂਟਰੀਆਂ ਕਰ ਸਕਦੇ ਹਾਂ, ਮੈਂ ਕਈ ਵੇਰ 2 ਦੀ ਥਾਂ 3 ਸਪਲੀਮੈਂਟਰੀਆਂ ਵੀ ਦੇ ਦਿੰਦਾ ਹਾਂ ਤਾਂ ਕਿ ਜਵਾਬ ਚੰਗੇ ਢੰਗ ਨਾਲ ਆ ਸਕਣ। ਤਕਰੀਬਨ 7-8 ਸਵਾਲ ਅੱਜ ਵੀ ਰਹਿ ਗਏ ਹਨ। ਜਿਨ੍ਹਾਂ ਨੇ ਸਵਾਲ ਭੇਜੇ ਹੁੰਦੇ ਹਨ, ਉਨ੍ਹਾਂ ਨੂੰ ਜਵਾਬ ਵੀ ਚਾਹੀਦੇ ਹੁੰਦੇ ਹਨ। ਜਿਸ ਤਰ੍ਹਾਂ ਆਪਾਂ ਨੰਬਰ ਬਣਾਉਣ ਵਾਸਤੇ 10-10, 5-5, 4-4 ਬੰਦੇ ਉਠ ਕੇ ਗੱਲ ਕਰਦੇ ਹਾਂ, ਇੱਕ ਬੰਦਾ ਉਠੇ, to the point ਜਵਾਬ ਲਵੇ, ਜਵਾਬ ਆਉਣ, ਉਸਦੇ ਮੁਤਾਬਿਕ ਨਾ ਟਾਇਮ ਜਾਇਆ ਹੋਵੇਗਾ ਅਤੇ ਤਸੱਲੀ ਸਾਰਿਆਂ ਦੀ ਹੋਵੇਗੀ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੇ ਥੋੜ੍ਹਾ ਜਿਹਾ ਡਸਿਪਲਨ ਵਿੱਚ ਰਹਿਣ ਦਾ ਯਤਨ ਕਰੋ ਅਤੇ ਨਿਯਮਾਂ ਦੀ ਪਾਲਣਾ ਕਰੋ ਕਿਉਂਕਿ ਆਪਾਂ ਹਾਊਸ ਵਿੱਚ ਬੈਠੇ ਹਾਂ ਅਤੇ ਸਾਰਿਆਂ ਦੇ ਜਵਾਬ ਆ ਸਕਣ।

ਹੁਣ ਮੈਂ ਅਗਲੀ ਗੱਲ ਕਰਦਾ ਹਾਂ। ਕੱਲ੍ਹ ਮੇਰੇ ਥੋੜ੍ਹਾ ਜਿਹਾ ਧਿਆਨ ਵਿਚੋਂ ਨਿਕਲ ਗਿਆ ਸੀ ਕਿ ਅੱਜ ਨਾਨ-ਆਫੀਸ਼ੀਅਲ ਡੇਅ ਹੈ। ਉਸਦੇ ਵਿੱਚ ਬਾਦਲ ਸਾਹਿਬ ਨੇ ਵੀ ਗੱਲ ਕਰਨੀ ਸੀ ਕਿਉਂਕਿ ਉਨ੍ਹਾਂ ਦੇ ਵੀ ਕੁਝ ਨੁਕਤੇ ਸਨ। ਇਸ ਲਈ ਮੈਂ ਕਹਿ ਦਿੱਤਾ ਸੀ ਕਿ ਅੱਜ ਕਰ ਲਵਾਂਗੇ। ਅੱਜ ਕਿਉਂਕਿ ਨਾਨ-ਆਫੀਸ਼ੀਅਲ ਡੇਅ ਹੈ ਅਤੇ ਇਸਦੇ ਵਿੱਚ ਮੈਂ ਕੋਈ ਚੇਂਜ਼ ਨਹੀਂ ਕਰ ਸਕਦਾ। ਕੱਲ੍ਹ ਨੂੰ ਕੁਐਸ਼ਚਨ ਆਵਰ ਤੋਂ ਬਾਅਦ ਵਿਚਾਰਾਂ ਹੋਣਗੀਆਂ ਅਤੇ ਅਖੀਰ ਤੇ ਲੈਜ਼ਿਸਲੇਟਿਵ ਕੰਮ ਹੋਵੇਗਾ। ਕਿਉਂਕਿ ਮੈਂ ਕੱਲ੍ਹ ਬਿਜਨਸ ਐਡਵਾਈਜ਼ਰੀ ਕਮੇਟੀ ਦੇ ਮੈਂਬਰਾਂ ਨਾਲ ਥੋੜ੍ਹਾ ਜਿਹਾ ਡਿਸਕਸ ਕਰ ਲਿਆ ਸੀ, ਉਹੀ ਮੈਂ ਤੁਹਾਡੇ ਧਿਆਨ ਵਿੱਚ ਲਿਆਂਦਾ ਹੈ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਚੰਡੀਗੜ੍ਹ ਪ੍ਰਸ਼ਾਸਨ ਵਿੱਚ ਪ੍ਰਤੀਨਿਯੁਕਤੀ

***1684. ਚੌਧਰੀ ਮੋਹਨ ਲਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸਰਕਾਰ ਅਮਲੇ ਨੂੰ ਚੰਡੀਗੜ੍ਹ ਪ੍ਰਸ਼ਾਸਨ ਪਾਸ ਪ੍ਰਤੀਨਿਯੁਕਤੀ ਤੇ ਭੇਜਣ ਲਈ ਰਾਜ ਸਰਕਾਰ ਦੁਆਰਾ ਨਿਰਧਾਰਿਤ ਕੀਤੀ ਗਈ ਕਸੌਟੀ/ਨੀਤੀ ਕੀ ਹੈ ;

(ਅ) ਉਨ੍ਹਾਂ ਫਾਰਮਾਸਿਸਟਾਂ ਦੇ ਨਾਂ ਕੀ ਹਨ ਜਿਹੜੇ ਚੰਡੀਗੜ੍ਹ ਪ੍ਰਸ਼ਾਸਨ ਪਾਸ ਪ੍ਰਤੀਨਿਯੁਕਤੀ ਤੇ ਹਨ ਅਤੇ ਕਿਸ ਮਿਤੀ ਤੋਂ ;

(ੲ) ਉਨ੍ਹਾਂ ਫਾਰਮਾਸਿਸਟਾਂ ਦੇ ਨਾਂ ਕੀ ਹਨ ਜਿਹੜੇ ਚੰਡੀਗੜ੍ਹ ਪ੍ਰਸ਼ਾਸਨ ਪਾਸ ਮਿਆਦ ਨਾਲੋਂ ਵੱਧ ਸਮੇਂ ਪ੍ਰਤੀਨਿਯੁਕਤੀ ਤੇ ਰਹੇ ਅਤੇ ਇਸਦੇ ਕਾਰਣ ਕੀ ਹਨ ;

(ਸ) ਪੰਜਾਬ ਸਰਕਾਰ ਦੇ ਅਮਲੇ ਦੇ ਹੋਰ ਯੋਗ ਮੈਂਬਰਾਂ ਨੂੰ ਪ੍ਰਤੀਨਿਯੁਕਤੀ ਦਾ ਅਵਸਰ ਦੇਣ ਲਈ ਪਹਿਲਾਂ ਤਾਇਨਾਤ ਅਮਲੇ ਨੂੰ ਵਾਪਿਸ ਬਲਾਉਣ ਲਈ ਵਿਭਾਗ ਦੁਆਰਾ ਚੁੱਕੇ ਜਾ ਰਹੇ/ਚੁੱਕੇ ਜਾਣ ਵਾਲੇ ਤਜ਼ਵੀਜਤ ਕਦਮ ਕੀ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਪੰਜਾਬ ਸਰਕਾਰ ਅਮਲੇ ਨੂੰ ਚੰਡੀਗੜ੍ਹ ਪ੍ਰਸ਼ਾਸ਼ਨ ਪਾਸ ਪੰਜਾਬ ਸਰਕਾਰ ਦੀਆਂ ਹਦਾਇਤਾਂ ਪੱਤਰ ਨੰ: 5/75/90-3ਪੀ.ਪੀ.-3/20625, ਮਿਤੀ 30 ਨਵੰਬਰ, 1990 ਰਾਹੀਂ ਨਿਰਧਾਰਤ ਨੀਤੀ ਅਨੁਸਾਰ ਪ੍ਰਤੀਨਿਯੁਕਤੀ ਤੇ ਭੇਜਿਆ ਜਾਂਦਾ ਹੈ। ਇਨ੍ਹਾਂ ਹਦਾਇਤਾਂ ਦੀ ਕਾਪੀ **ਅਨੁਲਗ "ੳ"** ਤੇ ਰੱਖੀ ਜਾਂਦੀ ਹੈ।

(ਅ) ਚੰਡੀਗੜ੍ਹ ਪ੍ਰਸ਼ਾਸਨ ਅਧੀਨ ਇਸ ਸਮੇਂ 27 ਫਾਰਮਾਸਿਸਟ ਕੰਮ ਕਰ ਰਹੇ ਹਨ ਜਿਨ੍ਹਾਂ ਦਾ ਨਾਮ ਅਤੇ ਉਨ੍ਹਾਂ ਦੇ ਚੰਡੀਗੜ੍ਹ ਪ੍ਰਸ਼ਾਸਨ ਪਾਸ ਕੰਮ ਕਰਨ ਦੀ ਮਿਤੀ ਬਾਰੇ ਸੂਚੀ **ਅਨੁਲਗ "ਅ"** ਤੇ ਰੱਖੀ ਜਾਂਦੀ ਹੈ।

(ੲ) **ਅਨੁਲਗ "ਅ"** ਵਿਚ 27 ਦਰਸਾਏ ਫਾਰਮਾਸਿਸਟ ਜਿਹੜੇ ਚੰਡੀਗੜ੍ਹ ਪ੍ਰਸ਼ਾਸ਼ਨ ਪਾਸ ਪ੍ਰਤੀਨਿਯੁਕਤੀ ਤੇ ਹਨ, ਇਹ ਸਾਰੇ ਹੀ ਫਾਰਮਾਸਿਸਟ ਨਿਰਧਾਰਤ ਮਿਆਦ (5 ਸਾਲ) ਤੋਂ ਵੱਧ ਸਮੇਂ ਤੋਂ ਚੰਡੀਗੜ੍ਹ ਪ੍ਰਸ਼ਾਸ਼ਨ ਪਾਸ ਪ੍ਰਤੀਨਿਯੁਕਤੀ ਤੇ ਕੰਮ ਕਰ ਰਹੇ ਹਨ। ਇਨ੍ਹਾਂ ਫਾਰਮਾਸਿਸਟਾਂ ਦੀ ਪ੍ਰਤੀਨਿਯੁਕਤੀ ਵਿਚ ਚੰਡੀਗੜ੍ਹ ਪ੍ਰਸ਼ਾਸਨ ਦੀ ਸ਼ਿਫਾਰਸ਼ ਤੇ ਹਰ ਸਾਲ ਵਾਧਾ ਕੀਤਾ ਜਾ ਰਿਹਾ ਹੈ।

(ਸ) ਪੰਜਾਬ ਸਰਕਾਰ ਵਲੋਂ ਜਾਰੀ ਹਦਾਇਤਾਂ ਅਨੁਸਾਰ ਪ੍ਰਤੀਨਿਯੁਕਤੀ ਦਾ ਸਮਾਂ 5 ਸਾਲ ਰੱਖਿਆ ਗਿਆ ਹੈ । ਇਸ 5 ਸਾਲ ਦੀ ਮਿਆਦ ਤੋਂ ਬਾਅਦ ਪ੍ਰਤੀਨਿਯੁਕਤੀ ਤੇ ਗਏ ਕਰਮਚਾਰੀਆਂ ਦੀ ਪ੍ਰਤੀਨਿਯੁਕਤੀ ਦੀ ਮਿਆਦ ਵਧਾਉਣ ਦਾ ਉਪਬੰਧ ਹੈ । ਇਥੇ

ਇਹ ਵੀ ਦੱਸਣਾ ਉਚਿਤ ਹੋਵੇਗਾ ਕਿ ਯੂ. ਟੀ. ਦੇ ਫਾਰਮਾਸਿਸਟਾਂ ਅਤੇ ਚੰਡੀਗੜ੍ਹ ਪ੍ਰਸ਼ਾਸਨ ਦੇ ਦਰਮਿਆਨ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ, ਚੰਡੀਗੜ੍ਹ ਵਿਚ ਹੋਏ ਕੇਸ ਵਿਚ ਪੰਜਾਬ ਰਾਜ ਤੋਂ ਪ੍ਰਤੀਨਿਯੁਕਤੀ ਤੇ ਗਏ ਫਾਰਮਸਿਸਟਾਂ ਨੂੰ ਵਾਪਸ ਭੇਜਣ ਦਾ ਫੈਸਲਾ ਦਿੱਤਾ ਗਿਆ ਸੀ । ਇਸ ਫੈਸਲੇ ਦੇ ਵਿਰੁੱਧ ਪੰਜਾਬ ਰਾਜ ਦੇ ਚੰਡੀਗੜ੍ਹ ਪ੍ਰਸ਼ਾਸਨ ਅਧੀਨ ਪ੍ਰਤੀਨਿਯੁਕਤੀ ਤੇ ਗਏ ਫਾਰਮਾਸਿਸਟਾਂ ਵਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ ਵਿਖੇ ਇੱਕ ਰਿਟ ਪਟੀਸ਼ਨ ਨੰ: 9426 ਆਫ 2002 ਟਾਈਟਲਡ ਸ਼੍ਰੀ ਖੇਮ ਰਾਜ ਗਰਗ, ਫਾਰਮਾਸਿਸਟ ਅਤੇ ਹੋਰ ਬਨਾਮ ਚੰਡੀਗੜ੍ਹ ਪ੍ਰਸ਼ਾਸ਼ਨ ਦਾਇਰ ਕੀਤੀ ਗਈ ਹੈ, ਜਿਸ ਵਿਚ ਮਾਨਯੋਗ ਹਾਈ ਕੋਰਟ ਵਲੋਂ ਮਿਤੀ 20 ਜੂਨ, 2002 ਨੂੰ ਸਟੇਅ ਦਿੱਤੀ ਗਈ ਹੈ ਅਤੇ ਇਹ ਕੇਸ ਕੋਰਟ ਵਿੱਚ ਸੁਣਵਾਈ ਲਈ ਐਡਮਿਟਿਡ ਹੈ । ਇਸ ਲਈ ਇਹ ਮਾਮਲਾ ਸਬਜੁਡਿਸ ਹੋਣ ਵਜੋਂ ਹਾਲ ਦੀ ਘੜੀ ਚੰਡੀਗੜ੍ਹ ਪ੍ਰਸ਼ਾਸਨ ਅਧੀਨ ਪ੍ਰਤੀਨਿਯੁਕਤੀ ਤੇ ਗਏ ਫਾਰਮਾਸਿਸਟਾਂ ਨੂੰ ਵਾਪਸ ਬੁਲਾਉਣ ਅਤੇ ਉਹਨਾਂ ਦੀ ਥਾਂ ਤੇ ਹੋਰ ਯੋਗ ਅਮਲੇ ਨੂੰ ਭੇਜਣ ਬਾਰੇ ਕੋਈ ਵਿਚਾਰ ਨਹੀਂ ਕੀਤਾ ਜਾ ਸਕਦਾ ਹੈ ।

ਅਨੁਲਗ "ੳ"

ਗਸ਼ਤੀ ਪੱਤਰ ਨੰ: 5/75/90-5ਪੀ.ਪੀ./3/20625, ਮਿਤੀ 30 ਨਵੰਬਰ, 1990 ਵੱਲੋਂ ਪੰਜਾਬ ਸਰਕਾਰ, ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਵਿਭਾਗ ਵੱਲ ਪੰਜਾਬ ਸਰਕਾਰ ਦੇ ਸਮੂਹ ਵਿਭਾਗਾਂ ਦੇ ਮੁੱਖੀ ਅਦਿ ਆਦਿ।

ਵਿਸ਼ਾ :—ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਚੰਡੀਗੜ੍ਹ ਪ੍ਰਸ਼ਾਸ਼ਨ ਵਿੱਚ ਪ੍ਰਤੀਨਿਯੁਕਤੀ/ਸਥਾਈ ਤੌਰ ਦੇ ਜ਼ਜ਼ਬ ਕੀਤੇ ਜਾਣ ਲਈ ਉਮੀਦਵਾਰਾਂ ਨੂੰ ਸਪਾਂਸਰ ਕਰਨ ਸਬੰਧੀ ਪਾਲਿਸੀ।

ਉਪਰੋਕਤ ਵਿਸ਼ੇ ਸਬੰਧੀ ਮੈਨੂੰ ਇਹ ਦੱਸਣ ਦਾ ਆਦੇਸ਼ ਹੋਇਆ ਹੈ ਕਿ ਪ੍ਰਬੰਧਕੀ ਵਿਭਾਗ, ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿੱਚ ਸੇਵਾ ਲਈ ਸਪਾਂਸਰ ਕੀਤੇ ਜਾਣ ਵਾਲੇ ਕਰਮਚਾਰੀਆਂ ਦੀ ਚੋਣ ਲਈ ਵੱਖੋ-ਵੱਖਰੇ ਢੰਗ ਅਪਨਾ ਰਹੇ ਹਨ ਅਤੇ ਉਨ੍ਹਾਂ ਸਮੂਹ ਮਾਮਲਿਆਂ ਜ਼ਿਨ੍ਹਾਂ ਵਿੱਚ ਕਰਮਚਾਰੀਆਂ ਦੀ ਪ੍ਰਤੀ ਨਿਯੁਤੀ ਕਰਨ ਨਈ ਬਿਨੈ-ਪੱਤਰ ਪ੍ਰਾਪਤ ਹੋਏ ਹਨ ਪਰੰਤੂ ਇਸ ਵਿਸ਼ੇ ਤੇ ਕੋਈ ਇੱਕ ਸਾਰ ਪਾਲਿਸੀ ਨਹੀਂ ਹੈ ਅਤੇ ਸਬੰਧੀ ਸਰਕਾਰ ਨੇ ਇੱਕ ਸਾਰ ਪਾਲਿਸੀ ਅਪਨਾਉਣ ਦੇ ਮਾਮਲੇ ਤੇ ਵਿਚਾਰ ਕੀਤਾ ਹੈ ਅਤੇ ਇਸ ਸਬੰਧ ਵਿੱਚ ਨਿਮਨ ਕਦਮ ਚੁੱਕੇ ਜਾਣੇ ਚਾਹੀਦੇ ਹਨ :—

(1) ਕੇਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸਨ ਦੁਆਰਾ ਚੋਣ ਕਰਨ ਲਈ ਵਿਚਾਰ ਕਰਨ ਹਿਤ ਉਮੀਦਵਾਰਾਂ ਦੇ ਨਾਂ ਭੇਜਣ ਲਈ ਸ਼ਿਫਾਰਸ਼ਾਂ ਕਰਨ ਸਬੰਧੀ ਪ੍ਰਬੰਧਕੀ ਵਿਭਾਗ ਨੂੰ ਸਬੰਧਤ ਸੇਵਾ ਦੇ ਮੈਬਰਾਂ ਤੱਕ ਅਜਿਹੀਆਂ ਅਸਾਮੀਆਂ ਬਾਰੇ ਜਾਣਕਾਰੀ ਸਰਕੂਲੇਟ ਕਰਨੀ ਚਾਹੀਦੀ ਹੈ ਅਤੇ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸਨ ਦੁਆਰਾ ਵਿਚਾਰ ਕੀਤੇ ਜਾਣ ਲਈ ਇੱਕ ਪੈਨਲ ਬਨਾਉਣ ਵਾਸਤੇ ਹਰੇਕ ਅਸਾਮੀ ਦੇ ਘੱਟੋ-ਘੱਟ ਤਿੰਨ ਅਧਿਕਾਰੀ/ਕਰਮਚਾਰੀ ਚੁਣੇ ਜਾਣੇ ਚਾਹੀਦੇ ਹਨ।

(2) ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਅਧੀਨ ਸੇਵਾ ਦੀ ਪ੍ਰਤੀਨਿਯੁਕਤੀ ਦੀ ਆਮ ਮਿਆਦ ਪੰਜ ਸਾਲ ਹੋਵੇਗੀ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(3) ਪ੍ਰਤੀਨਿਯੁਕਤੀ ਦੌਰਾਨ ਸਰਕਾਰੀ ਕਰਮਚਾਰੀ ਆਪਣੇ ਮੂਲ ਵਿਭਾਗ ਵਿੱਚ ਆਪਣਾ ਲੀਅਨ ਉਦੋਂ ਤੱਕ ਰੱਖੇਗਾ ਜਦੋਂ ਤੱਕ ਉਹ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਪੱਕਾ ਨਹੀਂ ਹੋ ਜਾਂਦਾ ਜਾਂ ਕੇਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਜ਼ਜ਼ਬ ਨਹੀਂ ਹੋ ਜਾਂਦਾ ।

(4) ਪ੍ਰਤੀਨਿਯੁਕਤੀ ਸਬੰਧੀ ਸਮੂਹ ਮਾਮਲਿਆਂ ਵਿਚ ਪ੍ਰਤੀਨਿਯੁਕਤੀ ਕਰਮਚਾਰੀ ਸਿਵਲ ਸੇਵਾ ਨਿਯਮਾਂਵਲੀ ਜਿਲਦ-1 ਦੇ ਅਧਿਆਏ-10 ਵਿਚ ਪ੍ਰਭਾਸ਼ਿਤਤ ਪ੍ਰਤੀਨਿਯੁਕਤੀ ਦੀਆਂ ਸਾਧਾਰਨ ਸ਼ਰਤਾਂ ਦਾ ਸੰਚਾਲਿਤ ਹੋਣਗੇ (ਉਕਤ ਸ਼ਰਤਾਂ ਉਨ੍ਹਾਂ ਤੇ ਲਾਗੂ ਹੋਣਗੀਆਂ) ਪਰੰਤੂ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਉਨ੍ਹਾਂ ਦੀ ਸੇਵਾ ਦੇ ਸਮੇਂ ਦੌਰਾਨ ਉਨ੍ਹਾਂ ਨੂੰ ਕੋਈ ਪ੍ਰਤੀ ਨਿਯੁਕਤੀ ਭੱਤਾ ਨਹੀਂ ਦਿੱਤਾ ਜਾਵੇਗਾ ।

(5) ਪ੍ਰਤੀ ਨਿਯੁਕਤੀ ਤੇ ਸੇਵਾ ਕਰਦੇ ਸਮੇ ਅਜਿਹੇ ਕਰਮਚਾਰੀਆਂ ਦੇ ਸਥਾਈ ਤੌਰ ਜ਼ਜ਼ਬ ਹੋਣ/ਪੱਕੇ ਹੋਣ ਦੀ ਸ਼ਰਤ ਵਿਚ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦਾ ਪ੍ਰਸ਼ਾਸ਼ਨ ਅਜਿਹਾ ਕਰਨ ਤੋਂ ਪਹਿਲਾਂ ਪ੍ਰਤੀਨਿਯੁਕਤੀ ਕਰਮਚਾਰੀਆਂ ਦੇ ਮੂਲ ਵਿਭਾਗ ਪਾਸੋਂ ਕੋਈ ਇਤਰਾਜ਼ ਨਹੀਂ ਸਰਟੀਫਿਕੇਟ ਦੀ ਮੰਗ ਕਰੇਗਾ, ਮੂਲ ਵਿਭਾਗ ਪਾਸ ਸੇਵਾ/ਕਾਡਰ ਵਿਚ ਘਾਟ ਹੋਣ ਜਾਣ ਦਾ ਧਿਆਨ ਰੱਖੇਗਾ ਅਤੇ ਜੇਕਰ ਜਨ ਹਿਤ ਇਜਾਜ਼ਤ ਨਾ ਦੇਵੇ ਤਾਂ ਉਸ ਸੂਰਤ ਵਿਚ ਮੂਲ ਵਿਭਾਗ ਕੇਂਦਰੀ ਪ੍ਰਸ਼ਾਸ਼ਿਤ ਪ੍ਰੇਦਸ਼ ਦੇ ਪ੍ਰਸ਼ਾਸ਼ਨ ਵਿਚ ਕਰਮਚਾਰੀ ਦੇ ਅਜਿਹੇ ਤੋਰ ਤੇ ਜ਼ਜ਼ਬ ਹੋਣ/ਪੱਕੇ ਹੋਣ ਦੀ ਮਨਾਹੀ ਵੀ ਕਰ ਸਕਦਾਂ ਹੈ । ਪ੍ਰਬੰਧਕੀ ਵਿਭਾਗ ਸਬੰਧਤ ਕਰਮਚਾਰੀ ਨੂੰ ਕੋਈ ਇਤਰਾਜ਼ ਨਹੀਂ ਸਰਟੀਫਿਕੇਟ ਦੇਣ ਸਮੇਂ ਇਸ ਗੱਲ ਦਾ ਵੀ ਧਿਆਨ ਰੱਖੇਗਾ ਕਿ ਅਜਿਹਾ ਕਰਮਚਾਰੀ/ਅਧਿਕਾਰੀ ਉਨੱਤ ਸਿੱਖਿਆ ਸਿਖਲਾਈ ਲੈਣ ਉਪਰੰਤ ਕਿਸੇ ਨਿਸ਼ਚਿਤ ਮਿਆਦ ਲਈ ਰਾਜ ਸਰਕਾਰ ਦੀ ਸੇਵਾ ਕਰਨ ਸਬੰਧੀ ਪ੍ਰਤੀਬੱਧ ਤਾਂ ਨਹੀਂ।

(6) ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਸੇਵਾ ਦੌਰਾਨ ਸਬੰਧਤ ਕਰਮਚਾਰੀ ਕੇਵਲ ਉਸੇ ਅਸਾਮੀ ਦੇ ਵਿਰੁੱਧ ਸੇਵਾ ਕਰੇਗਾ ਜਿਸ ਦੇ ਲਈ ਉਹ ਪ੍ਰਤੀਨਿਯੁਕਤੀ ਤੇ ਭੇਜਿਆ ਗਿਆ ਹੈ, ਜੇਕਰ ਉਕਤ ਅਸਾਮੀ ਅਪਗ੍ਰੇਡ ਕਰ ਦਿੱਤੀ ਜਾਂਦੀ ਹੈ ਜਾਂ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਵਿਚ ਕਰਮਚਾਰੀ ਦੀ ਕਿਸੇ ਉਚੇਰੀ ਅਸਾਮੀ ਲਈ ਤਰੱਕੀ ਵਾਸਤੇ ਵਾਰੀ ਆ ਜਾਂਦੀ ਹੈ ਤਾਂ ਉਸ ਸੂਰਤ ਵਿਚ ਉਸ ਕਰਮਚਾਰੀ ਨੂੰ ਉਸਦੇ ਮੂਲ ਵਿਭਾਗ ਵਿਚ ਪਰਤਾ ਦਿੱਤਾ ਜਾਵੇਗਾ ਅਤੇ ਕੇਦਰੀ ਪ੍ਰਸ਼ਾਸਿਤ ਪ੍ਰਦੇਸ਼ ਦਾ ਪ੍ਰਸ਼ਾਸ਼ਨ ਉਚੇਰੀ ਅਸਾਮੀ ਵਿਰੁੱਧ ਨਿਯੁਕਤੀ/ਪ੍ਰਤੀਨਿਯੁਕਤੀ ਲਈ ਅਧਿਕਾਰੀਆਂ ਤੇ ਤਾਜ਼ਾ ਪੈਨਲ ਦੀ ਮੰਗ ਕਰੇਗਾ। ਉਦਾਹਰਣ ਵਜੋਂ ਇੱਕ ਸਹਾਇਕ ਕੇਂਦਰੀ ਪ੍ਰਸ਼ਾਸਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਪਾਸ ਪ੍ਰਤੀਨਿਯੁਕਤੀ ਤੇ ਹੈ ਅਤੇ ਇਹ ਅਸਾਮੀ ਅਪਗ੍ਰੇਡ ਹੋ ਜਾਂਦੀ ਹੈ ਜਾਂ ਉਸ ਕਰਮਚਾਰੀ ਦੀ

ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਸੁਪਰਡੰਟ ਗਰੇਡ-2 ਦੀ ਅਸਾਮੀ ਲਈ ਤਰੱਕੀ ਵਾਸਤੇ ਵਾਰੀ ਆ ਜਾਂਦੀ ਹੈ ਤਾਂ ਅਜਿਹੇ ਕਰਮਚਾਰੀ ਨੂੰ ਸਕੱਤਰੇਤ ਵਾਪਸ ਪਰਤਾ ਦਿੱਤਾ ਜਾਣਾ ਚਾਹੀਦਾ ਹੈ ਅਤੇ ਸੁਪਰਡੰਟ ਦੀ ਅਸਾਮੀ ਵਿਰੁੱਧ ਸੁਪਰਡੰਟਾਂ ਵਿਚੋਂ ਤਾਜ਼ਾ ਪੈਨਲ ਦੀ ਮੰਗ ਕੀਤੀ ਜਾਵੇ ਅਤੇ ਜੇਕਰ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦਾ ਪ੍ਰਸ਼ਾਸ਼ਨ ਅਜਿਹੇ ਕਰਮਚਾਰੀ ਨੂੰ ਸੁਪਰਡੰਟ ਗਰੇਡ-2 ਦੇ ਪੱਧਰ ਦੀ ਤਰੱਕੀ ਦੇ ਦਿੰਦਾ ਹੈ ਤਾਂ ਉਸ ਸੂਰਤ ਵਿਚ ਅਜਿਹੀ ਤਰੱਕੀ ਉਸ ਕਰਮਚਾਰੀ ਦੇ ਮੂਲ ਵਿਭਾਗ ਵਿਚ ਉਸ ਕਿਸਮ ਦੀ ਤਰੱਕੀ ਤੇ ਕਿਸੇ ਕਲੇਮ ਸਬੰਧੀ ਉਚਿਤ ਨਹੀਂ ਹੋਵੇਗੀ।

2. ਇਹ ਹਦਾਇਤਾਂ ਉਨ੍ਹਾਂ ਸਭਨਾ ਕਰਮਚਾਰੀਆਂ ਤੇ ਵੀ ਲਾਗੂ ਹੋਣਗੀਆਂ, ਜੋ ਕੇਂਦਰੀ ਪ੍ਰਸ਼ਾਸ਼ਿਤ ਪ੍ਰਦੇਸ਼ ਦੇ ਪ੍ਰਸ਼ਾਸ਼ਨ ਵਿਚ ਪ੍ਰਤੀ ਨਿਯੁਕਤੀ ਤੇ ਹਨ ਅਤੇ ਉਥੇ ਕੰਮ ਕਰ ਰਹੇ ਹਨ।

---

ਅਨੁਲੱਗ "ਅ"

**ਚੰਡੀਗੜ੍ਹ ਪ੍ਰਸ਼ਾਸ਼ਨ ਅਧੀਨ ਪ੍ਰਤੀਨਿਯੁਕਤੀ ਤੇ ਕੰਮ ਕਰਦੇ ਫਾਰਮਾਸਿਸਟਾਂ ਦੀ ਸੂਚੀ**

| ਲੜੀ ਨੰ: | ਫਾਰਮਾਸਿਸਟ ਦਾ ਨਾਂ | ਚੰਡੀਗੜ੍ਹ ਪ੍ਰਸ਼ਾਸ਼ਨ ਅਧੀਨ ਕੰਮ ਕਰਨ ਦੀ ਮਿਤੀ |
|---|---|---|
| 1 | ਚੰਦਰ ਪ੍ਰਭਾ | 01-02-1982 |
| 2 | ਦਿਨੇਸ਼ ਸ਼ਰਮਾ | 20-04-1983 |
| 3 | ਕਰਮ ਸਿੰਘ | 02-04-1984 |
| 4 | ਰਾਜੀਵ ਕੁਮਾਰ | 15-09-1985 |
| 5 | ਦਰਸ਼ਨ ਢੀਂਗਰਾ | 28-12-1985 |
| 6 | ਸਵੀਤਰੀ ਸ਼ਰਮਾ | 20-02-1985 |
| 7 | ਕਿਰਨ ਸੈਣੀ | 15-01-1986 |
| 8 | ਅੰਜੂ ਬਾਲਾ | 01-02-1986 |
| 9 | ਅਨੀਤਾ ਨਾਰੰਗ (ਅਰੌੜਾ) | 01-11-1985 |
| 10 | ਜਸਮੀਤ ਕੌਰ | 15-01-1988 |
| 11 | ਆਸ਼ਾ ਰਾਣੀ | 16-01-1987 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਫਾਰਮਾਸਿਸਟ ਦਾ ਨਾਂ | ਚੰਡੀਗੜ੍ਹ ਪ੍ਰਸ਼ਾਸ਼ਨ ਅਧੀਨ ਕੰਮ ਕਰਨ ਦੀ ਮਿਤੀ |
|---|---|---|
| 12 | ਸੰਗੀਤਾ | 19-06-1986 |
| 13 | ਸੁਨੀਤਾ ਦੇਵੀ | 22-04-1989 |
| 14 | ਅਸ਼ਵਨੀ ਕੁਮਾਰ | 01-02-1991 |
| 15 | ਸੀਮਾ ਕਸ਼ਅਪ | 24-02-1989 |
| 16 | ਬਲਵਿੰਦਰ ਕੌਰ | 15-06-1992 |
| 17 | ਗੁਰਮੀਤ ਕੌਰ | 12-04-1993 |
| 18 | ਸੁਸ਼ਮਾ | 25-05-1994 |
| 19 | ਰੀਟਾ ਕੁਮਾਰੀ | 30-06-1994 |
| 20 | ਅਨੀਤਾ ਵਰਮਾ | 17-12-1995 |
| 21 | ਸੁਨੀਤਾ ਰਾਣੀ | 02-06-1997 |
| 22 | ਨਰਿੰਦਰ ਕੌਰ | 26-11-1997 |
| 23 | ਅਨਮੋਲ ਰਤਨ | 12-02-1998 |
| 24 | ਜਗਤਾਰ ਸਿੰਘ | 18-02-1998 |
| 25 | ਸਰੋਜ਼ ਸ਼ਰਮਾ | 17-09-2001 |
| 26 | ਮਹਿਮਾ ਰਾਣੀ | 14-02-2001 |
| 27 | ਸ਼ਿਵ ਕੁਮਾਰ | 17-02-2002 |

## ਰਾਜ ਵਿੱਚ ਓਵਰ ਬ੍ਰਿਜਾਂ ਦੀ ਉਸਾਰੀ

*1673. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਰਾਜ ਵਿੱਚ ਉਨ੍ਹਾਂ ਓਵਰ ਬ੍ਰਿਜਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਨੀਂਹ ਪੱਥਰ ਮੌਜੂਦਾ ਸਰਕਾਰ ਦੇ ਸ਼ਾਸਨ ਕਾਲ ਦੌਰਾਨ ਰੱਖੇ ਗਏ ਹਨ ਅਤੇ ਉਸਾਰੀ ਦਾ ਕੰਮ ਸ਼ੁਰੂ ਕੀਤਾ ਗਿਆ ;

(ਅ) ਇਨ੍ਹਾਂ ਓਵਰ ਬ੍ਰਿਜਾਂ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਉਪਰੋਕਤ ਵਰਣਿਤ ਹਰ ਇਕ ਓਵਰ ਬ੍ਰਿਜ ਦੀ ਉਸਾਰੀ ਉਤੇ ਆਉਣ ਵਾਲੀ ਅਨੁਮਾਨਿਤ ਲਾਗਤ ਕਿੰਨੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਮੌਜੂਦਾ ਸਰਕਾਰ ਦੇ ਸ਼ਾਸਨ ਕਾਲ ਦੌਰਾਨ 6 ਓਵਰ ਬ੍ਰਿਜਾਂ/ਅੰਡਰ ਬ੍ਰਿਜਾਂ ਦੇ ਨੀਂਹ ਪੱਥਰ ਰੱਖੇ ਗਏ ਹਨ ਜਿਨ੍ਹਾਂ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਗਿਆ ।

(ਅ) ਇਨ੍ਹਾਂ ਓਵਰ ਬ੍ਰਿਜਾਂ/ ਅੰਡਰ ਬ੍ਰਿਜਾਂ ਦੀ ਮੌਜੂਦਾ ਸਥਿਤੀ ਅਤੇ ਹਰ ਇੱਕ ਓਵਰ ਬ੍ਰਿਜ/ਅੰਡਰ ਬ੍ਰਿਜ ਦੀ ਉਸਾਰੀ ਤੇ ਆਉਣ ਵਾਲੀ ਅਨੁਮਾਨਤ ਲਾਗਤ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਕੰਮ ਦਾ ਨਾਮ | ਅਨੁਮਾਨਤ ਲਾਗਤ (ਰੁਪਏ ਲੱਖਾਂ (ਵਿਚ) | ਮੌਜੂਦਾ ਸਥਿਤੀ |
|---|---|---|---|
| 1 | ਆਰ. ਯੂ. ਬੀ., ਮਾਨਸਾ | 1000.00 | ਬ੍ਰਿਜ ਦੀ ਉਸਾਰੀ ਹੋਣ ਉਪਰੰਤ ਲੋਕਾਂ ਦੀ ਆਵਾਜਾਈ ਵਾਸਤੇ ਖੋਲ ਦਿੱਤਾ ਗਿਆ ਹੈ । |
| 2 | ਆਰ. ਓ. ਬੀ., ਖਾਲਸਾ ਕਾਲਜ, ਜਲੰਧਰ | 4850.00 | ਬ੍ਰਿਜ ਦੀ ਉਸਾਰੀ ਹੋਣ ਉਪਰੰਤ ਲੋਕਾਂ ਦੀ ਆਵਾਜਾਈ ਵਾਸਤੇ ਖੋਲ ਦਿੱਤਾ ਗਿਆ ਹੈ । |
| 3 | ਆਰ. ਓ. ਬੀ., ਫਿਰੋਜਪੁਰ ਕੈਂਟ | 1000.00 | ਬ੍ਰਿਜ ਦੀ ਉਸਾਰੀ ਹੋਣ ਉਪਰੰਤ ਲੋਕਾਂ ਦੀ ਆਵਾਜਾਈ ਵਾਸਤੇ ਖੋਲ ਦਿੱਤਾ ਗਿਆ ਹੈ । |
| 4 | ਆਰ. ਓ. ਬੀ., ਫਤਿਹਗੜ੍ਹ ਸਾਹਿਬ | 2000.00 | 85 % ਕੰਮ ਮੁਕੰਮਲ ਹੋ ਗਿਆ ਹੈ । |
| 5 | ਆਰ. ਓ. ਬੀ., ਬਠਿੰਡਾ | 2500.00 | 65% ਕੰਮ ਮੁਕੰਮਲ ਹੋ ਗਿਆ ਹੈ । |
| 6 | ਆਰ. ਓ. ਬੀ., ਬਿਆਸ | 1000.00 | 80% ਕੰਮ ਮੁਕੰਮਲ ਹੋ ਗਿਆ ਹੈ । |

---

## ਜੈਤੋਂ ਨੂੰ ਇਤਿਹਾਸਕ ਸ਼ਹਿਰ ਦਾ ਦਰਜ਼ਾ ਦੇਣਾ

***1634. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ*** : ਕੀ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਗੰਗਸਰ ਜੈਤੋਂ ਨੂੰ ਇਤਿਹਾਸਕ ਸ਼ਹਿਰ ਦਾ ਦਰਜਾ ਦੇਣ ਸਬੰਧੀ ਕੋਈ ਤਜਵੀਜ਼ ਰੱਖਦੀ ਹੈ ; ਜੇਕਰ ਰੱਖਦੀ ਹੈ ਤਾਂ ਇਹ ਕਦੋਂ ਤੱਕ ਦਿੱਤਾ ਜਾਵੇਗਾ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਨਹੀਂ ਜੀ, ਸਭਿਆਚਾਰਕ ਮਾਮਲੇ ਵਿਭਾਗ, ਪੰਜਾਬ ਵਿੱਚ ਪੰਜਾਬ ਰਾਜ ਦੇ ਪ੍ਰਾਚੀਨ ਅਤੇ ਇਤਿਹਾਸਕ ਸਮਾਰਕਾਂ ਅਤੇ ਪੁਰਾਤੱਤਵੀ ਥਾਵਾਂ ਅਤੇ ਅਵਸ਼ੇਸਾ ਐਕਟ, 1964 ਦੇ ਤਹਿਤ ਕੇਵਲ ਪ੍ਰਾਚੀਨ ਅਤੇ ਇਤਿਹਾਸਕ ਸਮਾਰਕਾਂ ਅਤੇ ਪੁਰਾਤੱਤਵੀ ਥਾਵਾਂ ਅਤੇ ਅਵਸ਼ੇਸਾਂ ਨੂੰ ਹੀ ਪ੍ਰੋਟੈਕਟ ਕੀਤਾ ਜਾਂਦਾ ਹੈ । ਕਿਸੇ ਸ਼ਹਿਰ ਨੂੰ ਇਤਿਹਾਸਕ ਘੋਸ਼ਿਤ ਕਰਨਾ ਉਕਤ ਐਕਟ ਤਹਿਤ ਕਵਰ ਨਹੀਂ ਹੁੰਦਾ ।

---

## ਮਤੋਈ ਰੋਡ, ਮਲੇਰਕੋਟਲਾ ਵਿਖੇ ਕੂੜਾ ਕਰਕਟ ਦੀ ਸਮੱਸਿਆ

***1681. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਤੋਈ ਰੋਡ, ਮਲੇਰਕੋਟਲਾ ਵਿਖੇ ਕੂੜਾ ਕਰਕਟ ਦੇ ਢੇਰ ਨੂੰ ਸੜਕ ਤੋਂ ਦੂਰ ਕਿਤੇ ਸ਼ਿਫਟ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ

---

## ਪਿੰਡ ਘੁਮਾਣ ਦੀ ਪੰਚਾਇਤ ਵਿਰੁਧ 420 ਦਾ ਕੇਸ

***1686. ਕੈਪਟਨ ਬਲਬੀਰ ਸਿੰਘ ਬਾਠ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਸ਼੍ਰੀ ਹਰਗੋਬਿੰਦਪੁਰ ਦੇ ਪਿੰਡ ਘੁਮਾਣ ਦੇ ਸਰਪੰਚ ਅਤੇ ਪੰਚਾਇਤ ਦੇ ਮੈਂਬਰਾਂ ਵਿਰੁੱਧ ਕਦੇ ਕੋਈ 420 ਦਾ ਕੇਸ ਰਜਿਸਟਰ ਕੀਤਾ ਗਿਆ ਸੀ ਅਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਵੀ ਅਜਿਹੀਆਂ ਹਦਾਇਤਾਂ ਦਿੱਤੀਆਂ ਸਨ ; ਜੇਕਰ ਅਜਿਹਾ ਹੋਵੇ ਤਾਂ ਉਸਦੇ ਨਤੀਜੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀ ਮਾਨ ਜੀ, ਜੀ ਹਾਂ, ਪਿੰਡ ਘੁਮਾਣ ਦੇ ਸਰਪੰਚ ਸ਼੍ਰੀ ਹਰਬੰਸ ਸਿੰਘ, ਸ਼ੀ ਸੁਖਜਿੰਦਰ ਸਿੰਘ ਪੰਚ, ਸ਼੍ਰੀ ਕਸ਼ਮੀਰ ਸਿੰਘ ਪੰਚ, ਸ਼੍ਰੀ ਰਣਜੀਤ ਸਿੰਘ ਪੰਚ ਅਤੇ ਸ਼੍ਰੀਮਤੀ ਸਵਿੰਦਰ ਕੌਰ ਪੰਚ, ਦੇ ਖਿਲਾਫ ਐਫ. ਆਈ ਆਰ. ਨੰ: 22 ਮਿਤੀ 19 ਮਾਰਚ, 2010, ਆਈ. ਪੀ. ਸੀ. ਧਾਰਾ 420, 466, 468, 471, 120-ਬੀ, ਥਾਣਾ ਘੁਮਾਣ ਵਿਖੇ ਦਰਜ ਹੋਈ ਹੈ । ਇਹ ਐਫ. ਆਈ. ਆਰ. ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਖੇ ਦਰਜ ਸੀ. ਆਰ. ਐਮ. 4313/10 ਵਿਚ ਹੋਏ ਹੁਕਮ ਮਿਤੀ 15 ਫਰਵਰੀ, 2010 ਤੋਂ ਬਾਅਦ ਦਰਜ ਹੋਈ ਹੈ । ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਗੁਰਦਾਸਪੁਰ ਦੀ ਰਿਪੋਰਟ ਪ੍ਰਾਪਤ ਹੋਣ ਤੇ ਡਾਇਰੈਕਟਰ ਪੇਂਡੂ ਵਿਕਾਸ ਅਤੇ ਪੰਚਾਇਤ ਵੱਲੋਂ ਸਰਪੰਚ ਅਤੇ ਪੰਚਾਂ ਦਾ ਸਪੱਸ਼ਟੀਕਰਨ ਲੈਣ ਉਪਰੰਤ ਇਸ ਮਾਮਲੇ ਦੀ ਰੈਗੂਲਰ ਪੜਤਾਲ, ਵਧੀਕ ਡਿਪਟੀ ਕਮਿਸ਼ਨਰ (ਵਿਕਾਸ), ਗੁਰਦਾਸਪੁਰ ਨੂੰ ਸੌਂਪੀ ਹੋਈ ਹੈ । ਉਨ੍ਹਾਂ ਪਾਸ ਪੜਤਾਲ ਚੱਲ ਰਹੀ ਹੈ ।

---

## ਅੰਮ੍ਰਿਤਸਰ-ਮਹਿਤਾ ਰੋਡ ਨੂੰ ਚਹੁੰ-ਮਾਰਗੀ ਬਣਾਉਣਾ

*1692. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ-ਮਹਿਤਾ ਰੋਡ ਦੇ ਅੰਮ੍ਰਿਤਸਰ ਤੋਂ ਗੁਰੂ ਰਾਮਦਾਸ ਹਸਪਤਾਲ ਅਤੇ ਕਾਲਿਜ਼ ਪਿੰਡ ਹੇਠੀਆਂ ਤੱਕ ਦੇ ਹਿੱਸੇ ਤੋਂ ਇਲਾਵਾ ਬਾਕੀ ਰਹਿੰਦੇ ਹਿੱਸੇ ਨੂੰ ਵੀ ਫੋਰ-ਲੇਨ ਕਰਨ ਦੀ ਕੋਈ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਉਤੇ ਕਿੰਨਾ ਖਰਚਾ ਆਉਣ ਦੀ ਸੰਭਾਵਨਾ ਹੈ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ । ਫਿਲਹਾਲ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

## ਰਾਜੀਵ ਗਾਂਧੀ ਪਾਰਕ, ਨਾਭਾ ਉਤੇ ਕੀਤਾ ਗਿਆ ਖਰਚਾ

*1662. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਦੁਆਰਾ ਹੁਣ ਤੱਕ ਰਾਜੀਵ ਗਾਂਧੀ ਪਾਰਕ, ਦੁਲੱਦੀ ਗੇਟ, ਨਾਭਾ ਉੱਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਜਾ ਚੁੱਕੀ ਹੈ ਅਤੇ ਉਕਤ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਰਾਜੀਵ ਗਾਂਧੀ ਪਾਰਕ ਦੁਲੱਦੀ ਗੇਟ, ਨਾਭਾ ਉੱਤੇ ਹੁਣ ਤੱਕ 25.95 ਲੱਖ ਰੁਪਏ ਖਰਚ ਹੋ ਚੁੱਕੇ ਹਨ । ਮੇਨਟੀਨੈਂਸ ਦਾ ਕੰਮ ਪ੍ਰਗਤੀ ਅਧੀਨ ਹੈ । ਪਾਰਕ ਦੀਆਂ ਦੋ ਸਾਇਡਾਂ ਦੀ ਬਾਊਂਡਰੀ ਵਾਲ ਬਣਾਉਣੀ ਰਹਿੰਦੀ ਹੈ ।

---

## ਨਰੇਗਾ ਅਧੀਨ ਫੰਡਾਂ ਦੀ ਪ੍ਰਾਪਤੀ

*1699. **ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਮਿਤੀ ਅੰਤ ਤੱਕ ਨਰੇਗਾ ਅਧੀਨ ਜਾਰੀ ਕੀਤੇ ਗਏ ਜਾਬ ਕਾਰਡਾਂ ਦੀ ਜ਼ਿਲ੍ਹਾ-ਵਾਰ ਸਹੀ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਸਾਲ 2010-11 ਲਈ ਪੰਜਾਬ ਸਰਕਾਰ ਦੁਆਰਾ ਮਹਾਤਮਾ ਗਾਂਧੀ ਨੈਸ਼ਨਲ ਇੰਪਲਾਇਮੈਂਟ ਗਰੰਟੀ ਐਕਟ ਅਧੀਨ ਕਿੰਨੀ ਰਕਮ ਦੇ ਫੰਡਾਂ ਦੀ ਤਜ਼ਵੀਜ਼ ਕੀਤੀ ਗਈ ਹੈ ਅਤੇ ਇਹ ਤਜਵੀਜ਼ ਕਿਸ ਮਿਤੀ ਨੂੰ ਕੇਂਦਰ ਸਰਕਾਰ ਨੂੰ ਭੇਜੀ ਗਈ ਹੈ ;

(ੲ) ਨਰੇਗਾ ਅਧੀਨ ਸਾਲ 2009-10 ਅਤੇ 2010-11 ਦੌਰਾਨ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਪਾਸੋਂ ਕਿੰਨੀ ਰਕਮ ਦੇ ਫੰਡ ਪ੍ਰਾਪਤ ਕੀਤੇ ਗਏ ਹਨ ਅਤੇ ਇਸ ਸਮੇਂ ਦੌਰਾਨ ਰਾਜ ਸਰਕਾਰ ਨੇ ਇਸ ਵਿੱਚ ਆਪਣਾ ਕਿੰਨਾਂ ਹਿੱਸਾ ਪਾਇਆ ਹੈ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ,

(ੳ) ਰਾਜ ਵਿੱਚ ਨਰੇਗਾ ਸਕੀਮ ਅਧੀਨ ਹੁਣ ਤੱਕ ਕੁਲ 7,60,484 ਜੌਬ ਕਾਰਡ ਜਾਰੀ ਕੀਤੇ ਗਏ ਹਨ ਜਿਹਨਾਂ ਦੀ ਜਿਲ੍ਹਾ-ਵਾਰ ਗਿਣਤੀ ਅਨੁਲੱਗ "ੳ" ਤੇ ਰੱਖੀ ਗਈ ਹੈ ।

(ਅ) ਸਾਲ 2010-11 ਲਈ ਐਮ. ਜੀ. ਨਰੇਗਾ ਸਕੀਮ ਅਧੀਨ 1516.58 ਕਰੋੜ ਰੁਪਏ ਦੀ ਤਜਵੀਜ਼ ਭਾਰਤ ਸਰਕਾਰ ਨੂੰ ਮਿਤੀ 31 ਮਾਰਚ, 2010 ਨੂੰ ਭੇਜੀ ਗਈ ਸੀ ਜੋ ਬਾਅਦ ਵਿਚ ਰੀਵਾਈਜ਼ ਕਰਕੇ 485.21 ਕਰੋੜ ਦੀ ਤਜਵੀਜ਼ ਭਾਰਤ ਸਰਕਾਰ ਨੂੰ ਮਿਤੀ 25 ਜੂਨ, 2010 ਨੂੰ ਭੇਜੀ ਗਈ ।

(ੲ) ਨਰੇਗਾ ਅਧੀਨ ਸਾਲ 2009-10 ਦੌਰਾਨ ਕੇਂਦਰ ਸਰਕਾਰ ਵੱਲੋਂ 14448.79 ਲੱਖ ਰੁਪਏ ਪ੍ਰਾਪਤ ਹੋਏ ਅਤੇ ਰਾਜ ਸਰਕਾਰ ਵੱਲੋਂ 1664.28 ਲੱਖ ਰੁਪਏ ਆਪਣੇ ਹਿੱਸੇ ਵਜੋਂ ਜਾਰੀ ਕੀਤੇ ਗਏ । ਸਾਲ 2010-11 ਦੌਰਾਨ ਹੁਣ ਤੱਕ ਕੇਂਦਰ ਸਰਕਾਰ ਵੱਲੋਂ 3638.42 ਲੱਖ ਰੁਪਏ ਪ੍ਰਾਪਤ ਹੋਏ ਹਨ ਅਤੇ ਰਾਜ ਸਰਕਾਰ ਵੱਲੋਂ 399.82 ਲੱਖ ਰੁਪਏ ਆਪਣੇ ਹਿੱਸੇ ਵਜੋਂ ਜਾਰੀ ਕੀਤੇ ਗਏ ਹਨ ।

---

## ਅਨੁਲਗ "ੳ"

| ਲੜੀ ਨੰ: | ਜਿਲ੍ਹਾ | ਜਾਰੀ ਕੀਤੇ ਗਏ ਜਾਬ ਕਾਰਡਾਂ ਦੀ ਸਮੁੱਚੀ ਗਿਣਤੀ |
|---|---|---|
| 1 | ਹੁਸ਼ਿਆਰਪੁਰ | 67960 |
| 2 | ਅੰਮ੍ਰਿਤਸਰ | 61275 |
| 3 | ਜਲੰਧਰ | 31426 |
| 4 | ਨਵਾਂਸ਼ਹਿਰ | 20450 |
| 5 | ਬਰਨਾਲਾ | 20629 |
| 6 | ਬਠਿੰਡਾ | 38469 |
| 7 | ਫਰੀਦਕੋਟ | 17795 |
| 8 | ਫਤਿਹਗੜ੍ਹ ਸਾਹਿਬ | 22574 |
| 9 | ਫਿਰੋਜ਼ਪੁਰ | 88745 |
| 10 | ਗੁਰਦਾਸਪੁਰ | 60162 |

| ਲੜੀ ਨੰ: | ਜਿਲ੍ਹਾ | ਜਾਰੀ ਕੀਤੇ ਗਏ ਜਾਬ ਕਾਰਡਾਂ ਦੀ ਸਮੁੱਚੀ ਗਿਣਤੀ |
|---|---|---|
| 11 | ਕਪੂਰਥਲਾ | 12264 |
| 12 | ਲੁਧਿਆਣਾ | 50289 |
| 13 | ਮਾਨਸਾ | 33497 |
| 14 | ਮੋਗਾ | 28558 |
| 15 | ਮੁਕਤਸਰ | 45751 |
| 16 | ਪਟਿਆਲਾ | 32516 |
| 17 | ਰੂਪਨਗਰ | 19819 |
| 18 | ਸੰਗਰੂਰ | 39965 |
| 19 | ਐਸ. ਏ. ਐਸ. ਨਗਰ | 16680 |
| 20 | ਤਰਨਤਾਰਨ | 51660 |
| | ਕੁੱਲ : | 760484 |

## ਕੰਟਰੈਕਟ ਬੇਸ ਤੇ ਕੰਮ ਕਰ ਰਹੇ ਕਰਮਾਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕਰਨਾ

*1731. **ਚੌਧਰੀ ਮੋਹਨ ਲਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਨਗਰ ਪੰਚਾਇਤਾਂ ਵਿੱਚ 15 ਸਾਲਾਂ ਤੋਂ ਜ਼ਿਆਦਾ ਸਮੇਂ ਤੋਂ ਕੰਟਰੈਕਟ ਬੇਸ ਉਤੇ ਕੰਮ ਕਰ ਰਹੇ ਹਨ ;

(ਅ) ਕੀ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ : ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ਼੍ਰੀ ਮਨੋਰੰਜਨ ਕਾਲੀਆ** :

(ੳ) 153

(ਅ) ਇਸ ਸਮੇਂ ਕੋਈ ਤਜਵੀਜ਼ ਨਹੀਂ ਹੈ ਜੀ ।

## UNSTARRED QUESTIONS AND ANSWERS

### ਸਬਜ਼ੀ ਮੰਡੀ, ਬੰਗਾ ਦੇ ਇਹਾਤੇ ਵਿਚੋਂ ਕਣਕ ਚੁਕਾਉਣਾ

345. **ਚੌਧਰੀ ਮੋਹਨ ਲਾਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਕੀਟ ਕਮੇਟੀ, ਬੰਗਾ ਦੀ ਸਬਜ਼ੀ ਮੰਡੀ ਵਿੱਚ ਪੰਜਾਬ ਐਗਰੋ ਇੰਡਸਟਰੀਜ਼ ਦੁਆਰਾ ਰੱਖੀ ਗਈ ਕਣਕ ਨੂੰ ਕਦੋਂ ਤੱਕ ਉਥੋਂ ਚੁੱਕਾ ਦਿੱਤਾ ਜਾਵੇਗਾ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਕਣਕ ਦੀ ਨਿਕਾਸੀ ਲਈ ਐਫ. ਸੀ. ਆਈ. ਕੋਲੋਂ ਲਗਾਤਾਰ ਸਪੈਸ਼ਲਾਂ ਦੀ ਮੰਗ ਕੀਤੀ ਜਾ ਰਹੀ ਹੈ । ਜਦੋਂ ਵੀ ਸਪੈਸ਼ਲ ਅਲਾਟ ਕੀਤੀ ਗਈ ਤਾਂ ਉਥੋਂ ਕਣਕ ਚੁੱਕ ਲਈ ਜਾਵੇਗੀ ।

---

### ਖੱਟਕੜ ਕਲਾਂ ਵਿਖੇ ਜਿਮਨੇਜ਼ੀਅਮ ਦੀ ਉਸਾਰੀ

346. **ਚੌਧਰੀ ਮੋਹਨ ਲਾਲ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ਹੀਦ ਭਗਤ ਸਿੰਘ ਦੇ ਜੱਦੀ ਪਿੰਡ ਖੱਟਕੜ ਕਲਾਂ ਵਿੱਖੇ ਜਿਮਨੇਜ਼ੀਅਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਬਣਾਇਆ ਜਾਵੇਗਾ ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ ।

---

### ਹੜ੍ਹਾਂ ਨਾਲ ਤਬਾਹ ਹੋਈ ਫਸਲ

347. **ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੌਨਸੂਨ ਸ਼ੁਰੂ ਹੋਣ ਤੋਂ ਪਹਿਲਾਂ ਰਾਜ ਵਿਚ ਨਹਿਰਾਂ ਅਤੇ ਖਾਲਿਆਂ ਦੀ ਸਫਾਈ ਨਾ ਹੋਣ ਕਾਰਨ ਆਏ ਹੜ੍ਹਾਂ ਨਾਲ ਕਿਸਾਨਾਂ ਦੀਆਂ ਤਬਾਹ ਹੋਈਆਂ ਫਸਲਾਂ ਦੇ ਜ਼ਿਲ੍ਹੇਵਾਰ ਵੇਰਵੇ ਕੀ ਹਨ :

(ਅ) ਹੜ੍ਹਾਂ ਨਾਲ ਤਬਾਹ ਹੋਈਆਂ ਫਸਲਾਂ ਦੇ ਇਵਜ਼ ਵਿੱਚ ਕਿਸਾਨਾਂ ਨੂੰ ਕਿੰਨਾ ਮੁਆਵਜ਼ਾ ਦਿੱਤਾ ਗਿਆ ਹੈ ;

(ੲ) ਭਵਿੱਖ ਵਿੱਚ ਇਨਾਂ ਹੜ੍ਹਾਂ ਦੀ ਰੋਕ ਥਾਮ ਲਈ ਸਰਕਾਰ ਕੀ ਉਪਰਾਲੇ ਕਰ ਰਹੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਹਾਂ ਜੀ। ਪੰਜਾਬ ਵਿੱਚ ਮੌਨਸੂਨ ਸ਼ੁਰੂ ਹੋਣ ਤੋਂ ਪਹਿਲਾਂ ਰਾਜ ਵਿੱਚ ਨਹਿਰਾਂ ਅਤੇ ਖਾਲਿਆਂ ਦੀ ਸਫਾਈ ਨਾ ਹੋਣ ਕਾਰਨ ਕੋਈ ਹੜ੍ਹ ਨਹੀਂ ਆਇਆ ।

(ਅ) ਮੌਨਸੂਨ, 2010 ਦੌਰਾਨ ਆਏ ਹੜ੍ਹਾਂ ਨਾਲ ਕਈ ਜ਼ਿਲ੍ਹਿਆਂ ਵਿੱਚ ਫਸਲਾਂ ਤਬਾਹ ਹੋਈਆਂ ਹਨ । ਜ਼ਿਲ੍ਹਾ-ਵਾਰ ਫਸਲਾਂ ਦੇ ਨੁਕਸਾਨ ਦੇ ਵੇਰਵੇ ਅਤੇ ਨੁਕਸਾਨ ਦੇ

ਇਵਜ਼ ਵਿੱਚ ਕਿਸਾਨਾਂ ਨੂੰ ਰਾਹਤ ਦੇਣ ਲਈ ਮਨਜ਼ੂਰ ਕੀਤੀ ਰਾਸ਼ੀ ਦੇ ਵੇਰਵੇ ਬਤੌਰ ਅਨੁਲੱਗ-"ੳ" ਨੱਥੀ ਕੀਤੇ ਜਾਂਦੇ ਹਨ ।

(ਏ) ਭਵਿੱਖ ਵਿੱਚ ਹੜ੍ਹਾਂ ਦੀ ਰੋਕਥਾਮ ਲਈ ਸਰਕਾਰ ਵੱਲੋਂ ਵੱਖ-ਵੱਖ ਸਕੀਮਾਂ ਅਧੀਨ ਕਾਰਵਾਈ ਕੀਤੀ ਜਾ ਰਹੀ ਹੈ । ਵੇਰਵੇ ਹੇਠ ਅਨੁਸਾਰ ਹਨ :—

(1) ਸੱਕੀ/ਕਿਰਨ ਨਾਲੇ ਦੇ ਨਹਿਰੀਕਰਣ ਦਾ ਕੰਮ ਫਲੱਡ ਮੈਨੇਜਮੈਂਟ ਪ੍ਰੋਗਰਾਮ ਅਧੀਨ 118.05 ਕਰੋੜ ਰੁਪਏ ਦੀ ਲਾਗਤ ਨਾਲ ਜ਼ੋਰਾਂ-ਸ਼ੋਰਾਂ ਤੇ ਕਰਵਾਇਆ ਜਾ ਰਿਹਾ ਹੈ ।

(2) 3 ਨੰਬਰ ਹੜ੍ਹ ਸੁਰੱਖਿਆ ਸਕੀਮਾਂ ਦਾ ਕੰਮ ਫਲੱਡ ਮੈਨੇਜਮੈਂਟ ਪ੍ਰੋਗਰਾਮ ਅਧੀਨ 30.99 ਕਰੋੜ ਰੁਪਏ ਦੀ ਲਾਗਤ ਨਾਲ ਵੱਖ-ਵੱਖ ਚੋਆਂ ਅਤੇ ਦਰਿਆ ਸਤਲੁਜ ਤੇ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਸ਼ਹੀਦ ਭਗਤ ਸਿੰਘ ਨਗਰ ਵਿੱਚ ਸ਼ੁਰੂ ਕੀਤਾ ਜਾ ਰਿਹਾ ਹੈ ।

(3) ਦਰਿਆ ਘੱਗਰ ਦੇ ਨਹਿਰੀਕਰਣ ਦਾ ਕੰਮ, ਮਕਰੋੜ ਸਾਹਿਬ ਤੋਂ ਕੜੈਲ ਤੱਕ (ਫੇਜ-**II**) ਅਧੀਨ ਦੋਨੋ ਪਾਸੇ ਬੰਧਾਂ ਦੀ ਉਸਾਰੀ 135.00 ਕਰੋੜ ਰੁਪਏ ਦੀ ਲਾਗਤ ਨਾਲ ਕੀਤਾ ਜਾ ਰਿਹਾ ਹੈ ।

(4) 5 ਨੰਬਰ ਦਰਿਆ-ਵਾਰ ਸਕੀਮਾਂ ਦਰਿਆ ਰਾਵੀ, ਬਿਆਸ ਅਤੇ ਸਤਲੁਜ ਤੇ ਤਿਆਰ ਕੀਤੀਆਂ ਜਾ ਰਹੀਆਂ ਹਨ ।

(5) ਸਰਕਾਰ ਵਲੋਂ ਡਰੇਨਾਂ ਦੀ ਸਫਾਈ ਆਪਣੇ ਬਜਟ ਅਤੇ ਐਮ. ਜੀ. ਨਰੇਗਾ ਅਧੀਨ ਕਰਵਾਈ ਜਾ ਰਹੀ ਹੈ ।

ਅਨੁਲੱਗ-"ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਨੁਕਸਾਨਿਆ ਗਿਆ ਫਸਲੀ ਰਕਬਾ ਏਕੜਾਂ ਵਿੱਚ | ਮਨਜ਼ੂਰ ਕੀਤੀ ਗਈ ਰਾਹਤ ਲੱਖਾਂ ਵਿੱਚ |
|---|---|---|---|
| 1 | ਅੰਮ੍ਰਿਤਸਰ | 4820 | * |
| 2 | ਬਠਿੰਡਾ | 100 | * |
| 3 | ਫਿਰੋਜਪੁਰ | 13910 | 688.00 |
| 4 | ਫਤਿਹਗੜ੍ਹ ਸਾਹਿਬ | 6196 | 310.00 |
| 5 | ਫਰੀਦਕੋਟ | 3409 | 152.00 |
| 6 | ਕਪੂਰਥਲਾ | ਗਿਰਦਾਵਰੀ ਕੀਤੀ ਜਾ ਰਹੀ ਹੈ । | * |

[ਮਾਲ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਨੁਕਸਾਨਿਆ ਗਿਆ ਫਸਲੀ ਰਕਬਾ ਏਕੜਾਂ ਵਿੱਚ | ਮਨਜ਼ੂਰ ਕੀਤੀ ਗਈ ਰਾਹਤ ਲੱਖਾਂ ਵਿੱਚ |
|---|---|---|---|
| 7 | ਲੁਧਿਆਣਾ | 13989 | 651.00 |
| 8 | ਮਾਨਸਾ | 5359 | 267.85 |
| 9 | ਮੋਗਾ | 13137 | 315.44 |
| 10 | ਸ਼੍ਰੀ ਮੁਕਤਸਰ ਸਾਹਿਬ | 2681 | * |
| 11 | ਐਸ. ਏ. ਐਸ. ਨਗਰ | 60 | * |
| 12 | ਪਟਿਆਲਾ | 126464 | 6347.35 |
| 13 | ਰੂਪਨਗਰ | 416 | 20.83 |
| 14 | ਸੰਗਰੂਰ | 33358 | 1653.04 |
| 15 | ਜਲੰਧਰ | 10463 | * |
| 16 | ਤਰਨਤਾਰਨ | 1923 | 96.15 |
| 17 | ਹੁਸ਼ਿਆਰਪੁਰ | 4 | * |
| 18 | ਗੁਰਦਾਸਪੁਰ | 192 | * |

*ਤਜਵੀਜ਼ਾਂ ਦੀ ਉਡੀਕ ਹੈ ।

## ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿੱਚ ਪੈਂਦੀਆਂ ਡਰੇਨਾਂ ਦੀ ਕੁੱਲ ਗਿਣਤੀ

348. ਸਰਦਾਰ ਜਤਿੰਦਰ ਸਿੰਘ ਕਰੀਹਾ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿੱਚ ਪੈਂਦੀਆਂ ਡਰੇਨਾਂ ਦੀ ਕੁੱਲ ਗਿਣਤੀ ਕਿੰਨ੍ਹੀ ਹੈ ਅਤੇ ਹਰ ਇੱਕ ਡਰੇਨ ਦੀ ਲੰਬਾਈ ਕਿੰਨੀ ਹੈ ;

(ਅ) ਭਾਗ (ੳ) ਵਿੱਚ ਦਰਸਾਈਆਂ ਗਈਆਂ ਡਰੇਨਾਂ ਦੀ ਸਫਾਈ ਪਿਛਲੀ ਵਾਰ ਕਦੋਂ ਕਰਵਾਈ ਗਈ ਸੀ ਅਤੇ ਇਸ ਤੇ ਕਿੰਨਾ ਖਰਚ ਹੋਇਆ ਸੀ ;

(ੲ) ਕੀ ਉਕਤ ਡਰੇਨਾਂ ਦੀ ਨੇੜ ਭਵਿੱਖ ਵਿੱਚ ਸਫਾਈ ਕਰਵਾਉਣ ਦੀ ਕੋਈ ਤਜ਼ਵੀਜ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਉਤੇ ਹੋਣ ਵਾਲੇ ਖਰਚੇ ਦੇ ਵੇਰਵੇ ਕੀ ਹਨ ?

ਸਰਦਾਰ ਜਨਮੇਜਾ ਸਿੰਘ ਸੇਖੋਂ : (ੳ) ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿੱਚ 20 ਨੰਬਰ ਡਰੇਨਾਂ ਪੈਂਦੀਆਂ ਹਨ ਜਿਹਨਾਂ ਦੀ ਕੁੱਲ ਲੰਬਾਈ 134.17 ਕਿ. ਮੀ. ਹੈ। ਹਰ ਇੱਕ ਡਰੇਨ ਦੀ ਲੰਬਾਈ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਡਰੇਨ ਦਾ ਨਾਂ | ਲੰਬਾਈ ਕਿ. ਮੀ. |
|---|---|---|
| 1 | ਬੰਗਾਗੋਪਾਲਪੁਰ | 14.63 |
| 2 | ਬੜਵਾ | 4.27 |
| 3 | ਬੈਰੋਂਵਾਲ | 1.50 |
| 4 | ਭਰੋਲੀ | 1.52 |
| 5 | ਬੀਸਲਾ | 3.66 |
| 6 | ਬੁਰੱਜ | 8.17 |
| 7 | ਚਰਾਨ | 5.87 |
| 8 | ਗੜਪਦਾਨਾ | 1.83 |
| 9 | ਖਨਖਾਣਾ | 1.68 |
| 10 | ਕੈਲਨਾਲਾ | 22.88 |
| 11 | ਕਟਾਰੀਆਂ | 1.68 |
| 12 | ਖਟਕੜ ਖੁਰਦ | 1.68 |
| 13 | ਕੋਟ ਮੁਕੰਦਪੁਰ | 10.37 |
| 14 | ਲੰਗੜੋਆ | 5.85 |
| 15 | ਫਾਂਬੜਾ | 11.95 |
| 16 | ਰਾਹੋਂਬਜੀਦਪੁਰ | 8.48 |
| 17 | ਰਾਹੋਂ | 8.38 |
| 18 | ਸਿੰਬਲੀ | 3.66 |
| 19 | ਮਹਿਮੂਦਪੁਰ | 12.77 |
| 20 | ਸੂਜੋ 1 ਅਤੇ 2 | 3.34 |
| | ਜੋੜ : | 134.17 |

[ਸਿੰਚਾਈ ਮੰਤਰੀ]

(ਅ) ਭਾਗ (ੳ) ਵਿੱਚ ਦਰਸਾਈਆਂ ਡਰੇਨਾਂ ਦੀ ਸਫਾਈ ਜਿਸ ਸਾਲ ਕਰਵਾਈ ਗਈ ਅਤੇ ਉਸ ਉਤੇ ਹੋਏ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਨ ਹੈ : —

| ਲੜੀ ਨੰ: | ਡਰੇਨ ਦਾ ਨਾਂ | ਸਫਾਈ ਦਾ ਸਾਲ | ਖਰਚਾ (ਲੱਖਾਂ ਵਿਚ) |
|---|---|---|---|
| 1 | ਬੰਗਾਗੋਪਾਲਪੁਰ | 2001-02 | 19.63 |
| 2 | ਬੜਵਾ | 2010 | 0.70 |
| 3 | ਬੈਗੋਵਾਲ | 2010 | 1.00 |
| 4 | ਭਰੋਲੀ | 1994-95 | 0.70 |
| 5 | ਬੀਸਲਾ | 1995-96 | 1.48 |
| 6 | ਬੁਰੱਜ | 2001-02 | 2.50 |
| 7 | ਚਰਾਨ | 2001-02 | 3.60 |
| 8 | ਗੜਪਦਾਨਾ | 1994-95 | 0.62 |
| 9. | ਖਾਨਖਾਣਾ | 1990-91 | 0.45 |
| 10 | ਕੈਲਨਾਲਾ | 2000-01 | 3.17 |
| 11 | ਕਟਾਰੀਆਂ | 1997-98 | 0.28 |
| 12 | ਖਟਕੜ ਖੁਰਦ | 1997-98 | 1.27 |
| 13 | ਕੋਟ ਮੁਕੰਦਪੁਰ | 1994-95 | 3.30 |
| 14 | ਲੰਗੜੋਆ | 1995-96 | 1.77 |
| 15 | ਫਾਂਬੜਾ | 1998-99 | .08 |
| 16 | ਰਾਹੋਂਬਜੀਦਪੁਰ | 2001-02 | 1.50 |
| 17 | ਰਾਹੋਂ | 2001-02 | 2.10 |
| 18 | ਸਿੰਬਲੀ | 1995-96 | 0.67 |
| 19 | ਮਹਿਮੂਦਪੁਰ | 2002-03 | 4.50 |
| 20 | ਸੂਜੋ 1 ਅਤੇ 2 | 2002-03 | 2.30 |
| | | ਜੋੜ : | 51.62 |

(ੲ) ਫਲੱਡ ਸੀਜ਼ਨ 2010 ਤੋਂ ਬਾਅਦ ਉੱਕਤ ਡਰੇਨਾਂ ਵਿੱਚੋਂ 3 ਨੰਬਰ ਡਰੇਨਾਂ ਦੀ ਸਫਾਈ ਡਰੈਗਲਾਈਨ ਮਸ਼ੀਨਾਂ ਰਾਹੀਂ ਕਰਵਾਉਣ ਦੀ ਤਜਵੀਜ਼ ਹੈ ਜਿਸ ਉਪਰ ਲਗਭਗ 37.00 ਲੱਖ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ 3 ਨੰਬਰ ਡਰੇਨਾਂ ਦੀ ਸਫਾਈ ਨਰੇਗਾ ਸਕੀਮ ਅਧੀਨ ਕਰਵਾਉਣ ਦੀ ਤਜਵੀਜ਼ ਹੈ ਜਿਸ ਉਪਰ ਲਗਭਗ 31.00 ਲੱਖ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 349*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਬੁਢਾਪਾ/ ਵਿਧਵਾ ਪੈਨਸ਼ਨਾਂ ਦੀ ਮੁੜ-ਬਹਾਲੀ

350. (1) ਸ਼੍ਰੀ ਦਿਨੇਸ਼ ਸਿੰਘ
(2) ਸ਼੍ਰੀ ਮਦਨ ਲਾਲ ਠੇਕੇਦਾਰ } : ਕੀ ਸਮਾਜਿਕ ਸੁਰੱਖਿਆ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੌਜੂਦਾ ਸਰਕਾਰ ਦੁਆਰਾ ਧਾਰਕਲਾਂ, ਸੁਜਾਨਪੁਰ, ਪਠਾਨਕੋਟ ਬਲਾਕਾਂ ਅਤੇ ਹਲਕਾ ਘਨੌਰ ਵਿੱਚ ਕਿੰਨੇ ਵਿਅਕਤੀਆਂ ਦੀ ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਬੰਦ ਕੀਤੀ ਗਈ ਹੈ ;

(ਅ) ਉਪਰੋਕਤ ਪੈਨਸ਼ਨਾਂ ਬੰਦ ਕਰਨ ਦੇ ਕਾਰਨ ਕੀ ਹਨ ਅਤੇ ਕੀ ਇਨ੍ਹਾਂ ਪੈਨਸ਼ਨਾਂ ਨੂੰ ਮੁੜ ਬਹਾਲ ਕਰਨ ਬਾਰੇ ਸਰਕਾਰ ਵਿਚਾਰ ਕਰੇਗੀ ?

ਸ਼੍ਰੀ ਸਵਰਨਾ ਰਾਮ : (ੳ) ਮੌਜੂਦਾ ਸਰਕਾਰ ਦੁਆਰਾ ਧਾਰਕਲਾਂ, ਸੁਜਾਨਪੁਰ, ਪਠਾਨਕੋਟ ਬਲਾਕਾਂ ਅਤੇ ਹਲਕਾ ਘਨੌਰ ਵਿੱਚ ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਬੰਦ ਕੀਤੇ ਗਏ ਵਿਅਕਤੀਆਂ ਦੀ ਗਿਣਤੀ ਹੇਠ ਅਨੁਸਾਰ ਹੈ :—

| ਲੜੀ ਨੰ: | ਬਲਾਕ/ ਵਿਧਾਨ ਸਭਾ ਹਲਕੇ ਦਾ ਨਾਂ | ਪੈਨਸ਼ਨ ਬੰਦ ਕੀਤੇ ਗਏ ਵਿਅਕਤੀਆਂ ਦੀ ਗਿਣਤੀ | | ਕੁੱਲ ਗਿਣਤੀ |
|---|---|---|---|---|
| | | ਬੁਢਾਪਾ ਪੈਨਸ਼ਨ | ਵਿਧਵਾ ਪੈਨਸ਼ਨ | |
| 1 | ਧਾਰਕਲਾਂ ਬਲਾਕ | 521 | 22 | 543 |
| 2 | ਸੁਜਾਨਪੁਰ ਬਲਾਕ | 1129 | 48 | 1177 |
| 3 | ਪਠਾਨਕੋਟ ਬਲਾਕ | 1559 | 75 | 1634 |
| 4 | ਘਨੌਰ ਵਿਧਾਨ ਸਭਾ ਹਲਕਾ | 568 | 34 | 602 |

(ਅ) ਉਪਰੋਕਤ ਪੈਨਸ਼ਨਾਂ, ਨਿਯਮਾਂ ਅਨੁਸਾਰ ਲਾਭਪਾਤਰੀਆਂ ਦੀ ਉਮਰ ਘੱਟ ਹੋਣ, ਆਮਦਨ ਵੱਧ ਹੋਣ, ਬੱਚੇ ਸਰਕਾਰੀ ਨੌਕਰੀ ਵਿੱਚ ਹੋਣ ਅਤੇ ਪੜਤਾਲ ਦੌਰਾਨ ਗੈਰ-ਹਾਜ਼ਰ ਪਾਏ ਜਾਣ ਕਾਰਨ ਬੰਦ ਕੀਤੀਆਂ ਗਈਆਂ ਹਨ । ਇਨ੍ਹਾਂ ਦੀ ਮੁੜ ਪੜਤਾਲ ਕਰਨ ਸਬੰਧੀ ਕਾਰਵਾਈ ਜਾਰੀ ਹੈ ।

---

*Reply to Unstarred Question No. 349 was not received till 12-8-2011 i.e. the date on which this Debate was sent to the Press for final printing.

## MATTERS RAISED DURING ZERO HOUR AND STATEMENTS BY THE CHIEF MINISTER AND THE DEPUTY CHIEF MINISTER THEREON

**ਸ਼੍ਰੀ ਸੁਨੀਲ ਕੁਮਾਰ ਜਾਖੜ** : ਧੰਨਵਾਦ, ਸਪੀਕਰ ਸਾਹਿਬ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹਾਂਗਾ। ਮੇਰੇ ਪਾਸ ਕੱਲ੍ਹ ਦੇ ਇੰਡੀਅਨ ਐਕਸਪਰੈਸ ਅਤੇ ਟ੍ਰਿਬਿਊਨ ਪੇਪਰ ਹਨ। ਇਸਦੇ ਵਿੱਚ ਸੈਂਟਰਲ ਗੌਰਮਿੰਟ ਦੇ ਰੂਰਲ ਡਿਵੈਲਪਮੈਂਟ ਮਨਿਸਟਰ ਸ਼੍ਰੀ ਸੀ. ਪੀ. ਜੋਸ਼ੀ, ਜੋ ਕਿ ਪਰਸੋਂ ਲੁਧਿਆਣੇ ਆਏ ਸੀ, ਉਨ੍ਹਾਂ ਨੇ ਬੜੇ ਸਖਤ ਲਫਜ਼ ਸਰਕਾਰ ਦੀ ਕਾਰਗੁਜ਼ਾਰੀ ਦੇ ਖਿਲਾਫ ਯੂਜ ਕੀਤੇ ਹਨ ਕਿ "This is the first meeting that I have attended in Punjab and from the feedback that I have got from the officers, it has come to my notice that the officials responsible for implementation of the MNREGA consider it a mere scheme and not a law. My advice to these people is to re-orient themselves, for there is a provision of penalty for poor implementation of the Act." ਸਿੱਧਾ-ਸਿੱਧਾ ਉਹ ਧਮਕਾ ਕੇ ਗਏ ਹਨ ਕਿ ਜਾਂ ਤਾਂ ਬੰਦੇ ਬਣ ਜਾਓ ਜਾਂ ਫਿਰ ਸਾਨੂੰ ਐਕਸ਼ਨ ਲੈਣਾ ਪਵੇਗਾ। I am also for autonomy of the State. ਜਿਹੜੀ ਸਾਡੀ ਪ੍ਰਭੂਸਤਾ ਹੈ, ਉਸਦੇ ਵਿੱਚ ਉਹ ਦਖਲ ਨਾ ਦੇਣ, ਪਰ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਧਿਆਨ ਦਿਵਾਉਣਾ ਚਾਹਾਂਗਾ ਕਿ ਉਨ੍ਹਾਂ ਦੀ ਇਹ ਗੱਲ ਬਿਲਕੁਲ ਸਹੀ ਹੈ ਅਤੇ ਉਨ੍ਹਾਂ ਨੂੰ ਇਹ ਗੱਲ ਕਿਉਂ ਕਹਿਣੀ ਪਈ। ਮੇਰੇ ਕੋਲ ਸਾਡੇ ਮੰਤਰੀ ਮਾਨਯੋਗ ਬ੍ਰਹਮਪੁਰਾ ਜੀ ਨੇ ਜੋ ਜਵਾਬ ਮਿਤੀ 11 ਮਾਰਚ, 2009 ਨੂੰ ਦਿਤਾ ਸੀ, ਜਦੋਂ ਮੈਂ ਕਿਹਾ ਸੀ ਕਿ ਤੁਹਾਡੀ ਮਨਰੇਗਾ ਸਕੀਮ ਦੀ ਯੂਟੇਲਾਈਜੇਸ਼ਨ ਸਹੀ ਨਹੀਂ ਹੋ ਰਹੀ ਹੈ ਤਾਂ ਉਨ੍ਹਾਂ ਨੇ ਜਵਾਬ ਦਿਤਾ ਸੀ ਅਤੇ ਕਿਹਾ ਸੀ ਕਿ ਸਾਡਾ 1415 ਕਰੋੜ ਰੁਪਏ ਦਾ ਪ੍ਰਸਤਾਵਿਤ ਬਜਟ ਹੈ, ਜੋ ਇਨ੍ਹਾਂ ਨੇ ਬਜਟ ਭੇਜਿਆ ਅਤੇ ਜੋ ਅਪਰੂਵ ਹੋਇਆ। ਇਹ 1415 ਕਰੋੜ ਰੁਪਏ ਦੀ ਗੱਲ ਕਰਦੇ ਸੀ ਕਿ ਅਸੀਂ ਪਿਛਲੇ ਸਾਲ ਡਿਮਾਂਡ ਭੇਜੀ ਹੈ। ਜਿੰਨਾਂ ਪੈਸਾ ਇਹ ਮੰਗਦੇ ਸੀ, ਸੈਂਟਰ ਸਰਕਾਰ ਦੇ ਦਿੰਦੀ ਸੀ ਅਤੇ 10% ਪੈਸਾ ਸਟੇਟ ਗੌਰਮਿੰਟ ਨੂੰ ਪਾਉਣਾ ਪੈਂਦਾ ਸੀ। ਇਨ੍ਹਾਂ ਨੇ 1415 ਕਰੋੜ ਰੁਪਿਆ ਮੰਗਿਆ ਸੀ ਪਰ ਇਹ ਇਕ ਏਕਾ (1) ਲਗਾਉਣਾ ਭੁੱਲ ਗਏ। ਇਨ੍ਹਾਂ ਨੇ ਡੀਮਾਂਡ 415 ਕਰੋੜ ਰੁਪਏ ਦੀ ਭੇਜੀ ਅਤੇ ਇਸ ਸਾਲ ਅਪਰੂਵ 212 ਕਰੋੜ ਰੁਪਿਆ ਹੋਇਆ। ਇਸ ਦਾ ਇਹ ਕਾਰਨ ਹੈ ਜਿਸ ਕਰਕੇ ਸ਼੍ਰੀ ਸੀ. ਪੀ. ਜੋਸ਼ੀ ਨੂੰ ਇਹ ਗੱਲ ਕਹਿਣੀ ਪਈ ਹੈ। ਮੇਰੇ ਕੋਲ ਗਾਈਡਲਾਈਨਜ਼ ਹਨ। ਨਰੇਗਾ ਦੀ ਅਪਰੂਵਲ ਸਰਕਾਰ ਕਿਵੇਂ ਕਰਵਾਉਂਦੀ ਹੈ। ਇਹ ਕਿਸ ਫਾਰਮੇਟ ਵਿੱਚ ਜਾਣੀ ਚਾਹੀਦੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਤੇ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ a meeting of Gram Sabha should be held on 2nd October of each year for identification and recommendation of the work. ਮੰਤਰੀ ਜੀ ਜਵਾਬ ਦੇਣ। ਸਰਕਾਰ ਜਵਾਬ ਦੇਵੇ। ਪੰਜਾਬ ਦੀ ਤਕਰੀਬਨ 12,000 ਪੰਚਾਇਤਾਂ ਹਨ ਤੇ ਕਿਸ ਗਰਾਮ ਸਭਾ ਨੇ, ਕਿਹੜੀ ਪੰਚਾਇਤ ਨੇ ਬੈਠ ਕੇ ਇਸ ਕਿਸਮ ਦਾ ਰੈਜ਼ੋਲਿਊਸ਼ਨ ਪਾਇਆ ਹੈ, ਕੋਈ ਸਕੀਮਾਂ ਭੇਜੀਆਂ ਹਨ ? ਸਪੀਕਰ ਸਾਹਿਬ, ਮੇਰੇ ਕੋਲ ਸਟਾਫ ਦੀ ਪੁਜ਼ੀਸ਼ਨ ਹੈ। ਬ੍ਰਹਮਪੁਰਾ ਸਾਹਿਬ ਕੋਲ ਵੀ ਜ਼ਰੂਰ ਹੋਣੀ ਚਾਹੀਦੀ ਹੈ। ਫਿਰੋਜ਼ਪੁਰ ਡਿਸਟ੍ਰਿਕਟ ਵਿੱਚ ਇਸ ਸਕੀਮ ਵਿਚ ਪ੍ਰੋਵੀਜ਼ਨ ਹੈ ਕਿ ਰਿਕੁਆਇਰਡ ਸਟਾਫ 967 ਚਾਹੀਦਾ ਹੈ ਪਰ ਲੱਗਿਆ ਕਿੰਨਾ ਹੈ : ਨਿੱਲ। ਫਤਿਹਗੜ੍ਹ ਸਾਹਿਬ ਵਿਚ ਐਡਮਨਿਸਟਰੇਟਿਵ ਅਸਿਸਟੈਂਟ ਚਾਹੀਦੇ ਹਨ 444 ਤੇ ਡਿਪਲਾਇਡ ਹਨ 8। ਇਸੇ ਤਰ੍ਹਾਂ ਗੁਰਦਾਸਪੁਰ ਵਿੱਚ ਰਿਕੁਆਇਰਮੈਂਟ ਹੈ 1659 ਦੀ ਤੇ ਉਥੇ ਬੰਦੇ ਲੱਗੇ ਹਨ 65।

**ਮਾਨਯੋਗ ਸਪੀਕਰ** : ਜਾਖੜ ਸਾਹਿਬ, ਥੋੜ੍ਹੇ ਲਫਜ਼ਾਂ ਵਿੱਚ ਗੱਲ ਕਰੋ ਤਾਂ ਕਿ ਗੱਲ ਦਾ ਜਵਾਬ ਮਿਲ ਸਕੇ। ਤੁਸੀਂ ਜ਼ਿਆਦਾ ਖਿਲਾਰਾ ਪਾ ਲਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਫੈਕਟਸ ਤੇ ਫਿਗਰਜ਼ ਦੱਸ ਰਿਹਾ ਹਾਂ। ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਜਵਾਬ ਮੰਗਦਾ ਹਾਂ ਕਿ ਸਟਾਫ ਕਿਉਂ ਨਹੀਂ ਲਗਾਇਆ ਗਿਆ ? 1415 ਕਰੋੜ ਦੀ ਜਗ੍ਹਾ ਲਗਭਗ 200 ਕਰੋੜ ਰੁਪਏ ਹੀ ਅਪਰੂਵ ਹੋਏ ਹਨ। ਸਰਕਾਰ ਕੀ ਕਰ ਰਹੀ ਹੈ ? ਜੋ ਸ਼੍ਰੀ ਸੀ. ਪੀ. ਜੋਸ਼ੀ ਨੇ ਬਿਆਨ ਦਿੱਤਾ ਹੈ, ਉਸ ਬਾਰੇ ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ। ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਪੰਜਾਬ ਦੇ ਮਸਲੇ ਹੋਰ ਕਿਸਮ ਦੇ ਹਨ। ਸਾਡੇ ਮਜ਼ਦੂਰ ਦਿਹਾੜੀ ਤੇ ਕੰਮ ਕਰਦੇ ਹਨ ਤੇ ਅਜਿਹਾ ਕੰਮ ਨਹੀਂ ਕਰਦੇ। ਕੀ ਇਨ੍ਹਾਂ ਨੇ ਕਿਹਾ ਕਿ ਇਹ ਪ੍ਰੋਵੀਜ਼ਨ ਕੀਤੀ ਜਾਵੇ ਕਿ ਸਮਾਲ ਫਾਰਮਰਜ਼ ਜਾਂ ਮਾਰਜਿਨਲ, ਛੋਟੇ ਫਾਰਮਰ ਜੋ ਹਨ, ਉਹ ਦਿਹਾੜੀ ਕਲੇਮ ਕਰ ਸਕਣ ? ਕੀ ਇਨ੍ਹਾਂ ਨੇ ਸ਼੍ਰੀ ਸੀ. ਪੀ. ਜੋਸ਼ੀ ਜੀ ਨਾਲ ਕੋਈ ਡਿਸਕਸ਼ਨ ਕੀਤੀ ? ਕੀ ਤੁਸੀਂ ਕੋਈ ਸੁਜੈਸ਼ਨਜ਼ ਦਿੱਤੀਆਂ ? ਮੈਂ ਇੱਕ ਗੱਲ ਹੀ ਪੁੱਛ ਲੈਂਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਜਾਂ ਮਨਿਸਟਰ ਸਾਹਿਬ ਉਨ੍ਹਾਂ ਕੋਲ ਗਏ ਕਿ ਸਾਡਾ ਪੰਜਾਬ ਦਾ ਇਹ ਮਸਲਾ ਹੈ । ਸਾਡੇ ਮਜ਼ਦੂਰ ਕੰਮ ਨਹੀਂ ਕਰ ਸਕਦੇ । There is a provision that a small and marginal farmer can also work in his fields. Did he have the decency to call on him ? That is why he has used strong words.

**ਮੁੱਖ ਮੰਤਰੀ** : ਸਪੀਕਰ ਸਾਹਿਬ, ਸ਼੍ਰੀ ਸੀ. ਪੀ. ਜੋਸ਼ੀ ਜੀ ਕੋਲ ਮੈਂ ਬਹੁਤ ਦੇਰ ਦਫਤਰ ਵਿੱਚ ਜਾ ਕੇ ਮਿਲਿਆ ਹੈ । ਜਦੋਂ ਮਨਿਸਟਰ ਸਾਹਿਬ ਲੁਧਿਆਣੇ ਆਏ ਤਾਂ ਉਹ ਸਰਕਾਰੀ ਦੌਰੇ ਤੇ ਨਹੀਂ ਸਨ, ਆਫੀਸ਼ੀਅਲ ਦੌਰੇ ਤੇ ਨਹੀਂ ਸਨ ਬਲਕਿ ਐਮ. ਪੀ. ਸਾਹਿਬ ਨੇ ਉਨ੍ਹਾਂ ਨੂੰ ਸੱਦਿਆ ਸੀ। ਮੈਂ ਐਕਸਪਲੈਨ ਕਰਦਾ ਹਾਂ ਕਿ ਜਦੋਂ ਮਨਿਸਟਰਾਂ ਨੂੰ ਇਸ ਤਰ੍ਹਾਂ ਸੱਦਦੇ ਹਨ ਤਾਂ ਇਸ ਦਾ ਮਤਲਬ ਇਹ ਨਹੀਂ ਹੁੰਦਾ ਕਿ ਕੋਈ ਡਿਸਕਸ਼ਨ ਕਰਨੀ ਹੈ। ਨਹੀਂ ਤਾਂ ਸ਼੍ਰੀ ਸੀ.ਪੀ. ਜੋਸ਼ੀ ਜੀ ਚਿੱਠੀ ਲਿਖਦੇ। ਮਨਿਸਟਰ ਸਾਹਿਬ ਆਪਣਾ ਪ੍ਰੋਗਰਾਮ ਦਿੰਦੇ। ਅਸੀਂ ਵੀ ਜਾਂਦੇ। ਪਰ ਇਹ ਤਾਂ ਪਰਸਨਲ ਵਿਜ਼ਟ ਸੀ। ਮੁਆਫ ਕਰਨਾ, ਮੈਂ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਕੁਝ ਨਹੀਂ ਕਹਿਣਾ ਚਾਹੁੰਦਾ। ਉਨ੍ਹਾਂ ਨੂੰ ਸਾਡੇ ਖਿਲਾਫ ਬਿਆਨ ਦੇਣ ਵਾਸਤੇ ਸੱਦਿਆ ਜਾਂਦਾ ਹੈ। ਇਨ੍ਹਾਂ ਨੇ ਗੱਲ ਕਹੀ ਹੈ, ਇਸ ਕਰਕੇ ਮੈਂ ਅੱਗੇ ਜਾ ਕੇ ਦੱਸਾਂਗਾ। ਫਾਰਮਰ ਜਿਹੜਾ ਹੈ, ਉਹ ਆਪਣੇ ਖੇਤ ਵਿਚ ਕੰਮ ਕਰਦਾ ਹੈ, ਉਸ ਨੂੰ ਕੁਝ ਨਾ ਕੁਝ ਦਿਓ। ਉਨ੍ਹਾਂ ਨੇ ਜਵਾਬ ਦੇ ਦਿੱਤਾ। ਮੈਂ ਇੱਥੋਂ ਤੱਕ ਕਿਹਾ ਕਿ ਫਲੱਸ਼ ਲੈਟਰੀਨਾਂ ਬਣਾਉਣੀਆਂ ਚਾਹੀਦੀਆਂ ਹਨ। ਗਰੀਬ ਆਦਮੀ ਹਨ ਤੇ ਇਸ ਨੂੰ ਨਰੇਗਾ ਵਿਚ ਲੈ ਲਵੋ, ਬੜਾ ਫਾਇਦਾ ਹੋ ਸਕਦਾ ਹੈ। ਬਹੁਤ ਤਜਵੀਜ਼ਾਂ ਦਿੱਤੀਆਂ ਗਈਆਂ ਪਰ ਕੋਈ ਨਹੀ ਮੰਨੀ ਗਈ। ਮੈਂ ਫੋਰਸ ਤਾਂ ਕਰ ਨਹੀਂ ਸਕਦਾ ਕਿ ਸਾਡੀਆਂ ਗੱਲਾਂ ਮੰਨਣ। ਮੇਰੀ ਬੇਨਤੀ ਹੈ ਕਿ ਕੱਲ੍ਹ ਨੂੰ ਬਹਿਸ ਹੈ। ਜਿਸ ਵੀ ਸੱਜਣ ਨੇ ਬੋਲਣਾ ਹੈ, ਉਸ ਨੂੰ ਇਹ ਪੁਆਇੰਟ ਦੱਸ ਦੇਣ ਬਨਿਸਬਤ ਇਹ ਕਿ ਹੁਣ ਆਪਾਂ ਇੰਨਾ ਵਕਤ ਲਗਾਈਏ, ਕਿਉਂਕਿ ਕੱਲ੍ਹ ਨੂੰ ਸਾਰੇ ਸਵਾਲ ਜਵਾਬ ਹੋਣੇ ਹਨ । ਇਹ ਬੀਬੀ ਜੀ ਨੂੰ ਦੱਸ ਦੇਣ, ਸਰਦਾਰ ਅਮਰਿੰਦਰ ਸਿੰਘ ਨੂੰ ਦੱਸ ਦੇਣ । ਮੇਰੇ ਤੇ ਐਵੇਂ ਅਖਬਾਰਾਂ ਨੇ ਤਵਾ ਲਗਾ ਦਿੱਤਾ ਕਿ ਮੈਂ ਅਮਰਿੰਦਰ ਸਿੰਘ ਨੂੰ ਨਾ ਬੁਲਾਉਣ ਵਾਸਤੇ ਬੀਬੀ ਜੀ ਨੂੰ ਕਿਹਾ ਕਿ ਤੁਸੀਂ ਮੇਰੇ ਨਾਲ ਬਹਿਸ ਕਰ ਲਓ । ਇਹ ਤਾਂ ਛੋਟੀਆਂ ਗੱਲਾਂ ਹਨ, ਮੈਂ ਤਾਂ ਕਦੇ ਇਨ੍ਹਾਂ ਗੱਲਾਂ ਬਾਰੇ ਸੋਚਿਆ ਨਹੀਂ ।

**ਮਾਨਯੋਗ ਸਪੀਕਰ** : ਸੀ. ਐਮ. ਸਾਹਿਬ, ਗੱਲਾਂ ਤਾਂ ਸਾਰਿਆਂ ਦੇ ਸਾਹਮਣੇ ਹੋਈਆਂ ਹਨ, ਕਿਹੜਾ ਕੋਈ ਗੱਲ ਲੁਕਾ ਕੇ ਹੋਈ ਹੈ । ਅਖਬਾਰਾਂ ਵਾਲੇ ਚਲੋ ਆਪਣਾ ਮਨ ਵੀ ਰਾਜ਼ੀ ਕਰ ਲੈਂਦੇ ਹਨ । .....(ਵਿਘਨ)..... ਜ਼ੀਰੋ ਆਵਰ ਵਿੱਚ ਤੁਸੀਂ ਬਹੁਤ ਇੰਪਾਰਟੈਂਟ ਇਸ਼ੂ ਲਿਆ ਸਕਦੇ ਹੋ ...ਵਿਘਨ).... ਗੱਲ ਸੁਣ ਲਓ, ਸੁਣਨ ਦਾ ਕੋਈ ਹਰਜ ਹੈ ? ਜਿਹੜਾ ਕੋਈ ਅਰਜੈਂਟ ਟੌਪਿਕ ਹੁੰਦਾ ਹੈ ... (ਵਿਘਨ).... ਕੀ ਮੇਰੀ ਗੱਲ ਪੂਰੀ ਹੋ ਗਈ ? .....(ਵਿਘਨ) .... ਬਾਬਾ ਜੀ ? (ਸੰਤ ਅਜੀਤ ਸਿੰਘ ਨੂੰ) ਤੁਸੀਂ ਵੀ ਬੈਠੋ, ਤੁਸੀਂ ਵੀ ਗੱਲ ਕਰ ਲੈਣਾ ! ਜਿਹੜਾ ਇੰਪਾਰਟੈਂਟ, ਅਰਜੈਂਟ,ਕਰੰਟ ਇਸ਼ੂ ਕੋਈ ਹੈ, ਉਸ ਵਾਸਤੇ ਜ਼ੀਰੋ ਆਵਰ ਹੈ। ਤੁਸੀਂ ਉਹ ਹਾਊਸ ਦੇ ਧਿਆਨ ਵਿੱਚ ਲਿਆਉਣਾ ਹੁੰਦਾ ਹੈ, ਹਾਊਸ ਦੇ ਨੋਟਿਸ ਵਿੱਚ ਲਿਆਉਣਾ ਹੁੰਦਾ ਹੈ ਕਿ ਇਹ ਘਟਨਾ ਹੈ । ਫਿਰ ਉਸ ਦਾ ਜਵਾਬ ਅਕਸੈਪਟ ਕਰੋ, ਜੀ ਕਰਦਾ ਹੈ ਜਵਾਬ ਦੇ ਦੇਣ, ਜੀ ਕਰਦਾ ਹੈ ਨਾ ਦੇਣ । ਆਪਾਂ ਕਿਸੇ ਨੂੰ ਜਵਾਬ ਦੇਣ ਲਈ ਮਜ਼ਬੂਰ ਨਹੀਂ ਕਰ ਸਕਦੇ । ਹਾਊਸ ਦੇ ਨੋਟਿਸ ਵਿੱਚ ਲਿਆਉਣਾ ਹੁੰਦਾ ਹੈ, ਜ਼ੀਰੋ ਆਵਰ ਇਹ ਹੁੰਦਾ ਹੈ ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

ਬਾਕੀ ਬੈਠੋ ਜੀ, ਸੁਖਪਾਲ ਜੀ, ਤੁਸੀਂ ਵੀ ਬੈਠੋ। ਬਾਬਾ ਜੀ, ਬੈਠੋ, ਤੁਹਾਡੀ ਵਾਰੀ ਵੀ ਆ ਜਾਂਦੀ ਹੈ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇੱਕ ਬਹੁਤ ਹੀ ਭਿਆਨਕ ਮਸਲਾ, ਜਿਹੜਾ ਕੈਂਸਰ ਪੰਜਾਬ ਵਿੱਚ ਫੈਲ ਰਿਹਾ ਹੈ, ਵਿਸ਼ੇਸ ਤੌਰ ਤੇ ਮਾਲਵਾ ਦੇ ਜ਼ਿਲ੍ਹਿਆਂ ਦੇ ਵਿੱਚ, ਉਸ ਦੇ ਵੱਲ ਦਿਵਾਉਣਾ ਚਾਹੁੰਦਾ ਹਾਂ । ਮੇਰੇ ਕੋਲ ਇੱਕ ਰਿਪੋਰਟ ਹੈ, ਜਿਸ ਵਿੱਚ ਮੁਕਤਸਰ, ਫਰੀਦਕੋਟ, ਮਾਨਸਾ, ਬਠਿੰਡਾ ਜ਼ਿਲ੍ਹਿਆਂ ਦਾ ਕੈਂਸਰ ਦੇ ਸਬੰਧ ਵਿੱਚ ਸਰਵੇ ਕੀਤਾ ਹੈ । ਫਰੀਦਕੋਟ ਦੇ ਵਿੱਚ ਜਿਹੜਾ ਧਰਤੀ ਹੇਠਲਾ ਪਾਣੀ ਹੈ, ਉਸ ਦਾ ਭਾਬਾ ਲੈਬਾਰਟਰੀ ਵਿੱਚ ਸਰਵੇ ਕੀਤਾ ਗਿਆ ਹੈ, ਜਿਸ ਦੇ ਰਿਜ਼ਲਟ ਇੰਨੇ ਭਿਆਨਕ ਹਨ ਕਿ ਇਸ ਦੇ ਵਿੱਚ ਯੂਰੇਨੀਅਮ ਅਤੇ ਅਲਫਾ ਦੀ ਮਾਤਰਾ ਬਹੁਤ ਜਿਆਦਾ ਹੈ ਜੋ ਮਨੁੱਖੀ ਸਰੀਰ ਲਈ ਬੜੀ ਹਾਨੀਕਾਰਕ ਹੈ । ਇਹ ਜਿੰਨੀ ਹੋਣੀ ਚਾਹੀਦੀ ਹੈ, ਉਸ ਤੋਂ 3-4 ਗੁਣਾਂ ਜਿਆਦਾ ਹੈ । ਫਰੀਦਕੋਟ ਇਲਾਕੇ ਦੇ ਵੱਖ-ਵੱਖ ਨਲਕਿਆਂ ਦੇ ਪਾਣੀ ਦੇ ਸੈਂਪਲ ਲਏ ਗਏ .......

**ਮਾਨਯੋਗ ਸਪੀਕਰ** : ਕੈਂਸਰ ਦੀ ਗੱਲ੍ਹ ਕੱਲ੍ਹ ਨੂੰ ਹੋਣੀ ਹੈ । ਪਲਿਊਸ਼ਨ ਦੀ ਜਿਹੜੀ ਗੱਲ ਹੈ, ਪਾਣੀ ਦੀ ਜਾਂ ਹੋਰ ਕਿਸੇ ਤਰ੍ਹਾਂ ਦੀ , ਇਹ ਕੱਲ੍ਹ ਦਾ ਮੇਨ ਇਸ਼ੂ ਹੈ ।

**ਸਰਦਾਰ ਮੱਖਣ ਸਿੰਘ** : ਮੈਂ ਤਾਂ ਕੈਂਸਰ ਦੀ ਗੱਲ ਕਰ ਰਿਹਾ ਹਾਂ ਜੀ ।

**ਮਾਨਯੋਗ ਸਪੀਕਰ** : ਕੈਂਸਰ ਵੀ ਧਰਤੀ ਹੇਠਲੇ ਗੰਦੇ ਪਾਣੀ ਕਰਕੇ ਹੀ ਹੈ, ਜਿਸ ਕਰਕੇ ਅਸੀਂ ਸਾਰੇ ਫੇਸ ਕਰ ਰਹੇ ਹਾਂ ।

**ਸਰਦਾਰ ਮੱਖਣ ਸਿੰਘ** : ਕੈਂਸਰ ਦੀ ਵਿਸ਼ੇਸ਼ ਤੌਰ ਤੇ ਮਾਲਵੇ ਵਿੱਚ ਅੱਜ ਇੰਨੀ ਭਿਆਨਕ ਸਥਿਤੀ ਬਣੀ ਹੋਈ ਹੈ ਕਿ ਘਰ-ਘਰ ਦੇ ਵਿੱਚ ਇੱਕ-ਅੱਧਾ ਕੈਂਸਰ ਦਾ ਪੇਸ਼ੈਂਟ ਜ਼ਰੂਰ ਦਿਖਾਈ ਦਿੰਦਾ ਹੈ। ਆਮ ਤੌਰ ਤੇ ਉਸ ਇਲਾਕੇ ਦੇ ਮਰੀਜ਼ ਬੀਕਾਨੇਰ ਵਿੱਚ ਇਲਾਜ਼

ਕਰਾਉਣ ਵਾਸਤੇ ਜਾਂਦੇ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਬੀਕਾਨੇਰ ਨੂੰ ਜਾਣ ਵਾਲੀ ਗੱਡੀ ਦਾ ਨਾਮ ਹੀ "ਕੈਂਸਰ ਗੱਡੀ" ਪੈ ਗਿਆ ਹੈ । ਇੰਨੇ ਪੇਸ਼ੈਂਟ ਉਸ ਟਰੇਨ ਤੇ ਬੀਕਾਨੇਰ ਇਲਾਜ਼ ਵਾਸਤੇ ਜਾਂਦੇ ਹਨ ਕਿ ਕੈਂਸਰ ਵਾਲੀ ਗੱਡੀ ਉਸ ਦਾ ਨਾਮ ਪੈ ਗਿਆ ਹੈ । ਇਸੇ ਤਰ੍ਹਾਂ ਹੀ ਮੇਰੇ ਕੋਲ ਜਿਹੜਾ ਔਰਤਾਂ ਵਿੱਚ ਬਰੈਸਟ ਕੈਂਸਰ ਹੈ, ਉਸ ਦੀ ਰਿਪੋਰਟ , ਜਿਹੜੀ ਕਿ ਯੂ. ਕੇ. ਬੇਸਿਡ ਐਨ. ਜੀ. ਓ. "ਰੋਕੋ ਕੈਂਸਰ" ਵੱਲੋਂ ਹੈ, ਉਸ ਦੇ ਵਿੱਚ ਵੀ ਬੜੇ ਭਿਆਨਕ ਤੱਥ ਸਾਹਮਣੇ ਆਉਂਦੇ ਹਨ । ਜਿਵੇਂ ਮਾਲਵੇ ਵਿੱਚ 894 ਔਰਤਾਂ ਦੀ ਮੈਮੋਗਰਾਫੀ ਕੀਤੀ ਗਈ, ਜਿਨ੍ਹਾਂ ਵਿੱਚੋਂ 131 ਔਰਤਾਂ ਨੂੰ ਬਰੈਸਟ ਕੈਂਸਰ ਸੀ । ਇਸੇ ਤਰ੍ਹਾਂ ਦੂਜੇ12 ਜ਼ਿਲ੍ਹਿਆਂ ਵਿੱਚ 5,670 ਔਰਤਾਂ ਦੀ ਮੈਮੋਗਰਾਫੀ ਕੀਤੀ ਗਈ, ਉਨ੍ਹਾਂ ਵਿੱਚੋਂ 92 ਔਰਤਾਂ ਨੂੰ ਛਾਤੀ ਦਾ ਕੈਂਸਰ ਸੀ । ਇਸ ਲਈ ਮਾਲਵੇ ਦੇ ਜ਼ਿਲ੍ਹਿਆਂ ਦੇ ਵਿੱਚ ਬੜੀ ਭਿਆਨਕ ਦਸ਼ਾ ਹੈ । ਸਰਕਾਰ ਵੱਲੋਂ ਇਸ ਪ੍ਰਤੀ ਕੋਈ ਵਿਸ਼ੇਸ ਯਤਨ ਨਹੀਂ ਕੀਤੇ ਗਏ । ਬੀਬੀ ਰਾਜਿੰਦਰ ਕੌਰ ਭੱਠਲ ਜੀ, ਗੁਲਾਬ ਨਬੀ ਆਜ਼ਾਦ ਜੀ, ਜੋ ਭਾਰਤ ਸਰਕਾਰ ਦੇ ਸਿਹਤ ਮੰਤਰੀ ਹਨ, ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਇਸ ਸਬੰਧ ਵਿਚ ਮਿਲਣ ਗਏ । ਮੈਂ ਇਸ ਗੱਲ ਨੂੰ ਵੀ ਐਪਰੀਸ਼ੀਏਟ ਕਰਦਾ ਹਾਂ ਕਿ ਡਿਪਟੀ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਉਨ੍ਹਾਂ ਦੀ ਪਤਨੀ ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਜੀ ਵੀ ਇਸ ਮਸਲੇ ਦੇ ਉਤੇ ਗੁਲਾਬ ਨਬੀ ਆਜ਼ਾਦ ਜੀ ਨੂੰ ਵਿਸ਼ੇਸ਼ ਤੌਰ ਤੇ ਮਿਲ ਕੇ ਆਏ ਹਨ । ਉਨ੍ਹਾਂ ਨੇ ਆਪਣੇ ਵਾਅਦੇ ਦੇ ਮੁਤਾਬਿਕ ਇਸ ਵਾਸਤੇ ਆਪਣੀਆਂ ਟੀਮਾਂ ਵੀ ਭੇਜੀਆਂ ਹਨ ਜਿਹੜੀਆਂ ਕਿ ਇਸ ਸਬੰਧੀ ਸਰਵੇ ਕਰ ਰਹੀਆਂ ਹਨ । ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਆਪਣੇ ਵੱਲੋਂ ਇੰਡੀਪੈਂਡੈਂਟ ਤੌਰ ਤੇ ਜੋ ਇਨੀਸ਼ੀਏਟਿਵ ਲਏ ਜਾਣੇ ਚਾਹੀਦੇ ਹਨ, ਉਹ ਨਹੀਂ ਲਏ ਗਏ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਪੰਜਾਬ ਸਰਕਾਰ ਇਸ ਭਿਆਨਕ ਬਿਮਾਰੀ ਦੇ ਉਤੇ ਵਿਸ਼ੇਸ਼ ਧਿਆਨ ਦੇਵੇ । ਬਹੁਤ-ਬਹੁਤ ਧੰਨਵਾਦ ।

**ਸੰਤ ਅਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ ਜੀ, ਮੈਂ ਆਪਣੇ ਹਲਕੇ ਆਨੰਦਪੁਰ ਸਾਹਿਬ ਜੀ ਦਾ ਸਰਾਏ ਪੱਤਣ ਦਾ ਪੁਲ ਬਣਾਉਣ ਲਈ ਮਾਨਯੋਗ ਮੁੱਖ ਮੰਤਰੀ ਸਾਹਿਬ ਔਰ ਮਾਨਯੋਗ ਲੋਕ ਨਿਰਮਾਣ ਮੰਤਰੀ, ਸਰਦਾਰ ਢੀਂਡਸਾ ਜੀ ਦਾ ਹਲਕੇ ਦੇ ਲੋਕਾਂ ਵੱਲੋਂ ਤਹਿ ਦਿਲੋਂ ਬਹੁਤ-ਬਹੁਤ ਧੰਨਵਾਦੀ ਹਾਂ (ਥੰਪਿੰਗ) ਕਿਉਂਕਿ ਇਸ ਪੁਲ ਦੀ ਦੇਸ਼ ਦੀ ਅਜ਼ਾਦੀ ਤੋਂ ਬਾਅਦ, 50 ਸਾਲਾਂ ਤੋਂ ਲੋਕਾਂ ਦੀ ਬਹੁਤ ਵੱਡੀ ਮੰਗ ਸੀ ਜਿਹੜੀ ਕਿਸੇ ਸਰਕਾਰ ਨੇ ਪੂਰੀ ਨਹੀਂ ਕੀਤੀ ਪਰ ਉਹ ਇਸ ਸਰਕਾਰ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ, ਸੀ. ਐਮ. ਸਾਹਿਬ ਦੀ ਅਗਵਾਈ ਹੇਠ ਇਹ ਪੁਲ ਬਣਾ ਕੇ ਲੋਕਾਂ ਦਾ ਬਹੁਤ ਵੱਡਾ ਦੁਖ ਦੂਰ ਕੀਤਾ ਹੈ । ਸਪੀਕਰ ਸਾਹਿਬ, ਇਸ ਦੇ ਨ·ਲ-ਨਾਲ ਹੀ ਮੈਂ ਮੁੱਖ ਮੰਤਰੀ ਸਾਹਿਬ ਜੀ ਨੂੰ ਜ਼ਰੂਰੀ ਤੌਰ ਤੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਇਸ ਪੁਲ ਦਾ ਨੀਂਹ ਪੱਥਰ ਰੱਖਿਆ ਗਿਆ ਸੀ ਤਾਂ ਉਸ ਦਿਨ 10,000 ਲੋਕਾਂ ਦੇ ਇਕੱਠ ਵਿੱਚ ਮੁੱਖ ਮੰਤਰੀ ਸਾਹਿਬ ਨੇ ਐਲਾਨ ਕੀਤਾ ਸੀ ਔਰ ਮਾਨਯੋਗ ਢੀਂਡਸਾ ਜੀ ਨੇ ਵੀ ਐਲਾਨ ਕੀਤਾ ਸੀ ਕਿ ਇਸ ਪੁਲ ਦੇ ਉਤੇ ਕੋਈ ਟੈਕਸ ਨਹੀਂ ਲਗਾਇਆ ਜਾਵੇਗਾ । ਇਹ ਪੁਲ ਤੁਹਾਨੂੰ ਗਿਫਟ ਦੇ ਤੌਰ ਤੇ ਦਿੱਤਾ ਜਾਵੇਗਾ । ਪਰ ਅੱਜ ਅਫਸੋਸ ਦੀ ਗੱਲ ਇਹ ਹੈ ਕਿ ਉਥੇ ਟੈਂਡਰ ਮੰਗੇ ਜਾ ਰਹੇ ਹਨ ਔਰ ਲੋਕ ਐਜੀਟੇਸ਼ਨਾਂ ਲਈ ਤਿਆਰ ਹਨ । ਇਸ ਕਰਕੇ ਮੈਂ ਅੱਜ ਜਿਥੇ ਮੁੱਖ ਮੰਤਰੀ ਸਾਹਿਬ ਨੂੰ, ਉਥੇ ਹਾਊਸ ਦੇ ਸਾਰੇ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਆਨੰਦਪੁਰ ਸਾਹਿਬ ਦੇ ਪਾਸ ਪਹਿਲਾਂ ਹੀ ਨੈਸ਼ਨਲ ਹਾਈਵੇਅ ਦੇ ਉਤੇ ਟੋਲ ਟੈਕਸ ਲੱਗਿਆ

[ਸੰਤ ਅਜੀਤ ਸਿੰਘ]

ਹੋਇਆ ਹੈ ਅਤੇ ਦੂਜਾ ਇਹ ਟੈਕਸ ਵੀ ਪੰਜ-ਛੇ ਕਿਲੋਮੀਟਰ ਦੀ ਦੂਰੀ ਤੇ ਲਗੇਗਾ ਜਿਹੜਾ ਸ਼ਰਧਾਲੂਆਂ ਦੀ ਜੇਬ ਕੱਟਣ ਦੇ ਤੁੱਲ ਹੋਵੇਗਾ ਔਰ ਇਸ ਦਾ ਕਿਸਾਨਾਂ ਨੂੰ ਵੀ ਬਹੁਤ ਵੱਡਾ ਨੁਕਸਾਨ ਪਹੁੰਚੇਗਾ । ਮੈਂ ਬੇਨਤੀ ਕਰਾਂਗਾ ਕਿ ਇਹ ਟੈਕਸ ਉਥੇ ਬਿਲਕੁਲ ਨਹੀਂ ਲਗਣਾ ਚਾਹੀਦਾਂ । ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਨੇ ਉਥੇ ਨੀਂਹ ਪੱਥਰ ਰੱਖਣ ਲੱਗਿਆਂ ਗੱਲ ਆਖੀ ਸੀ, ਮੈਂ ਉਮੀਦ ਕਰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਆਪਣੇ ਵਾਅਦੇ ਦੇ ਉਤੇ ਕਾਇਮ ਰਹਿਣਗੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸੰਤ ਬਾਬਾ ਅਜੀਤ ਸਿੰਘ ਜੀ ਸਿਰਫ ਆਨਰੇਬਲ ਮੈਂਬਰ ਹੀ ਨਹੀਂ ਹਨ ਬਲਕਿ ਬੜੇ ਵੱਡੇ ਸੰਤ ਵੀ ਹਨ । ਇਸ ਕਰਕੇ ਇਨ੍ਹਾਂ ਦਾ ਜੋ ਹੁਕਮ ਹੈ, ਉਹ ਪ੍ਰਵਾਨ ਕੀਤਾ ਜਾਂਦਾ ਹੈ । (ਥੰਪਿੰਗ) ਬਾਬਾ ਜੀ ਜੇਕਰ ਮੇਰੇ ਨੋਟਿਸ ਵਿੱਚ ਪਹਿਲਾਂ ਲਿਆ ਦਿੰਦੇ ਤਾਂ ਪਹਿਲਾਂ ਖਤਮ ਹੋ ਜਾਣਾ ਸੀ, ਮੇਰੇ ਨੋਟਿਸ ਵਿੱਚ ਹੀ ਨਹੀਂ ਆਇਆ । ਮੈਂ ਅੱਜ ਹੀ ਮਹਿਕਮੇ ਨੂੰ ਹਦਾਇਤ ਕਰ ਦਿਆਂਗਾ ਕਿ ਉਥੇ ਕੋਈ ਟੋਲ ਟੈਕਸ ਨਾ ਲੱਗੇ ।

**ਸੰਤ ਅਜੀਤ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਜੀ ਦਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਫਰਾਖਦਿਲੀ ਕਰਕੇ ਅੱਜ ਇਸ ਟੋਲ ਟੈਕਸ ਨੂੰ ਵਾਪਸ ਲੈਣ ਬਾਰੇ ਹਾਊਸ ਦੇ ਵਿਚ ਵਚਨ ਦਿੱਤਾ ਹੈ ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਜਿਹੜਾ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਦੇ ਵਿਚ ਮੁਲਾਜ਼ਮਾਂ ਦੇ ਬਹੁਤ ਹੀ ਅਹਿਮ ਮੁੱਦੇ ਰੱਖਣ ਜਾ ਰਿਹਾ ਹਾਂ। ਪਿਛਲੇ ਤਿੰਨ ਸਾਲ ਤੋਂ ਵੱਧ ਸਮੇਂ ਦੇ ਵਿੱਚ ਪੰਜਾਬ ਦੇ ਮੁਲਾਜ਼ਮ ਸੜਕਾਂ ਦੇ ਉਪਰ ਰੁਲ ਰਹੇ ਹਨ, ਪੰਜਾਬ ਸਰਕਾਰ ਦਾ ਅਤਿਆਚਾਰ ਅਤੇ ਤਸ਼ੱਦਦ ਵੀ ਝੱਲ ਰਹੇ ਹਨ । ਅੱਜ ਸਾਰੇ ਪੰਜਾਬ ਦੇ ਮੁਲਾਜ਼ਮਾਂ ਦੀਆਂ ਅੱਖਾਂ ਇਸ ਸਦਨ ਦੇ ਵੱਲ ਲੱਗੀਆਂ ਹੋਈਆਂ ਹਨ ਕਿ ਇਸ ਸਦਨ ਵਿੱਚ ਉਨ੍ਹਾਂ ਦੀ ਆਵਾਜ਼ ਉਠੇ ਅਤੇ ਸਰਕਾਰੀ ਬੈਂਚਿਜ਼ ਦੇ ਤਰਫੋਂ, ਖਾਸ ਕਰਕੇ ਮੁੱਖ ਮੰਤਰੀ ਸਾਹਿਬ, ਉਨ੍ਹਾਂ ਦੀ ਮੰਗਾਂ ਦੇ ਸਬੰਧ ਵਿੱਚ ਕੋਈ ਐਲਾਨ ਕਰਨ, ਕੋਈ ਆਸ਼ਵਾਸਨ ਦੇਣ ।

ਇਸ ਤੋਂ ਪਹਿਲਾਂ ਬਹੁਤ ਵੱਡੀਆਂ-ਵੱਡੀਆਂ ਜਥੇਬੰਦੀਆਂ ਮਿਲਦੀਆਂ ਰਹੀਆਂ ਹਨ, ਉਨ੍ਹਾਂ ਨੂੰ ਕੋਈ ਆਸ਼ਵਾਸਨ ਨਹੀਂ ਦਿੱਤਾ ਗਿਆ । ਸਭ ਤੋਂ ਪਹਿਲਾਂ ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਪੀ.ਡਬਲਿਊ.ਡੀ. (ਬੀ.ਐਂਡ ਆਰ.), ਸੈਨੀਟੇਸ਼ਨ, ਇਰੀਗੇਸ਼ਨ, ਡਰੇਨੇਜ਼ ਐਂਡ ਸੀਵਰੇਜ ਅਤੇ ਲੋਕਲ ਬਾਡੀਜ਼ ਦੇ ਮੁਲਾਜ਼ਮਾਂ ਦੇ ਬਾਰੇ ਜੋ ਕਿ ਡੇਅਲੀ ਵੇਜਿਜ਼ ਤੇ ਕੰਮ ਕਰਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਵੀ ਯਾਦ ਕਰਵਾ ਦੇਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਦੇ ਮੈਨੀਫੈਸਟੋ ਵਿੱਚ ਪੰਜਾਬ ਦੇ ਮੁਲਾਜ਼ਮਾਂ ਨਾਲ ਸਭ ਤੋਂ ਵੱਡਾ ਵਾਅਦਾ ਕੀਤਾ ਗਿਆ ਸੀ ਕਿ ਜਿਹੜੇ ਦਿਹਾੜੀਦਾਰ ਕਾਮੇ ਹਨ ਉਨ੍ਹਾਂ ਨੂੰ ਪੱਕਾ ਕਰ ਦਿੱਤਾ ਜਾਵੇਗਾ ਪਰੰਤੂ ਅੱਜ ਲੰਮਾ ਸਮਾਂ ਬੀਤ ਜਾਣ ਦੇ ਬਾਵਜੂਦ ਅਤੇ ਬਾਦਲ ਸਾਹਿਬ ਨਾਲ ਬਹੁਤ ਸਾਰੀਆਂ ਮੀਟਿੰਗਾਂ ਕਰਨ ਦੇ ਬਾਵਜੂਦ ਗੱਲ ਕਿਸੇ ਸਿੱਟੇ ਤੇ ਨਹੀਂ ਪਹੁੰਚੀ। ਸਾਲ 2001 ਤੋਂ ਲੈ ਕੇ ਸਾਲ 2007 ਤੱਕ ਸੀਨੀਆਰਟੀ ਦੇ ਅਧਾਰ ਤੇ ਕਾਮਿਆਂ ਨੂੰ ਪੱਕਾ ਕਰ ਦਿੱਤਾ ਜਾਂਦਾ ਸੀ ਪਰ ਇਸ ਨੂੰ ਵੀ ਬੰਦ ਕਰ ਦਿੱਤਾ ਗਿਆ। ਇਸੇ ਤਰ੍ਹਾਂ ਸੀਵਰੇਜ ਬੋਰਡ ਦੇ 700 ਦੇ ਕਰੀਬ ਡੇਅਲੀ ਵੇਜ਼ ਵਰਕਰਜ਼ ਦਿਹਾੜੀ ਤੇ ਕੰਮ ਕਰ ਰਹੇ

ਹਨ, ਉਨ੍ਹਾਂ ਨੂੰ ਪੱਕਾ ਕਰਨ ਦਾ ਕੋਈ ਆਸ਼ਵਾਸਨ ਨਹੀਂ ਦਿੱਤਾ ਜਾ ਰਿਹਾ। ਉਹ ਗਰੀਬ ਲੋਕ 20-20 ਸਾਲ ਤੋਂ ਉਥੇ ਕੰਮ ਕਰ ਰਹੇ ਹਨ। ਇਨ੍ਹਾਂ ਵਾਸਤੇ ਬਣਦਾ ਹੈ ਕਿ ਉਨ੍ਹਾਂ ਸਾਰਿਆਂ ਨੂੰ ਜਿਹੜੇ ਕਲੈਰੀਕਲ ਕਾਡਰ ਵਿੱਚ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਅਤੇ ਆਪਣੇ ਮੈਨੀਫੈਸਟੋ ਤੇ ਪਹਿਰਾ ਦਿੱਤਾ ਜਾਵੇ। ਇਸ ਦੇ ਨਾਲ ਹੀ 22 ਬਲਾਕਾਂ ਦੇ ਸਬੰਧ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਉਥੇ ਵਾਟਰ ਸਪਲਾਈ ਦੇ ਠੇਕਿਆਂ ਦੀ ਪ੍ਰਕ੍ਰਿਆ ਬੰਦ ਕਰ ਦਿੱਤੀ ਜਾਵੇ, ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਜੇ.ਈ. ਦਾ ਟੈਸਟ ਪਾਸ ਕਰ ਚੁੱਕੇ, ਵਰਕ ਚਾਰਜ ਤੇ ਕੰਮ ਕਰ ਰਹੇ ਕਾਮਿਆਂ ਨੂੰ ਪੱਕਾ ਕੀਤਾ ਜਾਵੇ। ਤਕਨੀਕੀ ਥਾਵਾਂ ਤੇ ਕੰਮ ਕਰ ਰਹੇ ਤਕਨੀਕੀ ਕਾਮਿਆਂ ਲਈ ਪਦ ਉਨਤੀ ਦੇ ਪੱਕੇ ਰੂਲ ਬਣਾਏ ਜਾਣ। ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵਿੱਚ ਸੁਪਰੀਮ ਕੋਰਟ ਦੇ ਫੈਸਲੇ ਦੇ ਅਨੁਸਾਰ ਬਰਾਬਰ ਕੰਮ ਬਰਾਬਰ ਤਨਖਾਹ ਦੇ ਸਿਧਾਂਤ ਨੂੰ ਜਨਰੇਲਾਈਜ਼ ਕੀਤਾ ਜਾਵੇ। ਇਸੇ ਤਰ੍ਹਾਂ ਹੀ 7,654 ਅਧਿਆਪਕ ਜਿਨ੍ਹਾਂ ਨੂੰ 50:50 ਦੀ ਰੇਸ਼ੋ ਨਾਲ ਨਿਯੁਕਤੀ ਪੱਤਰ ਦਿੱਤੇ ਜਾਣ ਦਾ ਵਾਅਦਾ ਕੀਤਾ ਗਿਆ ਸੀ, ਉਹ ਸਾਰੇ ਦਾ ਸਾਰਾ ਪ੍ਰਾਸੈਸ ਸ਼ੁਰੂ ਹੋ ਚੁੱਕਾ ਹੈ। ਉਨ੍ਹਾਂ ਨੂੰ ਇਸ ਗੱਲ ਦਾ ਆਸ਼ਵਾਸਨ ਦਿੱਤਾ ਗਿਆ ਹੈ ਕਿ ਇੱਕ ਹਫ਼ਤੇ ਦੇ ਅੰਦਰ-ਅੰਦਰ ਸਾਰੇ ਅਧਿਆਪਕ ਰੱਖ ਦਿੱਤੇ ਜਾਣਗੇ, ਪਰ ਅਫਸੋਸ ਹੈ ਕਿ ਉਨ੍ਹਾਂ ਅਧਿਆਪਕਾਂ ਨੂੰ 50:50 ਦੇ ਅਨੁਪਾਤ ਤੇ ਨਾ ਰੱਖ ਕੇ ਸਰਕਾਰ ਆਪਣੇ ਵਾਅਦੇ ਤੋਂ ਮੁਕਰ ਰਹੀ ਹੈ। ਇਸ ਵਿੱਚ ਇੱਕ ਬਹਾਨਾ ਇਨ੍ਹਾਂ ਵੱਲੋਂ ਜ਼ਰੂਰ ਲਗਾਇਆ ਜਾ ਰਿਹਾ ਹੈ ਕਿ ਹਾਈ ਕੋਰਟ ਵੱਲੋਂ ਇੱਕ ਫੈਸਲਾ ਹੋਇਆ ਹੈ ਕਿ 3 ਸਾਲ ਤੱਕ 50:50 ਦਾ ਅਨੁਪਾਤ ਨਹੀਂ ਰੱਖਿਆ ਜਾ ਸਕਦਾ। ਕਾਨੂੰਨ ਮੁਤਾਬਿਕ ਹਾਈ ਕੋਰਟ ਨੇ ਇਸ ਗੱਲ ਨੂੰ ਵੀ ਲਿਸਟਿਡ ਕੀਤਾ ਹੈ ਕਿ ਜਿਹੜੀ ਐਡਵਰਟਾਈਜ਼ਮੈਂਟ ਹੋ ਚੁੱਕੀ ਹੈ, ਪ੍ਰਕ੍ਰਿਆ ਸ਼ੁਰੂ ਹੋ ਚੁੱਕੀ ਹੈ ਉਸ ਉੱਪਰ ਹਾਈ ਕੋਰਟ ਦਾ ਇਹ ਰੂਲ ਲਾਗੂ ਨਹੀਂ ਹੁੰਦਾ। ਇਸ ਲਈ ਬਹੁਤ ਬੱਚਿਆਂ ਦਾ ਭਵਿੱਖ ਖਤਰੇ ਵਿੱਚ ਹੈ ਅਤੇ ਇਹ ਬਣਦਾ ਹੈ ਕਿ ਮੁੱਖ ਮੰਤਰੀ ਸਾਹਿਬ ਇਸ ਤੇ ਪਹਿਰਾ ਦੇਣ। ਇਸ ਦੇ ਨਾਲ ਹੀ ਈ.ਟੀ.ਟੀ. ਅਧਿਆਪਕ, ਜੋ ਕਿ ਬੜੇ ਲੰਮੇ ਸਮੇਂ ਤੋਂ ਜੱਦੋ-ਜਹਿਦ ਕਰ ਰਹੇ ਹਨ ਅਤੇ ਪੰਜਾਬ ਸਰਕਾਰ ਦੇ ਅੱਤਿਆਚਾਰ ਦਾ ਸ਼ਿਕਾਰ ਹੋ ਰਹੇ ਹਨ, ਉਨ੍ਹਾਂ ਵਾਸਤੇ ਵੀ ਮੈਂ ਚਾਹਾਂਗਾ ਕਿ ਬੜੇ ਚੰਗੇ ਤਰੀਕੇ ਨਾਲ ਅਤੇ ਸੰਵੇਦਨਾ ਪੂਰਵਕ ਤਰੀਕੇ ਨਾਲ ਉਨ੍ਹਾਂ ਦੀ ਸਮੱਸਿਆ ਸੁਣ ਕੇ ਹੱਲ ਕੀਤਾ ਜਾਵੇ। ਸਭ ਤੋਂ ਵੱਡੀ ਅਤੇ ਸ਼ਰਮਨਾਕ ਗੱਲ ਹੈ ਕਿ....

**ਮਾਨਯੋਗ ਸਪੀਕਰ** : ਸਿਬੀਆ ਜੀ, ਬੈਠੋ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਇਹ ਬਹੁਤ ਅਹਿਮ ਮੁੱਦਾ ਹੈ।

**ਮਾਨਯੋਗ ਸਪੀਕਰ** : ਮੁੱਦੇ ਤਾਂ ਬਹੁਤ ਹਨ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੈਂ ਇਕੋ ਗੱਲ ਕਹਿਣੀ ਚਾਹਾਂਗਾ ਕਿ ਥਾਂ-ਥਾਂ ਤੇ ਬੋਰਡ ਲਗਾਏ ਗਏ ਹਨ ਕਿ 'ਰਾਜ ਨਹੀਂ ਸੇਵਾ' ਪਰੰਤੂ ਫੀਮੇਲ ਮਲਟੀਪਰਪਜ਼ ਵਰਕਰਾਂ ਅਤੇ ਆਂਗਨਵਾੜੀ ਬੱਚੀਆਂ ਤੇ ਜੋ ਤਸ਼ੱਦਦ ਕੀਤੇ ਜਾ ਰਹੇ ਹਨ, ਇਹ ਅਕਾਲੀ ਦਲ ਦੇ ਮੋਟੋ 'ਰਾਜ ਨਹੀਂ ਸੇਵਾ' ਦੇ ਉਲਟ ਜਿਉਂਦਾ ਜਾਗਦਾ ਸਬੂਤ ਹੈ। ਪਹਿਲਾਂ ਜਗ੍ਹਾ-ਜਗ੍ਹਾ ਤੇ ਬੋਰਡ ਲੱਗੇ ਹੁੰਦੇ ਸੀ ਪਰ ਹੁਣ ਉਹ ਬੋਰਡ ਹਟਾ ਦਿੱਤੇ ਗਏ ਹਨ ਕਿਉਂਕਿ ਸੇਵਾ ਦਾ ਨਮੂਨਾ ਜਗ੍ਹਾ-ਜਗ੍ਹਾ ਤੇ ਮਾਸੂਮ ਬੱਚਿਆਂ ਨੂੰ ਕੁੱਟ-ਕੁੱਟ ਕੇ ਦਿਖਾਇਆ ਜਾ ਰਿਹਾ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਨੋਟਿਸ ਵਿੱਚ ਆ ਗਈ ਹੈ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ :** ਮਲਟੀਪਰਪਜ਼ ਵਰਕਰ ਜਦੋਂ ਆਪਣੀਆਂ ਪੁਰਾਣੀਆਂ ਮੰਗਾਂ ਰੱਖਣ ਲਈ ਜਲੰਧਰ ਵਿੱਚ ਗਏ ਤਾਂ ਉਨ੍ਹਾਂ ਤੇ ਲਾਠੀ ਚਾਰਜ ਕੀਤਾ ਗਿਆ। ਉਸ ਤੋਂ ਬਾਅਦ ਆਸ਼ਵਾਸਨ ਦਿੱਤਾ ਗਿਆ ਕਿ 7 ਦਿਨਾਂ ਦੇ ਅੰਦਰ-ਅੰਦਰ ਉਨ੍ਹਾਂ ਦੀਆਂ ਮੰਗਾਂ ਤੇ ਵਿਚਾਰ ਕੀਤਾ ਜਾਵੇਗਾ ਪਰੰਤੂ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ 7 ਦਿਨ ਤੋਂ ਵੀ ਜ਼ਿਆਦਾ ਦਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋਈ। ਜਦੋਂ ਉਹ ਗੱਲ ਕਰਨ ਲਈ ਮੰਤਰੀ ਸਾਹਿਬ ਕੋਲ ਗਏ ਜਾਂ ਸੈਕਟਰੀ ਕੋਲ ਗਏ ਤਾਂ ਉਨ੍ਹਾਂ ਬੱਚੀਆਂ ਨੂੰ ਜ਼ਲੀਲ ਕਰਕੇ ਉਥੋਂ ਭੇਜਿਆ ਗਿਆ।

"ਕੀ ਹੈ ਤੇਰਾ ਸ਼ਹਿਰ ਜਿੱਥੇ ਫੁੱਲ ਵੀ ਮੰਗਦੇ ਨੇ ਆਗਿਆ ਮਹਿਕਣ ਦੇ ਲਈ"

ਬਾਦਲ ਸਾਹਿਬ, ਉਨ੍ਹਾਂ ਤੇ ਤਸ਼ੱਦਦ ਬੰਦ ਕੀਤਾ ਜਾਵੇ। ਕਿਸੇ ਢੰਗ ਨਾਲ ਉਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕੀਤਾ ਜਾਵੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਸ਼ੁਕਰੀਆ। ਇਹ ਬੜਾ ਅਹਿਮ ਮਸਲਾ ਹੈ। ਮੈਨੂੰ ਲੱਗਿਆ ਸ਼ਾਇਦ ਤੁਹਾਨੂੰ ਕੋਈ ਨਰਾਜ਼ਗੀ ਹੋ ਗਈ ਹੈ ਕਿਉਂਕਿ ਮੇਰਾ ਇੱਕ ਹੀ ਸਵਾਲ ਲਗਾਇਆ ਗਿਆ ਤੇ ਉਸ ਦਾ ਵੀ ਜਵਾਬ ਨਹੀਂ ਆਇਆ। ਲੇਕਿਨ ਮੈਂ ਸਰਕਾਰ ਦਾ ਧਿਆਨ ਇੱਕ ਬੜੇ ਅਹਿਮ ਮਸਲੇ ਤੇ ਲਿਆਉਣਾ ਚਾਹੁੰਦਾ ਹਾਂ ਕਿ ਵਿਕਾਸ ਕਪਲਿਸ਼, ਵਸਨੀਕ ਮੰਡੀ ਗੋਬਿੰਦਗੜ੍ਹ ਨੇ ਮਜ਼ਬੂਰਨ ਤੌਰ ਤੇ ਆਤਮ ਹੱਤਿਆ ਕੀਤੀ ਹੈ ਜਿਸ ਬਾਰੇ 21 ਫਰਵਰੀ, 2010 ਨੂੰ ਪਰਚਾ ਦਰਜ ਹੋਇਆ ਹੈ। ਉਹ ਮੰਡੀ ਗੋਬਿੰਦਗੜ੍ਹ ਦਾ ਕੌਂਸਲਰ ਸੀ । ਉਪ ਮੁੱਖ ਮੰਤਰੀ ਸਾਹਿਬ ਦੇ ਦਖਲ ਦੇਣ ਤੇ ਪਰਚਾ ਦਰਜ ਕੀਤਾ ਗਿਆ ਸੀ ਕਿਉਂਕਿ ਇਸ ਘਟਨਾ ਸਬੰਧੀ ਉਥੇ ਦੋ ਦਿਨ ਧਰਨਾ ਵੀ ਲੱਗਿਆ ਰਿਹਾ, ਫਿਰ ਕਿਤੇ ਮਜ਼ਬੂਰ ਹੋ ਕੇ ਪੁਲਿਸ ਨੇ ਕੇਸ ਰਜਿਸਟਰ ਕੀਤਾ ਸੀ। ਇਸ ਬਾਰੇ ਪਿਛਲੀ ਵਾਰ ਸਵਾਲ ਨੰ: 1540 ਹਾਉਸ ਵਿੱਚ ਲੱਗਿਆ ਸੀ । ਇਸ ਵੇਲੇ ਸਬੰਧਤ ਮੈਂਬਰ ਇਥੇ ਹਾਜ਼ਰ ਨਹੀਂ ਹਨ, ਉਨ੍ਹਾਂ ਨੇ ਸਵਾਲ ਲਗਾਇਆ ਸੀ। ਡਿਪਟੀ ਸੀ. ਐਮ. ਸਾਹਿਬ ਨੇ ਆਪ ਜਿਕਰ ਕੀਤਾ ਹੈ ਕਿ ਐਫ. ਆਈ. ਆਰ. ਨੰ: 43 ਇਸ ਸਬੰਧੀ ਅੰਡਰ ਸੈਕਸ਼ਨ 306 ਆਈ. ਪੀ. ਸੀ. ਮਿਤੀ 22 ਫਰਵਰੀ, 2010 ਨੂੰ ਰਜਿਸਟਰ ਕੀਤੀ ਗਈ ਸੀ । ਇਸ ਵਿਚ ਡਿਪਟੀ ਸੀ. ਐਮ. ਸਾਹਿਬ ਨੇ ਦੋਸ਼ੀਆਂ ਦੇ ਨਾਮ ਆਪ ਜ਼ਿਕਰ ਕੀਤੇ ਹਨ। ਉਹ ਹਨ : ਮਿਨਾਕਸ਼ੀ ਅਰੋੜਾ, ਗੁਰਦਿੱਤ ਮੱਲ, ਰਾਜ ਰਾਣੀ, ਸੀਨਮ, ਅਤੇ ਅਨਨੋਨ ਹਸਬੈਂਡ ਆਫ ਸੀਨਮ । ਇਸ ਬਾਰੇ ਜ਼ਿਕਰ ਕੀਤਾ ਸੀ ਕਿ ਲਾਸ਼ ਦੀ ਰਿਕਵਰੀ ਧਨੌਰੀ ਤੋਂ ਹੋਈ ਸੀ । ਉਸ ਦੇ ਸਕੂਟਰ ਤੋਂ ਉਸ ਦਾ ਪਤਾ ਲੱਭਿਆ ਗਿਆ ਸੀ ਅਤੇ ਉਸ ਦੀ ਜੇਬ ਵਿੱਚੋਂ ਉਸ ਦਾ ਸਾਈਨ ਕੀਤਾ ਹੋਇਆ ਨੋਟ ਵੀ ਲੱਭਿਆ ਸੀ ਜਿਸ ਵਿੱਚ ਉਸ ਨੇ ਕਾਰਨ ਦੱਸੇ ਸੀ ਕਿ ਉਹ ਕਿਨ੍ਹਾਂ ਕਾਰਨਾਂ ਕਰਕੇ ਆਤਮ ਹੱਤਿਆ ਕਰ ਰਿਹਾ ਹੈ । ਲੇਕਿਨ ਉਦੋ ਡਿਪਟੀ ਸੀ. ਐਮ. ਸਾਹਿਬ ਨੇ ਜਿਕਰ ਕੀਤਾ ਸੀ ਕਿ ਅਸੀਂ ਇਹ ਕੇਸ ਫੋਰੈਂਸਿਕ ਲੈਬੋਰਟਰੀ ਕੋਲ ਜਾਂਚ ਵਾਸਤੇ ਭੇਜ ਦਿੱਤਾ ਹੈ। ਜਾਂਚ ਦੀ ਰਿਪੋਰਟ ਮੇਰੇ ਕੋਲ ਹੈ । It says that an examination of the disputed signatures reveals that they are free from any signs of forgery and are written in a natural way of writing and tally with each other on inter-se comparison showing natural variations. ਇਸ ਦੇ ਬਾਵਜੂਦ ਵੀ ਅੱਜ ਤੱਕ ਜਿਹੜੇ ਦੋਸ਼ੀ ਹਨ, ਉਨ੍ਹਾਂ ਦੀਆਂ ਅਰੈਸਟਾਂ ਵੀ ਨਹੀਂ ਪਈਆਂ । ਮੈਂ ਤਹਾਡੇ ਜਰੀਏ ਮਾਨਯੋਗ

ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਉਥੋਂ ਦਾ ਕੌਂਸਲਰ ਸੀ, ਮੰਡੀ ਗੋਬਿੰਦਗੜ੍ਹ ਦੋ ਦਿਨ ਬੰਦ ਵੀ ਰਹੀ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਹਾਡੇ ਕਾਰਨ ਪਰਚਾ ਰਜਿਸਟਰ ਹੋ ਗਿਆ ਹੈ ਲੇਕਿਨ ਜਿਹੜੇ ਗੁਨਾਹਗਾਰ ਹਨ, ਉਨ੍ਹਾਂ ਨੂੰ ਜ਼ਰੂਰ ਸਜ਼ਾ ਦਿਵਾ ਦਿਓ ਕਿਉਂਕਿ ਮਜ਼ਬੂਰਨ ਤੌਰ ਤੇ ਇਹ ਐਫ.ਆਈ.ਆਰ. ਰਜਿਸਟਰ ਹੋਈ ਹੈ, ਪੁਲਿਸ ਦੀ ਮਜ਼ਬੂਰੀ ਸੀ । ਮੈਂ, ਸਪੀਕਰ ਸਾਹਿਬ, ਤੁਹਾਡੇ ਤੋਂ ਇੰਨੀ ਉਮੀਦ ਜਰੂਰ ਕਰਦਾ ਹਾਂ। ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਜ਼ਰੂਰ ਆਸਵਾਸ਼ਨ ਦੇਣ ਤਾਂ ਕਿ ਘੱਟ ਤੋਂ ਘੱਟ ਗੁਨਾਹਗਾਰਾਂ ਨੂੰ ਸਜ਼ਾ ਤਾਂ ਮਿਲ ਜਾਵੇ ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੇ ਗਿਲਟੀ ਹੋਣਗੇ, ਅਸੀਂ ਉਨ੍ਹਾਂ ਖਿਲਾਫ ਐਕਸ਼ਨ ਲਵਾਂਗੇ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਤੋਂ ਪੰਜਾਬ ਵਿੱਚ ਚਰਚਾ ਦਾ ਵਿਸ਼ਾ ਹੈ ਕਿ ਝੋਨੇ ਦੀ ਫਸਲ ਨੂੰ ਸਸਟੇਨ ਕਰਨ ਲਈ ਜ਼ਿਮੀਂਦਾਰਾਂ ਨੇ ਬੇਤਹਾਸ਼ਾ ਜਨਰੇਟਰ ਚਲਾਏ ਹਨ, ਡੀਜ਼ਲ ਫੂਕਿਆ ਹੈ ਅਤੇ ਮਿਹਨਤ ਮੁਸ਼ੱਕਤ ਕੀਤੀ ਹੈ, ਜਦੋਂ ਕਿ ਪੰਜਾਬ ਸਰਕਾਰ ਨੇ ਵਾਅਦਾ ਵੀ ਕੀਤਾ ਸੀ ਕਿ ਜ਼ਿਮੀਂਦਾਰਾਂ ਨੂੰ 8 ਘੰਟੇ ਨਿਰਵਿਘਨ ਬਿਜਲੀ ਦਿੱਤੀ ਜਾਵੇਗੀ, ਪਰ ਇਸ ਤਰ੍ਹਾਂ ਹੋਇਆ ਨਹੀਂ। ਸਿਰਫ 4 ਘੰਟੇ ਹੀ ਬਿਜਲੀ ਦਿੱਤੀ ਗਈ ਹੈ । ਇਸ ਦਾ ਬਹੁਤ ਵੱਡਾ ਇਸ਼ੂ ਬਣਿਆ ਕਿ ਪੰਜਾਬ ਅਤੇ ਹਰਿਆਣਾ...

**ਮਾਨਯੋਗ ਸਪੀਕਰ** : ਇਸ ਬਾਰੇ ਕੱਲ੍ਹ ਹਾਊਸ ਵਿੱਚ ਗੱਲਬਾਤ ਹੋਵੇਗੀ.......

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜਿਹੜਾ 800 ਕਰੋੜ ਰੁਪਿਆ ਜ਼ਿਮੀਂਦਾਰਾਂ ਲਈ ਪੈਕੇਜ ਆਇਆ ਹੈ, ਉਸ ਬਾਰੇ ਮੈਂ ਗੱਲ ਕਰਨੀ ਹੈ। ਪੰਜਾਬ ਦੇ ਚੀਫ ਮਨਿਸਟਰ ਸਾਹਿਬ ਵਲੋਂ ਇਸ ਬਾਰੇ ਤਿੰਨ ਚਿੱਠੀਆਂ ਭੇਜੀਆਂ ਗਈਆਂ ਹਨ। ਪਹਿਲੀ ਚਿੱਠੀ 3 ਅਗਸਤ, 2010 ਨੂੰ ਗਈ ਹੈ, ਉਸ ਵਿੱਚ ਪਹਿਲਾਂ ਵੇਰਵਾ ਦਿੱਤਾ ਹੈ ਕਿ ਬਾਰਸ਼ ਫਲਾਣੀ-ਫਲਾਣੀ ਜਗ੍ਹਾ ਤੇ ਇੰਨੇ ਮਿਲੀਮੀਟਰ ਹੋਈ ਹੈ, ਉਸ ਵਿੱਚ ਇਨ੍ਹਾਂ ਨੇ ਤਿੰਨ-ਚਾਰ ਅਹਿਮ ਗੱਲਾਂ ਦੱਸੀਆਂ ਹਨ, ਉਨ੍ਹਾਂ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਬੀ.ਕੇ.ਯੂ. ਦੇ ਇਕ ਸੈਕਸ਼ਨ ਦੇ ਲੀਡਰ ਨਾਲ ਇਨ੍ਹਾਂ ਨੇ ਜੂਸ ਪਿਲਾ ਕੇ ਸਮਝੌਤਾ ਵੀ ਕੀਤਾ ਹੈ (ਵਿਘਨ) (ਸ਼ੋਰ) ਅਸੀਂ ਇਸ ਤੇ ਕੋਈ ਇਤਰਾਜ਼ ਨਹੀਂ ਕਰਦੇ, ਉਨ੍ਹਾਂ ਦੀ ਜਾਨ ਖਤਰੇ ਵਿਚ ਸੀ, ਇਸ ਕਰਕੇ ਜੂਸ ਪਿਲਾਇਆ ਗਿਆ। ਲੇਕਿਨ ਉਥੇ ਇਨ੍ਹਾਂ ਨੇ ਸਾਡੇ ਵੀ ਨਾਮ ਲੈ ਦਿੱਤੇ ਜਿਵੇਂ ਕਿ ਅਸੀਂ ਪੈਕੇਜ ਨੂੰ ਰੋਕਣ ਦੇ ਗੁਨਾਹਗਾਰ ਹੁੰਦੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਗੌਰਮਿੰਟ ਆਫ ਇੰਡੀਆ ਨੇ 800 ਕਰੋੜ ਰੁਪਏ ਦਾ ਪੈਕੇਜ ਦਿੱਤਾ ਹੈ, ਮੰਨ ਲਿਆ ਕਿ ਉਸ ਦੀਆਂ ਕੁਝ ਸ਼ਰਤਾਂ ਸਨ, ਉਥੋਂ ਦੀ ਸਰਕਾਰ ਨੇ ਕਹਿ ਦਿੱਤਾ ਕਿ ਬਿਜਲੀ ਬੋਰਡ ਦੀ ਫਲਾਣੀ-ਫਲਾਣੀ ਕਾਰਪੋਰੇਸ਼ਨ ਨੂੰ ਪੈਸੇ ਜਾਣੇ ਚਾਹੀਦੇ ਹਨ, ਲੇਕਿਨ, ਸਪੀਕਰ ਸਾਹਿਬ, ਜਿਸ ਨੂੰ ਅਧਾਰ ਬਣਾਇਆ ਗਿਆ (ਵਿਘਨ)

**ਮਾਨਯੋਗ ਸਪੀਕਰ** : ਸਿਚੂਏਸ਼ਨ ਦੇ ਹਿਸਾਬ ਨਾਲ ਗੱਲ ਕਰੋ। ਤੁਸੀਂ ਗੱਲ ਲੰਮੀ ਕਰ ਰਹੇ ਹੋ..... (ਵਿਘਨ) ਇਹ ਮੁੱਖ ਮੰਤਰੀ ਸਾਹਿਬ ਤੇ ਸਰਕਾਰ ਦੇ ਧਿਆਨ ਵਿੱਚ ਲਿਆਉਣ ਵਾਲੀ ਗੱਲ ਹੈ ? (ਵਿਘਨ) ਮੇਨ ਮੁੱਦੇ ਤੇ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੁੱਖ ਮੰਤਰੀ ਸਾਹਿਬ, ਪ੍ਰਾਈਮ ਮਨਿਸਟਰ ਨੂੰ ਚਿੱਠੀ ਲਿਖਦੇ ਹਨ, ਮੈਂ ਉਸ ਦੀਆਂ ਕੁਝ ਲਾਈਨਾਂ ਨੂੰ ਪੜ੍ਹਨ ਲੱਗਿਆ ਹਾਂ, "needless to say that with such a large paddy sown areas with scanty rainfall, the farmers have been forced to irrigate their lands using diesel pumps." ਇਹ ਚਿੱਠੀ ਮੁੱਖ ਮੰਤਰੀ ਸਾਹਿਬ ਪ੍ਰਾਈਮ ਮਨਿਸਟਰ ਨੂੰ ਤਿੰਨ ਅਗਸਤ ਨੂੰ ਲਿਖ ਰਹੇ ਹਨ। ਜਿਹੜਾ ਅਧਾਰ ਬਣਾਇਆ ਗਿਆ ਹੈ, ਉਹ ਸਾਰਾ ਜ਼ਿਮੀਂਦਾਰਾਂ ਨੂੰ ਬਣਾਇਆ ਗਿਆ ਹੈ। ਫਿਰ ਇਨ੍ਹਾਂ ਨੇ ਦੁਬਾਰਾ ਫਿਰ ਇਕ ਮੈਮੋਰੰਡਮ ਦਿੱਤਾ......

**ਮਾਨਯੋਗ ਸਪੀਕਰ** : ਹੁਣ ਆਪਾਂ ਕੀ ਚਾਹੁੰਦੇ ਹਾਂ ? ਚਿੱਠੀ ਲਿਖੀ ਗਈ। ਮੈਮੋਰੰਡਮ ਭੇਜ ਦਿੱਤਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੁੜ ਕੇ ਕਹਿ ਦਿੱਤਾ ਕਿ 800 ਕਰੋੜ ਬਾਰੇ ਕੇਂਦਰ ਸਰਕਾਰ ਨੇ ਕਹਿ ਦਿੱਤਾ ਕਿ ਜ਼ਿਮੀਦਾਰਾਂ ਨੂੰ ਦਿੱਤਾ ਜਾਵੇਗਾ ਔਰ ਇਹ ਅਨਾਊਂਸਮੈਂਟ ਕੀਤੀ ਗਈ ਕਿ 300 ਕਰੋੜ ਰੁਪਿਆ ਕਿਸਾਨਾਂ ਨੂੰ ਦਿੱਤਾ ਜਾਵੇਗਾ। ਮੈਂ ਧਿਆਨ ਵਿੱਚ ਗੱਲ ਲਿਆਉਣੀ ਚਾਹੁੰਦਾ ਹਾਂ ਕਿ 300 ਕਰੋੜ ਰੁਪਿਆ ਇੰਨੀ ਰਕਮ ਹੈ ਕਿ ਅਗਰ ਇਹ (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ ਇਹ ਜ਼ੀਰੋ ਆਵਰ ਵਿੱਚ ਗੱਲ ਕਰਨ ਵਾਲੀ ਨਹੀਂ ਹੈ। ਕੱਲ੍ਹ ਇਸ ਤੇ ਡਿਟੇਲਡ ਬਹਿਸ ਹੋਣੀ ਹੈ ਫਿਰ ਗੱਲ ਕਰ ਲੈਣ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਜਿਹੜਾ ਕੱਲ੍ਹ ਦਾ ਇਸ਼ੂ (Issue) ਹੈ, ਜ਼ੀਰੋ ਆਵਰ ਵਿੱਚ ਗੱਲ ਕਰਕੇ ਸਾਰਾ ਮਸਲਾ ਖਰਾਬ ਹੁੰਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ ਕੱਲ੍ਹ ਦੀ ਕੀ ਗਾਰੰਟੀ ਹੈ, ਇਹ ਤਾਂ ਕਿਸਾਨਾਂ ਨਾਲ ਮਜ਼ਾਕ ਹੋਇਆ ਹੈ। 300 ਕਰੋੜ ਰੁਪਏ ਨਾਲ ਸਿਰਫ 400 ਰੁਪਏ ਪ੍ਰਤੀ ਏਕੜ ਬਣਦਾ ਹੈ। ਇਹ ਮਜ਼ਾਕ ਹੈ ਕਿਸਾਨਾਂ ਨਾਲ । (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਹਾਂ ਜੀ ਦੱਸੋ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋਕੇ ਬਗੈਰ ਇਜ਼ਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਕਾਫੀ ਜ਼ਿਆਦਾ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਸਮਾਂ ਖਰਾਬ ਨਹੀਂ ਕਰਨਾ। ਸਿਰਫ 2 ਮਿੰਟ ਵਿਚ ਆਪਣੀ ਗੱਲ ਕਰਾਂਗਾ। ਟ੍ਰਿਬਿਊਨ ਅਖਬਾਰ ਵਿੱਚ ਵੀ ਪ੍ਰਕਾਸ਼ਿਤ ਹੋਇਆ ਹੈ ਔਰ ਕੱਲ੍ਹ ਐਕਸੀਡੈਂਟਾਂ ਬਾਰੇ ਸਵਾਲ ਵੀ ਲੱਗਿਆ ਸੀ। ਕੱਲ 4 ਨੌਜਵਾਨ ਬੱਚੇ, ਉਨ੍ਹਾਂ ਵਿੱਚੋਂ ਇੱਕ ਐਸ.ਡੀ.ਐਮ ਦਾ ਲੜਕਾ ਸੀ, ਬੁਰੇ ਤਰੀਕੇ ਨਾਲ ਉਹ ਟਰੱਕ ਵਿੱਚ ਵੱਜੇ ਔਰ 2 ਦੀ ਮੌਕੇ ਤੇ ਡੈਥ ਹੋ ਗਈ ਔਰ 2 ਬੜੀ ਸੀਰੀਅਸ ਹਾਲਤ ਵਿੱਚ ਹਨ। ਪਹਿਲਾਂ ਜਦੋਂ ਮੈਂ ਕਾਲ ਅਟੈਂਸ਼ਨ ਲੈ ਕੇ ਆਇਆ ਸੀ ਤਾਂ

ਉਸ ਵੇਲੇ ਮੁੱਖ ਮੰਤਰੀ ਸਾਹਿਬ ਔਰ ਮਾਸਟਰ ਮੋਹਨ ਲਾਲ ਜੀ ਨੇ ਵਿਸ਼ਵਾਸ ਦਿਵਾਇਆ ਸੀ ਕਿ ਇਸ ਲਈ ਅਸੀਂ ਉਪਰਾਲੇ ਕਰਾਂਗੇ ਜਾਂ ਕਾਨੂੰਨ ਬਣਾਵਾਂਗੇ ਤਾਂ ਜੋ ਇਸ ਤਰ੍ਹਾਂ ਦੇ ਐਕਸੀਡੈਂਟਾਂ ਦੀ ਸੰਖਿਆ ਘੱਟੇ। ਫਿਰ ਇਹ ਵੀ ਪ੍ਰਪੋਜ਼ਲ ਆਈ ਸੀ ਕਿ ਇੱਕ ਡੈਲੀਗੇਸ਼ਨ ਆਸਟ੍ਰੇਲੀਆ ਜਾਵੇ ਔਰ ਇਸ ਬਾਰੇ ਸਟੱਡੀ ਕਰਕੇ ਆਵੇ ਪਰ ਮਨਪ੍ਰੀਤ ਜੀ ਨੇ ਕਹਿ ਦਿੱਤਾ ਕਿ ਪੈਸੇ ਨਹੀਂ ਹਨ। ਚਲੋ, ਉਹ ਅਸੀਂ ਇੱਥੇ ਵੀ ਦੇਖ ਸਕਦੇ ਹਾਂ ਜੇ ਅਸੀਂ ਕਰਨਾ ਚਾਹੁੰਦੇ ਹਾਂ। ਅਕਾਲੀ-ਭਾਜਪਾ ਸਰਕਾਰ ਸ਼ਰਾਬ ਦੀਆਂ ਡਿਸਟਿਲਰੀਆਂ ਦੇਖਣ ਲਈ ਤਾਂ ਡੈਲੀਗੇਸ਼ਨ ਬਾਹਰ ਭੇਜ ਸਕਦੀ ਹੈ ਪਰ ਅੱਜ ਟ੍ਰਿਬਿਊਨ ਵਿੱਚ ਵੀ ਇਸ ਸਬੰਧੀ ਇੰਨਾ ਵੱਡਾ ਆਰਟੀਕਲ ਆਇਆ ਹੈ। ਕੀ ਪੰਜਾਬ ਸਰਕਾਰ ਇਨ੍ਹਾਂ ਐਕਸੀਡੈਂਟਾਂ ਨੂੰ ਰੋਕਣ ਲਈ ਕੋਈ ਕਾਨੂੰਨ ਬਣਾਵੇਗੀ ? ਜਿਹੜੇ ਨੌਜਵਾਨ ਬੱਚੇ ਮਰਦੇ ਹਨ, ਘਰਾਂ ਦੇ ਘਰ ਬਰਬਾਦ ਹੋ ਜਾਂਦੇ ਹਨ, ਕੀ ਉਨ੍ਹਾਂ ਲਈ ਅਸੀਂ ਕੋਈ ਕਾਨੂੰਨ ਨਹੀਂ ਬਣਾ ਸਕਦੇ ? ਇੰਨਾ ਬੁਰਾ ਹਾਲ ਹੈ। ਤੁਸੀਂ ਅੰਕੜੇ ਦੇਖੋ। ਐਕਸੀਡੈਂਟਾਂ ਨਾਲ ਕਿੰਨੇ ਵਿਅਕਤੀ ਮਰਦੇ ਹਨ। ਇਸ ਬਾਰੇ ਕੋਈ ਕਾਨੂੰਨ ਜ਼ਰੂਰ ਬਣਾਉਣਾ ਚਾਹੀਦਾ ਹੈ।

(ਇਸ ਸਮੇਂ ਆਪੋਜੀਸ਼ਨ ਬੈਂਚਿਜ਼ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਔਰ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**ਮਾਨਯੋਗ ਸਪੀਕਰ** : ਹੁਣ ਅਗਲੀ ਆਈਟਮ ਲੈਂਦੇ ਹਾਂ, ਧਿਆਨ ਦਿਵਾਊ ਨੋਟਿਸ। ਵਲਟੋਹਾ ਜੀ।

---

## CALL ATTENTION NOTICES UNDER RULE 66

(ਕ੍ਰਮ ਨੰ: 2)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਅੱਜ ਰਾਜ ਵਿੱਚ ਖਾਣ-ਪੀਣ ਦੀਆਂ ਵਸਤਾਂ ਵਿੱਚ ਮਿਲਾਵਟ ਦਾ ਕਾਲਾ ਧੰਦਾ ਪੂਰੇ ਜੋਬਨ ਤੇ ਚੱਲ ਰਿਹਾ ਹੈ। ਫਲਾਂ-ਸਬਜ਼ੀਆਂ ਨੂੰ ਮਨੁੱਖੀ ਜੀਵਨ ਲਈ ਖਤਰਨਾਕ ਜ਼ਹਿਰੀਲੇ ਕੈਮੀਕਲਾਂ ਰਾਹੀਂ ਪਕਾਇਆ ਜਾ ਰਿਹਾ ਹੈ, ਦੁੱਧ ਵਿੱਚ ਮਿਲਾਵਟ ਕੀਤੀ ਜਾ ਰਹੀ ਹੈ ਅਤੇ ਨਕਲੀ ਦੁੱਧ ਵੀ ਬਣਾਇਆ ਜਾ ਰਿਹਾ ਹੈ, ਮੱਝਾਂ-ਗਾਵਾਂ ਦੇ ਖਤਰਨਾਕ ਔਕਸੀਟੌਕਸੀਨ ਦੇ ਟੀਕੇ ਲਗਾ ਕੇ ਦੁੱਧ ਵਿੱਚ ਵਾਧਾ ਕੀਤਾ ਜਾ ਰਿਹਾ ਹੈ, ਮੁਰਗੀਆਂ ਦੇ ਔਕਸੀਟੌਕਸੀਨ ਦੇ ਟੀਕੇ ਲਗਾ ਕੇ ਮੁਰਗੀਆਂ ਦੇ ਅੰਡਿਆਂ ਵਿੱਚ ਵੀ ਜ਼ਹਿਰ ਭਰਿਆ ਜਾ ਰਿਹਾ ਹੈ। ਅੱਜ ਇਨਸਾਨ ਵੱਲੋਂ ਲਾਲਚ ਦੇ ਵੱਸ ਪੈ ਕੇ ਮਨੁੱਖੀ ਜੀਵਨ ਅੰਦਰ ਜ਼ਹਿਰ ਘੋਲਿਆ ਜਾ ਰਿਹਾ ਹੈ ਅਤੇ ਮਨੁੱਖੀ ਨਸਲ ਬਿਮਾਰੀਆਂ ਵਿੱਚ ਘਿਰਦੀ ਜਾ ਰਹੀ ਹੈ। ਇਹ ਜ਼ਹਿਰ ਸਾਡੀ ਨਵੀਂ ਪੀੜ੍ਹੀ ਨੂੰ ਜਨਮ ਤੋਂ ਹੀ ਮਾਨਸਿਕ ਅਤੇ ਸਰੀਰਕ ਤੌਰ ਤੇ ਰੋਗੀ ਬਣਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**स्वास्थ्य एवं परिवार कल्याण मंत्री (श्रीमति लक्ष्मी कांता चावला)** : अध्यक्ष महोदय, यह सच्चाई नहीं है कि हमारे पंजाब प्रदेश में सब्जियों और दूध आदि में मिलावट का सिलसिला पूरे जोर पर चल रहा है । यह पहले चल रहा था । पर अब नहीं चल रहा । सच तो यह है कि वर्तमान सरकार ने इस पर नकेल कसी है ।

यह भी ठीक है कि कुछ लोग सब्ज़ियों और फलों को कैमिकल लगाकर गैर-कुदरती ढंग से पकाते हैं और पशुओं को टीके लगाते हैं । पंजाब में Prevention of Food Adulteration Act, 1954 और रूल्स, 1955 के अधीन कारबाइड गैस के ढंग से सब्ज़ियों को पकाने वालों पर रोक लगाई है । पंजाब के Civil Surgeons को समय-समय पर हदायतें जारी की जाती हैं कि वह खाने-पीने की वस्तुओं में मिलावट को रोकने के लिए जो समाज विरोधी तत्व है उन पर नजर रखें और उनके द्वारा पकड़े गए पदार्थ जो हैं उन को सैम्पल के तौर पर हमारी लैब में टैस्ट के लिए भेजें । यहां यह भी बताना जरूरी है और जो हमें दूसरे विभाग से जानकारी मिली है। यह आधा हमारे विभाग से जुड़ता है और आधा भाग पशुपालन और खेतीबाड़ी पंजाब से जुड़ती Call Attention है । पंजाब राज मंडीकरण बोर्ड की ओर से सब्ज़ियों को सही ढंग से पकाने के लिए लुधियाना में एक बहुत बड़ा प्लांट लगाया गया है और विभाग की ओर से मंडी बोर्ड, लुधियाना के साथ मिलकर जनता को और जागरूक कर रहे हैं कि यह सब्ज़ियां और फल यहां तैयार कराये । विभाग की तरफ से 1 जनवरी, 2007 से 15 अगस्त, 2010 तक कुल 225 सैम्पल (197 सैम्पल फलों के और 28 सैम्पल सब्ज़ियों के) टैस्ट करवाये गये हैं जिन में से 77 सैम्पल फेल पाए गए हैं ।

विभाग की तरफ से 1 जनवरी, 2007 से 15 अगस्त, 2010 तक दूध और दूध से तैयार पदार्थों के कुल 3800 सैम्पल तैयार करवाये गए हैं । उन में से 1170 सैम्पल फेल पाए गये हैं । यहां पर यह भी बताना जरूरी है कि पंजाब राज्य में सिंथेटिक दूध नहीं मिला । इस के भी हमने सैम्पल लिये हैं और सैम्पल मिलावटी मिले हैं । यहां यह भी वर्णन योग है कि मई, 2010 पंजाब राज्य के सभी सिविल सर्जनों को निर्धारित सैम्पल भरने का लक्ष्य था । उन में से 25 प्रतिशत सैम्पल दूध, दही, खोया और पनीर के भरने की हिदायतें थीं ताकि लोगों को दूध व दूध से बने पदार्थ ठीक मिल सकें । सैम्पल 415 से बढ़ाकर 1160 कर दिये गये हैं ।

दोषियों के खिलाफ सम्बंधित सिविल-सर्जन-कम लोकल हैल्थ अथार्टीज की तरफ से P.F.A. एक्ट, 1954 के उपबन्धों तहत अदालती करवाई शुरु की गई है और जो केस 3 महीने पहले पकड़े गए थे वह अदालतों में कारवाई के लिए चले गए हैं ।

पशु-पालन विभाग द्वारा दी गई सूचना अनुसार ओक्सीटोकसिन पशुओं में केवल दूध उतारने के लिए इस्तेमाल किया जाता है न कि इस का इस्तेमाल दूध बढ़ाने के लिए किया जाता है । इस के अलावा यह हारमोन पशुओं के इलाज के लिए भी इस्तेमाल किया जाता है । पोल्टरी में इस का इस्तेमाल नहीं किया जाता । फिर भी पंजाब राज्य

में ओक्सीटोकसिन टीकों की गैर-कानूनी बिक्री पर रोक लगाने के लिए सारे ड्रगस इंसपैक्टरों को सख्त हिदायतें दी गई हैं । इस के अलावा विभाग की तरफ से पंजाब राज्य के समूह ज़िलों के प्रति महीने फूड सैम्पलिंग के टीचे 415 से बढ़ाकर 1160 कर दिये गये हैं ताकि पंजाब राज्य के लोगों को शुद्ध व साफ सुथरे खाद्य पदार्थ उपलब्ध हो सकें ।

सेहत विभाग P.F.A. एक्ट को लागू करने के लिए पूरी तरह वचनबद्ध है ताकि लोगों को साफ-सुथरा व शुद्ध और बिना मिलावट का खाने-पीने का सामान मिल सके।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਸਾਰੇ ਸਦਨ ਵੱਲੋਂ ਗੁਜ਼ਾਰਿਸ਼ ਹੈ ਕਿ ਜਦੋਂ ਕਿਸੇ ਵੀ ਮੈਂਬਰ ਦਾ ਕੋਈ ਧਿਆਨ ਦਿਵਾਊ ਮਤਾ ਲੱਗਦਾ ਹੈ ਤਾਂ ਉਸ ਦਾ ਜਵਾਬ ਸਬੰਧਤ ਮੈਂਬਰ ਨੂੰ ਮੰਤਰੀ ਸਾਹਿਬ ਵੱਲੋਂ ਸਪੀਕਰ ਸਾਹਿਬ ਰਾਹੀਂ ਇਥੇ ਹੀ ਮਿਲਦਾ ਹੈ ਜਿਹੜਾ ਕਿ ਮੰਤਰੀ ਜੀ ਪਹਿਲਾਂ ਤਿਆਰ ਕਰਕੇ ਇਥੇ ਲਿਆਉਂਦੇ ਹਨ। ਮੇਰੀ ਬੇਨਤੀ ਹੈ ਕਿ ਜੇਕਰ ਸਬੰਧਤ ਮੈਂਬਰ, ਜਿਸ ਨੇ ਧਿਆਨ ਦਿਵਾਊ ਮਤਾ ਦਿੱਤਾ ਹੁੰਦਾ ਹੈ, ਉਸ ਦਾ ਜਵਾਬ ਸਬੰਧਤ ਮੈਂਬਰ ਨੂੰ ਪਹਿਲਾਂ ਮਿਲ ਜਾਇਆ ਕਰੇ ਤਾਂ ਉਸ ਜਵਾਬ ਵਿੱਚੋਂ ਸਪਲੀਮੈਂਟਰੀ ਕੱਢਣੀ ਸੌਖੀ ਹੋ ਜਾਂਦੀ ਹੈ।......

**ਮਾਨਯੋਗ ਸਪੀਕਰ** : ਅਸੀਂ ਦੇ ਦਿਆ ਕਰਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇੰਜੈਕਸ਼ਨ ਦੀ ਗੱਲ ਚੱਲੀ ਹੈ। ਜੋ ਵੀ ਮੁੱਦਾ ਉਠਿਆ ਹੈ, ਸਦਨ ਵਿੱਚ ਬੈਠਾ ਹਰ ਮੈਂਬਰ ਔਰ ਪੰਜਾਬੀ, ਹਰ ਕੋਈ ਜਾਗਰੂਕ ਹੋਣ ਕਰਕੇ, ਇਸ ਗੱਲ ਤੋਂ ਸਾਰੇ ਹੀ ਚਿੰਤਤ ਹਨ ਕਿ ਪੰਜਾਬ ਦੇ ਅੰਦਰ ਅੱਜ ਹੋ ਕੀ ਰਿਹਾ ਹੈ। ਸਾਰੇ ਅਖਬਾਰ ਇਨ੍ਹਾਂ ਗੱਲਾਂ ਨਾਲ ਭਰੇ ਪਏ ਹਨ ਕਿ ਜਿਹੜੀ ਇਸ ਤਰ੍ਹਾਂ ਦੀ ਇਹ ਮਿਲਾਵਟਖੋਰੀ ਅਤੇ ਟੀਕੇ ਲਾਉਣ ਦੀ ਖੇਡ ਖੇਡੀ ਜਾ ਰਹੀ ਹੈ, ਇਸ ਦਾ ਸਾਡੀ ਆਉਣ ਵਾਲੀ ਜੈਨਰੇਸ਼ਨ ਤੇ ਬੜਾ ਮਾੜਾ ਅਸਰ ਪਵੇਗਾ ਅਤੇ ਜੇਕਰ ਅਸੀਂ ਇਸ ਤੇ ਚਿੰਤਤ ਨਾ ਹੋਏ ਤਾਂ ਅਸੀਂ ਦੋਸ਼ੀ ਹੋਵਾਂਗੇ। ਮੰਤਰੀ ਜੀ ਨੇ ਕਿਹਾ ਹੈ ਕਿ ਔਕਸੀਟੌਕਸੀਨ ਇੰਜੈਕਸ਼ਨ ਕੋਈ ਮਾੜਾ ਅਸਰ ਨਹੀਂ ਪਾਉਂਦਾ। ਅਖਬਾਰਾਂ ਭਰੀਆਂ ਪਈਆਂ ਹਨ ਕਿ ਮਾਹਿਰਾਂ ਜਾਂ ਹੋਰ ਸੰਸਥਾਵਾਂ ਨੇ, ਜਿਨ੍ਹਾਂ ਨੇ ਸਰਵੇਖਣ ਕੀਤੇ ਹਨ, ਉਨ੍ਹਾਂ ਨੇ ਦੱਸਿਆ ਹੈ ਕਿ ਇਹ ਸਿਹਤ ਉੱਤੇ ਬੜਾ ਮਾੜਾ ਪ੍ਰਭਾਵ ਪਾਉਂਦੇ ਹਨ। ਇਹ ਇਕ ਇਹੋ ਜਿਹਾ ਮਿੱਠਾ ਜ਼ਹਿਰ ਹੈ ਜਿਹੜਾ ਕਿ ਆਉਣ ਵਾਲੇ ਸਮੇਂ ਵਿਚ ਸਾਡੀਆਂ ਨਸਲਾਂ ਨੂੰ ਪ੍ਰਭਾਵਿਤ ਕਰੇਗਾ। ਜਿਹੜੀ ਇਸ ਦੀ ਵਿਕਰੀ ਹੈ, ਉਹ ਬਿਨ੍ਹਾਂ ਕਿਸੇ ਡਰ ਤੋਂ ਅਤੇ ਰੋਕਟੋਕ ਤੋਂ ਹੋ ਰਹੀ ਹੈ। ਮੈਂ ਤਾਂ ਮੰਤਰੀ ਸਾਹਿਬਾ ਨੂੰ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਇਹ ਮਸਲਾ ਸਦਨ ਵਿਚ ਉਠਾਇਆ ਗਿਆ ਹੈ, ਇਸ ਨੂੰ ਪੂਰੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਇਹ ਸਦਨ ਦੀ ਅਵਾਜ਼ ਨੂੰ ਪਛਾਣਦੇ ਹੋਏ, ਕਿਉਂਜੋ ਇਹ ਸਾਰੇ ਪੰਜਾਬ ਦੇ ਲੋਕਾਂ ਦੀ ਅਵਾਜ਼ ਹੈ, ਇਸ ਪਾਸੇ ਤੁਰੰਤ ਧਿਆਨ ਦੇਣ। ਜੇਕਰ ਮੰਤਰੀ ਜੀ ਅੰਕੜੇ ਦੱਸਣਗੇ ਤਾਂ ਅੰਕੜਿਆਂ ਵਿਚ ਤਾਂ ਮੈਨੂੰ ਪਤਾ ਹੈ ਕਿ ਕੀ ਕੁਝ ਹੁੰਦਾ ਹੈ।

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ** : ਕਾਲ ਅਟੈਂਸ਼ਨ ਵਿਚ ਸਪਲੀਮੈਂਟਰੀ ਨਹੀਂ ਹੁੰਦੀ। ਜਿਸ ਦੀ ਕਾਲ ਅਟੈਂਸ਼ਨ ਹੁੰਦੀ ਹੈ, ਉਹੀ ਗੱਲ ਕਰ ਸਕਦਾ ਹੈ। ਪਹਿਲਾਂ ਬੀਬੀ ਜੀ ਨੂੰ ਜਵਾਬ ਦੇਣ ਦਿਉ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਇਸ ਮਸਲੇ ਦੇ ਨਾਲ ਸਬੰਧਤ ਹੀ ਕਹਿਣਾ ਚਾਹੁੰਦਾ ਹਾਂ। ਬੀਬੀ ਜੀ ਦੀ ਇਹ ਗੱਲ ਬਿਹਤਰੀ ਲਈ ਹੀ ਹੈ।

**ਮਾਨਯੋਗ ਸਪੀਕਰ** : ਤੁਸੀਂ ਬਿਹਤਰੀ ਬਾਰੇ ਨਾ ਸੋਚੋ, ਪਹਿਲਾਂ ਬੀਬੀ ਜੀ ਨੂੰ ਜਵਾਬ ਦੇਣ ਦਿਉ।

**ਮੰਤਰੀ** : ਸਪੀਕਰ ਸਾਹਿਬ, ਚਿੰਤਾ ਤਾਂ ਸਾਡੀ ਸਾਰਿਆਂ ਦੀ ਹੀ ਹੈ। ਇਸ ਦੇ ਲਈ ਅਸੀਂ ਡਿਪਾਰਟਮੈਂਟ ਵਿਚ ਨਵੇਂ ਫੂਡ ਇੰਸਪੈਕਟਰ ਭਰਤੀ ਕੀਤੇ ਹਨ ਜਦੋਂ ਕਿ ਪਹਿਲਾਂ 6-7 ਹੀ ਫੂਡ ਇੰਸਪੈਕਟਰ ਹੁੰਦੇ ਸਨ। ਲੈਬਾਰਟਰੀ ਐਨਾਲਿਸਟ ਵੀ ਨਵੀਂ ਯੋਗਤਾ ਦੇ ਨਾਲ ਭਰਤੀ ਕੀਤੇ ਹਨ। ਬਾਕੀ ਜੋ ਔਕਸੀਟੌਕਸੀਨ ਇੰਜੈਕਸ਼ਨ ਦੀ ਗੱਲ ਹੈ, ਜਿਹੜੀ ਜਾਣਕਾਰੀ ਮੈਨੂੰ ਪਸ਼ੂ ਪਾਲਣ ਵਿਭਾਗ ਵੱਲੋਂ ਦਿੱਤੀ ਗਈ ਹੈ, ਮੈਂ ਉਹ ਦੱਸੀ ਹੈ। ਮੈਂ ਇਸ ਮਾਮਲੇ ਵਿਚ ਕੋਈ ਮਾਸਟਰ ਨਹੀਂ ਹਾਂ। ਅੱਜ ਦੇ ਅੰਗਰੇਜੀ ਟ੍ਰਿਬਿਊਨ ਵਿਚ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੇ ਦੋ ਪ੍ਰੋਫੈਸਰਾਂ ਦਾ ਰਿਸਰਚ ਪੇਪਰ ਛਪਿਆ ਹੈ। ਉਸ ਵਿਚ ਲਿਖਿਆ ਹੈ ਕਿ, "Fears of injected vegetables, milk unfounded." ਮੈਂ ਕਹਿਣਾ ਚਾਹਾਂਗੀ ਕਿ ਪਸ਼ੂ ਪਾਲਣ ਵਿਭਾਗ ਵਾਲੇ ਇਸ ਤੇ ਕੋਈ ਰਿਸਰਚ ਕਰਵਾਉਣ, ਪੋਲਟਰੀ ਵਾਲੇ ਕਰਵਾਉਣ ਤਾਂ ਅੱਛਾ ਰਹੇਗਾ। ਅੱਜ ਹੀ ਐਗਰੀਕਲਚਰ ਯੂਨੀਵਰਸਿਟੀ ਦਾ ਰਿਸਰਚ ਪੇਪਰ ਆਇਆ ਹੈ। ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਮੈਨੂੰ ਅੱਜ ਤੱਕ ਕਿਸੇ ਵੀ ਪਿੰਡਾਂ ਵਿਚ ਰਹਿਣ ਵਾਲੇ ਮੈਂਬਰ ਸਾਹਿਬਾਨ ਨੇ ਜਾਂ ਸ਼ਹਿਰਾਂ ਵਿਚ ਰਹਿਣ ਵਾਲੇ ਮੈਂਬਰ ਸਾਹਿਬਾਨ ਨੇ ਕਦੀ ਇਹ ਨਹੀਂ ਕਿਹਾ ਕਿ ਮੇਰੇ ਇਲਾਕੇ ਵਿਚ ਫਲਾਣਾ ਵਿਅਕਤੀ ਦੁੱਧ ਵਿਚ ਮਿਲਾਵਟ ਕਰਦਾ ਹੈ, ਤੁਸੀਂ ਚੈਕ ਕਰੋ। ਕਦੀ-ਕਦੀ ਕਿਸੇ ਨੂੰ ਛੁਡਾਉਣ ਵਾਸਤੇ ਤਾਂ ਫੋਨ ਆ ਜਾਂਦਾ ਹੈ ਪਰ ਕਦੀ ਕਿਸੇ ਨੂੰ ਪਕੜਾਉਣ ਵਾਸਤੇ ਕੋਈ ਫੋਨ ਨਹੀਂ ਆਉਂਦਾ। ਮੈਂ ਅੱਜ ਵੀ ਪ੍ਰਾਰਥਨਾ ਕਰਦੀ ਹਾਂ ਕਿ ਮੈਨੂੰ ਇਸ ਬਾਰੇ ਜਾਣਕਾਰੀ ਦੇਣ। ਬਾਕੀ ਜੋ ਸਬਜ਼ੀਆਂ ਉਤੇ ਖੇਤਾਂ ਵਿਚ ਇੰਜੈਕਸ਼ਨ ਦਿੱਤੇ ਜਾਂਦੇ ਹਨ, ਉਸ ਬਾਰੇ ਤਾਂ ਖੇਤੀਬਾੜੀ ਵਿਭਾਗ ਹੀ ਦੱਸ ਸਕਦਾ ਹੈ। ਪਰ ਮੈਂ ਇਹ ਵਿਸ਼ਵਾਸ ਦਿਵਾਉਂਦੀ ਹਾਂ ਕਿ ਅਸੀਂ ਆਪਣੀ ਪੂਰੀ ਟੀਮ ਦੇ ਨਾਲ ਡਾਕਟਰ, ਫੂਡ ਇੰਸਪੈਕਟਰ ਅਤੇ ਲੈਬਾਰਟਰੀ ਐਨਾਲਿਸਟ, ਸਾਰੇ ਮਿਲ ਕੇ ਲੱਗੇ ਹੋਏ ਹਾਂ। ਇਸ ਸਬੰਧ ਵਿਚ ਪਿਛਲੇ ਹਫਤੇ ਹੀ ਸਾਰੇ ਪੰਜਾਬ ਦੀ ਕਰਿਆਨਾ ਐਸੋਸੀਏਸ਼ਨ ਅਤੇ ਹਲਵਾਈ ਐਸੋਸੀਏਸ਼ਨ ਨੂੰ ਬੁਲਾ ਕੇ ਅਸੀਂ ਰਿਕੁਐਸਟ ਕੀਤੀ ਹੈ ਕਿ ਸਾਨੂੰ ਮੌਕਾ ਨਾ ਦਿਉ। ਸਾਡੇ ਫੂਡ ਇੰਸਪੈਕਟਰਾਂ ਤੇ ਜ਼ਿਲ੍ਹਾ ਸਿਹਤ ਅਧਿਕਾਰੀਆਂ ਨੂੰ ਵੀ ਕਿਹਾ ਗਿਆ ਹੈ ਕਿ ਕਿਸੇ ਨੂੰ ਨਜਾਇਜ਼ ਤੰਗ ਨਾ ਕੀਤਾ ਜਾਵੇ ਪਰ ਅਪਰਾਧੀਆਂ ਨੂੰ ਨਾ ਛੱਡਿਆ ਜਾਵੇ। ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਤੁਸੀਂ ਸਾਰੇ ਆਪਣਾ ਸਹਿਯੋਗ ਦਿਉ, ਤਾਂ ਜੋ ਅਸੀਂ ਪਹਿਲੇ ਸਾਲ ਨਾਲੋਂ ਵੀ ਜ਼ਿਆਦਾ ਕੰਮ ਕਰ ਸਕੀਏ।

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਂਸ਼ਨ ਸ਼੍ਰੀ ਮਦਨ ਲਾਲ ਠੇਕੇਦਾਰ ਜੀ।

---

(ਕ੍ਰਮ ਨੰ: 8)

**ਸ਼੍ਰੀ ਮਦਨ ਲਾਲ ਠੇਕੇਦਾਰ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪਟਿਆਲਾ ਨਦੀ ਅਤੇ ਜੈਕੇਬ ਡਰੇਨ ਦੀ ਸਫਾਈ ਨਾ ਹੋਣ ਕਾਰਣ ਬਰਸਾਤਾਂ ਦੇ ਦਿਨਾਂ ਵਿੱਚ ਇਹ ਨਦੀਆਂ ਹੜ੍ਹਾਂ ਦਾ ਕਾਰਣ ਬਣ ਜਾਂਦੀਆਂ ਹਨ। ਇਨ੍ਹਾਂ ਦੀ ਸਮਾਂ ਬੱਧ ਸਮੇਂ ਅੰਦਰ ਸਫਾਈ ਕਰਵਾਉਣੀ ਅਤਿਅੰਤ ਜ਼ਰੂਰਤ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਡਰੇਨੇਜ਼ ਡਿਪਾਰਟਮੈਂਟ ਦੇ ਨਾਰਮਜ਼ ਦੇ ਮੁਤਾਬਿਕ ਜਿਹੜੀਆਂ ਡਰੇਨਾਂ 100 ਕਿਊਸਿਕ ਸਮਰੱਥਾ ਤੋਂ ਵੱਧ ਹਨ, ਉਨ੍ਹਾਂ ਦੀ ਸਫਾਈ ਉਦੋਂ ਕਰਦੇ ਹਾਂ ਜਦੋਂ ਉਨ੍ਹਾਂ ਦੀ ਪਾਣੀ ਪਾਸ ਕਰਨ ਦੀ ਸਮਰੱਥਾ 30% ਤੋਂ ਜ਼ਿਆਦਾ ਘੱਟ ਜਾਵੇ। ਭਾਵ ਭਾਵੇਂ ਹੁਣ ਦੇ ਹਾਲਾਤ ਵਿੱਚ ਮੀਂਹ ਦੇ ਪਾਣੀ ਦੀ ਤੇਜ਼ੀ ਦੇ ਨਾਲ ਨਿਕਾਸ ਲਈ ਡਰੇਨਾਂ ਅਤੇ ਨਦੀਆਂ ਦੀ ਸਫਾਈ ਕਾਫੀ ਨਹੀਂ, ਕਿਉਂਕਿ ਜਦੋਂ ਘੱਗਰ ਦੇ ਵਿੱਚ ਫਲੱਡ ਆਉਂਦਾ ਹੈ ਤਾਂ ਉਸਦੇ ਨਾਲ ਲਗਦੀਆਂ ਸਾਰੀਆਂ ਡਰੇਨਾਂ ਪਾਣੀ ਨਾਲ ਓਵਰ ਫਲੋਅ ਹੋ ਜਾਂਦੀਆਂ ਹਨ। ਇਸ ਦਾ ਇਕ ਬਹੁਤ ਵੱਡਾ ਕਾਰਨ ਹਾਂਸੀ ਬੁਟਾਨਾ ਨਹਿਰ ਦੀ ਉਸਾਰੀ ਬਣਦਾ ਹੈ ਕਿਉਂਕਿ ਹਾਂਸੀ-ਬੁਟਾਨਾ ਨਹਿਰ ਹਰਿਆਣਾ ਵੱਲੋਂ ਧਰਤੀ ਦੀ ਰੂਪ ਰੇਖਾ ਦੇ ਵਿਰੁੱਧ ਬਣਾਈ ਗਈ ਹੈ। ਜਦੋਂ ਘੱਗਰ ਦਰਿਆ ਉਫਾਨ ਤੇ ਹੁੰਦਾ ਹੈ, ਉਸ ਸਮੇਂ ਹਾਂਸੀ-ਬੁਟਾਨਾ ਨਹਿਰ ਅਤੇ ਇਸ ਦੇ ਸਾਈਫਨਾਂ ਦੀ ਡਾਫ ਕਾਰਨ ਨਦੀਆਂ ਦਾ ਘੱਗਰ ਵਿੱਚ ਜਾਣ ਵਾਲੇ ਪਾਣੀ ਦਾ ਵਹਾਅ ਬੁਰੀ ਤਰ੍ਹਾਂ ਰੁੱਕਦਾ ਹੈ ਜਿਸ ਕਾਰਨ ਨਦੀਆਂ ਦੇ ਆਲੇ-ਦੁਆਲੇ ਵੀ ਹੜਾਂ ਦੀ ਸਥਿਤੀ ਬਣ ਜਾਂਦੀ ਹੈ। ਇਸ ਸਬੰਧ ਵਿੱਚ ਪੰਜਾਬ ਸਰਕਾਰ ਵੱਲੋਂ ਸਿਰਫ ਇਤਰਾਜ਼ ਹੀ ਨਹੀਂ ਜਿਤਾਇਆ ਗਿਆ, ਸਗੋਂ ਮਾਨਯੋਗ ਸੁਪਰੀਮ ਕੋਰਟ ਵਿੱਚ ਵੀ ਕੇਸ ਲੰਬਿਤ ਹੈ।

ਪਰ, ਫਿਰ ਵੀ ਮੈਂ ਮਾਨਯੋਗ ਸ਼੍ਰੀ ਮਦਨ ਲਾਲ ਠੇਕੇਦਾਰ, ਐਮ.ਐਲ.ਏ. ਜੀ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਬਰਸਾਤਾਂ ਦਾ ਮੌਸਮ, ਜੋ ਕਿ ਅੱਜ 30 ਸਤਬੰਰ, 2010 ਨੂੰ ਖਤਮ ਹੋ ਰਿਹਾ ਹੈ, ਤੋਂ ਬਾਅਦ ਹੀ ਜਾਇਜ਼ਾ ਲੈ ਕੇ, ਐਸਟੀਮੇਟ ਬਣਵਾਕੇ ਅਤੇ ਵਿੱਤ ਵਿਭਾਗ ਤੋਂ ਫੰਡਜ਼ ਪ੍ਰਾਪਤ ਕਰਕੇ, ਅਗਲੇ ਹੜਾਂ ਦੇ ਮੌਸਮ ਤੋਂ ਪਹਿਲਾਂ ਸਫਾਈ ਕਰਵਾ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਇਹ ਮਾਮਲਾ ਸਬ-ਜੁਡੀਸ ਹੈ ਫਿਰ ਇਸਦਾ ਜ਼ਿਕਰ ਇਥੇ ਕਿਉਂ ਕਰਦੇ ਹੋ?

**ਸ਼੍ਰੀ ਮਦਨ ਲਾਲ ਠੇਕੇਦਾਰ** : ਮਾਨਯੋਗ ਸਪੀਕਰ ਸਾਹਿਬ, ਜੈਕੇਬ ਡਰੇਨ ਪਟਿਆਲਾ ਸ਼ਹਿਰ ਵਿਖੇ ਮਹਿੰਦਰਾ ਕਾਲਜ ਦੇ ਸਾਹਮਣੇ ਤੋਂ ਨਿਕਲਦੀ ਹੈ। ਇਹ ਪਿਛਲੇ ਸਮੇਂ ਦੀ ਸਰਕਾਰ ਵੇਲੇ ਪੱਕੀ ਹੋਈ ਸੀ। ਪਰ ਇਸਦੇ ਜੋ ਕਿਨਾਰਿਆਂ ਤੇ ਜ਼ਮੀਨ ਬਚੀ ਸੀ ਉਹ 46 ਫੁੱਟ ਚੌੜੀ ਸੀ, ਜਿਸ ਨੂੰ ਸਫਾਈ ਵਾਸਤੇ ਵਰਤਿਆ ਜਾ ਸਕਦਾ ਸੀ। ਪਰ ਪਿਛਲੀ ਸਰਕਾਰ ਸਮੇਂ ਪ੍ਰਪੋਜ਼ਲ ਲਈ ਸੀ ਕਿ ਇਥੇ ਪਾਰਕ ਬਣਾਏ ਜਾਣ ਤਾਂ ਕਿ ਕੋਈ ਕਬਜ਼ਾ ਨਾ ਕਰ ਸਕੇ ਅਤੇ ਸਰਕਾਰ ਨੇ ਇਹ ਪਾਰਕ ਬਣਾਉਣ ਵਾਸਤੇ 48 ਲੱਖ ਰੁਪਿਆ ਕਾਰਪੋਰੇਸ਼ਨ ਨੂੰ ਦਿੱਤਾ ਸੀ ਅਤੇ ਅੱਧਾ ਪਾਰਕ ਬਣਿਆ ਸੀ ਅਤੇ ਉਸ ਤੇ 26 ਲੱਖ ਰੁਪਿਆ ਖਰਚ ਹੋ ਗਿਆ ਸੀ ਜਦੋਂ ਸਰਕਾਰ ਬਦਲ ਗਈ। ਜਿਹੜੀ ਜ਼ਮੀਨ ਬਚ ਗਈ ਸੀ, ਜਿਸ ਦੀ 822 ਫੁੱਟ ਲੰਬਾਈ ਅਤੇ 46 ਫੁੱਟ ਚੌੜਾਈ ਸੀ, ਬਿਲਕੁਲ ਸੜਕ ਦੇ ਕਿਨਾਰੇ ਤੇ ਸੀ, ਉਸ ਡਰੇਨ ਦੇ ਕਿਨਾਰੇ ਤੇ.....

**ਮਾਨਯੋਗ ਸਪੀਕਰ** : ਸੇਖੋਂ ਸਾਹਿਬ, ਇਹ ਸਾਰਾ ਮਸਲਾ ਹੀ ਸਬ-ਜੁਡੀਸ ਹੈ ਜੀ।

**ਮੰਤਰੀ** : ਸਪੀਕਰ ਸਾਹਿਬ, ਹਾਂਸੀ ਬੁਟਾਨਾ ਦਾ ਜਿਹੜਾ ਮਸਲਾ ਹੈ, ਉਹ ਚੈਲੰਜ ਕੀਤਾ ਹੋਇਆ ਹੈ। ਜਿੰਨੇ ਵੀ ਨਦੀ ਨਾਲੇ ਘੱਗਰ ਦਰਿਆ ਵਿੱਚ ਜਾਂਦੇ ਹਨ, ਉਨ੍ਹਾਂ ਸਾਰਿਆਂ ਨੂੰ ਹੀ ਇਹ ਨਹਿਰ ਰੋਕਦੀ ਹੈ। ਜੈਕਬ ਡਰੇਨ ਵੀ, ਪਟਿਆਲਾ ਡਰੇਨ ਵੀ ਅਤੇ ਹੋਰ ਵੀ ਸਾਰੀਆਂ ਨਦੀਆਂ, ਜਿਨ੍ਹਾਂ ਨੂੰ ਉਹ ਪਾਣੀ ਰੋਕਦਾ ਹੈ, ਐਂਤਕੀ ਸਭ ਤੋਂ ਵੱਡੀ ਜੋ ਮਾਰ ਇਸ ਇਲਾਕੇ ਵਿੱਚ ਹੋਈ ਹੈ, ਉਹ ਹਾਂਸੀ ਬੁਟਾਨਾ ਨਹਿਰ ਕਰਕੇ ਹੋਈ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਜਗ੍ਹਾ ਬਚੀ ਸੀ 822 ਫੁੱਟ ਲੰਬੀ ਅਤੇ 46 ਫੁੱਟ ਚੌੜੀ, ਉਹ ਡਰੇਨ ਦੀ ਸਫਾਈ ਕਰਨ ਲਈ ਵਰਤਣੀ ਸੀ ਪਰ ਇਸ ਸਮੇਂ ਮੌਕੇ ਤੇ ਉਥੇ ਸ਼ੋਅ ਰੂਮਾਂ ਦਾ ਨਿਰਮਾਣ ਕੀਤਾ ਗਿਆ ਹੈ ਅਤੇ ਸ਼ੋਅ ਰੂਮ ਬਣਾਉਣ ਕਾਰਨ ਡਰੇਨ ਦੀ ਸਫਾਈ ਬਿਲਕੁਲ ਹੀ ਨਹੀਂ ਹੋ ਸਕਦੀ ਅਤੇ ਹੁਣ ਉਥੇ ਇਸ ਕਰਕੇ ਆਉਣ ਵਾਲੇ ਸਮੇਂ ਵਿੱਚ ਭਿਆਨਕ ਬੀਮਾਰੀਆਂ ਦਾ ਖਤਰਾ ਵੀ ਮੰਡਰਾ ਰਿਹਾ ਹੈ। ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਪੀ.ਡਬਲਿਯੂ.ਡੀ. ਵਿਭਾਗ ਦੀ ਜ਼ਮੀਨ ਸੀ ਅਤੇ ਕਮਿਸ਼ਨਰ, ਨਗਰ ਨਿਗਮ, ਪਟਿਆਲਾ ਨੇ 2006 ਵਿਚ ਐਸ.ਡੀ.ਐਮ., ਪਟਿਆਲਾ ਨੂੰ ਚਿੱਠੀ ਲਿਖੀ ਸੀ ਕਿ ਇਹ ਡਰੇਨ ਦੀ ਜ਼ਮੀਨ ਨਗਰ ਨਿਗਮ ਨੂੰ ਦਿੱਤੀ ਜਾਵੇ ਪਰ ਅਜੇ ਤੱਕ ਜਵਾਬ ਨਹੀਂ ਭੇਜਿਆ। ਇਹ ਸਾਰੀ ਜ਼ਮੀਨ ਤੇ ਲੋਕਾਂ ਦੇ ਨਾਵਾਂ ਤੇ ਰਜਿਸਟਰੀਆਂ ਹੋ ਗਈਆਂ ਹਨ। ਉੱਥੇ 50 ਹਜ਼ਾਰ ਰੁਪਏ ਤੋਂ ਲੈ ਕੇ ਇਕ ਲੱਖ ਰੁਪਏ ਤੱਕ ਦਾ ਰੇਟ ਹੈ ਅਤੇ ਇੱਥੇ ਕਰੋੜਾਂ ਰੁਪਏ ਦਾ ਘਪਲਾ ਹੋਇਆ ਹੈ। ਜੇ, ਇਸ ਨੂੰ ਨਾ ਬਚਾਇਆ ਗਿਆ ਤਾਂ ਸ਼ਹਿਰ ਵਿੱਚ ਬਿਮਾਰੀ ਫੈਲ ਜਾਵੇਗੀ ਅਤੇ ਹੜ੍ਹਾਂ ਦਾ ਖਤਰਾ ਵੀ ਬਣਿਆ ਰਹੇਗਾ। ਜਦੋਂ ਆਪਾਂ ਨਕਸ਼ੇ ਪਾਸ ਕਰਦੇ ਹਾਂ ਤਾਂ 16 ਫੁੱਟ ਜਗ੍ਹਾ ਕਿਨਾਰੇ ਤੇ ਛੱਡਣੀ ਬਣਦੀ ਹੈ, ਕਿਨਾਰੇ ਤੇ 16 ਫੁੱਟ ਜਗ੍ਹਾ ਛੱਡਣੀ ਬਣਦੀ ਸੀ, ਪਰ ਡਰੇਨ ਦੇ ਕਿਨਾਰੇ ਤੇ ਬਿਲਕੁਲ ਕੋਈ ਜਗ੍ਹਾ ਨਹੀਂ ਛੱਡੀ ਗਈ ਅਤੇ ਜਾਅਲੀ ਕਾਗਜ਼-ਪੱਤਰ ਤਿਆਰ ਕਰਕੇ ਇਹ ਪਲਾਟ ਕੱਟੇ ਗਏ ਅਤੇ ਆਉਣ ਵਾਲੇ ਦਿਨਾਂ ਵਿੱਚ ਇਹ ਜੈਕਬ

ਡਰੇਨ ਬਿਲਕੁਲ ਬੰਦ ਹੋ ਜਾਵੇਗੀ ਅਤੇ ਸ਼ਹਿਰ ਦਾ ਬੁਰਾ ਹਾਲ ਹੋ ਜਾਵੇਗਾ। ਮੈਂ ਤਾਂ ਸੀ.ਐਮ. ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਮੌਕੇ ਤੇ ਜਾ ਕੇ ਮੁਆਇਨਾ ਕਰੇ ਅਤੇ ਇਹ ਜਿਹੜੇ ਨਜਾਇਜ਼ ਕਬਜ਼ੇ ਹਨ ਇਹ ਤੁਰੰਤ ਹਟਾਏ ਜਾਣ ਅਤੇ ਸ਼ਹਿਰ ਨੂੰ ਬਚਾਇਆ ਜਾਵੇ।

**ਮਾਨਯੋਗ ਸਪੀਕਰ** : ਕੋਈ ਜਵਾਬ ਦੇ ਸਕੋਗੇ ਜਦ ਕਿ ਕੇਸ ਕੋਰਟ ਵਿੱਚ ਪੈਂਡਿੰਗ ਹੈ ?

**ਮੰਤਰੀ** : ਸਪੀਕਰ ਸਾਹਿਬ, ਜੋ ਨਜਾਇਜ਼ ਕਬਜ਼ਿਆਂ ਦੀ ਗੱਲ ਕੀਤੀ ਗਈ ਹੈ, ਮੈਂ ਇਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਅਸੀਂ 700 ਦੇ ਕਰੀਬ ਨਜਾਇਜ਼ ਕਬਜ਼ੇ ਹਟਵਾਉਣ ਲਈ ਕੋਰਟ ਵਿੱਚ ਕੇਸ ਫਾਈਲ ਕੀਤੇ ਹਨ ਪਰ ਇਸਦਾ ਮੈਨੂੰ ਪਤਾ ਨਹੀਂ ਸੀ। ਪਤਾ ਕਰਵਾ ਲੈਂਦੇ ਹਾਂ, ਜੇ ਉਥੇ ਕੋਈ ਨਜਾਇਜ਼ ਕਬਜ਼ਾ ਹੋਇਆ ਤਾਂ ਉਹ ਵੀ ਹਟਵਾ ਦਿੱਤਾ ਜਾਵੇਗਾ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਇਹ ਤਾਂ ਬਹੁਤ ਪੁਰਾਣਾ ਮਸਲਾ ਹੈ। ਇਹ ਜੋ ਬੇਨਤੀ ਕੀਤੀ ਹੈ ਇਹ ਤਾਂ ਹੁਣ ਉਥੇ ਮਿਊਂਸਿਪਲ ਕਾਰਪੋਰੇਸ਼ਨ ਵੱਲੋਂ ਨਕਸ਼ੇ ਵੀ ਪਾਸ ਹੋ ਰਹੇ ਹਨ। ਇਹ ਨਕਸ਼ੇ ਕਿਵੇਂ ਪਾਸ ਕੀਤੇ ਗਏ ? ਸਾਰੇ ਕਾਨੂੰਨ ਛਿੱਕੇ ਤੇ ਟੰਗ ਦਿੱਤੇ ਗਏ। ਸਰਕਾਰ ਦੀਆਂ ਹਦਾਇਤਾਂ ਮੁਤਾਬਕ 16 ਫੁੱਟ ਜਗ੍ਹਾ ਛੱਡਣੀ ਜ਼ਰੂਰੀ ਹੈ। ਮੈਂ ਫੋਟੋਆਂ ਸਦਨ ਦੀ ਮੇਜ਼ ਤੇ ਰੱਖਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਮੰਤਰੀ ਜੀ ਨੂੰ ਮਿਲ ਕੇ ਉਨ੍ਹਾਂ ਦੇ ਧਿਆਨ ਵਿੱਚ ਗੱਲ ਲਿਆ ਦੇਣਾ।

---

(ਕ੍ਰਮ ਨੰ: 13 ਅਤੇ 14)

**(1) ਸਰਦਾਰ ਸਰਬਜੀਤ ਸਿੰਘ ਮੱਕੜ**
**(2) ਸ਼੍ਰੀ ਕੇ.ਡੀ. ਭੰਡਾਰੀ** } : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਡੇਂਗੂ ਬੁਖਾਰ ਬੁਰੀ ਤਰ੍ਹਾਂ ਫੈਲਿਆ ਹੋਇਆ ਹੈ। ਡਿਟੇਲ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਹਰ ਵੱਡੇ ਹਸਪਤਾਲ ਵਿੱਚ ਇੱਕ ਮਸ਼ੀਨ ਸੀ ਜਿਸ ਨੂੰ ਚਾਲੂ ਨਹੀਂ ਕੀਤਾ ਗਿਆ, ਲੇਟ ਹੋ ਗਈ।

**ਮਾਨਯੋਗ ਸਪੀਕਰ** : ਪਹਿਲਾਂ ਨੋਟਿਸ ਪੜ੍ਹੋ।

**ਸਰਦਾਰ ਸਰਬਜੀਤ ਸਿੰਘ ਮੱਕੜ** : ਮੈਂ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਜੀ ਦਾ ਰਾਜ ਵਿੱਚ ਡੇਂਗੂ ਅਤੇ ਵਾਇਰਲ ਫੀਵਰ ਫੈਲਣ ਵੱਲ ਧਿਆਨ ਦਿਵਾਉਂਦਾ ਹਾਂ। ਮੈਂ 10—12 ਗੱਲਾਂ ਰੱਖਣੀਆਂ ਹਨ।

**ਮਾਨਯੋਗ ਸਪੀਕਰ** : ਪਹਿਲਾਂ ਸਾਰਾ ਨੋਟਿਸ ਪੜ੍ਹ ਦਿਉ। ਇਸ ਦਾ ਜਵਾਬ ਆਇਏਗਾ, ਫਿਰ ਗੱਲ ਕਰਾਂਗੇ।

**ਸਰਦਾਰ ਸਰਬਜੀਤ ਸਿੰਘ ਮੱਕੜ** : ਠੀਕ ਹੈ ਜੀ। ਮੈਂ ਸਿਹਤ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਦਾ ਜਵਾਬ ਦਿੱਤਾ ਜਾਵੇ ਜਾਂ ਡਿਟੇਲ ਦਿੱਤੀ ਜਾਵੇ।

**ਮਾਨਯੋਗ ਸਪੀਕਰ** : ਮੱਕੜ ਜੀ, ਉਠੋ ਜ਼ਰਾ। ਪਹਿਲਾਂ ਸਾਰਾ ਨੋਟਿਸ ਪੜ੍ਹੋ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਇਸ ਵੇਲੇ ਰਾਜ ਦੇ ਵੱਖ-ਵੱਖ ਹਿੱਸਿਆਂ ਵਿੱਚ ਡੇਂਗੂ ਬੁਖਾਰ ਫੈਲਿਆ ਹੋਇਆ ਹੈ ਤੇ ਇਸ ਨਾਲ ਕਈ ਮੌਤਾਂ ਹੋ ਚੁੱਕਿਆਂ ਹਨ। ਸਰਕਾਰ ਵੱਲੋਂ ਇਸ ਦੇ ਤਸੱਲੀਬਖਸ਼ ਇਲਾਜ ਲਈ ਬਹੁਤ ਸਾਰੇ ਉਪਰਾਲੇ ਕੀਤੇ ਜਾਣ ਦੀ ਲੋੜ ਹੈ। ਸਰਕਾਰ ਇਸ ਗੰਭੀਰ ਸਮੱਸਿਆ ਵੱਲ ਫੌਰੀ ਧਿਆਨ ਦੇਵੇ ਅਤੇ ਹੁਣ ਤੱਕ ਕੀਤੀ ਗਈ ਕਾਰਵਾਈ ਬਾਰੇ ਸਦਨ ਵਿੱਚ ਦੱਸਣ ਤਾਂ ਕਿ ਇਸ ਭਿਆਨਕ ਬਿਮਾਰੀ ਨੂੰ ਹੋਰ ਫੈਲਣ ਤੋਂ ਰੋਕਿਆ ਜਾਵੇ ਤੇ ਕੀਮਤੀ ਜਾਨਾਂ ਬਚਾਈਆਂ ਜਾ ਸਕਣ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**स्वास्थ्य एवं परिवार कल्याण मंत्री (श्रीमति लक्ष्मी कांता चावला)** : श्रीमान जी, यह ठीक है कि अगस्त के दूसरे सप्ताह के बाद पंजाब में डेंगू बुखार और वायरल बुखार फैला । कुल मिला कर सभी रोगियों की संख्या 1600 के आस-पास है जिस में डेंगू पाजेटिव केस 299 हैं लेकिन यह सच्चाई नहीं है कि डेंगू से ही सभी मोतें हुई । बदकिस्मती से पंजाब में डेंगू से 5 रोगियों की मृत्यु हुई लेकिन इनकी मौत भी डेंगू से हुई यह confirm नहीं हो सका । एक मृत्यु Apollo में और 4 DMC, Ludhiana में हुई । डेंगू से बचने के लिये आवश्यक कदम उठाये गये थे । April, 2010 में पंजाब सरकार के प्रमुख सचिव की अध्यक्षता में पहले मीटिंग बुलाई गई थी। फिर सेहत मंत्री जी की अध्यक्षता में 28 जुलाई, 2010 और उससे पहले 29 जून, 2010 को संबंधित अधिकारियों की डेंगू को रोकने के लिये आवश्यक मीटिंग बुलाई गई थी। हमारे विभाग Department of Health ने Blood Component Separator हर जिले में लगाए हैं । Apriasis Machine पंजाब के 6 बड़े जिले में लगाई गई हैं ताकि Plasma और Platelets के transmission में मरीजों को कठिनाई ना आए । Intravenous Fluid सभी अस्पतालों में है और पैरासीटामोल भी है । पैरासीटामोल गोलियां जो हैं, वह हमारे पास काफी हैं । हमारे सब से ज्यादा जो डेंगू फैला वो जलंधर में हैं, फिर भी सभी जिला अस्पतालों में अलग वार्ड बनाए गए हैं और रैपेड रिसपांस टीमज बना के इस काम की इनवैसटीगेशन करने के लिए हम बिल्कुल तैयार हैं । Sentinel Surveillance Centre भी बनाए हैं, इससे पहले ये पी.जी.आई., चंडीगढ़ में ही थे । उसके लिए सिविल अस्पताल बठिंडा, जलंधर, लुधियाना, मोहाली, गौरमैंट मैडीकल कालेज, अमृतसर, गौरमैंट मैडीकल कालेज, पटियाला में भी डेंगू को कनफरम करने के लिए टैस्ट के लिए भी आई.जी.एम. मैक. और Alisa kits जो भारत सरकार से free मिली है, ये सरकार free दे रही है । अब हमें पी.जी.आई. पर डिपैंड नहीं करना पड़ता । जलंधर अस्पताल में पहले 53 डाक्टर थे और उस के बाद अब 10 नये डाक्टर भेज दिये गए हैं, जिन में से 5 मैडीकल स्पैशलिस्ट हैं, 3 पैथालोजिस्ट हैं, 2 माइक्रो बाइलोजिस्ट हैं । इस के साथ ही 2 जनरल डयूटी मैडिकल आफीसरज, 26 स्टाफ नरसें, 9 लैबारटरी टैकनीशियन, ये सारा स्टाफ वहां भेज दिया गया है ताकि लोगों को किसी प्रकार की कमी महसूस न हो ।

अरली टैस्ट के लिए, मैंने पहले बता दिया, सिविल अस्पताल, जलंधर में एक्सट्रा बल्लड सैंटर भी लगा दिया है ताकि जल्दी पता चल जाए कि किसी के प्लेटलैटस कम तो नहीं हुए । जलंधर में बोझ ज्यादा होने के कारण, क्योंकि संगरूर और बठिंडा में कोई केस नहीं है, इसीलिए वहां की अपरेसिज मशीन मंगा के जलंधर में लगा दी है । हमारे हैल्थ डिपारटमैंट का स्टाफ सर्च कर रहा है । इस को सर्च कहना ठीक नहीं है, ये निगरानी कर रहे हैं कि जहां डेंगू फैला है, वहां के आसपास के वातावरण को देखा जाए । लोगों को I.E.C. एक्टीविटी के द्वारा जागरुक करने का काम किया जा रहा है और इस के लिए लोकल सैल्फ गौरमैंट को पत्र लिखा गया है कि वो मच्छरों को काबू करें । अगर सफाई रहेगी, पानी एक जगह खड़ा नहीं रहेगा तो मच्छर पैदा नहीं होगा । मैं एक बात गर्व से कह सकती हूं कि 1500 मरीज जलंधर अस्पताल में दाखल हुए और उन में से 1300 स्वस्थ हो कर घरों में चले गए हैं, जिन में से 92 डेंगू के मरीज थे । अब हमें कोई डिफीकलटी नहीं है, हम तैयार हैं ।

**ਸਰਦਾਰ ਸਰਬਜੀਤ ਸਿੰਘ ਮੱਕੜ** : ਮੈਂ ਇੱਕ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਦੀਆਂ ਉਥੇ ਜੋ ਕਮੀਆਂ ਹਨ, ਉਥੇ ਪੇਸ਼ੈਂਟ ਦਾਖਲ ਕਰਨ ਵਾਸਤੇ ਬੈਡ ਨਹੀਂ। ਜੇ ਕੋਈ ਜਾਂਦਾ ਹੈ ਤਾਂ ਉਸ ਨੂੰ ਉਥੋਂ ਦਾ ਸਿਵਲ ਸਰਜਨ ਬੈਡ ਨਹੀਂ ਪ੍ਰੋਵਾਈਡ ਕਰ ਸਕਦਾ। ਸੈਕੰਡਲੀ, ਇਕ ਗਰੀਬ ਆਦਮੀ ਨੂੰ 8000 ਰੁਪਿਆ ਇੱਕ ਬੋਤਲ ਦਾ ਦੇਣਾ ਪੈਂਦਾ ਹੈ ਜਦੋਂ ਪਲੇਟਲੈਟ ਟੈਸਟ ਦੀ ਬੋਟਲ ਕਲੀਨ ਕਰਵਾਉਣੀ ਹੁੰਦੀ ਹੈ। ਇਹ ਦੋ ਬੋਤਲਾਂ ਤਕਰੀਬਨ ਲਗਦੀਆਂ ਹਨ, ਇਸ ਤਰ੍ਹਾਂ 16000 ਰੁਪਿਆ ਲਗਦਾ ਹੈ।

**ਮਾਨਯੋਗ ਸਪੀਕਰ** : ਬਲੱਡ ਦਾ ?

**ਸਰਦਾਰ ਸਰਬਜੀਤ ਸਿੰਘ ਮੱਕੜ** : ਹਾਂ ਜੀ। ਇਸ ਦੇ ਵਿੱਚ ਇਹ ਖਰਚਾ ਆਉਂਦਾ ਹੈ। ਕਈ ਗਰੀਬ ਆਦਮੀ ਮੌਕੇ ਤੇ ਨਹੀਂ ਦੇ ਸਕਦੇ। ਦੂਸਰੀ ਗੱਲ ਇਹ ਹੈ ਕਿ ਉਥੇ ਸਟਾਫ ਦੀ ਬੜੀ ਵੱਡੀ ਕਮੀ ਹੈ। ਜਿਸ ਦਿਨ ਮੈਡਮ ਉਥੇ ਗਏ ਹਨ, ਉਸ ਤੋਂ ਇੱਕ ਦਿਨ ਪਹਿਲਾਂ ਅਸੀ ਉਥੇ ਗਏ ਸੀ। ਉਥੇ ਦੋ ਨਰਸਾਂ ਸੀ। 15 ਘੰਟੇ ਦੋ ਨਰਸਾਂ ਕੰਮ ਕਰ ਰਹੀਆਂ ਸਨ। ਜਦੋਂ ਉਥੇ ਪੇਸ਼ੈਂਟ ਦਾਖਲ ਨਹੀਂ ਸੀ ਹੋ ਰਿਹਾ ਤਾਂ ਅਸੀਂ ਸਿਵਲ ਸਰਜਨ ਨੂੰ ਸਾਹਮਣੇ ਖੜ੍ਹਾਕੇ ਪੁੱਛਿਆ ਕਿ ਨਰਸਾਂ ਕਿਉਂ ਰੋਂਦੀਆਂ ਹਨ, ਕਿਉਂ ਸਟਾਫ ਨਹੀਂ ਹੈ ? ਉਥੇ ਡਾਕਟਰ ਵੀ ਆਪ ਨਹੀਂ ਸੀ, ਡਾਕਟਰ ਨੂੰ ਵੀ ਮੌਕੇ ਤੇ ਬੁਲਾਇਆ ਗਿਆ। ਡੇਢ ਘੰਟਾ ਇੱਕ ਬੋਟਲ ਨੂੰ ਕਲੀਨ ਹੋਣ ਵਾਸਤੇ ਲਗਦਾ ਹੈ ਅਤੇ ਉਥੇ 25 ਸੀਰੀਅਸ ਪੇਸ਼ੈਂਟ ਦਾਖਲ ਸਨ। ਬਹੁਤ ਸਾਰੇ ਪੇਸ਼ੈਂਟ ਐਸੇ ਸਨ, ਜਿਨ੍ਹਾਂ ਨੂੰ ਲੁਧਿਆਣੇ ਰੈਫਰ ਕਰ ਦਿੱਤਾ ਔਰ ਰਸਤੇ ਵਿੱਚ ਉਨ੍ਹਾਂ ਦੀ ਮੌਤ ਹੋ ਗਈ। ਇਹ ਗਿਣਤੀ ਬਿਲਕੁੱਲ ਠੀਕ ਨਹੀਂ ਕਿਉਂਕਿ ਪੰਜ ਭੋਗਾਂ ਤੇ ਤਾਂ ਮੈਂ ਕੱਲ੍ਹ ਗਿਆ ਹਾਂ, ਉਨ੍ਹਾਂ ਦੀ ਡਿਟੇਲ ਤਾਂ ਮੈਂ ਹੀ ਦੱਸ ਸਕਦਾ ਹਾਂ। ਮਹਿਕਮੇ ਨੇ ਸਹੀ ਰਿਪੋਰਟ ਨਹੀਂ ਦਿੱਤੀ ਕਿਉਂਕਿ ਉਥੇ ਬਹੁਤ ਸਾਰੀਆਂ ਡੈਥਜ਼ ਹੋਈਆਂ ਹਨ। ਇੱਕ ਪੇਸ਼ੈਂਟ ਨੂੰ ਕਹਿ ਦਿੱਤਾ ਕਿ ਲੁਧਿਆਣੇ ਲੈ ਜਾਓ, ਉਹ ਰਸਤੇ ਵਿੱਚ ਐਕਸਪਾਇਰ ਹੋ ਗਿਆ। ਈਵਨ ਐਨ.ਆਰ.ਆਈ. ਐਕਸਪਾਇਰ ਹੋ ਗਏ। ਬਹੁਤ ਸਾਰੇ ਅਮੀਰ ਲੋਕ ਐਕਸਪਾਇਰ ਹੋ ਗਏ। ਦੂਸਰੀ ਵੱਡੀ ਪਰਾਬਲਮ ਇਹ ਹੈ ਕਿ ਜਿਸ ਵੇਲੇ ਬਿਮਾਰੀ ਧਿਆਨ ਵਿੱਚ ਆ ਗਈ ਤਾਂ ਉਸ ਵੇਲੇ ਮਸ਼ੀਨਾਂ ਦੀ ਗਿਣਤੀ ਵੱਧ ਹੋ ਜਾਣੀ ਚਾਹੀਦੀ ਸੀ। ਸੈਕੰਡਲੀ ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਅਸੀਂ ਜਿਨ੍ਹਾਂ

[ਸਰਦਾਰ ਸਰਬਜੀਤ ਸਿੰਘ ਮੱਕੜ]

ਨੂੰ ਬਲੱਡ ਬੈਂਕ ਵਾਸਤੇ ਪਰਮਿਸ਼ਨ ਦਿੱਤੀ ਹੈ, ਉਨ੍ਹਾਂ ਕੋਲ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ। ਮੈਂ ਕਈਆਂ ਨੂੰ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਫਾਰਮੈਲਿਟੀਜ਼ ਇੰਨੀਆਂ ਜ਼ਿਆਦਾ ਹਨ ਕਿ ਅਸੀਂ ਇੱਕ ਦਮ ਮਸ਼ੀਨ ਨਹੀਂ ਲਗਾ ਸਕਦੇ। ਇਸੇ ਤਰੀਕੇ ਨਾਲ ਬਹੁਤ ਸਾਰੀਆਂ ਕਮੀਆਂ ਹਨ, ਜਿਵੇਂ ਸਟਾਫ ਦੀ ਕਮੀ ਹੈ, ਉਥੇ ਲੈਬਾਰਟਰੀ ਸਟਾਫ ਦੀ ਵੀ ਕਮੀ ਹੈ। ਮੈਡਮ ਜੀ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਕਮੀਆਂ ਹਨ, ਮੇਰੇ ਖਿਆਲ ਦੇ ਵਿਚ ਇਹ ਤੁਹਾਡੇ ਤੱਕ, ਤੁਹਾਡੀ ਨਿਗਾਹ ਦੇ ਵਿਚ ਨਹੀਂ ਆਈਆਂ। ਇਕ ਤਾਂ ਸਾਨੂੰ ਤੁਹਾਡੇ ਬਾਰੇ ਪਤਾ ਨਹੀਂ ਲੱਗਿਆ ਜਿਸ ਦਿਨ ਤੁਸੀਂ ਉਥੇ ਗਏ ਸੀ ਨਹੀਂ ਤਾਂ ਅਸੀਂ ਮੌਕੇ ਦੇ ਉਤੇ ਹੀ ਖਲੋ ਕੇ ਤੁਹਾਡੇ ਸਟਾਫ ਦੇ ਸਾਹਮਣੇ ਗੱਲ ਕਰਦੇ ਕਿ ਕਿਸ ਤਰੀਕੇ ਦੇ ਨਾਲ ਕਮੀਆਂ ਹਨ। ਇਕ ਇਸ ਗੱਲ ਦੇ ਪੂਰੇ ਤੱਥ ਲਵੋ, ਜਿਹੜਾ ਉਥੋਂ ਪੇਸ਼ੈਂਟ ਦੂਜੇ ਹਸਪਤਾਲ ਨੂੰ ਰੈਫਰ ਕਰ ਦਿੰਦੇ ਹਨ ਉਹ ਨਹੀਂ ਬਚਦਾ। ਉਹ ਜਾਂ ਤਾਂ ਰਸਤੇ ਵਿਚ ਮਰ ਜਾਂਦਾ ਹੈ ਜਾਂ ਫਿਰ ਹੋਰ ਹਸਪਤਾਲ ਦੇ ਵਿਚ ਜਾ ਕੇ ਮਰ ਜਾਂਦਾ ਹੈ। ਇਨ੍ਹਾਂ ਗੱਲਾਂ ਦਾ ਧਿਆਨ ਰੱਖਿਆ ਜਾਵੇ।

**ਮਾਨਯੋਗ ਸਪੀਕਰ** : ਮੱਕੜ ਜੀ, ਇਸ ਤਰ੍ਹਾਂ ਦੇ ਕਿੰਨੇ ਕੁ ਇੰਸੀਡੈਂਟਸ ਹਨ ਜਿਹੜੇ ਰਾਹ ਦੇ ਵਿਚ ਜਾਂਦੇ ਹੋਏ ਮਰ ਗਏ ਹਨ। ਤੁਹਾਡੀ ਇਨਫਰਮੇਸ਼ਨ ਤਾਂ ਪੰਜਾਂ ਦੀ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਜਲੰਧਰ ਵਿਖੇ ਪੰਜ ਦਸ ਲੋਕਾਂ ਦੇ ਭੋਗਾਂ ਦੇ ਉਤੇ ਤਾਂ ਮੈਂ ਹੀ ਜਾ ਆਇਆ ਹਾਂ, ਉਥੇ ਲੋਕਾਂ ਨੇ ਸਾਡੇ ਸਾਹਮਣੇ ਕਿਹਾ ਹੈ ਕਿ ਡੇਂਗੂ ਕਰਕੇ ਐਕਸਪਾਇਰ ਹੋਏ ਹਨ। ਕਪੂਰਥਲੇ ਵੀ ਸਾਡਾ ਇਕ ਆੜ੍ਹਤੀਆ ਸੀ, ਉਹ ਵੀ ਐਕਸਪਾਇਰ ਹੋ ਗਿਆ। 10-11 ਦੇ ਭੋਗਾਂ ਉਤੇ ਤਾਂ ਮੈਂ ਜਾ ਆਇਆ ਹਾਂ ਤੇ ਬਾਕੀ ਦੇ ਹੋਰ ਹੋਣਗੇ ਕਿਉਂਕਿ 5-10 ਤਾਂ ਮੈਂ ਵੇਖੇ ਹਨ। ਇਹ ਅੰਕੜੇ ਗਲਤ ਹਨ। ਇਨ੍ਹਾਂ ਅੰਕੜਿਆਂ ਦਾ ਧਿਆਨ ਕੀਤਾ ਜਾਵੇ। ਪਹਿਲੀ ਗੱਲ ਤਾਂ ਇਹ ਹੈ ਕਿ ਉਹ ਬਹੁਤ ਵੱਡਾ ਹਸਪਤਾਲ ਹੈ। ਉਥੇ ਇਕ ਵੱਡੀ ਕਮੀ ਇਹ ਵੀ ਹੈ ਕਿ ਉਥੇ ਦੋ ਵਜੇ ਲਿਫਟ ਵੀ ਬੰਦ ਹੋ ਜਾਂਦੀ ਹੈ, ਲਿਫਟ ਵਾਸਤੇ ਆਪਰੇਟਰ ਨਹੀਂ ਹੈ ਜਦ ਕਿ ਉਹ ਏਡਾ ਵੱਡਾ ਹਸਪਤਾਲ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਇਨੇ ਲੋਕ ਮਰਦੇ ਜਾਂਦੇ ਹਨ। ਜੇਕਰ ਲਿਫਟ ਵਾਲਾ ਵੀ ਨਹੀਂ ਹੈ ਤਾਂ ਆਪਾਂ ਨੂੰ ਲਿਫਟ ਦਾ ਵੀ ਧਿਆਨ ਕਰਨਾ ਚਾਹੀਦਾ ਹੈ, ਸਟਾਫ ਦਾ ਵੀ ਧਿਆਨ ਕਰਨਾ ਚਾਹੀਦਾ ਹੈ। ਇਸ ਦਾ ਬਿਲਕੁਲ ਸਹੀ ਇਲਾਜ ਲੋਕਾਂ ਦੇ ਕੋਲ ਪਹੁੰਚਣਾ ਚਾਹੀਦਾ ਹੈ। ਇਸ ਦੇ ਬਾਰੇ ਸਾਨੂੰ ਅਵੇਅਰਨੈਸ ਪਹਿਲਾਂ ਲਿਆਉਣੀ ਚਾਹੀਦੀ ਸੀ ਜਿਹੜੀ ਅਵੇਅਰਨੈਸ ਬਹੁਤ ਲੇਟ ਹੋਈ ਹੈ ਜਿਸ ਦੇ ਨਾਲ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ..

**ਮਾਨਯੋਗ ਸਪੀਕਰ** : ਬੀਬੀ ਜੀ, ਜਿਹੜੀ ਇਹ ਗੱਲ ਹੈ, ਮਹਿਕਮੇ ਦੀ ਇਨਫਰਮੇਸ਼ਨ ਮੁਕੰਮਲ ਨਹੀਂ ਹੈ, ਇਸ ਬਾਰੇ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਬਹੁਤ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਮਹਿਕਮੇ ਦੀ ਸੂਚਨਾ ਤਾਂ ਮੁਕੰਮਲ ਹੈ। ਹਰ ਰੋਜ਼ ਸ਼ਾਮ ਨੂੰ ਸੱਤ ਵਜੇ ਅਤੇ ਅਗਲੇ ਦਿਨ ਸਵੇਰੇ ਸੱਤ ਵਜੇ ਸਾਡੇ ਜ਼ਿਲ੍ਹਾ ਅਧਿਕਾਰੀ, ਸਾਨੂੰ ਸਮਾਚਾਰ ਦਿੰਦੇ ਹਨ। ਤੁਸੀਂ ਆਪ

ਦੇਖਣਾ ਕਿ ਸੁਨੀਲ ਕੁਮਾਰ ਸਿਰਫ ਇਕ ਪੇਸ਼ੈਂਟ ਜਲੰਧਰ ਦਾ ਹੈ। ਸੁਨੀਲ ਕੁਮਾਰ, ਰੈਜੀਡੈਂਟ ਆਫ 90, ਅੰਬਿਕਾ ਕਾਲੋਨੀ, ਜਲੰਧਰ, ਇਹ ਕੇਵਲ ਇਕ ਹੀ ਮਰੀਜ਼ ਹੈ ਜਿਸ ਨੂੰ ਜਲੰਧਰ ਤੋਂ ਉਸ ਦੇ ਮਾਤਾ ਪਿਤਾ ਲੁਧਿਆਣਾ ਲੈ ਗਏ ਔਰ ਜਦੋਂ ਉਸ ਨੂੰ ਲੈ ਕੇ ਗਏ ਤਾਂ ਉਹ ਉਸ ਵੇਲੇ ਬੁਖਾਰ ਦਾ ਮਰੀਜ਼ ਸੀ, ਡੇਂਗੂ ਦਾ ਨਹੀਂ ਸੀ। ਉਸ ਨੂੰ ਡੀ.ਐਮ.ਸੀ. ਲੁਧਿਆਣਾ ਵਿਖੇ ਐਡਮਿਟ ਕੀਤਾ ਗਿਆ ਸੀ। ਉਸ ਨੂੰ ਮਿਤੀ 17 ਸਤਬੰਰ, 2010 ਨੂੰ ਦਾਖਲ ਕਰਵਾਇਆ ਸੀ ਅਤੇ ਉਸ ਦੀ ਦੁਰਭਾਗਯ ਨਾਲ ਮਿਤੀ 18 ਸਤੰਬਰ, 2010 ਨੂੰ ਮੌਤ ਹੋ ਗਈ।

**ਮਾਨਯੋਗ ਸਪੀਕਰ** : ਇੱਕ ਮਿੰਟ ਲਈ ਤੁਸੀਂ ਮੇਰੀ ਗੱਲ ਸੁਣੋ। ਇਹ ਹਾਊਸ ਹੈ, ਜਿਸ ਦੇ ਵਿਚ ਮਾਨਯੋਗ ਐਮ.ਐਲ.ਏਜ਼ ਨੇ ਗੱਲ ਕੀਤੀ ਹੈ। ਉਸ ਦੇ ਉਤੇ ਵਿਸ਼ਵਾਸ ਨਾ ਕਰਨਾ ਵੀ ਤੇ ਆਖਣਾ ਕਿ ਇਹ ਗਲਤ ਹੈ ਜਾਂ ਠੀਕ ਹੈ ਜਾਂ ਕੀ ਗੱਲ ਹੈ, ਇਹ ਮੈਂ ਸਮਝਦਾ ਹਾਂ ਕਿ ਇਹ ਕੋਈ ਬਹੁਤੀ ਵਧੀਆ ਗੱਲ ਨਹੀਂ ਹੈ। ਤੁਸੀਂ ਇਹ ਗੱਲ ਕਰੋ ਕਿ ਜੋ ਕੋਈ ਉਨ੍ਹਾਂ ਕੋਲ ਇਨਫਰਮੇਸ਼ਨ ਹੈ ਤਾਂ ਗੱਲ ਕਰ ਲੈਣ ਜਾਂ ਤੁਸੀਂ ਆਪ ਕੁਲੈਕਟ ਕਰ ਲਵੋ।

**ਮੰਤਰੀ** : ਮੇਰਾ ਕਹਿਣਾ ਇਹ ਹੈ ਕਿ ਉਸ ਵਿਅਕਤੀ ਦੀ ਕਿਸੇ ਹੋਰ ਬਿਮਾਰੀ ਜਾਂ ਬੁਖਾਰ ਦੇ ਨਾਲ ਮੌਤ ਹੋਈ ਹੋਵੇਗੀ। ਡੇਂਗੂ ਦੇ ਬਾਰੇ ਸਾਨੂੰ ਭਾਰਤ ਸਰਕਾਰ ਦੀ ਹਦਾਇਤ ਹੈ ਅਤੇ ਅਸੀਂ ਰੋਜ਼ ਦੀ ਰੋਜ਼ ਇਸਦੇ ਬਾਰੇ ਜਾਣਕਾਰੀ ਭੇਜਦੇ ਹਾਂ। ਜਿਹੜੀ ਦੂਜੀ ਮੌਤ ਹੋਈ ਹੈ, ਉਹ ਚੂਨੀ ਲਾਲ, ਈਸ਼ਵਰ ਨਗਰ, ਮਕਾਨ ਨੰ: 100, ਗਾਂਧੀ ਚੌਂਕ ਦਾ ਹੈ। ਉਹ 17 ਸਤੰਬਰ, 2010 ਨੂੰ ਡੀ.ਐਮ.ਸੀ. ਵਿਚ ਦਾਖਲ ਹੋਇਆ ਅਤੇ 18 ਸਤੰਬਰ, 2010 ਨੂੰ ਉਸ ਦੀ ਮੌਤ ਹੋਈ। ਮੈਂ ਪਹਿਲਾਂ ਉਨ੍ਹਾਂ ਦੇ ਪਿਤਾ ਦੇ ਨਾਂ ਬੋਲ ਦਿੱਤੇ ਹਨ। ਪਹਿਲੀ ਸਤਨਾ ਪਤਨੀ ਮਨੋਹਰ ਲਾਲ, ਦੂਜੀ ਪਰਮਜੀਤ ਕੌਰ ਪਤਨੀ ਹਰਭਜਨ ਸਿੰਘ, ਮਿਤੀ 20 ਸਤਬੰਰ, 2010 ਨੂੰ ਡੀ.ਐਮ.ਸੀ. ਲੁਧਿਆਣਾ ਵਿਖੇ ਐਡਮਿਟ ਹੋਏ। ਇਹ ਪੇਸ਼ੈਂਟ ਸਾਡੇ ਪਾਸ ਨਹੀਂ ਆਏ। ਪੰਮੀ ਪਤਨੀ ਭਾਰਤ ਭੂਸ਼ਣ ਸੀਕਰੀ, 115 ਕਿਲਾ ਮੁਹੱਲਾ, ਡੀ.ਐਮ.ਸੀ. ਲੁਧਿਆਣਾ ਵਿਚ ਦੋ ਦਿਨ ਦਾਖਲ ਰਹੀ ਹੈ, ਇਸ ਦੀ ਰਸਤੇ ਵਿਚ ਮੌਤ ਨਹੀਂ ਹੋਈ। ਬਿਕਰਮਜੀਤ ਸਿੰਘ ਪੁੱਤਰ ਗੁਰਮੇਜ ਸਿੰਘ, ਅਪੋਲੋ ਹਸਪਤਾਲ, ਲੁਧਿਆਣਾ ਵਿਖੇ ਮਿਤੀ 18 ਸਤੰਬਰ, 2010 ਨੂੰ ਦਾਖਲ ਹੋਇਆ ਸੀ ਤੇ 20 ਤਰੀਕ ਨੂੰ ਉਹ ਸਵਰਗਵਾਸ ਹੋਏ ਹਨ।

**ਮਾਨਯੋਗ ਸਪੀਕਰ** : ਬੀਬੀ ਜੀ, ਇਹ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਮਰੀਜ਼ਾਂ ਦੀ ਗਿਣਤੀ 8—10 ਜਾਂ 11 ਹੈ, ਤੁਸੀਂ ਉਨ੍ਹਾਂ ਦੇ ਪਾਸੋਂ ਜਾਣਕਾਰੀ ਲੈ ਲਵੋ।

**ਮੰਤਰੀ** : ਮੈਂ ਇਸ ਪ੍ਰਸ਼ਨ ਕਾਲ ਤੋਂ ਬਾਅਦ ਉਨ੍ਹਾਂ ਦੇ ਪਾਸ ਜਾਵਾਂਗੀ ਤੇ ਲਿਸਟ ਲੈ ਲਵਾਂਗੀ।

**ਸਰਦਾਰ ਸਰਬਜੀਤ ਸਿੰਘ ਮੱਕੜ** : ਮੰਤਰੀ ਸਾਹਿਬਾ ਜੀ, ਮੈਂ ਇਕ ਬੇਨਤੀ ਕਰਦਾ ਹਾਂ। ਇਥੇ ਭੰਡਾਰੀ ਸਾਹਿਬ ਖੜ੍ਹੇ ਹਨ, ਇਨ੍ਹਾਂ ਨੇ ਵੀ ਬੋਲਣਾ ਹੈ। ਮੈਂ ਭੰਡਾਰੀ ਸਾਹਿਬ ਦੇ ਹਲਕੇ ਦੀ ਗੱਲ ਕਰਦਾ ਹਾਂ। ਮੇਰੀ ਵਾਈਫ ਦੀ ਸਕੀ ਤਾਈ ਕੈਨੇਡਾ ਤੋਂ ਆਈ ਸੀ, ਉਨ੍ਹਾਂ ਦੀ ਉਮਰ 75 ਸਾਲ ਸੀ, ਉਹ ਡੇਂਗੂ ਦੀ ਬਿਮਾਰੀ ਕਾਰਨ ਐਕਸਪਾਇਰ ਹੋਈ ਸੀ। ਉਨ੍ਹਾਂ ਦੇ ਬਾਰੇ ਇਨ੍ਹਾਂ ਦੇ ਪਾਸ ਕੀ ਕੋਈ ਐਡਰੈਸ ਹੈ? ਮੈਂ ਇਥੇ ਹੀ ਪਰੂਵ ਕਰ ਦਿੰਦਾ ਹਾਂ। ਉਹ ਭੰਡਾਰੀ ਸਾਹਿਬ ਦਾ ਹਲਕਾ ਹੈ। ਮੇਰੀ ਵਾਈਫ ਦੀ ਸਕੀ ਤਾਈ ਸੀ।

**ਮਾਨਯੋਗ ਸਪੀਕਰ** : ਇਸ ਦੇ ਵਿਚ ਬਹੁਤੀ ਬਹਿਸ ਦੀ ਲੋੜ ਨਹੀਂ ਹੈ, ਬਲਕਿ ਗੱਲ ਤਾਂ ਇਹ ਹੈ ਕਿ ਉਥੋਂ ਦਾ ਜੋ ਪ੍ਰਬੰਧ ਹੈ ਅਤੇ ਜੋ ਇਨਫਰਮੇਸ਼ਨ ਮਹਿਕਮੇ ਵਾਲੇ ਭੇਜਦੇ ਹਨ ਉਹ ਝੱਕਦੇ ਕਿਉਂ ਗੱਲ ਕਰਦੇ ਹਨ, ਇਸ ਦਾ ਜਵਾਬ ਪੂਰਾ ਦੇਣ ਦੀ ਕੋਸ਼ਿਸ਼ ਕਿਉਂ ਨਹੀਂ ਕਰਦੇ ? ਇਸ ਦੇ ਮੁਤੱਲਕ ਤੁਹਾਨੂੰ ਕਾਰਵਾਈ ਕਰਨੀ ਚਾਹੀਦੀ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਰ, ਜੇਕਰ ਉਥੇ ਮਰੀਜ਼ ਨੂੰ ਬੈੱਡ ਨਹੀਂ ਮਿਲਣਗੇ, ਮੈਂ ਕੱਲ੍ਹ ਦੀ ਗੱਲ ਕਰਦਾ ਹਾਂ, ਬੇਸ਼ਕ ਸਿਵਲ ਸਰਜਨ ਦੇ ਨਾਲ ਹੁਣੇ ਗੱਲ ਕਰ ਲਵੋ ਕਿ ਮੈਂ ਕੱਲ੍ਹ ਦੋ ਵਾਰੀ ਰਿਕੁਐਸਟ ਕੀਤੀ ਸੀ ਕਿ ਜਲੰਧਰ ਸ਼ਹਿਰ ਤੋਂ ਤਿੰਨ ਮਰੀਜ਼ ਆਏ ਹਨ, ਇਨ੍ਹਾਂ ਦੇ ਵਿਚ ਇਕ ਗਰੀਬ ਆਦਮੀ ਹੈ, ਉਹ ਕਹਿੰਦਾ ਸੀ ਕਿ ਮੇਰੇ ਕੋਲ ਕੁਝ ਨਹੀਂ ਹੈ। ਇਕ ਬਹੁਤ ਅਮੀਰ ਪਰਿਵਾਰ ਸੀ ਜਿਸ ਨੂੰ ਉਥੇ ਥਾਂ ਨਹੀਂ ਸੀ ਮਿਲ ਰਹੀ। ਮੈਂ ਕਿਹਾ ਕਿ ਇਨ੍ਹਾਂ ਨੂੰ ਜਗ੍ਹਾ ਦਿਉ ਤਾਂ ਉਹ ਕਹਿੰਦਾ ਕਿ ਮੱਕੜ ਸਾਹਿਬ ਮੇਰੇ ਕੋਲ ਆਫਿਸ ਬਚਿਆ ਹੈ, ਮੇਰੇ ਕੋਲੋਂ ਆਫਿਸ ਦਿਵਾ ਦਿਉ।

**ਮੰਤਰੀ** : ਸਪੀਕਰ ਸਾਹਿਬ, ਸਾਲ 2008 ਵਿੱਚ ਸਾਡੇ ਰਾਜ ਵੇਲੇ ਡੇਂਗੂ ਆਇਆ ਸੀ। ਉਸ ਵੇਲੇ ਪੰਜਾਬ ਦੇ ਕਿਸੇ ਹਸਪਤਾਲ ਵਿੱਚ ਕੋਈ ਓਪਰੈਸਿਸ ਮਸ਼ੀਨ ਨਹੀਂ ਸੀ ਅਤੇ ਨਾ ਹੀ ਪਲੇਟਲੈਟ ਸੈਪਰੇਟਰ ਸਨ। ਅਸੀਂ ਸਾਲ 2008 ਵਿੱਚ ਮੌਕੇ ਦੀ ਗੰਭੀਰਤਾ ਦੇਖੀ ਕਿ ਪੰਜਾਬ ਦੇ ਕਿਸੇ ਹਸਪਤਾਲ ਅਤੇ ਮੈਡੀਕਲ ਕਾਲਜ ਵਿੱਚ ਕੋਈ ਓਪਰੈਸਿਸ ਮਸ਼ੀਨ ਨਹੀਂ ਹੈ। ਮੈਨੂੰ ਹੈਰਾਨੀ ਹੈ ਕਿ ਸਾਲ 2008 ਵਿੱਚ ਜਦੋਂ ਡੇਂਗੂ ਆਇਆ ਤਾਂ ਸਾਲ 2006 ਵਿੱਚ ਜਿਨ੍ਹਾਂ ਦਾ ਰਾਜ ਸੀ ਉਨ੍ਹਾਂ ਨੇ ਅਜਿਹੀ ਕਿਸੇ ਆਪਦਾ ਲਈ ਕੋਈ ਤਿਆਰੀ ਨਹੀਂ ਕੀਤੀ ਸੀ। ਅਸੀਂ ਮੁੱਖ ਮੰਤਰੀ ਜੀ ਅਤੇ ਵਿੱਤ ਮੰਤਰੀ ਜੀ ਦੇ ਸਹਿਯੋਗ ਨਾਲ 6 ਓਪਰੈਸਿਸ ਮਸ਼ੀਨਾਂ ਅਤੇ ਪਲੇਟਲੈਟ ਸੈਪਰੇਟਰ ਲੈ ਕੇ ਆਏ ਹਾਂ। ਇਸ ਤੋਂ ਇਲਾਵਾ ਮੈਡੀਸਿਨ ਦੇ ਡਾਕਟਰ ਭਰਤੀ ਕਰਕੇ ਉਥੇ ਭੇਜੇ ਗਏ, ਪੈਥੋਲੋਜਿਸਟ ਭੇਜੇ ਗਏ, ਨਰਸਾਂ ਭੇਜੀਆਂ। ਜਲੰਧਰ ਦਾ ਹਸਪਤਾਲ ਸਾਰੇ ਪੰਜਾਬ ਦਾ ਇੱਕ ਮਾਤਰ ਅਜਿਹਾ ਹਸਪਤਾਲ ਹੈ ਜੋ ਕਿ 400 ਬੈੱਡ ਦਾ ਹਸਪਤਾਲ ਹੈ। ਅਸੀਂ ਉਥੇ ਹੁਸ਼ਿਆਰਪੁਰ ਤੋਂ ਵੀ ਬੈਡ ਲਿਆ ਕੇ ਲਗਾਏ ਹਨ। ਇਸ ਦੇ ਨਾਲ ਹੀ ਉਥੇ ਈ.ਐਸ.ਆਈ. ਦਾ ਹਸਪਤਾਲ ਹੈ...

**ਮਾਨਯੋਗ ਸਪੀਕਰ** : ਬੀਬੀ ਜੀ, ਇੱਕ ਮਿੰਟ। ਠੀਕ ਹੈ ਤੁਸੀਂ ਬਹੁਤ ਕੁਝ ਕਰ ਦਿੱਤਾ ਹੈ। ਜਿਹੜੀ ਉਨ੍ਹਾਂ ਦੀ ਗੱਲ ਹੈ ਉਹ ਤੁਹਾਡੇ ਨੋਟਿਸ ਵਿੱਚ ਲੈ ਆਣਗੇ। ਗੱਲ ਇੰਨੀ ਕੁ ਹੈ। ਤੁਸੀਂ ਜੋ ਕੀਤਾ ਹੈ ਬਹੁਤ ਕੁਝ ਕੀਤਾ ਹੈ ਪਰ ਜਿੱਥੇ ਹੋਰ ਕੁਝ ਕਰਨ ਦੀ ਲੋੜ ਹੈ, ਉਹ ਵੀ ਕਰੋ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਘੱਟੋ-ਘੱਟ 20 ਮੌਤਾਂ ਹੋਈਆਂ ਹਨ।...

**ਮੰਤਰੀ (ਬੈਠੇ-ਬੈਠੇ)** : ਸਭ ਗਲਤ ਹੈ।

**ਸ਼੍ਰੀ ਕੇ.ਡੀ. ਭੰਡਾਰੀ** : ਭੈਣ ਜੀ, ਮੈਂ ਗਲਤ ਨਹੀਂ ਕਹਿ ਰਿਹਾ। ਅਸੀਂ ਰੋਜ਼ ਭੋਗਾਂ ਤੇ ਜਾਂਦੇ ਹਾਂ। (ਸ਼ੋਰ) ਬੜੇ ਦੁੱਖ ਦੀ ਗੱਲ ਹੈ ਕਿ ਮੇਰੇ ਵਰਕਰ ਦੀ ਨੂੰਹ, ਜਿਹੜੀ ਕਿ 5 ਮਹੀਨੇ ਤੋਂ ਪ੍ਰੈਗਨੈਂਟ ਸੀ, ਉਸ ਦੀ ਲੁਧਿਆਣੇ ਜਾ ਕੇ ਮੌਤ ਹੋਈ ਹੈ। ਮੇਰੇ ਕੋਲ ਅਖ਼ਬਾਰ ਪਈ ਹੈ ਜਿਸ ਵਿੱਚ ਲਿਖਿਆ ਹੈ ਕਿ "ਇੱਕ ਬੈਡ ਤੇ ਦੋ-ਦੋ ਮਰੀਜ਼"। ਇੰਨਾਂ ਬੁਰਾ ਹਾਲ ਹੈ ਅਤੇ ਭਿਆਨਕ ਬੀਮਾਰੀ ਫੈਲ ਰਹੀ ਹੈ। ਲੋਕਾਂ ਵਿੱਚ ਤਰਾਹ-ਤਰਾਹ ਮਚੀ ਹੋਈ ਹੈ ਲੇਕਿਨ ਜਿਹੜਾ ਮਹਿਕਮਾ ਹੈ ਉਹ ਬਿਲਕੁਲ ਸੁੱਤਾ ਪਿਆ ਹੈ। ਮੇਰੇ ਕੋਲ ਡਾਟਾ ਪਿਆ ਹੈ। ਇੱਕ ਮਹੀਨੇ ਵਿੱਚ 3025 ਮਰੀਜ ਸਿਵਲ ਹਸਪਤਾਲ, ਜਲੰਧਰ ਸ਼ਹਿਰ ਦੀ ਓ.ਪੀ.ਡੀ. ਵਿੱਚ ਆਏ ਜਿਨ੍ਹਾਂ ਵਿਚੋਂ 107 ਡੇਂਗੂ ਦੇ ਕੇਸ ਹਨ। ਕੀ ਸਰਕਾਰ ਨੇ ਜਾਂ ਹੈਲਥ ਡਿਪਾਰਟਮੈਂਟ ਨੇ ਕੋਸ਼ਿਸ਼ ਕੀਤੀ ਹੈ ਕਿ ਇਸ ਐਪੇਡੈਮਿਕ ਵਿੱਚ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਫਰੀ ਇਲਾਜ ਦਿੱਤਾ ਜਾਵੇ ਜਿਸ ਤਰ੍ਹਾਂ ਪਹਿਲਾਂ ਸਾਲ 2000 ਵਿੱਚ ਸਰਕਾਰ ਨੇ ਕੀਤਾ ਸੀ ? ਕੀ ਸਰਕਾਰ ਨੇ ਅਜਿਹੀ ਕੋਈ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਪ੍ਰਾਈਵੇਟ ਹਸਪਤਾਲ ਹਨ, ਉਨ੍ਹਾਂ ਨਾਲ ਮੀਟਿੰਗ ਕੀਤੀ ਜਾਵੇ ਅਤੇ ਲੁੱਟ ਖਸੁੱਟ ਰੋਕੀ ਜਾਵੇ? ਅਮੀਰਾਂ ਦੇ ਇਲਾਜ ਹੋ ਰਹੇ ਹਨ ਅਤੇ ਗਰੀਬਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਰਹੇ ਹਨ। ਜਲੰਧਰ ਸ਼ਹਿਰ ਵਿੱਚ ਅੱਜ ਗਰੀਬ ਲੋਕ ਰੋ ਰਹੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਗਰੀਬ ਬੀ.ਪੀ.ਐਲ. ਪਰਿਵਾਰ ਹਨ ਉਨ੍ਹਾਂ ਦਾ ਇਲਾਜ ਬਿਲਕੁਲ ਫਰੀ ਕੀਤਾ ਜਾਵੇ। ਇਹ ਬਹੁਤ ਵਧੀਆ ਗੱਲ ਹੋਵੇਗੀ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਸਿਰਫ਼ ਇੱਕ ਮਿੰਟ ਲੈਣਾ ਹੈ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ....

**ਮਾਨਯੋਗ ਸਪੀਕਰ** : ਜਵਾਬ ਬੀਬੀ ਜੀ ਨੇ ਦੇਣਾ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਸਾਡੇ ਰੌਲੇ ਵਿੱਚ ਅਸਲ ਗੱਲ ਵਿਚ ਹੀ ਨਾ ਰਹਿ ਜਾਵੇ। ਅੱਜ ਵੀ 16000 ਰੁਪਏ ਖਰਚ ਕਰਨ ਵਾਲੇ ਲੋਕਾਂ ਨੂੰ ਮਦਦ ਦੀ ਜ਼ਿਆਦਾ ਲੋੜ ਹੈ। ਇਹ ਗਰੀਬਾਂ ਨੂੰ ਜਿਆਦਾ ਹੋ ਰਿਹਾ ਹੈ । ਇਸ ਦੇ ਪੈਸੇ ਘੱਟ ਕਰਵਾਓ। ਪਤਾ ਨਹੀਂ ਇਸ ਦੇ ਪੈਸੇ ਇੰਨੇ ਜਿਆਦਾ ਕਿਉਂ ਰੱਖ ਦਿੱਤੇ ਹਨ ? ਉਹ ਮਸ਼ੀਨ ਵੀ ਇੰਨੇ ਦੀ ਨਹੀਂ ਹੈ ਜਿੰਨੇ ਪੈਸੇ ਲਏ ਜਾ ਰਹੇ ਹਨ। ਦੂਸਰੀ ਬੇਨਤੀ ਮੇਰੀ ਇਹ ਹੈ ਕਿ ਬੈਡ ਇਮੀਜੀਏਟਲੀ ਅਰੇਂਜ ਕਰਵਾਏ ਜਾਣ। ਇਹ ਜਵਾਬ ਨਹੀਂ ਹੋਣਾ ਚਾਹੀਦਾ ਕਿ ਸਾਡੇ ਕੋਲ ਬੈਡ ਨਹੀਂ ਹਨ। ਇਹ ਦੋ ਚੀਜ਼ਾਂ ਦੀ ਫੈਸਿਲਟੀ ਜ਼ਰੂਰ ਦਿੱਤੀ ਜਾਵੇ। ਬਾਕੀ ਜਿਹੜੇ ਅਫ਼ਸਰਾਂ ਨੇ ਮੈਡਮ ਤੁਹਾਨੂੰ ਇਹ ਰਿਪੋਰਟਾਂ ਭੇਜੀਆਂ ਹਨ, ਇਨ੍ਹਾਂ ਨੂੰ ਚੈਕ ਕਰ ਲਿਆ ਜਾਵੇ। ਮੈਂ ਇਹ ਗੱਲ ਤਾਂ ਕਹਿ ਰਿਹਾ ਹਾਂ ਤਾਂ ਕਿ ਮਦਦ ਹੋ ਸਕੇ ਕਿਉਂਕਿ ਮੈਂ ਉਸ ਸਟਾਫ਼ ਨੂੰ, ਕੁੜੀਆਂ ਨੂੰ ਮਿਲ ਕੇ ਆਇਆ ਹਾਂ। ਉਹ ਕੁੜੀਆਂ ਰੋ ਰਹੀਆਂ ਸਨ ਕਿ ਸਾਨੂੰ 15 ਘੰਟੇ ਡਿਊਟੀ ਕਰਦੀਆਂ ਨੂੰ ਹੋ ਗਏ ਹਨ। ਸਾਡੇ ਨਾਲ ਲੋਕ ਵੀ ਲੜਦੇ ਹਨ ਅਤੇ ਮਹਿਕਮਾ ਵੀ ਕੋਈ ਸੁਪੋਰਟ ਨਹੀਂ ਕਰਦਾ। ਸਾਡੇ ਕੋਲ ਡਾਕਟਰ ਵੀ ਕੋਈ ਨਹੀਂ ਹੈ ਅਤੇ 25 ਪੇਸ਼ੈਂਟ ਬੈਠੇ ਸਨ। ਮੈਂ ਇਹ ਸਭ ਉਨ੍ਹਾਂ ਤੋਂ ਲਿਖਵਾ ਕੇ ਲਿਆਇਆ ਹਾਂ। ਮੈਂ ਰਾਤ ਦੇ ਗਿਆਰਾਂ ਵਜੇ ਉਥੋਂ

**[ਸਰਦਾਰ ਸਰਬਜੀਤ ਸਿੰਘ ਮੱਕੜ]**

ਆਇਆ ਹਾਂ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਬਾਰੇ ਅਨਾਊਂਸਮੈਂਟ ਹੋਵੇ ਕਿ ਰੇਟ ਘੱਟ ਕੀਤੇ ਜਾਣਗੇ। ਇਸ ਤੋਂ ਬਾਅਦ ਮੈਂ ਕਹਿਣਾ ਚਾਹਾਂਗਾ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਵਾਸਤੇ ਕਿਉਂ ਨਹੀਂ ਪਹਿਲਾਂ ਅਰੇਂਜਮੈਂਟ ਕੀਤੇ ਜਾਂਦੇ। ਇਨ੍ਹਾਂ ਨੇ ਹਰ ਕਾਰਪੋਰੇਸ਼ਨ ਵਿੱਚ, ਨਗਰ ਕੌਂਸਲ ਵਿੱਚ ਹੈਲਥ ਅਫ਼ਸਰ ਦਿੱਤੇ ਹਨ। ਕਿਤੇ ਵੀ ਸਪਰੇਅ ਨਹੀਂ ਹੋਇਆ। ਜਦੋਂ ਦੁਨੀਆ ਮਰਨੀ ਸ਼ੁਰੂ ਹੋ ਗਈ ਉਸ ਵੇਲੇ ਸਪਰੇਅ ਕਰਨੇ ਸ਼ੁਰੂ ਕਰ ਦਿੱਤੇ। ਪਰ ਅੱਜ ਵੀ ਸਪਰੇਅ ਨਹੀਂ ਹੋ ਰਹੇ। ਮੇਰਾ ਕਹਿਣ ਦਾ ਭਾਵ ਹੈ ਕਿ ਹੈਲਥ ਡਿਪਾਰਟਮੈਂਟ ਕਰ ਕੀ ਰਿਹਾ ਹੈ ? ਕੀ ਅਸੀਂ ਐਮ.ਐਲ.ਏ. ਵਿਹਲੇ ਹਾਂ, ਸਾਡੇ ਕੋਲ ਕੋਈ ਕੰਮ ਨਹੀਂ ਹੈ ? ਇਨ੍ਹਾਂ ਦੀ ਪਾਰਟੀ ਦੇ ਹਾਂ। ਸਾਡੇ ਤੇ ਵਿਸ਼ਵਾਸ ਕਰਨ ਤੇ ਆ ਕੇ ਦੇਖੋ ਕੀ ਕਰਨ ਦੀ ਲੋੜ ਹੈ। ਕੀ ਸਾਡੀ ਕੋਈ ਇੱਜ਼ਤ ਨਹੀਂ ਹੈ ? ਆਪੋਜ਼ੀਸ਼ਨ ਵਾਂਗ ਸਾਨੂੰ ਜਵਾਬ ਦੇ ਦਿੰਦੇ ਹਨ। ਮੁੱਖ ਮੰਤਰੀ ਸਾਹਿਬ ਇਸ ਵਿੱਚ ਜ਼ਰੂਰ ਦਖ਼ਲ ਦੇਣ ਕਿਉਂਕਿ ਲੋਕਾਂ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ।

**ਸਰਦਾਰ ਮੱਖਣ ਸਿੰਘ (ਬੈਠੇ-ਬੈਠੇ)** : ਸਾਡੀ ਬੇਸ਼ੱਕ ਨਾ ਸੁਣੋ ਪਰ ਆਪਣਿਆਂ ਦੀ ਤਾਂ ਸੁਣ ਲਓ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਕੁਝ ਕਹਿਣ ਦੀ ਆਗਿਆ ਹੈ ਜੀ ?

**ਮਾਨਯੋਗ ਸਪੀਕਰ** : ਕਿਸ ਵਾਸਤੇ ਜੀ ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ, ਬਹੁਤ ਅਹਿਮ ਮੁੱਦਾ ਹੈ ਜੀ....

**ਮਾਨਯੋਗ ਸਪੀਕਰ** : ਕਾਲ ਆਟੈਂਨਸ਼ਨ ਤੇ ਸਬੰਧਤ ਮੈਂਬਰ ਹੀ ਸਪਲੀਮੈਂਟਰੀ ਕਰ ਸਕਦਾ ਹੈ, ਜਿਨ੍ਹਾਂ ਵੱਲੋਂ ਕਾਲ ਅਟੈਂਨਸ਼ਨ ਲਿਆਂਦੀ ਜਾਂਦੀ ਹੈ। ਤੁਹਾਡੇ ਹੋਰ ਵੀ ਬਹੁਤ ਸਾਰੇ ਅਹਿਮ ਮੁੱਦੇ ਹਨ ਜਿਨ੍ਹਾਂ ਤੇ ਤੁਸੀਂ ਬੋਲ ਸਕਦੇ ਹੋ ਪਰ ਉਦੋਂ ਬੋਲਦੇ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਮੇਰਾ ਨਿਵੇਦਨ ਹੈ ਕਿ ਇਹ 400 ਬੈੱਡ ਦਾ ਹਸਪਤਾਲ ਹੈ। ਇਸ ਵਿੱਚ 100 ਬੈੱਡ ਦਾ ਐਕਸਟਰਾ ਪ੍ਰਬੰਧ ਕੀਤਾ ਹੈ। ਇਹ ਕਰੈਡਿਟ ਦੀ ਗੱਲ ਹੈ ਕਿ ਸਿਵਲ ਹਸਪਤਾਲ, ਜਲੰਧਰ ਤੇ ਜਨਤਾ ਦਾ ਇੰਨਾ ਭਰੋਸਾ ਹੈ ਕਿ ਜਲੰਧਰ ਔਰ ਆਸ ਪਾਸ ਪਿੰਡਾਂ ਦੇ ਸਾਰੇ ਲੋਕ ਇਸ ਹਸਪਤਾਲ ਵਿੱਚ ਉਪਚਾਰ ਕਰਵਾਉਣ ਵਾਸਤੇ ਆਉਂਦੇ ਹਨ। ਸਾਡੇ ਡਿਪਾਰਟਮੈਂਟ ਵਲੋਂ ਉਥੇ 15 ਤੋਂ 20 ਵਲੰਟੀਅਰਾਂ ਦਾ ਖ਼ੂਨ ਹਰ ਰੋਜ਼ ਲਿਆ ਜਾਂਦਾ ਹੈ। ਸਿਰਫ ਸਤੰਬਰ ਮਹੀਨੇ ਵਿੱਚ ਹੀ ਉਥੇ ਰਕਤਦਾਨ ਦੇ 7 ਕੈਂਪ ਲਗਾਏ ਗਏ ਹਨ। ਇਸ ਦਾ ਸਰਕਾਰ ਨੂੰ ਕਰੈਡਿਟ ਜਾਂਦਾ ਹੈ..

**ਮਾਨਯੋਗ ਸਪੀਕਰ** : ਬੀਬੀ ਜੀ, ਅਗਰ ਕਿਸੇ ਗੱਲ ਦੀ ਕੋਈ ਕਮੀ ਹੈ ਤਾਂ ਉਸ ਬਾਰੇ ਐਸ਼ਿਉਰੈਂਸ ਦਿਓ, ਤੁਹਾਡੇ ਕੋਲ ਕੀ ਹੈ ਅਤੇ ਕੀ ਨਹੀਂ ਇਸ ਬਾਰੇ ਇਸ ਵੇਲੇ ਦੱਸਣ ਦੀ ਲੋੜ ਨਹੀਂ ਹੈ....

**ਮੰਤਰੀ** : ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਸੁਣ ਲਵੋ। ਓਪਰੇਸਿਜ ਮਸ਼ੀਨਾਂ ਸਾਰੇ ਜਲੰਧਰ ਵਿਚ ਪ੍ਰਾਈਵੇਟ ਹਸਪਤਾਲਾਂ ਨੂੰ ਵੀ ਦੇਣੀਆਂ ਹਨ। ਜਿਸ ਜਲੰਧਰ ਵਿੱਚ ਪਹਿਲਾਂ ਇਕ ਵੀ ਮਸ਼ੀਨ ਨਹੀਂ ਸੀ, ਉਥੇ ਤਿੰਨ ਮਸ਼ੀਨਾਂ ਕੰਮ ਕਰ ਰਹੀਆਂ ਹਨ। ਬਾਕੀ ਜੋ ਇਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਨਹੀਂ ਬੁਲਾਇਆ ਗਿਆ, ਉਥੇ ਬੀ.ਜੇ.ਪੀ. ਦੇ ਪ੍ਰਧਾਨ ਹਾਜ਼ਰ ਸਨ। ਉਨ੍ਹਾਂ ਨੇ ਸਭ ਨੂੰ ਖਬਰ ਦਿੱਤੀ ਸੀ। ਹਾਂ, ਕੁਝ ਲੋਕ ਆਪਣੇ ਆਪ ਨੂੰ ਕਾਂਗਰਸੀ ਕਹਿ ਕੇ, ਮੈਂ ਨਹੀਂ ਮੰਨਦੀ ਕਿ ਉਹ ਕਾਂਗਰਸੀ ਹੋਣਗੇ....(ਵਿਘਨ)

**ਮਾਨਯੋਗ ਸਪੀਕਰ** : ਕੀ ਕਾਂਗਰਸੀ ਕੋਈ ਅਲੱਗ ਤਰ੍ਹਾਂ ਦੇ ਲੋਕ ਹਨ ? ਕੀ ਉਹ ਬਿਮਾਰ ਨਹੀਂ ਹੁੰਦੇ ? ਇੱਥੇ ਗੱਲ ਤਾਂ ਸਿਰਫ ਪਬਲਿਕ ਦੇ ਇਲਾਜ ਦੀ ਹੋ ਰਹੀ ਹੈ, ਉਸ ਤੇ ਗੱਲ ਕੀਤੀ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਇਲਾਜ ਉਥੇ ਹੋ ਰਿਹਾ ਹੈ। ਸਿਰਫ ਵਿਰੋਧ ਕਰਨ ਵਾਸਤੇ ਹੀ ਕਈ ਵਾਰ ਬੋਲਿਆ ਜਾਂਦਾ ਹੈ, ਉਹ ਅਲੱਗ ਗੱਲ ਹੈ। ਮੈਂ ਮੀਟਿੰਗ ਕਰਨ ਤੋਂ ਬਾਅਦ ਇਨ੍ਹਾਂ ਕੋਲ ਜਾਵਾਂਗੀ। ਜੋ ਕਮੀ ਹੈ, ਅਸੀਂ ਦੂਰ ਕਰਾਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਉਥੇ ਜਾਓ। ਜਿਨ੍ਹਾਂ ਨੂੰ ਬੁਲਾਉਣਾ ਹੈ, ਉਥੇ ਸੱਦ ਲਵੋ। ਉਥੇ ਕਾਂਗਰਸੀਆਂ ਨੂੰ ਜਾਂਦੇ ਹੋਏ ਕਿਹੜਾ ਕੋਈ ਡਰ ਲੱਗਦਾ ਹੈ, ਉਥੇ ਬੁਲਾ ਲਵੋ। ਉਥੇ ਜਾ ਕੇ ਸਭ ਨੂੰ ਬੁਲਾ ਕੇ ਉਥੇ ਦੀ ਸਿਚੂਏਸ਼ਨ ਨੂੰ ਕੰਟਰੋਲ ਕੀਤਾ ਜਾਵੇ, ਜਿਹੜੀ ਤਕਲੀਫ ਤੁਹਾਡੇ ਸਾਹਮਣੇ ਲਿਆਂਦੀ ਗਈ ਹੈ, ਉਸ ਨੂੰ ਦੂਰ ਕੀਤਾ ਜਾਵੇ।

ਹੁਣ ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਸ਼੍ਰੀ ਸੂਦ ਜੀ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ

1. ਪੰਜਾਬ ਸਪੈਸ਼ਲ ਸਿਕਿਉਰਟੀ ਗਰੁਪ ਆਰਡੀਨੈਂਸ 2010 (2010 ਦਾ ਪੰਜਾਬ ਆਰਡੀਨੈਂਸ ਨੰ: 4), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ;

2. ਸਾਲ 2007-08 ਲਈ ਗਰੇਟਰ ਮੁਹਾਲੀ ਖੇਤਰ ਵਿਕਾਸ ਅਥਾਰਟੀ, (ਗਮਾਡਾ) ਦੀ ਲੇਖਿਆਂ ਦੇ ਸਾਲਾਨਾ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ;

3. ਸਾਲ 2007-08 ਲਈ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਂਕ ਫਿਨੋ) ਦੀ ਸਾਲਾਨਾ ਰਿਪੋਰਟ ਅਤੇ ਬੈਲੰਸ ਸ਼ੀਟ, ਜਿਵੇਂ ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ;

4. 2007-2008 ਅਤੇ 2008-2009 ਲਈ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ, ਚੰਡੀਗੜ੍ਹ, ਦੀਆਂ ਸਾਲਾਨਾ ਪ੍ਰਬੰਧਕੀ ਰਿਪੋਰਟਾਂ, ਜਿਵੇਂ ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ ਐਕਟ, 1976 ਦੀ ਧਾਰਾ 42(2) ਅਧੀਨ ਲੋੜੀਂਦਾ ਹੈ;

5. ਸਾਲ 2007-2008 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ;

6. ਸਾਲ 2007-2008 ਅਤੇ 2008-2009 ਲਈ ਗਰੇਟਰ ਮੁਹਾਲੀ ਖੇਤਰੀ ਵਿਕਾਸ ਅਥਾਰਟੀ (ਗਮਾਡਾ) ਦੀਆਂ ਸਾਲਾਨਾ ਰਿਪੋਰਟਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ;

7. ਸਾਲ 2007-2008 ਅਤੇ 2008-2009 ਲਈ ਜਲੰਧਰ ਖੇਤਰੀ ਵਿਕਾਸ ਅਥਾਰਟੀ (ਜੇ.ਡੀ.ਏ.) ਦੀਆਂ ਸਾਲਾਨਾ ਰਿਪੋਰਟਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ;

8. ਸਾਲ 2008-2009 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21(4) ਅਧੀਨ ਲੋੜੀਂਦਾ ਹੈ;

9. ਸਾਲ 2007-2008 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ ਅਤੇ ਆਡਿਟ ਰਿਪੋਰਟ ਨੂੰ ਰੱਖਣ ਵਿਚ ਹੋਈ ਦੇਰੀ ਦੇ ਕਾਰਣ ਦਰਸਾਉਂਦਾ ਹੈ;

10. ਸਾਲ 2007-2008 ਲਈ ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 32ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

ਸਦਨ ਦੀ ਮੇਜ਼ ਤੇ ਰਖਦਾ ਹਾਂ।

**ਮਾਨਯੋਗ ਸਪੀਕਰ** : ਅਗਲੀ ਆਈਟਮ, ਅਤੇ।

## RESOLUTIONS

### (1) RESOLUTION REG. TAKING UP WITH THE CENTRAL GOVERNMENT THE LONG PENDING DEMAND OF EX-SERVICEMEN REGARDING GRANT OF ONE RANK ONE PENSION TO THEM.

**ਮਾਨਯੋਗ ਸਪੀਕਰ** : ਕੈਪਟਨ ਬਲਬੀਰ ਸਿੰਘ ਬਾਠ ਜੀ ਆਪਣਾ ਮਤਾ ਪੇਸ਼ ਕਰੋ।

**ਕੈਪਟਨ ਬਲਬੀਰ ਸਿੰਘ ਬਾਠ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਸਾਬਕਾ ਫੌਜੀਆਂ ਨੂੰ ਇੱਕ ਰੈਂਕ ਇੱਕ ਪੈਨਸ਼ਨ ਦੇਣ ਦੀ ਉਨ੍ਹਾਂ ਦੀ ਚਿਰਾਂ ਤੋਂ ਚਲਦੀ ਆ ਰਹੀ ਮੰਗ ਨੂੰ ਹਮਦਰਦੀ ਨਾਲ ਵਿਚਾਰਨ ਲਈ ਕੇਂਦਰ ਸਰਕਾਰ ਨਾਲ ਮਾਮਲਾ ਉਠਾਉਣ ਦੀ ਰਾਜ ਸਰਕਾਰ ਨੂੰ ਸਿਫ਼ਾਰਸ਼ ਕਰਦਾ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਸਾਬਕਾ ਫੌਜੀਆਂ ਨੂੰ ਇੱਕ ਰੈਂਕ ਇੱਕ ਪੈਨਸ਼ਨ ਦੇਣ ਦੀ ਉਨ੍ਹਾਂ ਦੀ ਚਿਰਾਂ ਤੋਂ ਚਲਦੀ ਆ ਰਹੀ ਮੰਗ ਨੂੰ ਹਮਦਰਦੀ ਨਾਲ ਵਿਚਾਰਨ ਲਈ ਕੇਂਦਰ ਸਰਕਾਰ ਨਾਲ ਮਾਮਲਾ ਉਠਾਉਣ ਦੀ ਰਾਜ ਸਰਕਾਰ ਨੂੰ ਸਿਫ਼ਾਰਸ਼ ਕਰਦਾ ਹੈ।"

ਹਾਂ ਜੀ, ਬਹਿਸ। ਕੈਪਟਨ ਬਲਬੀਰ ਸਿੰਘ ਬਾਠ ਜੀ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਮੈਂ, ਮਤੇ ਤੇ ਬੋਲਣ ਲਈ ਸਮਾਂ ਦੇਣ ਲਈ ਆਪ ਦਾ ਬਹੁਤ-ਬਹੁਤ ਧੰਨਵਾਦੀ ਹਾਂ। ਇਹ ਮਤਾ ਫੌਜੀ ਦੇਸ਼ ਭਗਤਾਂ ਨਾਲ ਸਬੰਧਤ ਅਤਿ ਗੰਭੀਰ ਅਤੇ ਅਹਿਮ ਮਸਲੇ ਤੇ ਸਬੰਧਤ ਮਤਾ ਹੈ।

*12.13 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿੰਨਾ ਗੰਭੀਰ ਮਸਲਾ ਹੈ, ਸ਼ਾਇਦ ਮੈਂ ਆਪਣੇ ਸ਼ਬਦਾਂ ਵਿੱਚ ਦੱਸ ਕੇ, ਉਨ੍ਹਾਂ ਦੇਸ਼ ਭਗਤਾਂ ਨਾਲ ਉਨੰਾਂ ਇਨਸਾਫ ਨਾ ਕਰ ਸਕਾਂ। ਇਹ ਮੇਰੀ ਆਪਣੀ ਸਮੱਸਿਆ ਹੈ। ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਸਲਾ ਕੀ ਹੈ ? ਬਹੁਤ ਗੰਭੀਰ ਮਸਲਾ ਹੈ ਜੀ। ਮੈਂ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਦੱਸਣਾ ਚਾਹੁੰਦਾ ਹਾਂ। ਇੱਕ ਰੈਂਕ ਤੇ ਇੱਕ ਪੈਨਸ਼ਨ। ਜਿਹੜਾ ਸਿਪਾਹੀ ਅੱਜ ਰਿਟਾਇਰ ਹੁੰਦਾ ਹੈ ਅਤੇ ਜਿਹੜਾ ਅੱਜ ਤੋਂ 10 ਜਾਂ 14 ਸਾਲ ਪਹਿਲਾਂ ਰਿਟਾਇਰ ਹੋ ਗਿਆ ਹੈ, ਨੌਕਰੀ ਉਸ ਨੇ ਵੀ ਉਹੀ ਕੀਤੀ ਹੈ, ਕੰਮ ਉਹੀ ਕੀਤਾ ਹੈ, ਬੰਦੂਕ ਉਹੀ ਚੁੱਕੀ ਹੈ, ਬਾਰਡਰ ਤੇ ਉਹੀ ਲੜਾਈ ਲੜੀ ਹੈ ਪਰ ਫਿਰ ਵੀ ਉਸ ਦੀ ਪੈਨਸ਼ਨ ਘੱਟ ਕਿਉਂ ਹੈ ? ਜਿਹੜਾ ਅੱਜ ਰਿਟਾਇਰ ਹੁੰਦਾ ਹੈ, ਉਸ ਦੀ ਪੈਨਸ਼ਨ ਵੱਧ ਕਿਉਂ ਹੈ ? ਇਹ ਵੀ ਇਸੇ ਨਾਲ ਸਬੰਧਤ ਹੈ। ਇਸ ਪਾੜੇ ਨੂੰ ਮੁਕਾਉਣ ਦੀ ਅਤੇ ਸਮਝਣ ਦੀ ਲੋੜ ਹੈ। ਗੱਲ ਸਿਰਫ ਇੰਨੀ ਹੈ। ਬਾਕੀ ਇਸ ਵਾਸਤੇ ਕਿੰਨੀ ਜੱਦੋ ਜਹਿਦ ਸਾਰੇ ਰੈਂਕਾ ਦੇ

[ਕੈਪਟਨ ਬਲਬੀਰ ਸਿੰਘ ਬਾਠ]

ਸਿਪਾਹੀਆਂ ਨੂੰ ਕਰਨੀ ਪਈ, ਕਿਥੋਂ-ਕਿਥੋਂ ਤੱਕ ਗੱਲ ਹੋਈ, ਇਸ ਬਾਰੇ ਦੱਸਣ ਲਈ ਮੈਂ ਤੁਹਾਡੇ ਕੋਲੋਂ ਸਮਾਂ ਲੈਣ ਦੀ ਇਜ਼ਾਜਤ ਮੰਗਦਾ ਹਾਂ।

ਸਭ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੈਨਸ਼ਨ ਕੀ ਹੈ ? ਪੈਨਸ਼ਨ ਦੀ ਡੈਫੀਨੇਸ਼ਨ ਹੈ ਉਹ ਕੰਮ ਦਾ ਮੁਆਵਜ਼ਾ ਜਿਹੜਾ ਪਹਿਲਾਂ ਹੀ ਖਤਮ ਕਰ ਦਿੱਤਾ ਗਿਆ ਹੋਵੇ। ਅੰਗਰੇਜ਼ੀ ਵਿੱਚ ਇਸ ਬਾਰੇ ਬਹੁਤ ਚੰਗੇ ਢੰਗ ਨਾਲ ਦੱਸਿਆ ਗਿਆ ਹੈ। ਮੈਂ ਪੜ੍ਹ ਦਿੰਦਾ ਹਾਂ—

> "Pension is deferred pay and is called for the work already done. The person who had renderred the same service earlier, who got the same deferred pay, as the one retiring now."

ਸਾਰੀ ਸਮੱਸਿਆ ਇਹ ਹੈ ਕਿ ਜਿਹੜੇ ਬੰਦੇ 1 ਜਨਵਰੀ, 2006 ਤੋਂ ਪਹਿਲਾਂ ਰਿਟਾਇਰ ਹੋ ਗਏ ਉਨ੍ਹਾਂ ਦੀ ਪੈਨਸ਼ਨ 1 ਜਨਵਰੀ, 2006 ਤੋਂ ਬਾਅਦ ਰਿਟਾਇਰ ਹੋਏ ਵਿਅਕਤੀਆਂ ਨਾਲੋਂ ਕਾਫੀ ਘੱਟ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਮੱਸਿਆ ਕਿਉਂ ਪੈਦਾ ਹੋਈ, ਕਿ ਸੈਕਿੰਡ ਪੇਅ ਕਮਿਸ਼ਨ ਤੋਂ ਪਹਿਲਾਂ ਤੱਕ ਕੋਈ ਸਮੱਸਿਆ ਨਹੀਂ ਸੀ ? 2003 ਵਿੱਚ ਜਦੋਂ ਥਰਡ ਪੇਅ ਕਮਿਸ਼ਨ ਆਇਆ ਉਦੋਂ ਤੋਂ ਇਹ ਪ੍ਰਾਬਲਮ ਸਟਾਰਟ ਹੋਈ ਹੈ। 2003 ਤੱਕ ਫੌਜਿਆਂ ਨੂੰ ਜਬਰੀ ਰਿਟਾਇਰ ਕਰਨ ਦੀ ਪ੍ਰਥਾ ਚਲਦੀ ਸੀ ਔਰ ਉਨ੍ਹਾਂ ਨੂੰ ਜਬਰੀ ਰਿਟਾਇਰਮੈਂਟ ਦੇ ਬੈਨੀਫਿਟਸ ਮਿਲਦੇ ਸਨ ਪਰ ਜਦੋਂ ਥਰਡ ਪੇਅ ਕਮਿਸ਼ਨ ਲਾਗੂ ਹੋਇਆ ਉਸ ਵੇਲੇ ਤੋਂ ਇਹ ਬੈਨੀਫਿਟਸ ਖਤਮ ਕਰ ਦਿੱਤੇ ਗਏ। ਇਸ ਤੋਂ ਬਾਅਦ ਫਿਰ ਇਸ ਗੱਲ ਦਾ ਰੌਲਾ ਪਿਆ ਔਰ ਫੌਜੀ ਭਰਾਵਾਂ ਨੇ ਬਹੁਤ ਜ਼ਿਆਦਾ ਜੱਦੋ ਜਹਿਦ ਕੀਤੀ ਜਿਸ ਦਾ ਹਾਲੇ ਤੱਕ ਕੋਈ ਸਿੱਟਾ ਨਹੀਂ ਨਿਕਲਿਆ। ਵੱਖ-ਵੱਖ ਸਮੇਂ ਤੇ ਵੱਖ-ਵੱਖ ਪ੍ਰੈਜ਼ੀਡੈਂਟਸ, ਪ੍ਰਾਈਮ ਮਨਿਸਟਰਜ਼ ਔਰ ਡਿਫੈਂਸ ਮਨਿਸਟਰਜ਼ ਔਰ ਫਾਈਨਾਂਸ ਮਨਿਸਟਰਜ਼ ਔਰ ਹਾਊਸ ਦੀ ਕਮੇਟੀਆਂ ਨੇ ਇਸ ਤੇ ਗੌਰ ਕੀਤਾ ਔਰ ਮੈਂ ਇਹ ਮਾਣ ਨਾਲ ਕਹਿ ਸਕਦਾ ਹਾਂ ਕਿ 2004 ਵਿੱਚ ਜਦੋਂ ਮੈਡਮ ਸੋਨੀਆਂ ਗਾਂਧੀ ਚੰਡੀਗੜ੍ਹ ਆਏ ਤਾਂ ਉਨ੍ਹਾਂ ਨੇ ਵੀ ਫੌਜੀ ਭਰਾਵਾਂ ਨੂੰ ਭਰੋਸਾ ਦਿੱਤਾ ਸੀ ਕਿ ਵੰਨ ਰੈਂਕ ਵੰਨ ਪੈਨਸ਼ਨ ਸਕੀਮ ਨੂੰ ਲਾਗੂ ਕੀਤਾ ਜਾਵੇਗਾ ਔਰ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਵਿੱਚ ਵੀ ਦਿੱਤਾ ਗਿਆ ਸੀ ਕਿ ਫੌਜੀ ਭਰਾਵਾਂ ਨੂੰ ਵੰਨ ਰੈਂਕ ਵੰਨ ਪੈਨਸ਼ਨ ਦਿੱਤੀ ਜਾਵੇਗੀ ਪਰ ਇਹ ਹਾਲੇ ਤੱਕ ਲਾਗੂ ਨਹੀਂ ਕੀਤੀ ਗਈ। ਕੁਝ ਰਾਹਤ ਮਿਲੀ ਹੈ। ਸਿਪਾਹੀ ਤੋਂ ਲੈ ਕੇ ਸੂਬੇਦਾਰ ਮੇਜ਼ਰ ਦੇ ਲੈਵਲ ਤੱਕ ਰਾਹਤ ਦਿੱਤੀ ਗਈ ਹੈ। ਅਫਸਰਾਂ ਦੇ ਲੈਵਲ ਤੇ ਕੋਈ ਰਾਹਤ ਨਹੀਂ ਦਿੱਤੀ ਗਈ ਔਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਰਹਿ ਜਾਵੋਗੇ ਕਿ ਲੈਫਟੀਨੈਂਟ ਜਨਰਲ ਜਾਂ ਮੇਜਰ ਜਨਰਲ, ਜਿਹੜਾ 2006 ਤੋਂ ਪਹਿਲਾਂ ਰਿਟਾਇਰ ਹੋਇਆ ਹੈ, ਉਸ ਦੀ ਪੈਨਸ਼ਨ 2006 ਤੋਂ ਬਾਅਦ ਰਿਟਾਇਰ ਹੋਏ ਲੈਫਟੀਨੈਂਟ ਕਰਨਲ ਜੋ ਕਿ ਉਸ ਨਾਲੋਂ ਕਾਫੀ ਜੂਨੀਅਰ ਹੈ, ਕਈ ਗੁਣਾ ਘੱਟ ਹੈ। ਇਹ ਬੜੀ ਹੈਰਾਨੀ ਅਤੇ ਅਫਸੋਸ ਵਾਲੀ ਗੱਲ ਹੈ। ਦੂਜੇ ਪੇਅ ਕਮਿਸ਼ਨ ਤੱਕ ਇਨ੍ਹਾਂ ਨੂੰ ਜਬਰੀ ਰਿਟਾਇਰ ਕਰ ਦਿੱਤਾ ਜਾਂਦਾ ਸੀ। ਸਿਪਾਹੀ ਦੀ ਸਾਰੀ ਸਰਵਿਸ 35-40 ਸਾਲ ਤੱਕ ਹੁੰਦੀ ਸੀ, ਸੂਬੇਦਾਰ ਤੋਂ ਸੂਬੇਦਾਰ ਮੇਜਰ ਦੀ 40 ਤੋਂ 50 ਸਾਲ ਤੱਕ ਔਰ ਅਫਸਰਾਂ ਦੀ 45 ਤੋਂ 50 ਜਾਂ 55 ਸਾਲ ਤੱਕ ਹੁੰਦੀ ਸੀ ਔਰ ਉਸ ਤੋਂ ਬਾਅਦ ਇਨ੍ਹਾਂ ਨੂੰ ਜਬਰੀ ਰਿਟਾਇਰ ਕਰ ਦਿੱਤਾ ਜਾਂਦਾ ਸੀ। ਇਸ ਪਿੱਛੇ ਮੰਤਵ ਸੀ ਕਿ ਆਰਮੀ

ਨੂੰ ਯੰਗ (Young) ਰੱਖਿਆ ਜਾਵੇ ਤਾਂ ਜੋ ਲੜਾਈ ਸਮੇਂ ਯੰਗ ਵਿਅਕਤੀ ਕੰਮ ਕਰ ਸਕਣ ਔਰ ਤੀਸਰੇ ਪੇਅ ਕਮਿਸ਼ਨ ਤੋਂ ਇਹ ਪ੍ਰਾਬਲਮ ਸਟਾਰਟ ਹੋਈ ਔਰ ਇਹ ਨਵਾਂ ਕੰਮ ਸ਼ੁਰੂ ਹੋ ਗਿਆ। ਉਨ੍ਹਾਂ ਦੀਆਂ ਮੁਸੀਬਤਾਂ ਔਰ ਪ੍ਰਾਬਲਮਜ਼ ਨੂੰ ਮੱਦੇ ਨਜ਼ਰ ਨਹੀਂ ਰੱਖਿਆ ਗਿਆ ਔਰ ਇਸ ਕਰਕੇ ਹੀ ਇਹ ਪ੍ਰਾਬਲਮਜ਼ ਆਈਆਂ। ਤੁਸੀਂ ਸੁਣਕੇ ਹੈਰਾਨ ਰਹਿ ਜਾਵੋਗੇ ਕਿ ਇਸ ਸਮੇਂ ਅੱਜ ਜੋ ਸਿਪਾਹੀ ਪੈਨਸ਼ਨ ਤੇ ਆਉਂਦਾ ਹੈ, ਉਸ ਨੂੰ 12,800 ਰੁਪਏ ਪੈਨਸ਼ਨ ਮਿਲਦੀ ਹੈ ਔਰ ਜਿਹੜੇ ਪਹਿਲਾਂ ਰਿਟਾਇਰ ਹੁੰਦੇ ਸਨ ਉਨ੍ਹਾਂ ਨੂੰ ਸਿਰਫ 6,441 ਰੁਪਏ ਪੈਨਸ਼ਨ ਮਿਲਦੀ ਸੀ। ਤੁਸੀਂ ਦੇਖੋ ਕਿ ਕਿੰਨਾ ਵੱਡਾ ਤਕਰੀਬਨ 6,359 ਰੁਪਏ ਭਾਵ ਸਾਢੇ ਛੇ ਹਜ਼ਾਰ ਰੁਪਏ ਦਾ ਔਰ ਤਕਰੀਬਨ ਦੁਗਣੇ ਦਾ ਫਰਕ ਹੈ। ਅੱਜ ਰਿਟਾਇਰ ਹੋਇਆ ਬੰਦਾ 2006 ਤੋਂ ਪਹਿਲਾਂ ਰਿਟਾਇਰ ਹੋਏ ਬੰਦੇ ਨਾਲੋਂ ਤਕਰੀਬਨ ਦੁਗਣੀ ਪੈਨਸ਼ਨ ਲੈ ਰਿਹਾ ਹੈ। ਫਰਕ ਕਿੰਨਾ ਹੈ, 6,359 ਰੁਪਏ ਦਾ ਫਰਕ ਹੈ। ਇੰਨਾਂ ਵੱਡਾ ਗੈਪ ਹੈ। ਜਿਹੜਾ 2006 ਤੋਂ ਪਹਿਲਾਂ ਰਿਟਾਇਰ ਹੋਇਆ ਉਸ ਬੰਦੇ ਨੂੰ ਅੱਜ ਦੇ ਰਿਟਾਇਰ ਹੋਏ ਬੰਦੇ ਨਾਲੋਂ 6,500 ਰੁਪਏ ਦੇ ਕਰੀਬ ਘੱਟ ਪੈਸੇ ਮਿਲਦੇ ਹਨ, ਇਹ ਕਿਉਂ ਹੈ ? ਉਸ ਨੇ ਵੀ ਉਹੀ ਤਕਲੀਫਾਂ ਝੱਲੀਆਂ ਹਨ ਜਿਹੜੀਆਂ ਪਹਿਲੇ ਨੇ ਝੱਲੀਆਂ ਹਨ। ਉਹ ਕਿਉਂ ਸਫਰ ਕਰਦਾ ਹੈ ?

ਐਵੇਂ ਹੀ ਜੇ.ਸੀ.ਓਜ਼. ਦਾ ਕੇਸ ਹੈ। ਜਿਹੜਾ ਅੱਜ ਰਿਟਾਇਰ ਹੋ ਕੇ ਆਉਂਦਾ ਹੈ ਉਸ ਨੂੰ 21,400 ਰੁਪਏ ਬੇਸਿਕ ਪੈਨਸ਼ਨ ਮਿਲਦੀ ਹੈ ਜਦੋਂ ਕਿ ਜਿਹੜਾ 2006 ਤੋਂ ਪਹਿਲਾਂ ਰਿਟਾਇਰ ਹੋ ਕੇ ਆਇਆ ਸੀ ਉਸ ਨੂੰ 13,105 ਰੁਪਏ ਪੈਨਸ਼ਨ ਮਿਲਦੀ ਸੀ। ਕਿੰਨਾ ਵੱਡਾ ਫਰਕ ਹੈ। ਮੇਜਰ ਜਨਰਲ ਅਤੇ ਲੈਫਟੀਨੈਂਟ ਕਰਨਲ ਦੀ ਵੀ ਮੈਂ ਗੱਲ ਕੀਤੀ ਹੈ, ਤੁਹਾਡੇ ਧਿਆਨ ਵਿੱਚ ਲਿਆਂਦਾ ਹੈ ਕਿ ਉਨ੍ਹਾਂ ਦਾ ਵੀ ਬਹੁਤ ਜ਼ਿਆਦਾ ਫਰਕ ਹੈ। ਬਹੁਤ ਵੱਡਾ ਗੈਪ ਹੈ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਸਮਝਣ ਵਾਲੀ ਹੈ। ਜਿਹੜੀ ਮੈਂ ਗੱਲ ਕਰਨ ਲੱਗਾ ਹਾਂ ਕਿ 2006 ਤੋਂ ਪਹਿਲਾਂ ਜਬਰੀ ਰਿਟਾਇਰ ਕਰਨ ਲਈ ਫੋਰਸਡ ਰਿਟਾਇਰਮੈਂਟ ਸ਼ਬਦ ਵਰਤਿਆ ਜਾਂਦਾ ਸੀ। ਫੌਜੀਆਂ ਨੂੰ 65% ਪੱਲਸ ਬੈਨੀਫਿਟ ਮਿਲਦਾ ਸੀ ਜਿਹੜਾ ਇਨ੍ਹਾਂ ਨੇ ਹਟਾ ਦਿੱਤਾ ਹੈ। ਇਹ ਕੋਈ ਨਵਾਂ ਮੁੱਦਾ ਵੀ ਨਹੀਂ ਹੈ। ਇਹ ਨਹੀਂ ਹੋਣਾ ਚਾਹੀਦਾ ਸੀ। ਆਪਣੀ ਪੈਨਸ਼ਨ ਵਧਾਉਣ ਲਈ 1970 ਤੋਂ ਜੰਗ ਜਾਰੀ ਹੈ। ਸਾਰਿਆਂ ਨੇ ਪੜ੍ਹਿਆ ਹੋਣਾ ਹੈ, ਇਲੈਕਟ੍ਰਾਨਿਕ ਮੀਡਿਆ ਵਿੱਚ ਵੀ, ਰੇਡੀਓ ਤੇ ਵੀ ਹਰ ਰੋਜ਼ ਆਉਂਦਾ ਹੈ, ਟੈਲੀਵਿਜਨ ਤੇ ਵੀ ਆਉਂਦਾ ਹੈ। ਬਹੁਤ ਵੱਡੀਆਂ ਲੜਾਈਆਂ ਫੌਜੀਆਂ ਨੇ ਲੜੀਆਂ ਹਨ। ਇਸ ਦੇ ਬਾਰੇ ਮੈਨੂੰ ਚੰਗਾ ਨਹੀਂ ਲਗਦਾ ਜੇਕਰ ਮੈਂ ਪ੍ਰਾਇਮ ਮਨਿਸਟਰ ਸ਼੍ਰੀ ਵੀ.ਪੀ. ਸਿੰਘ ਜੀ ਦੇ ਸ਼ਬਦ ਕੋਟ ਕਰਾਂ। ਪ੍ਰਾਬਲੱਮ ਕਿੱਥੇ ਹੈ ? ਇਹ ਜਿਹੜੇ ਸਾਡੇ ਆਈ.ਏ.ਐਸ. ਭਰਾ ਬੈਠੇ ਹਨ, ਇਹ ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਨਹੀਂ ਸਮਝਦੇ। ਜੇਕਰ ਇਹ ਉਨ੍ਹਾਂ ਫੌਜੀਆਂ ਦੀਆਂ ਮੁਸ਼ਕਲਾਂ ਨੂੰ ਸਮਝਦੇ ਤਾਂ ਇਹ ਨੌਬਤ ਹੀ ਨਾ ਆਉਂਦੀ। ਇਨ੍ਹਾਂ ਦੇ ਨਾ ਸਮਝਣ ਕਰਕੇ ਹੀ ਇਹ ਪ੍ਰਾਬਲੱਮ ਪੈਦਾ ਹੋ ਗਈ ਹੈ। ਗਰਾਊਂਡ ਰਿਐਲੀਟੀਜ਼ ਕੀ ਹਨ ? ਉਨ੍ਹਾਂ ਦੀਆਂ ਮੁਸ਼ਕਲਾਂ ਕੀ ਹਨ ? ਉਨ੍ਹਾਂ ਨੂੰ ਜਾਣਿਆ ਨਹੀਂ ਜਾਂਦਾ, ਉਨ੍ਹਾਂ ਨੂੰ ਨਜ਼ਰ ਅੰਦਾਜ਼ ਕੀਤਾ ਗਿਆ। ਨਜ਼ਰ ਅੰਦਾਜ਼ ਹੋਣ ਕਰਕੇ ਇਹ ਸਾਰੀ ਪ੍ਰਾਬਲੱਮ ਪੈਦਾ ਹੋਈ ਹੈ। ਸ਼੍ਰੀ ਵੀ.ਪੀ. ਸਿੰਘ ਜੀ ਨੇ ਇਹ ਵੀ ਕਹਿ ਦਿੱਤਾ ਸੀ ਕਿ ਇਨ੍ਹਾਂ

[ਕੈਪਟਨ ਬਲਬੀਰ ਸਿੰਘ ਬਾਠ]

ਆਈ.ਏ.ਐਸ. ਅਫ਼ਸਰਾਂ ਨੂੰ ਇਨ੍ਹਾਂ ਡਿਫੈਂਸ ਸਰਵਿਸਿਜ਼ ਦੇ ਪਰਸੋਨਲ ਦੇ ਨਾਲ ਚੇਂਜ ਕਰ ਲਓ ਤਾਂ ਕਿ ਇਨ੍ਹਾਂ ਨੂੰ ਵੀ ਸਮਝ ਆ ਜਾਵੇ ਕਿ ਇਨ੍ਹਾਂ ਫੌਜੀਆਂ ਦੀਆਂ ਪ੍ਰਾਬਲੱਮਜ਼ ਕੀ-ਕੀ ਹਨ, ਇਥੇ ਤੱਕ ਕਿ ਦੋ ਤਿੰਨ ਵਾਰੀ ਸੁਪਰੀਮ ਕੋਰਟ ਵੀ ਇਨ੍ਹਾਂ ਨੂੰ ਝਾੜ ਪਾ ਚੁੱਕੀ ਹੈ ਕਿ ਫੌਜੀਆਂ ਦੀਆਂ ਸਮੱਸਿਆਵਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਵੇ।

ਅੰਤ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਆਪਣੇ ਵੱਲੋਂ ਬੇਨਤੀ ਕਰਾਂਗਾ ਕਿ ਸੱਚੇ-ਸੁੱਚੇ ਦੇਸ਼ ਭਗਤਾਂ ਦੀਆਂ ਮੁੱਢਲੀਆਂ ਲੋੜਾਂ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਅਤੇ ਦੇਸ਼ ਭਗਤੀ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਹ ਸਮੁੱਚਾ ਪਵਿੱਤਰ ਸਦਨ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕਰੇ ਕਿ ਉਨ੍ਹਾਂ ਨੂੰ ਵੰਨ ਰੈਂਕ ਵੰਨ ਪੈਨਸ਼ਨ ਦਿੱਤੀ ਜਾਵੇ। ਹਾਊਸ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰਨ ਦੀ ਤਕਲੀਫ ਕਰੇ, ਇਹ ਮੇਰੀ ਬੇਨਤੀ ਹੈ। ਬਹੁਤ-ਬਹੁਤ ਧੰਨਵਾਦ ਜੀ।

(ਇਸ ਸਮੇਂ ਡਾਕਟਰ ਦਲਬੀਰ ਸਿੰਘ ਵੀ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਸਰਦਾਰ ਬਲਬੀਰ ਸਿੰਘ ਸਿੱਧੂ** : ਮੈਂ ਇਸ ਮੁੱਦੇ ਤੇ ਥੋੜ੍ਹਾ ਜਿਹਾ ਬੋਲਣਾ ਚਾਹੁੰਦਾ ਹਾਂ ਜੀ।

**ਮਾਨਯੋਗ ਡਿਪਟੀ ਸਪੀਕਰ** : ਸਿੱਧੂ ਸਾਹਿਬ, ਤੁਸੀਂ ਦੋ ਮਿੰਟ ਠਹਿਰ ਜਾਓ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮੁੱਦੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਆਪਣੇ ਵਿਚਾਰ ਇਸ ਮਤੇ ਤੇ ਰੱਖਣ ਤੋਂ ਪਹਿਲਾਂ ਇਸ ਮਤੇ ਦੀ ਪੁਰਜ਼ੋਰ ਸ਼ਬਦਾਂ ਵਿੱਚ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਦੇ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਕੈਪਟਨ ਬਲਬੀਰ ਸਿੰਘ ਬਾਠ ਸਾਹਿਬ ਨੇ ਵੀ ਕਿਹਾ ਹੈ ਅਤੇ ਸਾਰੇ ਦੇਸ਼ ਵਿੱਚ ਐਕਸ ਸਰਵਿਸਮੈਂਨ ਦੀ ਜਿਹੜੀ ਪ੍ਰਾਬਲੱਮ ਹੈ ਉਸ ਦੇ ਬਾਰੇ ਇਨ੍ਹਾਂ ਨੇ ਬੜੇ ਅੱਛੇ ਲਫਜ਼ਾਂ ਵਿੱਚ ਐਕਸਪਲੇਨ ਕੀਤਾ ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਹੜੀ ਸਾਡੇ ਪੰਜਾਬ ਐਕਸ ਸਰਵਿਸ ਮੈਨਜ਼ ਦੀ ਪ੍ਰਾਬਲੱਮ ਹੈ, ਕਿਉਂਕਿ ਇਸ ਦੇਸ਼ ਵਿੱਚ, ਇਸ ਸੂਬੇ ਦੀ ਸਥਿੱਤੀ ਇਹੋ ਜਿਹੀ ਹੈ ਕਿ ਇਥੇ ਦੇ ਲੋਕ ਬਹਾਦਰ ਹਨ ਔਰ ਬਹਾਦਰੀ ਕਰਨਾ ਇਨ੍ਹਾਂ ਦਾ ਸ਼ੌਕ ਹੈ। ਇਹੋ ਹੀ ਕਾਰਨ ਸੀ ਕਿ ਬਹੁਤ ਸਮਾਂ ਪਹਿਲਾਂ ਤੋਂ ਹੀ ਪੰਜਾਬ ਦੇ ਬਹੁਤ ਸਾਰੇ ਨੌਜਵਾਨ ਆਰਮੀ ਵਿੱਚ ਜਾਣਾ ਅਤੇ ਜਾ ਕੇ ਦੇਸ਼ ਸੇਵਾ ਕਰਨਾ ਜ਼ਿਆਦਾ ਪਸੰਦ ਕਰਦੇ ਹਨ। ਖਾਸ ਕਰਕੇ ਆਰਟਿਲਰੀ ਦੇ ਵਿੱਚ ਬਹੁਤ ਸਾਰੇ ਨੌਜਵਾਨ ਜਿਹੜੇ ਰਿਟਾਇਰ ਹੋ ਚੁੱਕੇ ਹਨ ਉਨ੍ਹਾਂ ਨੇ ਦੇਸ਼ ਦੀ ਸੇਵਾ ਤਿੰਨ ਫੋਰਸਾਂ ਵਿੱਚ ਕੀਤੀ ਹੈ। ਖਾਸ ਕਰਕੇ ਜਿਹੜੇ ਪੰਜਾਬ ਦੇ ਵਸਨੀਕ ਹਨ, ਉਨ੍ਹਾਂ ਦੇ ਮਨਾਂ ਵਿਚ ਐਕਸ-ਸਰਵਿਸਮੈਂਨ ਵਾਸਤੇ ਜਾਂ ਸੋਲਜ਼ਰਜ ਵਾਸਤੇ ਬਹੁਤ ਵੱਡਾ ਰਿਗਾਰਡ ਹੈ, ਮਾਣ ਤੇ ਸਤਿਕਾਰ ਹੈ। ਸਾਡੇ ਪੰਜਾਬ ਦੀ ਲੋਕੇਸ਼ਨ ਹੀ ਇਹੋ ਜਿਹੀ ਹੋਣ ਕਰਕੇ, ਅਜ਼ਾਦੀ ਤੋਂ ਪਹਿਲਾਂ ਅਤੇ ਹੁਣ ਵੀ ਪਾਕਿਸਤਾਨ ਦਾ ਰਵੱਈਆ ਜਿਹੜਾ ਸਾਡੇ ਦੇਸ਼ ਪ੍ਰਤੀ ਹੈ, ਉਸ ਦੇ ਕਾਰਨ ਹਮੇਸ਼ਾ ਸਾਡੇ ਸਿਪਾਹੀਆਂ ਨੂੰ, ਸੋਲਜ਼ਰਾਂ ਨੂੰ ਬੜੀਆਂ ਵੱਡੀਆਂ ਕੁਰਬਾਨੀਆਂ, ਸ਼ਹਾਦਤਾਂ ਅਤੇ ਮੁਸ਼ਕਲਾਂ

ਦਾ ਸਾਹਮਣਾ ਕਰਨਾ ਪੈਂਦਾ ਹੈ। ਮੈਂ ਜਿਵੇਂ ਪਹਿਲਾਂ ਕਿਹਾ ਹੈ ਕਿ ਪੰਜਾਬ ਦੇ, ਖਾਸ ਕਰਕੇ ਸਿੱਖਾਂ ਅਤੇ ਪੰਜਾਬੀਆਂ ਨੇ, ਫੋਰਸਿਜ਼ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ। ਜਦੋਂ ਉਹ ਰਿਟਾਇਰ ਹੋ ਕੇ ਵਾਪਸ ਆਪਣੇ ਘਰਾਂ ਨੂੰ ਆਉਂਦੇ ਹਨ ਅਤੇ ਜਿਹੜੀ ਉਨ੍ਹਾਂ ਨੂੰ ਪੈਨਸ਼ਨ ਮਿਲਦੀ ਹੈ, ਉਸ ਉਤੇ ਨਿਰਬਾਹ ਕਰਨ ਵਾਸਤੇ, ਜਦੋਂ ਉਨ੍ਹਾਂ ਨੂੰ ਵੱਖ-ਵੱਖ ਸਮੇਂ ਤੇ ਸੇਮ ਰੈਂਕ ਤੇ ਸੇਵਾ ਕਰਨ ਤੋਂ ਬਾਅਦ, ਪੈਨਸ਼ਨ ਦੀ ਬੜੀ ਵੱਡੀ ਡਿਸਪੈਰਿਟੀ ਨਜ਼ਰ ਆਉਂਦੀ ਹੈ ਤਾਂ ਉਨ੍ਹਾਂ ਨੂੰ ਬਹੁਤ ਮੁਸ਼ਕਲਾਂ ਅਤੇ ਮਾਯੂਸੀ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਵੇਂ ਕੈਪਟਨ ਸਾਹਿਬ ਨੇ ਪਹਿਲਾਂ ਕਿਹਾ ਹੈ ਕਿ ਸਾਡੇ ਨੌਜਵਾਨ ਬਹਾਦਰ ਹਨ ਜਿਨ੍ਹਾਂ ਨੇ ਬਹੁਤ ਸਾਰੀਆਂ ਜੰਗਾਂ ਵਿਚ ਵੀ ਆਪਣਾ ਵਧੀਆ ਪਾਰਟ-ਪਲੇਅ ਕੀਤਾ ਹੁੰਦਾ ਹੈ ਅਤੇ ਆਪਣੀ ਬਹਾਦਰੀ ਦੇ ਜੌਹਰ ਵਿਖਾਏ ਹੁੰਦੇ ਹਨ, ਉਨ੍ਹਾਂ ਨੇ ਦੇਸ਼ ਦੀਆਂ ਸਰਹੱਦਾਂ ਉਤੇ ਬਹੁਤ ਮੁਸ਼ਕਲਾਂ ਦਾ ਸਾਹਮਣਾ ਕੀਤਾ ਹੁੰਦਾ ਹੈ। ਜਦੋਂ ਉਹ ਰਿਟਾਇਰ ਹੋ ਕੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਇਹੋ ਜਿਹੀ ਮਾਯੂਸੀ ਦਾ ਸਾਹਮਣਾ ਕਰਨਾ ਪਵੇ ਜਦੋਂ ਕੀ ਉਹ ਪੂਰੀ ਆਸ ਰੱਖਦੇ ਹਨ ਕਿ ਸਾਨੂੰ ਪੂਰਾ ਮਾਣ ਮਿਲੇਗਾ ਜਿਹੜਾ ਕਿ ਨਹੀਂ ਮਿਲਦਾ। ਇਹ ਇਕ ਬਹੁਤ ਹੀ ਅਹਿਮ ਕਾਰਨ ਹੈ ਕਿ ਇਸ ਹਾਊਸ ਦੇ ਅੰਦਰ ਕੈਪਟਨ ਬਾਠ ਸਾਹਿਬ ਨੇ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ। ਸਾਡੇ ਪੰਜਾਬ ਵਿਚ ਬਹੁਤ ਵੱਡੀ ਗਿਣਤੀ ਵਿਚ ਐਕਸ-ਸਰਵਿਸਮੈੱਨ ਬਹਾਦਰ ਸੋਲਜ਼ਰ ਹਨ। ਉਹ ਸਾਡੇ ਹਾਊਸ ਦੇ ਪ੍ਰਤੀਨਿਧਾਂ ਉਤੇ ਬੜੀ ਆਸ ਰੱਖਦੇ ਹਨ ਕਿ ਇਹ ਜਿਹੜੀ ਉਨ੍ਹਾਂ ਦੀ ਬੜੀ ਲੰਮੇ ਸਮੇਂ ਤੋਂ, ਤਕਰੀਬਨ 25 ਸਾਲਾਂ ਤੋਂ ਡਿਮਾਂਡ ਲਟਕਦੀ ਚਲੀ ਆ ਰਹੀ ਹੈ, ਉਸ ਨੂੰ ਸਾਰੀਆਂ ਪਾਰਟੀਆਂ ਰਲਕੇ ਅਤੇ ਅਫਸਰ ਸਾਹਿਬਾਨ ਵੱਲੋਂ ਵੀ ਉਨ੍ਹਾਂ ਦੀ ਰੀਪ੍ਰੀਜ਼ੈਂਟੇਸ਼ਨ ਉਤੇ ਹਾਂ ਪੱਖੀ ਹੁੰਗਾਰਾ ਦਿੱਤਾ ਜਾਵੇਗਾ। ਜਿਹੜੀ ਸਟੈਂਡਿੰਗ ਕਮੇਟੀ ਸਾਲ 1982 ਵਿਚ ਬਣੀ ਸੀ, ਉਸ ਨੇ ਵੀ ਰਿਕੁਮੈਂਡ ਕੀਤਾ ਸੀ ਕਿ ਵੰਨ ਰੈਂਕ ਵੰਨ ਪੈਨਸ਼ਨ ਦੇਣ ਲਈ ਮਿਲਟਰੀ ਸਰਵਿਸ ਦੇ ਰੂਲਾਂ ਵਿੱਚ ਅਮੈਂਡਮੈਂਟ ਕਰਕੇ ਇਹ ਲਾਗੂ ਹੋਣੀ ਚਾਹੀਦੀ ਹੈ। ਕਮੇਟੀ ਨੇ ਵੀ ਰਿਕੁਮੈਂਡ ਕੀਤਾ ਹੈ ਪਰ ਮੇਜਰ ਜਨਰਲਾਂ ਦੇ ਕੇਸ ਵਿਚ ਉਨ੍ਹਾਂ ਨੂੰ ਸੁਮਰੀਮ ਕੋਰਟ ਵਿਚ ਜਾਣਾ ਪਿਆ। ਸਾਲ 1996 ਵਿਚ ਪ੍ਰੀ ਅਤੇ ਪੋਸਟ ਪੈਨਸ਼ਨ ਵਾਸਤੇ ਸੁਪਰੀਮ ਕੋਰਟ ਨੇ ਆਪਣੀ ਜੱਜਮੈਂਟ ਦਿੱਤੀ ਕਿ ਵੰਨ ਰੈਂਕ ਵੰਨ ਪੈਨਸ਼ਨ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਜਿਹੜਾ ਪੰਜਵਾਂ ਤਨਖਾਹ ਕਮਿਸ਼ਨ ਬੈਠਾ ਹੈ, ਉਸ ਨੇ ਵੀ ਇਸ ਮਾਮਲੇ ਵਿਚ ਆਪਣੀ ਰਿਕੁਮੈਂਡੇਸ਼ਨ ਦਿੱਤੀ ਹੈ। ਲੇਕਿਨ ਬੜੇ ਅਸਫੋਸ ਦੀ ਗੱਲ ਹੈ ਕਿ ਇੰਨਾਂ ਸਮਾਂ ਬੀਤ ਜਾਣ ਤੋਂ ਬਾਅਦ, ਬਹੁਤ ਸਾਰੀਆਂ ਸਿਆਸੀ ਪਾਰਟੀਆਂ ਦੇ ਪਰਾਮਿਸ ਕਰਨ ਤੋਂ ਬਾਅਦ ਵੀ, ਈਵਨ ਕਿ ਪਾਰਲੀਮੈਂਟ ਵਿਚ ਵੀ ਕਈ ਟਰਮਜ਼ ਲੰਘ ਗਈਆਂ ਅਤੇ ਉਥੇ ਵੀ ਵੰਨ ਰੈਂਕ ਵੰਨ ਪੈਨਸ਼ਨ ਬਹੁਤ ਸਾਰਿਆਂ ਵੱਲੋਂ ਰਿਕੁਮੈਂਡ ਕੀਤੀ ਗਈ, ਲੇਕਿਨ ਅੱਜ ਤੱਕ ਵੀ ਇਸ ਵਰਗ ਨਾਲ ਧੱਕਾ ਹੁੰਦਾ ਰਿਹਾ ਅਤੇ ਇਸ ਨੂੰ ਮਨਜ਼ੂਰ ਨਹੀਂ ਕੀਤਾ ਗਿਆ। ਪਿੱਛੇ ਆਪਾਂ ਵੇਖਿਆ ਹੈ ਕਿ ਮੀਡੀਆ ਵਿੱਚ ਵੀ ਆਇਆ ਹੈ ਅਤੇ ਅਖਬਾਰਾਂ ਵਿਚ ਵੀ ਆਇਆ ਹੈ ਕਿ ਇਹ ਲੋਕ ਆਪਣੇ ਹੱਕਾਂ ਵਾਸਤੇ, ਭਾਵੇਂ ਰਿਸਟ੍ਰਿਕਸ਼ਨ ਹੈ, ਮਾਣ ਸਤਿਕਾਰ ਵੀ ਹੈ ਅਤੇ ਪਰੰਪਰਾ ਵੀ ਹੈ ਕਿ ਐਕਸ ਆਰਮੀ ਸਰਵਿਸਮੈੱਨ ਕੋਰਟਾਂ ਵਿੱਚ ਬਹੁੱਤ ਘੱਟ ਜਾਂਦੇ ਹਨ। ਇਹ ਇਕ ਸਤਿਕਾਰ ਵਾਲੀ ਗੱਲ ਹੈ ਕਿ ਭਾਵੇਂ ਉਹ ਚੰਗਾ ਵੀ ਲਗਦਾ ਹੈ ਪਰ ਡਿਸਿਪਲਨ ਦੇ ਵਿੱਚ ਫੌਜ ਵਿੱਚ ਸਰਵਿਸ ਕਰਨ ਤੋਂ ਬਾਅਦ ਆਕੇ ਵੀ ਉਹ ਪੂਰਾ ਮਾਣ ਸਤਿਕਾਰ ਕਾਇਮ ਰੱਖਦੇ ਹਨ ਭਾਵੇਂ ਉਨ੍ਹਾਂ ਨੂੰ ਇਸ ਕੰਮ ਲਈ ਕੋਰਟ ਵਿੱਚ

[ਡਾਕਟਰ ਦਲਬੀਰ ਸਿੰਘ]

ਵੀ ਜਾਣਾ ਪਿਆ ਹੈ। ਮੈਂ ਕਹਾਂਗਾ ਕਿ ਪਿਛਲੇ ਸਮੇਂ ਵਿੱਚ ਆਪਾਂ ਸਾਰਿਆਂ ਨੇ ਅਖਬਾਰਾਂ ਵਿੱਚ ਵੀ ਪੜ੍ਹਿਆ ਹੈ ਕਿ ਉਨ੍ਹਾਂ ਨੇ ਬਹੁਤ ਸਟਰੱਗਲ ਕੀਤੀ ਹੈ। ਇੱਥੋਂ ਤੱਕ ਕਿ ਉਨ੍ਹਾਂ ਬਹਾਦਰ ਸਿਪਾਹੀਆਂ ਨੇ, ਜਿਨ੍ਹਾਂ ਨੂੰ ਬਹਾਦਰੀ ਦਿਖਾਉਣ ਕਰਕੇ ਸਰਕਾਰ ਵਲੋਂ ਮੈਡਲ ਮਿਲੇ ਸਨ, ਉਹ ਵੀ ਉਨ੍ਹਾਂ ਨੇ ਸੈਂਟਰ ਸਰਕਾਰ ਨੂੰ ਵਾਪਸ ਕਰ ਦਿਤੇ। ਲੇਕਿਨ ਇੰਨੀ ਐਜੀਟੇਸ਼ਨ ਕਰਨ ਦੇ ਬਾਵਜੂਦ ਵੀ, ਜਿਹੜੀਆਂ ਉਨ੍ਹਾਂ ਦੀਆਂ ਆਪਣੀਆਂ ਪ੍ਰਾਬਲਮਜ਼ ਹਨ, ਦੇਸ਼ ਦੇ ਸਾਹਮਣੇ, ਸੈਂਟਰ ਸਰਕਾਰ ਦੇ ਸਾਹਮਣੇ ਰੱਖਣ ਦੇ ਬਾਵਜੂਦ ਵੀ, ਇੱਥੋਂ ਤੱਕ ਕਿ ਪ੍ਰਾਇਮ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿੱਚ ਵੀ ਇਹ ਕਿਹਾ ਕਿ ਜਿਹੜੀ ਵੰਨ ਰੈਂਕ ਵੰਨ ਪੈਨਸ਼ਨ ਹੈ, ਉਹ ਲਾਗੂ ਕਰ ਦਿਆਂਗੇ, ਪਰ ਅਜੇ ਤੱਕ ਵੀ ਉਨ੍ਹਾਂ ਦੀ ਜਿਹੜੀ ਬਹੁਤ ਹੀ ਹੱਕੀ ਮੰਗ ਹੈ, ਉਹ ਮੰਨੀ ਨਹੀਂ ਗਈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਬਹੁਤ ਵੱਡਾ ਵਿਸ਼ਾ ਹੈ ਪਰ ਇਹ ਵੇਖਣ ਵਿੱਚ ਆਇਆ ਹੈ ਕਿ ਸਟੈਂਡਿੰਗ ਕਮੇਟੀ ਨੇ ਵੀ ਕਹਿ ਦਿਤਾ ਅਤੇ ਬਹੁਤ ਸਾਰੇ ਮਨਿਸਟਰਜ਼ ਨੇ ਵੀ ਕਹਿ ਦਿਤਾ ਅਤੇ ਇੱਥੋਂ ਤੱਕ ਕਿ ਰਾਸ਼ਟਰਪਤੀ ਜੀ ਨੇ ਵੀ ਆਪਣੀ ਸਪੀਚ ਵਿੱਚ ਇਸਦਾ ਜ਼ਿਕਰ ਕੀਤਾ ਹੈ ਪਰ ਜਿਸ ਵੇਲੇ ਇਹ ਮੰਗ ਜਾਂਦੀ ਹੈ ਤਾਂ ਉਸ ਵੇਲੇ ਜਿਹੜਾ ਕੈਬਨਿਟ ਸੈਕਟਰੀ ਹੈ, ਉਸ ਬਾਰੇ ਮੈਂ ਪੜ੍ਹਨਾ ਚਾਹੁੰਦਾ ਹਾਂ ਕਿ "The Cabinet Secretary has conveniently overlooked the terms and conditions of the soliders and treated them as any other government services." ਹਾਲਾਂ ਕਿ ਜਿਹੜੇ ਸਾਡੇ ਮਾਨਯੋਗ ਸੋਲਜਰਜ਼ ਹਨ, ਇਨ੍ਹਾਂ ਨੂੰ ਆਪਣੀ ਸਰਵਿਸ ਦੇ ਦੌਰਾਨ ਜਿੱਥੇ ਬਹੁਤ ਬਹਾਦਰੀ ਕਰਨੀ ਪੈਂਦੀ ਹੈ, ਉਥੇ ਬਹੁਤ ਸਾਰੀਆਂ ਹਾਰਡਸ਼ਿਪਸ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ ਅਤੇ ਸੈਕਰੀਫਾਈਸ ਵੀ ਕਰਨੀ ਪੈਂਦੀ ਹੈ ਜਿਸਦੇ ਵਿੱਚ ਉਨ੍ਹਾਂ ਨੂੰ 10 ਸਾਲ ਦੀ ਸੇਵਾ ਪਿੱਛੋਂ ਹੀ ਘਰ ਭੇਜ ਦਿੱਤਾ ਜਾਂਦਾ ਹੈ। ਇੱਥੋਂ ਤੱਕ ਕਿ ਜਦੋਂ ਉਨ੍ਹਾਂ ਦੇ ਪਰਿਵਾਰਾਂ ਦੇ ਵਿੱਚ ਬਹੁਤ ਵੱਡੀਆਂ-ਵੱਡੀਆਂ ਮੁਸ਼ਕਲਾਂ ਹੁੰਦੀਆਂ ਹਨ, ਉਨ੍ਹਾਂ ਨੂੰ ਵੀ ਇਗਨੋਰ ਕਰਕੇ ਉਹ ਆਪਣੀ ਡਿਊਟੀ ਤੇ ਪਾਬੰਦ ਰਹਿੰਦੇ ਹਨ ਅਤੇ ਬਹਾਦਰੀ ਦਿਖਾਉਂਦੇ ਹਨ। ਕਈ ਵੇਰ ਉਹ ਬਹਾਦਰੀ ਦਿਖਾਉਂਦੇ ਹੋਏ ਸ਼ਹੀਦ ਵੀ ਹੋ ਜਾਂਦੇ ਹਨ ਅਤੇ ਇਸ ਗੱਲ ਨੂੰ ਓਵਰਲੁੱਕ ਕਰਕੇ ਥਰਡ-ਪੇਅ ਕਮਿਸ਼ਨ ਨੇ ਇਹ ਸਿਵਲੀਅਨਜ਼ ਦੇ ਬਰਾਬਰ ਪੈਨਸ਼ਨ ਦੇਣ ਦੀ ਰਿਕੂਮੈਂਡੇਸ਼ਨ ਵੰਨ ਰੈਂਕ ਵੰਨ ਪੈਨਸ਼ਨ ਦੇਣ ਦੀ ਕੀਤੀ। ਇਸਨੂੰ ਵੀ ਓਵਰ-ਲੁਕ ਕੀਤਾ ਗਿਆ। ਭਾਵੇਂ ਪੋਲੀਟੀਸ਼ਅਨਜ਼ ਚਾਹੁੰਦੇ ਵੀ ਹਨ ਪਰ ਲੇਕਿਨ ਇੱਥੇ ਆ ਕੇ ਬਿਊਰੋਕਰੇਸੀ ਵਲੋਂ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਕੀਤਾ ਗਿਆ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਦੀ ਹਦਾਇਤ ਤੇ ਪ੍ਰੀ 96 ਅਤੇ ਪੋਸਟ 96 ਵਾਲਾ ਫਾਰਮੂਲਾ ਆਰਮੀ ਦੇ ਜਰਨਲਜ ਦੇ ਪੱਖ ਵਿੱਚ ਇੰਪਲੀਮੈਂਟ ਕਰ ਦਿਤਾ ਗਿਆ ਸੀ ਪਰ ਇਸ ਵੇਲੇ ਜਿਹੜਾ ਸਿਸਟਮ ਚਲ ਰਿਹਾ ਹੈ ਪ੍ਰੀ 2006 ਅਤੇ ਪੋਸਟ 2006 ਦਾ, ਇਸ ਦੇ ਵਿੱਚ ਇਹ ਵੰਨ ਰੈਂਕ ਵੰਨ ਪੈਨਸ਼ਨ ਦਾ ਉਹ ਫਾਰਮੂਲਾ ਲਾਗੂ ਹੋ ਜਾਣਾ ਚਾਹੀਦਾ ਸੀ ਪਰ ਇਹ ਉਸੇ ਤਰ੍ਹਾਂ ਹੀ ਚਲਦਾ ਆ ਰਿਹਾ ਹੈ। ਇਸ ਲਈ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਹ ਬਹੁਤ ਹੀ ਅਹਿਮ ਮੁੱਦਾ ਹੈ ਅਤੇ ਥੋੜ੍ਹੇ ਜਿਹੇ ਸਾਡੇ ਪੰਜਾਬ ਦੇ ਸੈਂਟੀਮੈਂਟ ਵੀ ਇਨ੍ਹਾਂ ਬਹਾਦਰਾਂ ਨਾਲ ਜੁੜੇ ਹੋਏ ਹਨ। ਅੱਜ ਉਨ੍ਹਾਂ ਨੂੰ ਵੀ ਸਾਡੇ ਤੋਂ ਆਸ ਹੈ ਕਿ ਉਹ ਪਿਛਲੇ 25 ਸਾਲਾਂ ਤੋਂ ਸੰਘਰਸ਼ ਕਰ ਰਹੇ ਹਨ ਪਰ ਉਨ੍ਹਾਂ ਦੀ ਕਿਧਰੇ ਕੋਈ ਸੁਣਵਾਈ ਨਹੀਂ ਹੋਈ ਹੈ। ਅੱਜ ਸਾਰੇ ਪੰਜਾਬ

ਦੇ ਚੁਣੇ ਹੋਏ ਨੁਮਾਇੰਦਿਆਂ ਦਾ ਇਹ ਹਾਊਸ ਹੈ ਅਤੇ ਇਸ ਹਾਊਸ ਤੋਂ ਉਨ੍ਹਾਂ ਨੂੰ ਆਸ ਹੈ ਕਿ ਸਾਨੂੰ ਇਹ ਰਿਕੁਮੈਂਡ ਕਰਕੇ ਸੈਂਟਰ ਗੌਰਮਿੰਟ ਨੂੰ ਭੇਜ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਜਿਹੜੀ ਹੱਕੀ ਮੰਗ ਵੰਨ ਰੈਂਕ ਵੰਨ ਪੈਨਸ਼ਨ ਦੀ ਹੈ, ਉਹ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਮਤਾ ਕੈਪਟਨ ਬਲਬੀਰ ਸਿੰਘ ਜੀ ਨੇ ਰੱਖਿਆ ਹੈ, ਇਸ ਨੂੰ ਪਾਸ ਕੀਤਾ ਜਾਵੇ, ਧੰਨਵਾਦ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਕੈਪਟਨ ਬਾਠ ਸਾਹਿਬ ਤੇ ਸਰਦਾਰ ਦਲਬੀਰ ਸਿੰਘ ਜੀ ਦਾ ਧੰਨਵਾਦੀ ਹਾਂ ਜੋ ਕਿ ਬਹੁਤ ਹੀ ਵਧੀਆ ਰੈਜ਼ੋਲਿਊਸ਼ਨ ਲੈ ਕੇ ਆਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਬਾਰੇ ਕਾਫੀ ਐਫਰਟਸ ਕੀਤੇ ਗਏ ਹਨ। ਇਸ ਸਬੰਧੀ ਕਈ ਵਾਰ ਜਥੇਬੰਦੀਆਂ ਦੀਆਂ ਮੁਲਾਕਾਤਾਂ ਡਿਫੈਂਸ ਮਨਿਸਟਰ ਅਤੇ ਪ੍ਰਾਈਮ ਮਨਿਸਟਰ ਸਾਹਿਬ ਨਾਲ ਹੋਈਆਂ ਹਨ ਕਿ ਇੱਕ ਰੈਂਕ ਇੱਕ ਪੈਨਸ਼ਨ ਲਾਗੂ ਕੀਤੀ ਜਾਵੇ। ਜਿਵੇਂ ਇੱਥੇ ਦੱਸਿਆ ਗਿਆ ਕਿ ਬਿਊਰੋਕਰੇਸੀ ਵੱਲੋਂ ਇਸ ਵਿਚ ਖੜ੍ਹੋਤ ਲਿਆਂਦੀ ਗਈ ਹੈ, ਸਿਰਫ ਨੋਟੀਫਿਕੇਸ਼ਨ ਹੀ ਬਾਕੀ ਹੈ। ਸਿਰਫ ਦੋ ਰੈਂਕ ਹੀ ਪੈਨਸ਼ਨ ਵਾਸਤੇ ਸ਼ਾਮਲ ਹੋਣੇ ਰਹਿੰਦੇ ਹਨ : ਮੇਜਰ ਤੇ ਕੈਪਟਨ। ਸਿਰਫ ਇਹ ਹੀ ਦੋ ਰੈਂਕ ਇਨਕਲੂਡ ਹੋਣ ਵਾਲੇ ਹਨ। ਲੈਫਟੀਨੈਂਟ ਤੋਂ ਜਨਰਲ ਤੱਕ ਸਾਰਿਆਂ ਨੂੰ ਪੈਨਸ਼ਨ ਮਿਲ ਰਹੀ ਹੈ। ਸਿਰਫ ਥੋੜ੍ਹਾ ਬਹੁਤ ਵਿਤਕਰਾ ਮੇਜਰ ਤੇ ਕੈਪਟਨ ਰੈਂਕਾਂ ਤੇ ਹੈ। ਜਿਸ ਦਿਨ ਨੋਟੀਫਿਕੇਸ਼ਨ ਹੋ ਜਾਵੇਗੀ, ਸਾਰਿਆਂ ਨੂੰ ਪੂਰਾ ਮੁਆਵਜ਼ਾ 2006 ਤੋਂ ਪਹਿਲਾਂ ਦਾ ਵੀ ਮਿਲ ਜਾਵੇਗਾ। ਚਾਹੇ ਉਹ 1970 ਵਿਚ ਰਿਟਾਇਰ ਹੋਏ ਹੋਣ ਤੇ ਚਾਹੇ 1975 ਵਿੱਚ। ਇਸ ਵਾਸਤੇ ਮੈਂ ਸ਼੍ਰੀਮਤੀ ਅੰਬਿਕਾ ਸੋਨੀ ਜੀ ਦਾ ਵੀ ਧੰਨਵਾਦੀ ਹਾਂ ਔਰ ਡਾ. ਮਨਮੋਹਨ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਪਹਿਲੀ ਮੁਲਾਕਾਤ ਵਿਚ ਹੀ ਕਹਿ ਦਿੱਤਾ ਕਿ ਇਹ ਬਹੁਤ ਵੱਧੀਆ ਮੁੱਦਾ ਹੈ, ਇਹ ਕਰਾਂਗੇ। ਉਨ੍ਹਾਂ ਨੇ ਇਹ ਗੱਲ ਭਾਸ਼ਣ ਵਿੱਚ ਵੀ ਅਤੇ ਪਾਰਲੀਮੈਂਟ ਵਿੱਚ ਵੀ ਕਹੀ। ਜਿੱਥੋਂ ਤੱਕ ਬਿਊਰੋਕਰੇਸੀ ਦੀ ਪ੍ਰਾਬਲਮ ਹੈ, ਉਹ ਕਦੀ ਨਹੀਂ ਚਾਹੁੰਦੇ ਕਿ ਇਹ ਫੋਰਸਿਜ਼ ਸਾਡੇ ਤੇ ਹਾਵੀ ਹੋਣ। ਉਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਥੱਲੇ ਰਹਿਣ ਪਰ ਸਰਕਾਰ ਨੇ ਇੱਕ ਸੈਪਰੇਟ ਪੇਅ ਕਮਿਸ਼ਨ ਬਣਾਇਆ ਜਿਹੜਾ ਸਿਰਫ ਡਿਫੈਂਸ ਫੋਰਸਿਜ਼ ਵਾਸਤੇ ਸੀ। ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। ਮੇਰੇ ਜੋ ਵੀਰਾਂ ਨੇ ਗੱਲ ਕੀਤੀ ਹੈ, ਮੈਂ ਉਸ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ ਪਰ ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ 35 ਸਾਲ ਦਾ ਨੌਜਵਾਨ ਫੌਜ ਵਿਚੋਂ ਘਰ ਆਉਂਦਾ ਹੈ ਤਾਂ ਉਸ ਨੂੰ ਕੀ ਨੌਕਰੀ ਮਿਲਦੀ ਹੈ ? ਉਹ ਕਿਸੇ ਹੋਟਲ ਦੇ ਬਾਹਰ ਖੜ੍ਹ ਕੇ ਜਦੋਂ ਸਲੂਟ ਮਾਰਦਾ ਹੈ ਤਾਂ ਸਾਨੂੰ ਸ਼ਰਮ ਆਉਂਦੀ ਹੈ ਕਿ ਦੇਸ਼ ਦੀ ਰੱਖਿਆ ਕਰਨ ਵਾਲਾ ਹੋਟਲ ਦੇ ਬਾਹਰ ਸਲੂਟ ਮਾਰ ਰਿਹਾ ਹੈ। ਮਹਾਂਰਾਸ਼ਟਰ ਸੂਬੇ ਨੇ, ਉਥੋਂ ਦੀ ਸਰਕਾਰ ਨੇ, ਉਨ੍ਹਾਂ ਵਾਸਤੇ ਵੱਖਰਾ ਕੋਟਾ ਰਖਿਆ ਹੈ। ਇਸ ਲਈ ਸਰਕਾਰਾਂ ਨੂੰ ਚਾਹੀਦਾ ਹੈ ਕਿ ਉਹ ਭਾਵੇਂ ਫੌਜੀਆਂ ਨੂੰ ਪੁਲਿਸ ਵਿਚ ਭਰਤੀ ਕਰਨ, ਚਾਹੇ ਇੰਡਸਟਰੀ ਵਿੱਚ ਭਰਤੀ ਕਰਨ ਜਾਂ ਹੋਰ ਸਥਾਨਾਂ ਤੇ ਭਰਤੀ ਕਰਨ, ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਿਪਾਹੀ, ਹੌਲਦਾਰ ਭਰਤੀ ਕਰਨ ਲੱਗਿਆਂ, ਇਨ੍ਹਾਂ ਫੌਜੀਆਂ ਨੂੰ ਪ੍ਰਾਇਰਟੀ ਦਿੱਤੀ ਜਾਵੇ, ਜਿਹੜੇ ਮਾਣ ਨਾਲ ਨੌਕਰੀ ਕਰਕੇ ਆਏ ਹਨ। ਅੱਜ ਇਹ ਸਿਰਫ ਸੈਂਟਰ ਦਾ ਨਹੀਂ

[ਸਰਦਾਰ ਬਲਬੀਰ ਸਿੰਘ ਸਿੱਧੂ]

ਬਲਕਿ ਪੰਜਾਬ ਸਰਕਾਰ ਦਾ ਵੀ ਫਰਜ਼ ਬਣਦਾ ਹੈ। ਪੰਜਾਬ ਸਰਕਾਰ ਵੀ ਬਹੁਤ ਕੁਝ ਕਰ ਸਕਦੀ ਹੈ। ਤੁਸੀਂ ਦੇਖਿਆ ਹੋਵੇਗਾ ਕਿ ਫੈਕਟਰੀਆਂ ਵਿਚੋਂ ਸੈਂਕੜੇ ਫੌਜੀ ਆਉਂਦੇ ਹਨ ਕਿ ਮੇਰਾ ਆਰਮਡ ਲਾਇਸੰਸ ਬਣਵਾ ਦਿਓ, ਮੈਂ ਸਿਕਿਓਰਟੀ ਗਾਰਡ ਦੀ ਨੌਕਰੀ ਕਰਨੀ ਹੈ। ਸਿਰਫ 2,500 ਰੁਪਏ ਉਨ੍ਹਾਂ ਦੀ ਤਨਖਾਹ ਹੁੰਦੀ ਹੈ। ਉਨ੍ਹਾਂ ਦੀ ਜ਼ਿੰਦਗੀ ਬਹੁਤ ਕਠਨ ਹੈ। ਸਰਕਾਰ ਨੇ ਪਾਸ ਕੀਤਾ ਹੈ ਕਿ ਉਨ੍ਹਾਂ ਨੂੰ ਲਾਸਟ ਪੇਅ ਦਾ 70% ਪੈਨਸ਼ਨ ਦੇ ਰੂਪ ਵਿੱਚ ਮਿਲੇਗਾ ਜਾਂ ਸਰਕਾਰ ਨੌਕਰੀ ਦੇਵੇਗੀ ਪਰ ਸਾਡੀ ਪੰਜਾਬ ਸਰਕਾਰ ਨੂੰ ਵੀ ਅੱਗੇ ਵੱਧ ਕੇ ਉਨ੍ਹਾਂ ਵਾਸਤੇ ਕੰਮ ਕਰਨੇ ਚਾਹੀਦੇ ਹਨ ਔਰ ਜਿੰਨੀਆਂ ਪੁਲਿਸ ਦੀਆਂ ਭਰਤੀਆਂ ਹਨ, ਬੈਂਕ ਦੀਆਂ ਭਰਤੀਆਂ ਹਨ ਜਾਂ ਕੋਆਪ੍ਰੇਟਿਵ ਅਦਾਰੇ ਹਨ, ਉਨ੍ਹਾਂ ਵਿਚ ਰਿਜ਼ਰਵੇਸ਼ਨ ਵਧਾਉਣੀ ਚਾਹੀਦੀ ਹੈ ਤਾਂ ਕਿ ਨੌਜਵਾਨ ਗੁਜ਼ਾਰਾ ਕਰ ਸਕਣ। ਮੈਂ ਇਸ ਮਤੇ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਮਹਿਕਮੇ ਨਾਲ ਸਬੰਧਤ ਮੰਤਰੀ ਸਾਹਿਬ ਤਾਂ ਗਾਇਬ ਹਨ। ਮੇਰੀ ਮੁੱਖ ਮੰਤਰੀ ਸਾਹਿਬ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਉਹ ਆਪ ਇਸ ਨੂੰ ਟੇਕ-ਅੱਪ ਕਰਨ, ਕਾਈਂਡਲੀ ਇਸ ਨੂੰ ਨੋਟ ਕੀਤਾ ਜਾਵੇ।

**ਸਰਦਾਰ ਜਗਬੀਰ ਸਿੰਘ ਬਰਾੜ** : ਇਹ ਬੜਾ ਸੰਵੇਦਨਸ਼ੀਲ ਮੁੱਦਾ ਹੈ। ਮੈਂ ਧੰਨਵਾਦ ਕਰਦਾ ਹਾਂ ਬਾਠ ਸਾਹਿਬ ਦਾ, ਜਿਨ੍ਹਾਂ ਨੇ ਇਹ ਮਤਾ ਇਸ ਹਾਊਸ ਵਿੱਚ ਲਿਆਂਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਤੇ ਮਾਣ ਹੈ ਕਿ ਪੰਜਾਬ ਦੇ ਵਿੱਚ 117 ਹਲਕੇ ਹਨ ਅਤੇ ਸਭ ਤੋਂ ਜਿਆਦਾ ਜਿਹੜੇ ਐਕਸ-ਸਰਵਿਸਮੈੱਨ ਹਨ, ਉਹ ਜਲੰਧਰ ਕੈਂਟ ਕਾਂਸਟੀਚਿਊਂਸੀ ਵਿੱਚ ਰਹਿੰਦੇ ਹਨ ਕਿਉਂਕਿ ਉਹ ਉਥੋਂ ਫੌਜ ਵਿੱਚੋਂ ਰਿਟਾਇਰ ਹੋ ਕੇ ਉਥੇ ਹੀ ਆਪਣੀ ਸੈਟਲਮੈਂਟ ਕਰਦੇ ਹਨ। ਜਿਹੜੀਆਂ ਐਕਸ-ਸਰਵਿਸਮੈੱਨ ਦੀਆਂ ਭਾਵਨਾਵਾਂ ਹਨ, ਇਨ੍ਹਾਂ ਨਾਲ ਬਹੁਤ ਜ਼ਿਆਦਾ ਖਿਲਵਾੜ ਹੋ ਰਿਹਾ ਹੈ ਕਿਉਂਕਿ ਜਦੋਂ ਇਹ ਆਰਮੀ ਵਿਚੋਂ ਨੌਕਰੀ ਛੱਡ ਕੇ ਆਉਂਦੇ ਹਨ ਤਾਂ ਇਨ੍ਹਾਂ ਨੇ ਸੁਪਨੇ ਹੋਰ ਦੇਖੇ ਹੁੰਦੇ ਹਨ ਪਰ ਅੱਗੇ ਤਸਵੀਰ ਹੋਰ ਤਰ੍ਹਾਂ ਦੀ ਹੋਈ ਹੁੰਦੀ ਹੈ। ਇੱਕ ਤਾਂ 15 ਸਾਲ, 20 ਸਾਲ, ਜਿੰਨਾ ਚਿਰ ਇਹ ਨੌਕਰੀ ਕਰਦੇ ਹਨ, ਉਹ ਪੰਜਾਬ ਦੇ ਨਾਲੋਂ, ਆਪਣੇ ਹੋਰ ਸੂਬਿਆਂ ਦੇ ਨਾਲੋਂ, ਅਣਟੱਚ ਹੋਏ ਹੁੰਦੇ ਹਨ। ਜਦੋਂ ਇਹ ਖਿਲਵਾੜ ਹੁੰਦਾ ਹੈ ਤਾਂ ਉਨ੍ਹਾਂ ਦੇ ਮਾਣ ਅਤੇ ਸਤਿਕਾਰ ਨੂੰ ਬਹੁਤ ਜਿਆਦਾ ਧੱਕਾ ਲਗਦਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੀ ਪੈਨਸ਼ਨ ਹੈ, ਇਹ ਇੱਕ ਗੁਜ਼ਾਰਾ ਭੱਤਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਇੱਕ ਰੈਂਕ ਦੇ ਇੱਕ ਅਫਸਰ ਨੂੰ ਜਿਹੜੀ ਪੈਨਸ਼ਨ ਹੈ, ਇਹ ਕਿਹਾ ਜਾਵੇ ਕਿ ਇਸ ਨੂੰ ਗੁਜ਼ਾਰਾ ਭੱਤਾ ਜ਼ਿਆਦਾ ਦਿੱਤਾ ਜਾਵੇਗਾ ਅਤੇ ਦੂਜੇ ਨੂੰ ਘੱਟ ਦਿੱਤਾ ਜਾਵੇਗਾ। ਇਹ ਜਿਹੜੀ ਪਾਰਸ਼ੈਲਿਟੀ ਹੈ, ਡਿਸਕ੍ਰਿਮੀਨੇਸ਼ਨ ਹੈ, ਇਹ ਬਹੁਤ ਨਾ-ਵਾਜ਼ਬ ਗੱਲ ਹੈ। ਇਹ ਜਿੰਨੀ ਛੇਤੀ ਠੀਕ ਕੀਤੀ ਜਾਵੇ, ਉਨਾਂ ਹੀ ਐਕਸ-ਸਰਵਿਸਮੈੱਨ ਦਾ ਭਲਾ ਹੋਵੇਗਾ।

ਜਦੋਂ ਐਕਸ-ਸਰਵਿਸਮੈਨ ਨੂੰ ਪੈਨਸ਼ਨ ਮਿਲਦੀ ਹੈ ਤਾਂ ਕਈ ਵਾਰੀ ਐਕਸ-ਸਰਵਿਸਮੈਨ ਦੀ ਆਪਣੀ ਡੈਥ ਹੋ ਜਾਂਦੀ ਹੈ ਤਾਂ ਪਿੱਛੋਂ ਪਰਿਵਾਰ ਰਹਿ ਜਾਂਦਾ ਹੈ ਅਤੇ ਜਿਹੜੀ ਪੈਨਸ਼ਨ ਉਸ ਨੂੰ ਮਿਲਦੀ ਹੈ, ਜਿਹੜੀ ਉਸ ਦੀ ਵਿਧਵਾ ਹੈ, ਉਸ ਦੇ ਲਈ ਉਸ ਨਾਲ ਪਰਿਵਾਰ ਦਾ ਗੁਜ਼ਾਰਾ ਕਰਨਾ ਬਹੁਤ ਮੁਸ਼ਕਲ ਹੁੰਦਾ ਹੈ। ਮੈਂ ਕਿਉਂਕਿ ਹਲਕੇ ਵਿੱਚ ਵਿਚਰਦਾ ਹਾਂ, ਸੈਂਕੜੇ ਐਕਸ-ਸਰਵਿਸਮੈੱਨ ਦੀਆਂ ਵਿਡੋ ਵਾਈਫਜ਼ ਮੇਰੀ ਕਾਂਸਟੀਚਿਊਂਸੀ ਵਿੱਚ ਰਹਿੰਦੀਆਂ ਹਨ ਔਰ ਸਭ ਤੋਂ ਜਿਆਦਾ ਜਿਹੜਾ ਬੈਚ ਇਫੈਕਟਿਡ ਹੈ, 1962, 1965, 1971 ਦੀ ਜਿਨ੍ਹਾਂ ਨੇ ਲੜਾਈ ਲੜੀ, ਉਸ ਟਾਈਮ ਦੇ ਫੌਜੀ ਇੰਨੇ ਜ਼ਿਆਦਾ ਇਫੈਕਟਿਡ ਹਨ ਕਿ ਜੇ ਤੁਹਾਨੂੰ ਦੱਸੀਏ ਤਾਂ ਤੁਸੀਂ ਹੈਰਾਨ ਰਹਿ ਜਾਵੋਗੇ। ਤੁਸੀਂ ਮੇਰੇ ਨਾਲ ਐਗਰੀ ਹੋਵੋਗੇ, ਫੌਜ ਦੀ ਨੌਕਰੀ ਅੱਜ ਵੀ ਬਹੁਤ ਔਖੀ ਹੈ, ਪਰ ਅੱਜ ਤੋਂ 20 ਸਾਲ, 25 ਸਾਲ ਪਹਿਲਾਂ ਫੌਜ ਦੀ ਨੌਕਰੀ ਬਹੁਤ ਜਿਆਦਾ ਔਖੀ ਸੀ ਕਿਉਂਕਿ ਉਦੋਂ ਆਧੁਨਿਕ ਹਥਿਆਰ ਨਹੀਂ ਸੀ। ਜਿਹੜੀ ਨਵੀਂ ਮਸ਼ੀਨਰੀ ਹੈ, ਉਹ ਉਦੋਂ ਨਹੀਂ ਸੀ। ਉਦੋਂ ਫੀਲਡ ਦੇ ਵਿੱਚ ਜੋ ਅੱਜ ਸੁਵਿਧਾ ਦਿੱਤੀ ਜਾਂਦੀ ਹੈ, ਉਦੋਂ ਨਹੀਂ ਦਿੱਤੀ ਜਾਂਦੀ ਸੀ। ਇੱਕ ਵੇਰ ਟਾਈਮਜ਼ ਆਫ ਇੰਡੀਆ ਵਿੱਚ ਆਇਆ ਸੀ, ਮੈਂ ਉਸ ਮੇਜਰ ਦਾ ਨਾਮ ਤਾਂ ਭੁੱਲ ਗਿਆ, ਡਿਪਟੀ ਸਪੀਕਰ ਸਾਹਿਬ, ਸਰਵਗੀਯ ਮੇਜਰ ਸਾਹਿਬ ਦੀ ਵਾਈਫ ਨੂੰ 70 ਰੁਪਏ ਪੈਨਸ਼ਨ ਮਿਲਦੀ ਹੈ । ਸੁਪਰੀਮ ਕੋਰਟ ਨੇ ਝਾੜ ਵੀ ਪਾਈ ਹੈ। ਸੁਪਰੀਮ ਕੋਰਟ ਨੇ ਆਰਡਰ ਕਰ ਦਿੱਤਾ ਔਰ ਸੁਪਰੀਮ ਕੋਰਟ ਤੋਂ ਫਟਕਾਰ ਪਈ ਹੈ। ਜਿਸ ਦਿਆਂ ਤਿੰਨ ਬੱਚੀਆਂ ਹੋਣ ਉਹ 70 ਰੁਪਏ ਪੈਨਸ਼ਨ ਦੇ ਨਾਲ ਕਿਵੇਂ ਗੁਜ਼ਾਰਾ ਕਰ ਸਕਦੀ ਹੈ। ਜਿਸ ਆਦਮੀ ਨੇ ਸਾਰੀ ਉਮਰ ਨੌਕਰੀ ਕੀਤੀ ਹੋਵੇ, ਪਤਾ ਨਹੀਂ ਕਿੰਨਾ ਚਿਰ ਉਸ ਇਨਸਾਨ ਨੇ ਨੌਕਰੀ ਕੀਤੀ ਹੋਵੇਗੀ, ਉਸਦੀ 70 ਰੁਪਏ ਪੈਨਸ਼ਨ ਦੇ ਨਾਲ ਇੱਕ ਵਾਈਫ ਅਤੇ ਤਿੰਨ ਬੱਚੀਆਂ ਕਿਵੇਂ ਗੁਜ਼ਾਰਾ ਕਰਨਗੀਆਂ। ਜਿਹੜਾ ਇਹ ਮਤਾ ਉਠਾਇਆ ਗਿਆ ਹੈ। ਇਹ ਤਾਂ ਬੜੀ ਅੱਛੀ ਗੱਲ ਹੈ।

*12.43 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਜਿਸ ਤਰ੍ਹਾਂ ਪਹਿਲਾਂ ਗੱਲ ਆਖੀ ਸੀ। ਜਾਰਜ ਫਰਨਾਂਡੇਜ਼ ਸਾਹਿਬ ਐਜ਼ ਡਿਫੈਂਸ ਮਨਿਸਟਰ ਆਨੰਦਪੁਰ ਸਾਹਿਬ ਆਏ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਵੰਨ ਰੈਂਕ ਵੰਨ ਪੈਨਸ਼ਨ ਲਾਗੂ ਕੀਤੀ ਜਾਵੇਗੀ। ਪਤਾ ਨਹੀਂ ਇਹ ਗੱਲ ਕਿੱਥੇ ਜਾ ਕੇ ਅੜਦੀ ਹੈ, ਕਿਉਂ ਅੜਦੀ ਹੈ। ਜਿਹੜੇ ਲੋਕ ਇਸ ਵਿੱਚ ਅੜਿੱਕਾ ਬਣਦੇ ਹਨ ਮੇਰੇ ਖਿਆਲ ਵਿੱਚ ਨਹੀਂ ਬਣਨਾ ਚਾਹੀਦਾ। ਅੱਜ ਫੌਜੀ ਲੋਕ ਸਰਹੱਦ ਤੇ ਬੈਠੇ ਹਨ, ਤਾਂ ਹੀ ਆਪਾਂ ਪੰਜਾਬ ਦੇ ਵਿੱਚ ਜਾਂ ਦੂਜੇ ਸੂਬਿਆਂ ਦੇ ਵਿੱਚ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਦੇ ਹਾਂ। ਆਪਾਂ ਇਥੇ ਰਹਿ ਰਹੇ ਹਾਂ ਔਰ ਸਭ ਤੋਂ ਵੱਡੀ ਮਾੜੀ ਹੋਰ ਗੱਲ ਇਹ ਹੈ ਜਦੋਂ ਅਖਬਾਰਾਂ ਵਿੱਚ ਆਉਂਦਾ ਹੈ ਕਿ ਫੌਜੀਆਂ ਨੂੰ ਪੈਨਸ਼ਨ ਨਹੀਂ ਮਿਲ ਰਹੀ, ਫੌਜੀਆਂ ਨੂੰ ਗੁਜ਼ਾਰੇ ਜੋਗੀ ਪੈਨਸ਼ਨ ਨਹੀਂ ਮਿਲ ਰਹੀ, ਸਵਰਗੀਯ ਫੌਜੀਆਂ ਦੇ ਜਿਹੜੇ ਪਰਿਵਾਰ ਹਨ, ਉਨ੍ਹਾਂ ਦੇ ਪਰਿਵਾਰ ਬੜੀ ਔਖੀ ਜ਼ਿੰਦਗੀ ਬਤੀਤ ਕਰ ਰਹੇ ਹਨ ਤਾਂ ਉਸ ਵੇਲੇ ਜਿਹੜੀ ਨਵੀਂ ਪਨੀਰੀ ਹੈ, ਜਿਨ੍ਹਾਂ ਨੇ ਫੌਜ ਵਿੱਚ ਜਾਣਾ ਹੈ, ਉਹ ਮੂੰਹ ਮੋੜ ਜਾਂਦੇ ਹਨ। ਨਵੀਂ ਪਨੀਰੀ ਫੌਜ ਵਿੱਚ ਜਾਣ ਨੂੰ ਤਿਆਰ ਨਹੀਂ ਭਾਵੇਂ

[ਸਰਦਾਰ ਜਗਬੀਰ ਸਿੰਘ ਬਰਾੜ]

ਨਵਿਆਂ ਦੀ ਪੈਨਸ਼ਨ ਜ਼ਿਆਦਾ ਹੈ। ਪਰ ਜਿਸ ਗੱਲ ਦਾ ਇਕ ਵਾਰੀ ਵਾਵੇਲਾ ਉਠ ਜਾਵੇ ਕਿ ਫੌਜੀ ਤੰਗ ਹੈ, ਫੌਜੀ ਤੰਗ ਹੈ, ਫੇਰ ਇਸ ਕਰਕੇ ਜਿਹੜੀ ਨਵੀਂ ਪੀੜ੍ਹੀ ਹੈ ਉਹ ਉਧਰ ਜਾਣ ਲਈ ਤਿਆਰ ਨਹੀਂ ਹੁੰਦੀ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਪਿੱਛੇ ਜਿਹੇ ਇਕ ਨਵਾਂ ਕਾਨੂੰਨ ਬਣਾਇਆ ਹੈ ਕਿ ਜਿਹੜੇ ਬੱਚੇ ਐਨ.ਡੀ.ਏ. ਦੇ ਵਿਚ ਜਾਣਗੇ ਉਨ੍ਹਾਂ ਨੂੰ ਹਰ ਸਾਲ ਇਕ ਲੱਖ ਰੁਪਿਆ ਦਿੱਤਾ ਜਾਵੇਗਾ ਅਤੇ ਤਿੰਨ ਸਾਲਾਂ ਦੇ ਵਿਚ ਉਨ੍ਹਾਂ ਨੂੰ ਤਿੰਨ ਲੱਖ ਰੁਪਿਆ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਇਸ ਕਰਕੇ ਇਸ ਦੇ ਵਿਚ ਪੰਜਾਬ ਦੇ ਬੱਚੇ ਐਨ.ਡੀ.ਏ. ਵਿਚ ਜ਼ਿਆਦਾ ਆਣਗੇ। ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਬੁਲਾਰਿਆਂ ਨੇ ਦੱਸਿਆ ਹੈ ਕਿ ਫੌਜੀ 30-35 ਜਾਂ 40 ਸਾਲ ਦੀ ਸੇਵਾ ਪਿੱਛੋਂ ਰਿਟਾਇਰ ਹੋ ਕੇ ਆਪਣੇ ਘਰ ਆ ਜਾਂਦਾ ਹੈ। ਉਸ ਉਮਰ ਦੇ ਵਿਚ ਜਿਹੜੇ ਫੌਜੀ ਭਾਈ ਰਿਟਾਇਰ ਹੋ ਕੇ ਆਉਂਦੇ ਹਨ ਤਾਂ ਉਨ੍ਹਾਂ ਦੇ ਪਰਿਵਾਰ ਦੀਆਂ ਜਿਹੜੀਆਂ ਜ਼ਿੰਮੇਵਾਰੀਆਂ ਹੁੰਦੀਆਂ ਹਨ ਉਹ ਵੀ ਪੂਰੀਆਂ ਨਹੀਂ ਹੋਈਆਂ ਹੁੰਦੀਆਂ, ਕਈਆਂ ਦੇ ਬੱਚਿਆਂ ਦੀ ਸ਼ਾਦੀ ਹੋਣੀ ਹੁੰਦੀ ਹੈ। ਉਨ੍ਹਾਂ ਨੇ ਆਪਣੀ ਲਾਈਫ ਰਿਸੈਟਲ ਕਰਨੀ ਹੁੰਦੀ ਹੈ, ਇਸ ਕਰਕੇ ਉਨ੍ਹਾਂ ਨੂੰ ਬਹੁਤ ਮੁਸ਼ਕਲਾਂ ਆਉਂਦੀਆਂ ਹਨ। ਮੈਂ ਜ਼ਿਆਦਾ ਲੰਮਾ ਨਾ ਕਹਿੰਦਾ ਹੋਇਆ, ਇਸ ਗੱਲ ਦੀ ਸਦਨ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਆਪਾਂ ਇਹ ਮਤਾ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜੀਏ ਤਾਂਕਿ ਜਿਹੜਾ ਫੌਜੀਆਂ ਦਾ ਵੰਨ ਰੈਂਕ ਵੰਨ ਪੈਨਸ਼ਨ ਦਾ ਮਸਲਾ ਹੈ, ਇਹ ਖਤਮ ਹੋ ਸਕੇ, ਹੱਲ ਹੋ ਸਕੇ। ਜਿਹੜੇ ਐਕਸ-ਸਰਵਿਸਮੈੱਨ ਹੁੰਦੇ ਹਨ, ਆਰਮੀ ਵਾਲੇ ਹੁੰਦੇ ਹਨ, ਜਿਹੜੇ 15-20 ਸਾਲ ਨੌਕਰੀ ਕਰਦੇ ਹਨ, ਪਹਿਲਾਂ ਤਾਂ ਉਹ ਬਾਰਡਰ ਤੇ ਦੇਸ਼ ਦੀ ਲੜਾਈ ਲੜਦੇ ਹਨ, ਆਪਣੇ ਮੁਲਕ ਦੀ ਸੁਰੱਖਿਆ ਕਰਦੇ ਹਨ ਅਤੇ ਜਦੋਂ ਉਹ ਰਿਟਾਇਰ ਹੋ ਕੇ ਆਉਂਦੇ ਹਨ, 25-30 ਸਾਲ ਤੱਕ ਜਾਂ ਜਦੋਂ ਤੱਕ ਉਹ ਆਪਣੀ ਜ਼ਿੰਦਗੀ ਜਿਉਂਦੇ ਹਨ ਤਾਂ ਉਹ ਆਪਣੀ ਜੇਬ ਦੀ ਲੜਾਈ ਲੜੀ ਜਾਂਦੇ ਹਨ। ਸਪੀਕਰ ਸਾਹਿਬ, ਇਹ ਕਿੰਨਾ ਕੁ ਚਿਰ ਚੱਲੀ ਜਾਵੇਗਾ ਜੀ ? ਉਹ ਕਿੰਨਾਂ ਚਿਰ ਲੜਾਈ ਲੜਦੇ ਰਹਿਣਗੇ ? ਕਈ ਤਾਂ ਲੜਾਈ ਲੜਦੇ-ਲੜਦੇ ਹੀ ਪ੍ਰਮਾਤਮਾ ਦੇ ਕੋਲ ਵੀ ਚਲੇ ਗਏ ਹਨ। ਸੋ, ਮੈਂ ਇਸ ਸਦਨ ਨੂੰ ਇਸ ਗੱਲ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕਰਕੇ ਕੇਂਦਰ ਦੀ ਸਰਕਾਰ ਨੂੰ ਭੇਜਿਆ ਜਾਵੇ। ਧੰਨਵਾਦ ਜੀ।

**ਸਰਦਾਰ ਅਜਾਇਬ ਸਿੰਘ ਭੱਟੀ (ਨਥਾਣਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਜੋ ਬਾਠ ਸਾਹਿਬ ਵੱਲੋਂ ਮਤਾ ਮੂਵ ਕੀਤਾ ਗਿਆ, ਜਿਸ ਦੇ ਵਿਚ ਇੱਕ ਰੈਂਕ ਇੱਕ ਪੈਨਸ਼ਨ ਦੀ ਮੰਗ ਕੀਤੀ ਹੈ, ਤੁਸੀਂ ਮੈਨੂੰ ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਨ੍ਹਾਂ ਦਾ ਬਹੁਤ ਧੰਨਵਾਦੀ ਹਾਂ ਕਿ ਜਿਹੜੀ ਮੰਗ ਸਾਡੇ ਸਾਬਕਾ ਫੌਜੀਆਂ ਵਲੋਂ ਬਹੁਤ ਲੰਮੇ ਸਮੇਂ ਤੋਂ ਕੀਤੀ ਜਾ ਰਹੀ ਸੀ, ਉਸ ਸਬੰਧ ਦੇ ਵਿਚ ਬੜੀ ਗੰਭੀਰਤਾ ਦੇ ਨਾਲ ਵਿਧਾਨ ਸਭਾ ਵਿਚ ਵਿਚਾਰਨ ਲਈ ਮੈਨੂੰ ਸਮਾਂ ਦਿੱਤਾ

ਗਿਆ ਹੈ। "ਵੰਨ ਰੈਂਕ ਵੰਨ ਪੈਨਸ਼ਨ" ਬਾਰੇ ਨੈਚੂਅਰਲ ਜਸਟਿਸ ਇਹ ਹੈ ਕਿ ਜਿਹੜਾ ਵੀ ਵਿਅਕਤੀ ਸਰਵਿਸ ਦੇ ਵਿਚ ਇਕੋ ਅਹੁਦੇ ਦੇ ਉਤੇ ਕੰਮ ਕਰਦਾ ਹੈ ਤਾਂ ਉਸ ਦੇ ਵਿਚ ਡਿਸਪੈਰਿਟੀ ਨਹੀਂ ਹੋਣੀ ਚਾਹੀਦੀ। ਉਨ੍ਹਾਂ ਨੂੰ ਇਕੋ ਪੈਨਸ਼ਨ ਉਨਾਂ ਦੀ ਰਿਟਾਇਰਮੈਂਟ ਦੇ ਉਤੇ ਮਿਲਣੀ ਚਾਹੀਦੀ ਹੈ ਜਿਹੜੀ ਕਿ ਕਿਸੇ ਖਾਸ ਕਾਰਨਾਂ ਕਰਕੇ ਬੜੇ ਲੰਮੇ ਸਮੇਂ ਤੋਂ ਉਨ੍ਹਾਂ ਨੂੰ ਨਹੀਂ ਦਿੱਤੀ ਗਈ ਹੈ। ਇਹ ਠੀਕ ਹੈ ਕਿ ਸਾਡੇ ਦੇਸ਼ ਦੇ ਵਿਚ ਫੌਜ ਇੰਪਲਾਇਮੈਂਟ ਦਾ ਇਕ ਬਹੁਤ ਵੱਡਾ ਜ਼ਰੀਆ ਸੀ। ਜਦੋਂ ਸਾਡਾ ਦੇਸ਼ ਆਜ਼ਾਦ ਹੋਇਆ ਤਾਂ ਸਾਡੇ ਦੇਸ਼ ਦੇ ਵਿਚੋਂ ਵੱਡੀ ਗਿਣਤੀ ਦੇ ਵਿਚ, ਸਾਡੇ ਦਿਹਾਤਾਂ ਦੇ ਵਿਚੋਂ ਦਲਿਤ ਵਰਗ ਦੇ ਲੋਕ ਇਨ੍ਹਾਂ ਨੌਕਰੀਆਂ ਦੇ ਵਿਚ ਗਏ। ਜਦੋਂ ਉਹ ਆਪਣੀ ਨੌਕਰੀ ਕੰਪਲੀਟ ਕਰਕੇ ਵਾਪਸ ਆਏ, ਕਿਉਂਕਿ ਉਹ ਜ਼ਿਆਦਾ ਪੜ੍ਹੇ ਲਿਖੇ ਨਹੀਂ ਸੀ ਤਾਂ ਉਨ੍ਹਾਂ ਨੂੰ ਆਪਣੇ ਹੱਕਾਂ ਦਾ ਜ਼ਿਆਦਾ ਪਤਾ ਨਾ ਹੋਣ ਕਾਰਨ, ਉਨ੍ਹਾਂ ਨੇ ਕਦੇ ਇਸ ਬਾਰੇ ਆਵਾਜ਼ ਨਹੀਂ ਉਠਾਈ। ਸਮੇਂ ਦੇ ਬੀਤਣ ਦੇ ਨਾਲ, ਐਜੂਕੇਸ਼ਨ ਦੇ ਪਸਾਰ ਦੇ ਨਾਲ, ਉਨ੍ਹਾਂ ਵਿਚ ਵੀ ਜਾਗਰਿਤੀ ਆਈ ਅਤੇ ਉਨ੍ਹਾਂ ਨੇ ਇਸ ਬਹੁਤ ਜੈਨੂਅਨ ਮੁੱਦੇ ਨੂੰ ਲੋਕਾਂ ਦੇ ਸਹਿਯੋਗ ਨਾਲ ਸਰਕਾਰ ਦੇ ਸਾਹਮਣੇ ਰੱਖਿਆ ਪਰ ਸਮੇਂ ਦੀਆਂ ਸਰਕਾਰਾਂ ਨੇ ਉਨ੍ਹਾਂ ਵੱਲ ਜ਼ਿਆਦਾ ਤਵੱਜੋ ਨਹੀਂ ਦਿੱਤੀ। ਉਨ੍ਹਾਂ ਨੂੰ ਬੜਾ ਲੰਮਾ ਸੰਘਰਸ਼ ਕਰਨਾ ਪਿਆ ਕਿਉਂਕਿ ਜ਼ਿਆਦਾਤਰ ਫੌਜ ਦੀ ਨੌਕਰੀ ਕਰਨ ਤੋਂ ਬਾਅਦ ਵੱਖ-ਵੱਖ ਰੈਂਕਾਂ ਦੇ ਆਫੀਸਰ ਹਨ ਜਾਂ ਵੱਖ-ਵੱਖ ਕੈਟਾਗਰੀਜ਼ ਦੇ ਫੌਜੀ ਜਵਾਨ ਹਨ ਜੋ ਨੌਕਰੀ ਕਰਨ ਤੋਂ ਬਾਅਦ ਅਰਲੀ ਸਟੇਜ ਦੇ ਉਤੇ ਰਿਟਾਇਰ ਹੋ ਕੇ ਘਰ ਆ ਜਾਂਦੇ ਹਨ, ਆਪਣੇ ਪਰਿਵਾਰ ਦੇ ਵਿਚ ਆ ਜਾਂਦੇ ਹਨ। ਜਿਸ ਤਰ੍ਹਾਂ ਪਹਿਲੇ ਬੁਲਾਰਿਆਂ ਨੇ ਦੱਸਿਆ ਹੈ ਕਿ ਉਨ੍ਹਾਂ ਦੇ ਪਰਿਵਾਰ ਦੀਆਂ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਅਧੂਰੀਆਂ ਹੁੰਦੀਆਂ ਹਨ, ਕਈਆਂ ਪਾਸ ਰਹਿਣ ਲਈ ਘਰ ਨਹੀਂ ਹੁੰਦਾ, ਬੱਚਿਆਂ ਦੀ ਐਜੂਕੇਸ਼ਨ ਪੂਰੀ ਨਹੀਂ ਹੁੰਦੀ ਅਤੇ ਬਜ਼ੁਰਗ ਮਾਤਾ ਪਿਤਾ ਉਸ ਵੇਲੇ ਉਨ੍ਹਾਂ ਦਾ ਸਹਾਰਾ ਟੋਲਦੇ ਹੁੰਦੇ ਹਨ ਔਰ ਉਸ ਵੇਲੇ ਜਿਹੜੀ ਉਨ੍ਹਾਂ ਦੀ ਪੈਨਸ਼ਨ ਹੁੰਦੀ ਹੈ ਉਹ ਬਹੁਤ ਘੱਟ ਹੁੰਦੀ ਹੈ, ਜਿਸ ਦੇ ਨਾਲ ਉਹ ਉਨ੍ਹਾਂ ਨੂੰ ਸਹਾਰਾ ਦੇਣ ਦੀ ਬਜਾਏ, ਪਰਿਵਾਰ ਨੂੰ ਪਾਲਣ ਲਈ ਵੀ ਕਾਬਲ ਨਹੀਂ ਹੁੰਦੇ। ਇਸ ਲਈ ਉਨ੍ਹਾਂ ਨੂੰ ਰੀਇੰਪਲਾਈਮੈਂਟ ਵਾਸਤੇ ਜਾਣਾ ਪੈਂਦਾ ਹੈ। ਆਮ ਤੌਰ ਤੇ ਇਹ ਵੱਖ-ਵੱਖ ਬਾਰਡਰਾਂ ਦੇ ਉਤੇ ਅਤੇ ਵੱਖ-ਵੱਖ ਔਖੀਆਂ ਪ੍ਰਸਥਿਤੀਆਂ ਦੇ ਵਿਚ ਨੌਕਰੀ ਕਰਕੇ ਆਏ ਹੁੰਦੇ ਹਨ ਤਾਂ ਉਨ੍ਹਾਂ ਨੂੰ ਸਿਕਿਉਰਿਟੀ ਪਰਪਜ਼ ਦੇ ਲਈ ਜ਼ਿਆਦਾ ਕੰਪੀਟੈਂਟ ਮੰਨਿਆ ਜਾਂਦਾ ਹੈ, ਜ਼ਿਆਦਾ ਰਿਲਾਏਬਿਲਟੀ ਸ਼ੋਅ ਕੀਤੀ ਜਾਂਦੀ ਹੈ ਅਤੇ ਆਮ ਕਰਕੇ ਅਦਾਰੇ ਉਨ੍ਹਾਂ ਨੂੰ ਸਿਕਿਓਰਟੀ ਲਈ ਲੈਣਾ ਜ਼ਿਆਦਾ ਪਸੰਦ ਕਰਦੇ ਹਨ। ਮੈਨੂੰ ਅੱਜ ਇਹ ਦੱਸਣ ਵਿੱਚ ਦੁੱਖ ਮਹਿਸੂਸ ਹੁੰਦਾ ਹੈ ਕਿ ਅੱਜ ਜੋ ਉਨ੍ਹਾਂ ਨੂੰ ਨੌਕਰੀ ਰੀਇੰਪਲਾਇਮੈਂਟ ਵਿੱਚ ਦਿੱਤੀ ਜਾਂਦੀ ਹੈ, ਬੇਸ਼ੱਕ ਉਹ ਬਹੁਤ meagre ਪੇਅ ਤੇ ਦਿੱਤੀ ਜਾਂਦੀ ਹੈ, ਪਰ ਉਨ੍ਹਾਂ ਵਾਸਤੇ ਇੱਕ ਅਹਿਮ ਸ਼ਰਤ ਰੱਖੀ ਜਾਂਦੀ ਹੈ ਕਿ ਉਹ ਆਰਮਜ਼ ਲਾਇਸੰਸ ਲੈ ਕੇ ਆਉਣ। ਜੇਕਰ ਉਨ੍ਹਾਂ ਕੋਲ ਆਪਣਾ ਹਥਿਆਰ ਹੋਵੇ ਤਾਂ ਉਨ੍ਹਾਂ ਨੂੰ ਬੈਂਕ ਵਿੱਚ ਜਾਂ ਜਿਹੜੀਆਂ ਪਬਲਿਕ ਅੰਡਰਟੇਕਿੰਗਜ਼ ਹਨ ਉਨ੍ਹਾਂ ਵਿੱਚ ਰੀਇੰਪਲਾਇਮੈਂਟ ਮਿਲਦੀ ਹੈ। ਉਨ੍ਹਾਂ ਨੂੰ ਆਰਮਜ਼ ਲਾਇਸੰਸ ਲੈਣ ਲਈ ਦਫ਼ਤਰਾਂ ਵਿੱਚ

[ਸਰਦਾਰ ਅਜਾਇਬ ਸਿੰਘ ਭੱਟੀ]

ਆਮ ਨਾਗਰਿਕ ਦੀ ਤਰ੍ਹਾਂ ਜ਼ਲੀਲ ਹੋਣਾ ਪੈਂਦਾ ਹੈ। ਇਸ ਨੂੰ ਦੇਖ ਕੇ ਬਹੁਤ ਦੁੱਖ ਹੁੰਦਾ ਹੈ। ਉਨ੍ਹਾਂ ਵੱਲੋਂ ਦੇਸ਼ ਪ੍ਰਤੀ ਕੀਤੀ ਸੇਵਾ, ਦੇਸ਼ ਦੀ ਰਾਖੀ ਅਤੇ ਔਖੇ ਦਿਨ ਜਿਹੜੇ ਉਨ੍ਹਾਂ ਨੇ ਕੱਟੇ ਹਨ, ਉਨ੍ਹਾਂ ਵਾਸਤੇ ਸਾਡੇ ਦੇਸ਼ ਵਿੱਚ ਸਾਬਕਾ ਫੌਜੀਆਂ ਨੂੰ ਕੋਈ ਮਾਣ ਸਤਿਕਾਰ ਨਹੀਂ ਦਿੱਤਾ ਜਾਂਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਾਸਤੇ ਕੋਈ ਸਪੈਸ਼ਲ ਪ੍ਰੋਵੀਜ਼ਨ ਰੱਖੀ ਜਾਵੇ। ਜੇਕਰ ਇਨ੍ਹਾਂ ਸਾਬਕਾ ਫੌਜੀਆਂ ਨੂੰ ਆਰਮਜ਼ ਲਾਇਸੰਸ ਲੈਣ ਦੀ ਲੋੜ ਹੈ ਤਾਂ ਇਹ ਆਮ ਨਾਗਰਿਕ ਤੋਂ ਵੱਖਰੇ ਤੌਰ ਤੇ ਉਨ੍ਹਾਂ ਦੇ ਡਾਇਰੈਕਟੋਰੇਟ ਵਿੱਚੋਂ, ਮਿਲਣਾ ਚਾਹੀਦਾ ਹੈ, ਕਿਉਂਕਿ ਉਨ੍ਹਾਂ ਦੇ ਜਿਹੜੇ ਕ੍ਰੀਡੈਂਸ਼ੀਅਲ ਹਨ, ਸਰਵਿਸ ਰਿਕਾਰਡ ਹਨ, ਉਹ ਆਪਣੇ ਆਪ ਵਿੱਚ ਬੜੀ ਵੱਡੀ ਵੈਰੀਫਿਕੇਸ਼ਨ ਦਾ ਪਰੂਫ ਹਨ। ਉਹ ਦਫ਼ਤਰਾਂ ਵਿੱਚ ਜਾਂ ਪੁਲਿਸ ਵੈਰੀਫਿਕੇਸ਼ਨ ਵਾਸਤੇ ਅਤੇ ਅਲਟੀਮੇਟਲੀ ਡਿਸਟ੍ਰਿਕਟ ਮੈਜਿਸਟ੍ਰੇਟ ਤੋਂ ਜਦੋਂ ਲਾਇਸੰਸ ਲੈਣ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਥੇ ਬਹੁਤ ਜ਼ਲੀਲ ਹੋਣਾ ਪੈਂਦਾ ਹੈ ਅਤੇ ਬਹੁਤ ਸਮਾਂ ਬਰਬਾਦ ਕਰਨਾ ਪੈਂਦਾ ਹੈ। ਉਸ ਤੋਂ ਬਾਅਦ ਹੀ ਉਹ ਆਪਣੀ ਇਲੀਜੀਬਿਲਟੀ ਸ਼ੋਅ ਕਰ ਸਕਦੇ ਹਨ ਕਿ ਮੈਨੂੰ ਰੀਇੰਪਲਾਇਮੈਂਟ ਦਿੱਤੀ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਬਾਰੇ ਜ਼ਰੂਰ ਕੁਝ ਨਾ ਕੁਝ ਸੋਚਿਆ ਜਾਵੇ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਨੌਕਰੀ ਲਈ ਜਾਣਾ ਹੀ ਕਿਉਂ ਪਵੇ। ਮੈਂ ਇਸ ਬਾਰੇ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਉਨ੍ਹਾਂ ਦੀਆਂ ਪਰਿਵਾਰਕ ਜ਼ਿੰਮੇਵਾਰੀਆਂ ਹਾਲੇ ਅਧੂਰੀਆਂ ਹੁੰਦੀਆਂ ਹਨ। ਉਹ ਰੀਇੰਪਲਾਇਮੈਂਟ ਕਿਸੇ ਸ਼ੌਂਕ ਵਾਸਤੇ ਨਹੀਂ ਲੈਂਦੇ। ਉਹ ਇਸ ਵਾਸਤੇ ਰੀਇੰਪਲਾਇਮੈਂਟ ਲੈਂਦੇ ਹਨ ਕਿਉਂਕਿ ਉਨ੍ਹਾਂ ਦਾ ਆਪਣਾ ਸਰੀਰ ਕੰਮ ਕਰਨ ਦੇ ਕਾਬਲ ਹੁੰਦਾ ਹੈ, ਪਰਿਵਾਰਕ ਜ਼ਿੰਮੇਵਾਰੀਆਂ ਉਨ੍ਹਾਂ ਦੇ ਸਾਹਮਣੇ ਹੁੰਦੀਆਂ ਹਨ। ਇਸ ਲਈ ਉਨ੍ਹਾਂ ਨੂੰ ਦੁਬਾਰਾ ਰੁਜ਼ਗਾਰ ਲਈ ਮਜ਼ਬੂਰਨ ਜਾਣਾ ਪੈਂਦਾ ਹੈ। ਇਸ ਲਈ ਸਰਕਾਰੀ ਨੌਕਰੀਆਂ ਵਿੱਚ ਅਤੇ ਪਬਲਿਕ ਅਦਾਰਿਆਂ ਵਿੱਚ ਉਨ੍ਹਾਂ ਵਾਸਤੇ ਸਪੈਸ਼ਲ ਰਿਜ਼ਰਵੇਸ਼ਨ ਰੱਖੀ ਜਾਵੇ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਸੁਪੋਰਟ ਕਰਨ ਲਈ ਕਿਉਂਕਿ ਉਹ ਬਹੁਤ ਘੱਟ ਵੇਤਨ ਤੇ ਕੰਮ ਕਰਦੇ ਹਨ, ਜਦੋਂ ਉਨ੍ਹਾਂ ਨੂੰ ਰੀਇੰਪਲਾਇਮੈਂਟ ਮਿਲਦੀ ਹੈ, ਇਸ ਨੂੰ ਵੀ ਵਿਚਾਰਿਆ ਜਾਵੇ। ਉਨ੍ਹਾਂ ਨੂੰ ਸਫੀਸ਼ੀਐਂਟ ਤਨਖਾਹ ਭੱਤਾ ਰੋਟੀ ਖਾਣ ਜੋਗਾ ਦਿੱਤਾ ਜਾਵੇ। ਸਾਡੀ ਸਰਕਾਰ ਵੱਲੋਂ ਜਿਹੜੀਆਂ ਕਮਰਸ਼ੀਅਲ ਸਾਈਟਸ ਜਾਂ ਅਰਬਨ ਐਸਟੇਟਸ ਵਿੱਚ ਪਲਾਟ ਦਿੱਤੇ ਜਾਂਦੇ ਹਨ ਉਨ੍ਹਾਂ ਵਿੱਚ ਵੀ ਜਗ੍ਹਾ ਦੇਣ ਲਈ ਕੇਸ ਵਿਚਾਰਿਆ ਜਾਵੇ ਤਾਂ ਕਿ ਉਹ ਸ਼ਾਨੋ-ਸ਼ੌਕਤ ਨਾਲ ਰਹਿਣ ਲਈ ਆਪਣੇ ਘਰ ਦੀ ਉਸਾਰੀ ਕਰ ਸਕਣ। ਮੈਂ ਅੱਜ ਆਪਣੇ ਵੱਲੋਂ ਜਿਥੇ ਬਾਠ ਸਾਹਿਬ ਦਾ ਧੰਨਵਾਦ ਕਰਦਾ ਹਾਂ ਉਥੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਚੇਚੇ ਤੌਰ ਤੇ ਇਸ ਮਸਲੇ ਬਾਰੇ ਵਿਚਾਰਨ ਅਤੇ ਐਸ਼ਿਉਰੈਂਸ ਦੇਣ। ਧੰਨਵਾਦ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਮੈਂ ਸਿਰਫ਼ ਦੋ ਮਿੰਟ ਲਵਾਂਗੀ। ਅੱਜ ਜਿਹੜਾ ਰੈਜ਼ੋਲਿਊਸ਼ਨ ਆਇਆ ਹੈ ਇਹ ਬਹੁਤ ਮਹੱਤਵਪੂਰਨ ਹੈ। ਸਾਬਕਾ ਫੌਜੀ ਸਾਡਾ ਗੌਰਵ ਹਨ, ਮਾਣ ਹਨ। ਸਾਡੇ ਸਾਰਿਆਂ ਦੇ ਮਨ ਵਿੱਚ ਉਨ੍ਹਾਂ ਦਾ ਸਤਿਕਾਰ ਹੈ। ਇਸ ਪਾਸਿਓਂ ਵੀ ਅਤੇ ਦੂਜੇ ਪਾਸਿਓਂ ਵੀ ਉਨ੍ਹਾਂ ਦੀਆਂ ਸਮੱਸਿਆਵਾਂ

ਸਾਰੀਆਂ ਸਾਹਮਣੇ ਰੱਖੀਆਂ ਗਈਆਂ ਹਨ। ਮੈਂ ਵੀ ਇਸ ਦੀ ਸੁਪੋਰਟ ਕਰਦੀ ਹੋਈ, ਆਪਣੀ ਪਾਰਟੀ ਵੱਲੋਂ ਇਸ ਮਤੇ ਨੂੰ ਪਾਸ ਕਰਨ ਲਈ ਪੂਰੀ ਸਹਿਮਤੀ ਦਿੰਦੀ ਹਾਂ। (ਥੰਪਿੰਗ)

**ਮਾਨਯੋਗ ਸਪੀਕਰ** : ਸਾਰਿਆਂ ਦਾ ਧੰਨਵਾਦ।

**ਸੂਚਨਾ ਤੇ ਲੋਕ ਸੰਪਰਕ, ਐਨ.ਆਰ.ਆਈ. ਅਤੇ ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ)** : ਸਪੀਕਰ ਸਾਹਿਬ, ਮੈਂ ਜੋ ਇਹ ਮਤਾ ਸਰਦਾਰ ਬਲਬੀਰ ਸਿੰਘ ਬਾਠ ਵੱਲੋਂ ਵੰਨ ਰੈਂਕ ਵੰਨ ਪੈਨਸ਼ਨ ਦਾ ਆਇਆ ਹੈ, ਉਸ ਦਾ ਪੁਰਜ਼ੋਰ ਸ਼ਬਦਾਂ ਵਿੱਚ ਸਮਰਥਨ ਕਰਦਾ ਹਾਂ। ਸਾਡੇ ਦੇਸ਼ ਦੇ ਸਿਪਾਹੀ ਤੋਂ ਲੈ ਕੇ ਜਨਰਲ ਤੱਕ, ਬਹੁਤ ਹੀ ਮਹੱਤਵਪੂਰਨ ਮਹਿਕਮਿਆਂ ਵਿੱਚ ਇਸ ਮਹਿਕਮੇ ਨੂੰ ਗਿਣਿਆ ਗਿਆ ਹੈ। ਅੱਜ ਦੇ ਸਮਾਜ ਵਿੱਚ ਜੇਕਰ ਕਿਸੇ ਸੈਕਸ਼ਨ ਤੇ ਵੱਧ ਭਰੋਸਾ ਕੀਤਾ ਜਾ ਸਕਦਾ ਹੈ ਤਾਂ ਉਹ ਸਾਡੀ ਫੌਜ ਦੇ ਜਵਾਨ ਜਾਂ ਸਾਬਕਾ ਫੌਜੀ ਹਨ। ਕਿਸੇ ਵੀ ਖੇਤਰ ਵਿੱਚ, ਉਹ ਚਾਹੇ ਆਪਣੀ ਫੌਜ ਵਿੱਚ ਘੁੰਮਦਿਆਂ ਹੋਇਆਂ ਆਪਣੀ ਡਿਊਟੀ ਨਿਭਾਉਂਦੇ ਹੋਣ ਜਾਂ ਉਥੋਂ ਸੇਵਾ ਮੁਕਤ ਹੋਣ ਤੋਂ ਬਾਅਦ ਸਿਵਲ ਵਿਚ ਆ ਕੇ ਆਪਣੀ ਡਿਊਟੀ ਨਿਭਾ ਰਹੇ ਹੋਣ, ਉਨ੍ਹਾਂ ਵਰਗੀ ਡਿਊਟੀ ਸਾਡੇ ਸਮਾਜ ਦੇ ਹੋਰ ਕਿਸੇ ਸੈਕਸ਼ਨ ਦੇ ਵਿਅਕਤੀ ਨਹੀਂ ਨਿਭਾ ਸਕਦੇ। ਉਨ੍ਹਾਂ ਦੀ ਇਹ ਮੰਗ ਬੜੇ ਚਿਰਾਂ ਤੋਂ ਲਟਕਦੀ ਆ ਰਹੀ ਸੀ। ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਰੇ ਹਾਊਸ ਨੇ ਸਰਬਸੰਮਤੀ ਨਾਲ ਇਹ ਮਤਾ ਪਾਸ ਕੀਤਾ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਜਿਸ ਭਾਵਨਾ ਨਾਲ ਇਸ ਮਤੇ ਨੂੰ ਇਥੋਂ ਪ੍ਰਵਾਨਗੀ ਮਿਲੀ ਹੈ, ਉਸੇ ਭਾਵਨਾ ਨਾਲ ਕੇਂਦਰ ਸਰਕਾਰ ਵੀ ਇਸ ਨੂੰ ਇਸੇ ਤਰ੍ਹਾਂ ਪ੍ਰਵਾਨਗੀ ਦੇਵੇਗੀ ਅਤੇ ਸਾਡੇ ਸਾਬਕਾ ਫੌਜੀਆਂ ਨੂੰ ਬਹੁਤ ਵੱਡਾ ਇਨਸਾਫ ਮਿਲੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮਤੇ ਦਾ ਪੁਰਜ਼ੋਰ ਸ਼ਬਦਾਂ ਵਿੱਚ ਸਮਰਥਨ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਇਹ ਸਦਨ ਸਾਬਕਾ ਫੌਜੀਆਂ ਨੂੰ ਇੱਕ ਰੈਂਕ ਇੱਕ ਪੈਨਸ਼ਨ ਦੇਣ ਦੀ ਉਨ੍ਹਾਂ ਦੀ ਚਿਰਾਂ ਤੋਂ ਚਲਦੀ ਆ ਰਹੀ ਮੰਗ ਨੂੰ ਹਮਦਰਦੀ ਨਾਲ ਵਿਚਾਰਨ ਲਈ ਕੇਂਦਰ ਸਰਕਾਰ ਨਾਲ ਮਾਮਲਾ ਉਠਾਉਣ ਦੀ ਰਾਜ ਸਰਕਾਰ ਨੂੰ ਸਿਫ਼ਾਰਸ਼ ਕਰਦਾ ਹੈ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਤੁਹਾਡਾ ਵੀ ਧੰਨਵਾਦ ਕਿ ਤੁਸੀਂ ਇੰਨਾ ਵਧੀਆ ਮਤਾ ਇਥੇ ਲਿਆਂਦਾ ਹੈ। ਹੁਣ ਅਗਲਾ ਮਤਾ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਮਤਾ ਪੇਸ਼ ਨਹੀਂ ਹੋਇਆ।)

## (2) RESOLUTION REG. CONTROLLING INDUSTRIAL POLLUTION IN THE BIG CITIES OF PUNJAB LIKE LUDHIANA, JALANDHAR AND AMRITSAR ETC. AND MAINTAINING SAFE ENVIRONMENT AT PAR WITH INTERNATIONAL STANDARDS

**ਮਾਨਯੋਗ ਸਪੀਕਰ** : ਸਰਦਾਰ ਈਸ਼ਰ ਸਿੰਘ ਜੀ, ਆਪਣਾ ਮਤਾ ਪੇਸ਼ ਕਰੋ।

**ਸਰਦਾਰ ਈਸ਼ਰ ਸਿੰਘ** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"This House recommends to the State Government to take immediate steps for controlling industrial pollution in the big cities of Punjab like Ludhiana, Jalandhar and Amritsar etc. and maintaining safe environment at par with international standards."

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਰਾਜ ਸਰਕਾਰ ਨੂੰ ਪੰਜਾਬ ਦੇ ਵੱਡੇ ਸ਼ਹਿਰਾਂ ਜਿਵੇਂ ਕਿ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਆਦਿ ਵਿਚ ਉਦਯੋਗਿਕ ਪ੍ਰਦੂਸ਼ਣ ਨੂੰ ਕੰਟਰੋਲ ਕਰਨ ਲਈ ਅਤੇ ਅੰਤਰ-ਰਾਸ਼ਟਰੀ ਮਿਆਰ ਦਾ ਸੁਰੱਖਿਅਤ ਵਾਤਾਵਰਣ ਕਾਇਮ ਰੱਖਣ ਲਈ ਤੁਰੰਤ ਕਦਮ ਚੁੱਕਣ ਲਈ ਸਿਫਾਰਸ਼ ਕਰਦਾ ਹੈ।"

ਹਾਂ ਜੀ, ਬਹਿਸ। ਸਰਦਾਰ ਈਸ਼ਰ ਸਿੰਘ ਜੀ।

**ਸਰਦਾਰ ਈਸ਼ਰ ਸਿੰਘ (ਕੁੰਮਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਵੱਡੇ-ਵੱਡੇ ਸ਼ਹਿਰਾਂ ਵਿੱਚ ਪੋਲਿਊਸ਼ਨ ਕਾਰਨ ਜੋ ਪਾਣੀ ਅਤੇ ਜ਼ਮੀਨ ਪੋਲਿਊਟ ਹੋ ਰਹੀ ਹੈ, ਉਸ ਬਾਰੇ ਮੈਂ ਮਤਾ ਹਾਊਸ ਵਿੱਚ ਰੱਖਿਆ ਹੈ। ਸਾਡਾ ਪੰਜਾਬ ਸੂਬਾ, ਹਿੰਦੁਸਤਾਨ ਵਿੱਚ ਹਰ ਖੇਤਰ ਵਿੱਚ ਤਰੱਕੀ ਵੱਲ ਅੱਗੇ ਵਧਿਆ ਹੈ। ਸੋ, ਮੈਂ ਸਭ ਤੋਂ ਪਹਿਲਾਂ ਦੱਸਣਾ ਚਾਹੁੰਦਾ ਹਾਂ ਕਿ ਜਿਉਂ-ਜਿਉਂ ਹਰ ਖੇਤਰ ਵਿੱਚ ਮੇਕੈਨਿਜ਼ਮ ਆਈ, ਉਸ ਦੇ ਨਾਲ-ਨਾਲ ਇੰਡਸਟਰੀ ਵੀ ਡਿਵੈਲਪ ਹੋਈ ਹੈ, ਸਨਅੱਤਾਂ ਵੀ ਡਿਵੈਲਪ ਹੋਈਆਂ ਹਨ। ਸਨਅੱਤਾਂ ਵੀ ਬਹੁਤ ਜ਼ਰੂਰੀ ਹਨ ਲੇਕਿਨ ਜਿਸ ਮਕਸਦ ਲਈ ਇੰਡਸਟਰੀ ਲੱਗੀ, ਜਿਸ ਮਕਸਦ ਲਈ ਅਸੀਂ ਕੰਮ ਕਰਦੇ ਹਾਂ, ਜਿਸ ਜਨਜੀਵਨ ਲਈ ਅਸੀਂ ਉਤਪਾਦਨ ਕਰਦੇ ਹਾਂ ਉਹ ਤਾਂ ਠੀਕ ਹੈ ਪਰ ਜਿਹੜਾ ਸਾਡਾ ਵਾਤਾਵਰਣ ਹੈ ਉਹ ਵੀ ਪ੍ਰਦੂਸ਼ਣ ਰਹਿਤ ਚਾਹੀਦਾ ਹੈ। ਅੱਜ ਪ੍ਰਦੂਸ਼ਣ ਦੀ ਬਹੁਤ ਵੱਡੀ ਸਮੱਸਿਆ ਹੈ, ਹਵਾ ਦਾ ਪ੍ਰਦੂਸ਼ਣ, ਐਨਵਾਇਰਨਮੈਂਟ ਦਾ ਪ੍ਰਦੂਸ਼ਣ, ਪਾਣੀ ਪੋਲਿਊਟ ਹੋ ਰਿਹਾ ਹੈ, ਧਰਤੀ ਪੋਲਿਊਟ ਹੋ ਰਹੀ ਹੈ ਔਰ ਗਲੋਬਲ ਲੈਵਲ ਤੇ ਦੇਖਿਆ ਜਾਵੇ ਤਾਂ ਹਿੰਦੁਸਤਾਨ ਪੋਲਿਊਸ਼ਨ ਦੇ ਹਿਸਾਬ ਨਾਲ ਪਹਿਲੇ 10 ਮੁਲਕਾਂ ਵਿੱਚ ਆਉਂਦਾ ਹੈ ਜਿੱਥੇ ਕਿ ਬਹੁਤ ਜ਼ਿਆਦਾ ਪੋਲਿਊਸ਼ਨ ਹੈ।

ਸਭ ਤੋਂ ਵੱਧ ਪੋਲਿਊਸ਼ਨ ਹੋਣ ਵਿਚ ਸਭ ਤੋਂ ਪਹਿਲਾਂ ਇੰਡਸਟਰੀ ਆਉਂਦੀ ਹੈ। ਜਦ ਕੋਈ ਵੀ ਇੰਡਸਟਰੀ ਲਗਦੀ ਹੈ ਤਾਂ ਉਸ ਨੂੰ ਪਹਿਲਾਂ ਪੋਲਿਊਸ਼ਨ ਬੋਰਡ ਤੋਂ ਐਨ.ਓ.ਸੀ. ਲੈਣਾ ਪੈਂਦਾ ਹੈ ਔਰ ਜਦੋਂ ਐਨ.ਓ.ਸੀ. ਮਿਲਦਾ ਹੈ ਤਾਂ ਹੀ ਅੱਗੇ ਕੰਮ ਚਲਦੇ ਹਨ ਔਰ ਜੋ ਸ਼ਰਤਾਂ ਪੋਲਿਊਸ਼ਨ ਬੋਰਡ ਵੱਲੋਂ ਤੈਅ ਕੀਤੀਆਂ ਜਾਂਦੀਆਂ ਹਨ, ਸਨਅਤਕਾਰ

ਉਨ੍ਹਾਂ ਨੂੰ ਮੰਨਦਾ ਹੈ। ਇਹ ਆਮ ਤੌਰ ਤੇ ਦੇਖਣ ਵਿੱਚ ਆਇਆ ਹੈ ਕਿ ਉਹ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ ਜਾਂਦੀਆਂ ਔਰ ਪੋਲਿਊਟਿਡ ਵਾਟਰ ਲਈ ਟ੍ਰੀਟਮੈਂਟ ਪਲਾਂਟ ਲਗਾਉਣ ਤੋਂ ਬਾਅਦ ਵੀ ਉਸ ਨੂੰ ਇਸਤੇਮਾਲ ਵਿੱਚ ਨਹੀਂ ਲਿਆਂਦਾ ਜਾਂਦਾ।

| *1.02 ਵਜੇ ਬਾਅਦ ਦੁਪਹਿਰ | (ਇਸ *ਸਮੇਂ ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਇਹੀ ਪਾਣੀ ਅੱਗੇ ਸਾਡੇ ਦਰਿਆਵਾਂ ਵਿੱਚ ਜਾਂਦਾ ਹੈ ਜਿੱਥੋਂ ਲੋਕ ਇਸ ਪਾਣੀ ਦੀ ਵਰਤੋਂ ਕਰਦੇ ਹਨ ਔਰ ਇਸ ਪਾਣੀ ਵਿੱਚ ਬਹੁਤ ਤਰ੍ਹਾਂ ਦੇ ਹਾਨੀਕਾਰਕ ਤੱਥ ਹੁੰਦੇ ਹਨ ਜਿਵੇਂ ਕਿ ਆਰਸੈਨਿਕ ਵਗੈਰਾ ਜੋ ਕਿ ਸਿਹਤ ਲਈ ਬਹੁਤ ਹਾਨੀਕਾਰਕ ਹਨ ਔਰ ਜਿਸ ਬਾਰੇ ਹਾਊਸ ਵਿੱਚ ਹੀ ਬਹੁਤ ਭਖਵਾਂ ਮਸਲਾ ਰਿਹਾ ਹੈ ਕਿ ਉਹ ਲੋਕ ਜਿਹੜੇ ਦਰਿਆਵਾਂ ਦਾ ਪਾਣੀ ਪੀਂਦੇ ਹਨ, ਉਹ ਇਸ ਪ੍ਰਦੂਸ਼ਤ ਪਾਣੀ ਕਰਕੇ ਲਾਇਲਾਜ ਕੈਂਸਰ ਅਤੇ ਇਸ ਵਰਗੀਆਂ ਹੋਰ ਘਾਤਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਸੋ, ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਪ੍ਰਦੂਸ਼ਨ ਦੇ ਬਣਾਏ ਨਿਯਮਾਂ ਨੂੰ ਸਹੀ ਤਰੀਕੇ ਨਾਲ ਲਾਗੂ ਕਰਾਵੇ। ਸਨਅਤਕਾਰਾਂ ਦੀਆਂ ਵੀ ਕੁਝ ਮਜ਼ਬੂਰੀਆਂ ਹੋ ਸਕਦੀਆਂ ਹਨ ਪਰ ਇਨ੍ਹਾਂ ਦੇ ਨਾਲ ਹੀ ਸਾਡੀ ਸਰਕਾਰ, ਸਾਡਾ ਇੰਡਸਟਰੀ ਵਿਭਾਗ, ਪੋਲਿਊਸ਼ਨ ਕੰਟਰੋਲ ਬੋਰਡ ਨੂੰ, ਸਨਅਤਕਾਰ ਨੂੰ ਪ੍ਰਦੂਸ਼ਨ ਦੀ ਰੋਕਥਾਮ ਲਈ ਸਖਤੀ ਨਾਲ ਕਦਮ ਚੁੱਕਣ ਲਈ ਕਿਹਾ ਜਾਣਾ ਚਾਹੀਦਾ ਹੈ ਅਤੇ ਇਨ੍ਹਾਂ ਸ਼ਰਤਾਂ ਨੂੰ ਸਖਤੀ ਨਾਲ ਲਾਗੂ ਕਰਵਾਇਆ ਜਾਣਾ ਚਾਹੀਦਾ ਹੈ। ਲੁਧਿਆਣੇ ਵਿੱਚ ਬੁੱਢਾ ਨਾਲਾ ਜਿਹੜਾ ਹੈ, ਜਿਸ ਨੂੰ ਪਹਿਲਾਂ ਬੁੱਢਾ ਦਰਿਆ ਕਹਿੰਦੇ ਸੀ, ਤਕਰੀਬਨ 35-40 ਸਾਲ ਪਹਿਲਾਂ ਉੱਥੇ ਪਾਣੀ ਬਹੁਤ ਸਾਫ-ਸੁਥਰਾ ਹੁੰਦਾ ਸੀ। ਉਥੇ ਦਰਿਆ ਦੇ ਉੱਤੇ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦਾ ਗਊ ਘਾਟ ਗੁਰਦੁਆਰਾ ਹੈ, ਉੱਥੇ ਮੇਲਾ ਵੀ ਲਗਦਾ ਸੀ। ਉੱਥੇ ਲੋਕ ਪਹਿਲਾਂ ਇਸ਼ਨਾਨ ਕਰਕੇ, ਫਿਰ ਉਹ ਗੁਰਦੁਆਰਾ ਸਾਹਿਬ ਵਿੱਚ ਮੱਥਾ ਟੇਕਦੇ ਸਨ ਔਰ ਹੁਣ ਉਹੀ ਪਾਣੀ ਇੰਨਾ ਗੰਦਾ ਹੋ ਗਿਆ ਹੈ ਕਿ ਉਸ ਦੇ ਕੋਲੋਂ ਨਿਕਲਣ ਨੂੰ ਵੀ ਦਿਲ ਨਹੀਂ ਕਰਦਾ ਹੈ। ਉਹ ਅੱਗੇ ਜਾ ਕੇ ਸਤਲੁੱਜ ਦਰਿਆ ਵਿੱਚ ਪੈਂਦਾ ਹੈ ਔਰ ਅੱਗੇ ਹਰੀਕੇ ਪੱਤਣ, ਜਿੱਥੇ ਨਹਿਰਾਂ ਮਿਲਦੀਆਂ ਹਨ, ਵਿਚ ਮਿਲਦਾ ਹੈ। ਇਹ ਪੀਣ ਵਾਲਾ ਪਾਣੀ ਠੀਕ ਨਹੀਂ ਹੈ। ਠੀਕ ਹੈ, ਸਰਕਾਰ ਉਪਰਾਲੇ ਕਰ ਰਹੀ ਹੈ, ਸਰਕਾਰ ਦਾ ਫਰਜ਼ ਹੈ ਉਪਰਾਲੇ ਕਰਨਾ, ਪਰ ਜਿੱਥੇ ਪਹਿਲਾਂ ਪ੍ਰਾਬਲਮ ਹੈ ਉਸ ਨੂੰ ਤਾਂ ਠੀਕ ਕੀਤਾ ਜਾਵੇ। ਇਕੱਲਾ ਲੁਧਿਆਣਾ ਨਹੀਂ, ਬਾਕੀ ਹੋਰ ਵੀ ਜ਼ਿਲ੍ਹੇ ਅਤੇ ਸ਼ਹਿਰ ਹਨ ਜਿਵੇਂ ਜਲੰਧਰ ਹੈ, ਅੰਮ੍ਰਿਤਸਰ ਹੈ, ਬਠਿੰਡਾ ਹੈ, ਪਟਿਆਲਾ ਹੈ। ਤਕਰੀਬਨ-ਤਕਰੀਬਨ ਜਿਹੜੇ ਸਾਡੇ ਸਾਰੇ ਵੱਡੇ ਸ਼ਹਿਰਾਂ ਦਾ ਵੇਸਟ ਨਿਕਲਦਾ ਹੈ, ਇੰਡਸਟਰੀ ਦਾ ਵੀ ਔਰ ਸ਼ਹਿਰਾਂ ਦਾ ਵੀ, ਇਹ ਸਾਰਾ ਦਰਿਆਵਾਂ ਵਿੱਚ ਪੈਂਦਾ ਹੈ ਔਰ ਲੋਕ ਇਸ ਨੂੰ ਪੀਂਦੇ ਹਨ ਔਰ ਪਸ਼ੂ ਧਨ ਵੀ ਇਸ ਨੂੰ ਪੀਂਦਾ ਹੈ। ਖੇਤੀ ਬਾੜੀ ਵਿੱਚ ਵੀ ਉਸ ਪਾਣੀ ਦਾ ਇਸਤੇਮਾਲ ਕਰਦੇ ਹਾਂ। ਉਸ ਗੰਦੇ ਪਾਣੀ ਵਿੱਚ ਜਿਹੜੇ ਸਾਰੇ ਤੱਤ ਹਨ ਉਹ ਬੜੇ ਹੀ ਹਾਨੀਕਾਰਕ ਹਨ, ਉਹ ਵੀ ਇਸ ਵਿੱਚ ਜਾਂਦੇ ਹਨ। ਇਸ ਸਬੰਧ ਵਿੱਚ ਬੇਨਤੀ ਹੈ ਕਿ ਸਰਕਾਰੀ ਤੌਰ ਤੇ, ਸਰਕਾਰ ਤਕੜੇ ਹੋ ਕੇ ਇਸ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕਰੇ ਅਤੇ ਅਜਿਹੀ ਕੋਈ ਗੱਲ ਨਹੀਂ ਕਿ ਇਹ ਲਾਗੂ ਨਾ ਹੋ

[ਸਰਦਾਰ ਈਸ਼ਰ ਸਿੰਘ]

ਸਕੇ। ਕਈ ਵਾਰ ਇਹ ਵੀ ਦੇਖਣ ਵਿੱਚ ਆਇਆ ਹੈ ਕਿ ਪੋਲਿਊਸ਼ਨ ਕੰਟਰੋਲ ਬੋਰਡ ਇੰਡਸਟਰੀ ਵਾਲਿਆਂ ਨੂੰ ਟਰੀਟਮੈਂਟ ਪਲਾਂਟ ਬਾਰੇ ਸਿਫਾਰਸ਼ ਕਰਦਾ ਹਾਂ ਕਿ ਤੁਸੀਂ ਟ੍ਰੀਟਮੈਂਟ ਪਲਾਂਟ ਲਗਾਓ। ਲੇਕਿਨ ਪੋਲਿਊਸ਼ਨ ਕੰਟਰੋਲ ਬੋਰਡ ਨੂੰ, ਇੰਡਸਟਰੀ ਵਾਲਿਆਂ ਨੂੰ ਕੰਪੈਲ ਨਹੀਂ ਕਰਨਾ ਚਾਹੀਦਾ ਕਿ ਤੁਸੀਂ ਫਲਾਣੇ ਆਦਮੀ ਤੋਂ ਜਾ ਕੇ ਲਓ ਅਤੇ ਉਸ ਦਾ ਬਣਾਇਆ ਹੋਇਆ ਪਲਾਂਟ ਹੀ ਲਗਓ। ਇਸ ਬਾਰੇ ਉਹ around the table ਗੱਲਬਾਤ ਕਰਨ ਅਤੇ ਉਨ੍ਹਾਂ ਨੂੰ ਸਮਝਾਉਣ ਲੇਕਿਨ ਉਨ੍ਹਾਂ ਨੂੰ ਮਜ਼ਬੂਰ ਨਾ ਕਰਨ ਕਿ ਇਹ ਟਰੀਟਮੈਂਟ ਪਲਾਂਟ ਦਾ ਡਿਜ਼ਾਈਨ ਇਹ ਹੋਵੇ। ਉਹ ਜਿੱਥੋਂ ਮਰਜ਼ੀ ਬਣਵਾ ਲਵੇ ਅਤੇ ਘੱਟੋ-ਘੱਟ ਜੇਕਰ 100% ਉਹ ਪਲਾਂਟ ਇਫੈਕਟਿਵ ਨਹੀਂ ਹੋਏਗਾ ਤਾਂ ਉਹ 75% ਹੋਏਗਾ, 50% ਹੋਏਗਾ ਲੇਕਿਨ ਇਹ ਨਹੀਂ ਹੋਏਗਾ ਕਿ untreated water ਦਰਿਆ ਵਿੱਚ ਜਾ ਕੇ ਸਾਡੇ ਲੋਕਾਂ ਦੀ ਸਿਹਤ ਨੂੰ ਜਾਂ ਸਾਡੇ ਪਸ਼ੂ ਧੰਨ ਨੂੰ ਜਾਂ ਸਾਡੇ environment ਨੂੰ ਪ੍ਰਦੂਸ਼ਤ ਕਰੇਗਾ।

ਇਸ ਦੇ ਨਾਲ ਹੀ ਮੈਂ ਇਹ ਵੀ ਦੇਖਿਆ ਹੈ ਕਿ ਆਪਣਾ ਵਾਤਾਵਰਣ ਵੀ ਹੁਣ ਬਹੁਤ ਖਰਾਬ ਹੋ ਗਿਆ ਹੈ। ਚਿਮਨੀਆਂ ਲੱਗੀਆਂ ਹੋਈਆਂ ਹਨ ਲੇਕਿਨ ਇਨ੍ਹਾਂ ਚਿਮਨੀਆਂ ਵਿੱਚ ਰਾਈਸ ਹਸਕ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਜੋ ਧੂੰਆਂ ਚਿਮਨੀਆਂ ਵਿੱਚੋਂ ਨਿਕਲਦਾ ਹੈ ਉਸ ਨਾਲ ਵਾਤਾਵਰਣ ਤੇ ਬਹੁਤ ਮਾੜਾ ਅਸਰ ਪੈਂਦਾ ਹੈ। ਜਦੋਂ ਇਹ ਧੂੰਆਂ ਬਾਹਰ ਨਿਕਲਦਾ ਹੈ ਤਾਂ ਉਸ ਸਮੇਂ ਬਾਹਰ ਸੜਕਾਂ ਤੇ ਜਿਹੜੇ ਲੋਕ ਸਾਈਕਲਾਂ ਤੇ ਜਾਂ ਸਕੂਟਰਾਂ ਤੇ ਜਾਂਦੇ ਹਨ, ਜਿਸ ਦੀ ਅੱਖ ਵਿੱਚ ਵੀ ਪੈ ਗਿਆ, ਉਸ ਦੀ ਅੱਖ ਹੀ ਡੈਮੇਜ਼ ਹੋ ਜਾਂਦੀ ਹੈ, ਉਸ ਅੱਖ ਦੀ ਰੋਸ਼ਨੀ ਵੀ ਖਤਮ ਹੋ ਜਾਂਦੀ ਹੈ। ਇਕ ਮਹੀਨੇ ਪਹਿਲਾਂ ਦੀ ਗੱਲ ਹੈ, ਚੇਅਰਮੈਨ ਸਾਹਿਬ, ਮੈਂ ਦੱਸਣ ਲੱਗਾ ਹਾਂ ਕਿ ਇਕ ਵਾਰੀ ਮੈਂ ਪਲਾਨਿੰਗ ਬੋਰਡ ਵਿੱਚ ਇਹ ਮੁੱਦਾ ਉਠਾ ਦਿੱਤਾ ਕਿ ਇੰਡਸਟਰੀ ਦੇ ਵਿੱਚ ਜਿਹੜਾ ਰਾਈਸ ਹਸਕ ਵਰਤਿਆ ਜਾਂਦਾ ਹੈ, ਇਹ ਲੋਕਾਂ ਨੂੰ ਬਹੁਤ ਨੁਕਸਾਨ ਕਰਦਾ ਹੈ ਔਰ ਲੋਕਾਂ ਦੇ ਘਰਾਂ ਵਿੱਚ ਜਦੋਂ ਇਹ ਧੂੰਆਂ ਗਿਰਦਾ ਹੈ ਤਾਂ ਸਵਾਣੀਆਂ ਨੇ ਜਿਹੜੇ ਕਪੜੇ ਧੋਅ ਕੇ ਬਾਹਰ ਤਾਰਾਂ ਤੇ ਪਾਏ ਹੁੰਦੇ ਹਨ ਉਹ ਸਵਾਹ ਗਿਰਨ ਦੇ ਨਾਲ ਲਿਬੜ ਜਾਂਦੇ ਹਨ ਅਤੇ ਫਿਰ ਕਾਲੇ ਹੋ ਜਾਂਦੇ ਹਨ। ਦੋ ਤਿੰਨ ਇੰਡਸਟਰੀਆਂ ਦੇ ਮੈਂ ਨਾਂ ਲੈ ਦਿੱਤੇ। ਇੰਡਸਟਰੀ ਵਾਲੇ ਆ ਕੇ ਮੈਨੂੰ ਕਹਿੰਦੇ ਕਿ ਸਾਡੇ ਨਾਲ ਤੁਹਾਡੀ ਕੀ ਨਰਾਜ਼ਗੀ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਨਰਾਜ਼ਗੀ ਵਾਲੀ ਕੋਈ ਗੱਲ ਨਹੀਂ, ਤੁਸੀਂ ਇੰਡਸਟਰੀਅਲਿਸਟ ਹੋ ਔਰ ਮੈਂ ਲੋਕਾਂ ਦਾ ਨੁਮਾਇੰਦਾ ਹਾਂ। ਤੁਸੀਂ ਤਾਂ ਆਪਣੀਆਂ ਏ.ਸੀ. ਕਾਰਾਂ ਵਿੱਚ ਬੈਠ ਕੇ ਚਲੇ ਜਾਂਦੇ ਹੋ, ਆ ਜਾਂਦੇ ਹੋ, ਅਤੇ ਆਪਣੇ ਏ.ਸੀ. ਦਫ਼ਤਰਾਂ ਵਿੱਚ ਜਾ ਕੇ ਬੈਠ ਜਾਂਦੇ ਹੋ ਪਰੰਤੂ ਜਿਹੜੇ ਲੋਕ ਬਾਹਰ ਸੜਕਾਂ ਤੇ ਤੁਰੇ ਫਿਰਦੇ ਹਨ ਉਨ੍ਹਾਂ ਨੂੰ ਜਾ ਕੇ ਦੇਖੋ, ਉਨ੍ਹਾਂ ਦਾ ਤੁਹਾਡੇ ਵੱਲੋਂ ਪੈਦਾ ਕੀਤੇ ਪ੍ਰਦੂਸ਼ਣ ਨਾਲ ਬਹੁਤ ਬੁਰਾ ਹਾਲ ਹੋ ਜਾਂਦਾ ਹੈ। ਤੁਸੀਂ ਉਨ੍ਹਾਂ ਦਾ ਕੋਈ ਖਿਆਲ ਨਹੀਂ ਕਰਦੇ। ਤੁਸੀਂ ਮੈਨੂੰ ਤੁਰ ਕੇ ਦਿਖਾਓ। ਇਸ ਕਰਕੇ ਬੇਨਤੀ ਹੈ ਕਿ ਸਰਕਾਰ ਵੱਲੋਂ ਕੋਈ ਉਪਰਾਲੇ ਹੋਣੇ ਚਾਹੀਦੇ ਹਨ। ਇਹ ਠੀਕ ਹੈ ਕਿ ਰਾਈਸ ਹਸਕ ਦੀ ਵਰਤੋਂ ਕਰਨਾ ਉਨ੍ਹਾਂ ਨੂੰ ਸਸਤਾ ਪੈਂਦਾ ਹੈ, ਲੇਕਿਨ ਇਸ ਗੱਲ ਦਾ ਵੀ ਧਿਆਨ ਰੱਖਣਾ ਚਾਹੀਦਾ ਹਾਂ ਕਿ ਲੋਕਾਂ ਦੀ ਸਿਹਤ ਤੇ ਉਸ ਦੀ ਵਰਤੋਂ ਨਾਲ ਮਾੜਾ ਅਸਰ ਨਾ ਪਵੇ।

ਇਸ ਤੋਂ ਅੱਗੇ ਜੰਗਲਾਤ ਦੀ ਗੱਲ ਆਉਂਦੀ ਹੈ। ਸੜਕਾਂ ਤੇ ਗੱਡੀਆਂ ਹਾਈ ਸਪੀਡ ਨਾਲ ਚਲਦੀਆਂ ਹਨ। ਇਹ ਠੀਕ ਹੈ ਕਿ ਹੁਣ ਗੱਡੀਆਂ ਦੀ ਗਿਣਤੀ ਬਹੁਤ ਜ਼ਿਆਦਾ ਵੱਧ ਗਈ ਹੈ ਜਿਸ ਕਰਕੇ ਪੁਰਾਣੀਆਂ ਸੜਕਾਂ ਨੂੰ ਵਾਈਡਨ ਕਰਨਾ ਪੈ ਰਿਹਾ ਹੈ ਅਤੇ ਕੀਤੀਆਂ ਵੀ ਜਾ ਰਹੀਆਂ ਹਨ। ਸਾਊਥ ਵਿੱਚ ਸਤਿਕਾਰ ਯੋਗ ਟਰਾਂਸਪੋਰਟ ਮੰਤਰੀ ਜੀ ਨੇ ਕਿਹਾ ਹੈ ਕਿ 2 ਲੱਖ ਗੱਡੀਆਂ ਇਕੱਲੇ ਲੁਧਿਆਣੇ ਵਿੱਚ ਹੀ ਹਰ ਸਾਲ ਨਵੀਆਂ enlist ਹੁੰਦੀਆਂ ਹਨ।

**ਸ਼੍ਰੀ ਸਭਾਪਤੀ** : ਤੁਸੀਂ ਹੋਰ ਕਿੰਨਾ ਟਾਈਮ ਲਓਗੇ। ਪਲੀਜ਼ ਤੁਸੀਂ ਹੁਣ ਕਨਕਲੂਡ ਕਰੋ।

**ਸਰਦਾਰ ਈਸ਼ਰ ਸਿੰਘ** : ਬੱਸ ਜੀ, ਮੈਂ ਕਨਕਲੂਡ ਕਰਨ ਲੱਗਾ ਹਾਂ ਜੀ। ਉਨ੍ਹਾਂ ਨੇ ਕਿਹਾ ਹੈ ਕਿ 2 ਲੱਖ ਨਵੀਆਂ ਗੱਡੀਆਂ ਹਰ ਸਾਲ ਰਜਿਸਟਰ ਹੁੰਦੀਆਂ ਹਨ। ਜਲੰਧਰ ਹੈ, ਅੰਮ੍ਰਿਤਸਰ ਹੈ, ਬਠਿੰਡਾ ਹੈ, ਪਟਿਆਲਾ ਹੈ। ਠੀਕ ਹੈ, ਜਦੋਂ ਗੱਡੀਆਂ ਰੋਡ ਤੇ ਆਉਂਦੀਆਂ ਹਨ ਤਾਂ ਉਹ ਵਾਤਾਵਰਣ ਨੂੰ ਖਰਾਬ ਕਰਦੀਆਂ ਹਨ। ਉਸ ਨੂੰ ਕੰਟਰੋਲ ਕਰਨ ਲਈ ਪਹਿਲਾਂ ਸੜਕਾਂ ਦੇ ਕਿਨਾਰਿਆਂ ਤੇ ਦਰੱਖਤ ਹੁੰਦੇ ਸਨ ਪਰ ਹੁਣ ਕੋਈ ਦਰੱਖਤ ਨਹੀਂ ਹੁੰਦਾ। ਨਾ ਖੱਬੇ ਅਤੇ ਨਾ ਸੱਜੇ ਪਾਸੇ। ਲਿੰਕ ਰੋਡ ਤੇ ਵੀ ਕੋਈ ਦਰੱਖਤ ਨਜ਼ਰ ਨਹੀਂ ਆਉਂਦਾ। ਕਈ ਵਾਹਨ ਆ ਗਏ। ਸੜਕਾਂ ਚੌੜੀਆਂ ਕਰਨ ਦੀ ਪਰੋਵੀਜ਼ਨ ਹੋ ਗਈ। ਸੜਕਾਂ ਚੌੜੀਆਂ ਕਰਨੀਆਂ ਪੈ ਗਈਆਂ। ਦਰੱਖਤ ਕੱਟਣੇ ਪੈ ਗਏ। ਭਾਰਤ ਸਰਕਾਰ ਦੀ ਇਸ ਵਾਸਤੇ ਪਰਮਿਸ਼ਨ ਲੈ ਲਈ ਜਾਂਦੀ ਹੈ। ਦਰੱਖਤ ਕੱਟੇ ਜਾਂਦੇ ਹਨ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਅੱਜ ਦਰੱਖਤ ਬਹੁਤ ਘੱਟ ਗਏ ਹਨ। ਜੰਗਲਾਤ ਮਹਿਕਮਾ ਪਤਾ ਨਹੀਂ ਕਿਸ ਹਿਸਾਬ ਦੇ ਨਾਲ ਕੰਮ ਕਰਦਾ ਹੈ, ਮੇਰੀ ਸਮਝ ਤੋਂ ਬਾਹਰ ਹੈ। ਪਿਛਲੀ ਵਾਰੀ ਵੀ ਮੈਂ ਹਾਊਸ ਵਿੱਚ ਕਿਹਾ ਸੀ, ਹੁਣ ਵੀ ਮੁੱਖ ਮੰਤਰੀ ਸਾਹਿਬ ਬੈਠੇ ਹਨ, ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਸੜਕ ਦੀ ਵਾਈਡਨਿੰਗ ਕਰਨੀ ਹੈ, ਉਦਾਹਰਣ ਵਜੋਂ ਨੈਸ਼ਨਲ ਹਾਈਵੇਅ ਲੈ ਲਓ, ਸਰਕਾਰ ਨੂੰ ਪਤਾ ਹੈ ਕਿ ਵਾਈਡਨਿੰਗ ਹੋਣੀ-ਹੋਣੀ ਹੈ ਤਾਂ ਇਸ ਵਾਸਤੇ ਜਿਹੜੀ ਭਾਰਤ ਸਰਕਾਰ ਤੋਂ ਦਰੱਖਤ ਕੱਟਣ ਦੀ ਪਰਮਿਸ਼ਨ ਲਈ ਹੈ, ਠੀਕ ਹੈ, ਲੇਕਿਨ ਸੜਕ ਦੇ ਦੋਨੋਂ ਪਾਸੇ ਦਰੱਖਤ ਲਗਾਉਣੇ ਤਾਂ ਚਾਹੀਦੇ ਸੀ, ਜਿਹੜੇ ਦਰੱਖਤ ਕੱਟੇ ਗਏ ਹਨ ਉਨ੍ਹਾਂ ਦੀ ਥਾਂ ਤੇ ਉਸ ਘਾਟ ਨੂੰ ਪੂਰਾ ਕਰਨ ਲਈ ਤਾਂ ਨਵੇਂ ਦਰੱਖਤ ਲਾਉਣੇ ਚਾਹੀਦੇ ਸੀ। ਜਿਹੜਾ ਵਾਤਾਵਰਣ ਮੋਟਰ ਵਹੀਕਲਜ਼ ਦੇ ਚੱਲਣ ਕਾਰਨ ਖਰਾਬ ਹੋ ਰਿਹਾ ਹੈ ਉਸ ਨੂੰ ਠੀਕ ਕਰਨ ਵਿੱਚ ਦਰੱਖਤ ਆਪਣਾ ਕਾਫੀ ਹਿੱਸਾ ਪਾਉਂਦੇ ਹਨ। ਇਹ ਸਾਰੀਆਂ ਗੱਲਾਂ ਜੋ ਲੋਕ ਮਹਿਸੂਸ ਕਰਦੇ ਹਨ, ਉਹੀ ਮੈਂ ਹਾਊਸ ਵਿਚ ਦੱਸਣ ਦੀ ਕੋਸ਼ਿਸ਼ ਕਰ ਰਿਹਾ ਹੈ। ਚੇਅਰਮੈਨ ਸਾਹਿਬ, ਇਸ ਸਬੰਧ ਵਿਚ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਮਹਿਕਮੇ ਨੂੰ ਥੋੜ੍ਹਾ ਜਿਹਾ ਜਾਗਰੂਕ ਕਰਨ, ਉਹ ਤਕੜੇ ਹੋ ਕੇ ਕੰਮ ਕਰਨ ਅਤੇ ਆਪਣੀ ਡਿਊਟੀ ਨਿਭਾਉਣ। ਅਸੀਂ ਵੇਖਦੇ ਹਾਂ ਕਿ ਪੰਜਾਬ ਵਿਚ ਲਗਭਗ 16-17% ਰਕਬਾ ਜੰਗਲਾਤ ਹੇਠ ਹੋਣਾ ਚਾਹੀਦਾ ਹੈ ਪਰ ਸਾਰੇ ਪੰਜਾਬ ਵਿਚ ਕਿਧਰੇ ਵੀ ਦਰੱਖਤ ਨਜ਼ਰ ਨਹੀਂ ਆਉਂਦੇ, ਲਿੰਕ ਰੋਡਾਂ ਉਤੇ ਨਜ਼ਰ ਨਹੀਂ ਆਉਂਦੇ। ਮਹਿਕਮੇ ਵਾਲੇ ਪੰਚਾਇਤਾਂ ਨੂੰ ਹਰ ਸਾਲ ਦਰੱਖਤ ਵੰਡਦੇ ਹਨ

[ਸਰਦਾਰ ਈਸ਼ਰ ਸਿੰਘ ]

ਪਰ ਇਹ ਲੱਗੇ ਹੋਏ ਕਿਧਰੇ ਨਜ਼ਰ ਨਹੀਂ ਆਉਂਦੇ। ਪਿੰਡਾਂ ਦੇ ਕਲੱਸਟਰ ਕੇਵਲ ਆਪਣੀ ਡਿਊਟੀ ਤਾਂ ਪੂਰੀ ਕਰ ਦਿੰਦੇ ਹਨ ਪਰ ਸਹੀ ਮਾਅਨਿਆਂ ਵਿਚ ਉਹ ਦਰੱਖਤ ਲਗਦੇ ਨਜ਼ਰ ਨਹੀਂ ਆਉਂਦੇ। ਅਸੀਂ ਦੇਖਦੇ ਹਾਂ ਕਿ ਸੜਕਾਂ ਨੂੰ ਡਿਵਾਈਡ ਕਰਕੇ ਡਿਵਾਈਡਰ ਤਾਂ ਬਣਾ ਦਿੰਦੇ ਹਨ ਅਤੇ ਉਨ੍ਹਾਂ ਵਿਚ ਐਸੇ ਪਲਾਂਟ ਲਗਾਉਂਦੇ ਹਨ ਜਿਹੜੇ ਕਿ ਸੁੰਦਰਤਾ ਵਿਚ ਤਾਂ ਜ਼ਰੂਰ ਵਾਧਾ ਕਰਦੇ ਹੋਣਗੇ ਪਰ ਪੋਲਿਊਸ਼ਨ ਨੂੰ ਕੰਟਰੋਲ ਕਰਨ ਵਾਸਤੇ ਉਹ ਬਿਲਕੁਲ ਵੀ ਅਫੈਕਟਿਵ ਨਹੀਂ ਹਨ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਜੋ ਪ੍ਰਦੂਸ਼ਣ ਐਕਟ ਬਣਾਇਆ ਹੋਇਆ ਹੈ, ਉਸ ਨੂੰ ਪਹਿਲਾਂ ਤਕੜੇ ਹੋ ਕੇ ਲਾਗੂ ਕਰ ਦਿਉ। ਇਹ ਗੱਲ ਸਾਡੇ ਰਾਜ ਦੇ ਹਿੱਤ ਵਿਚ ਹੋਵੇਗੀ ਕਿ ਜਿਥੇ ਕੋਈ ਕਮੀ ਰਹਿੰਦੀ ਹੈ ਉਸ ਨੂੰ ਸਰਕਾਰ ਪੂਰਾ ਕਰੇ। ਮੈਂ, ਚੇਅਰਮੈਨ ਸਾਹਿਬ, ਇੰਨਾ ਕਹਿੰਦਾ ਹੋਇਆ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ, ਤੁਹਾਡਾ ਧੰਨਵਾਦੀ ਹਾਂ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਰੈਜ਼ੋਲਿਊਸ਼ਨ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਮੇਰੇ ਵੀਰ ਸਰਦਾਰ ਈਸ਼ਰ ਸਿੰਘ ਨੇ ਅਤਿ ਜ਼ਰੂਰੀ ਅਤੇ ਬੜਾ ਵਧੀਆ ਮਤਾ ਲਿਆਂਦਾ ਹੈ। ਕਿਉਂਜੋ ਇੰਡਸਟਰੀ ਜ਼ੋਨ ਵੱਲ ਜੇਕਰ ਪੂਰੇ ਸਹੀ ਤਰੀਕੇ ਨਾਲ ਧਿਆਨ ਦਿੱਤਾ ਜਾਵੇ, ਸਰਕਾਰ ਤਾਂ ਧਿਆਨ ਦਿੰਦੀ ਹੈ, ਪਰ ਜੇਕਰ ਉਹ ਲੋਕ ਵੀ ਪੂਰਾ ਧਿਆਨ ਦੇਣ ਲੱਗ ਜਾਣ ਤਾਂ ਉਹ ਆਪ ਵੀ ਸੁਰੱਖਿਅਤ ਰਹਿਣਗੇ ਅਤੇ ਉਨ੍ਹਾਂ ਦੇ ਇੰਪਲਾਈ ਵੀ ਸੁਰੱਖਿਅਤ ਰਹਿਣਗੇ ਅਤੇ ਸਾਨੂੰ ਇਕ ਬਹੁਤ ਵਧੀਆ ਵਾਤਾਵਰਣ ਮਿਲੇਗਾ। ਪਹਿਲਾਂ ਮੇਰੀ ਸੋਚ ਵਿਚ ਇਹ ਆਇਆ ਕਿ ਜਦੋਂ ਕੋਈ ਇੰਡਸਟਰੀ ਲਗਾਈ ਜਾਵੇ ਤਾਂ ਉਹ ਸ਼ਹਿਰ ਤੋਂ ਕਾਫੀ ਦੂਰ ਹੋਣੀ ਚਾਹੀਦੀ ਹੈ। ਹੁਣ ਵੀ ਜਿਹੜੇ ਨਵੇਂ ਇੰਡਸਟਰੀ ਜ਼ੋਨ ਸਿਲੈਕਟ ਕੀਤੇ ਗਏ ਹਨ, ਉਹ ਵੀ ਬਿਲਕੁਲ nearest villages select ਕੀਤੇ ਗਏ ਹਨ। ਪਿੰਡਾਂ ਵਿਚ ਕਿਰਤ ਦੀ ਲੋੜ ਹੈ ਅਤੇ ਧਰਤੀ ਦੀ ਕਮੀ ਵੀ ਨਹੀਂ ਹੈ ਪਰ ਜਦੋਂ ਇੰਮੀਜਿਏਟਲੀ ਪਿੰਡ ਚੁਣਦੇ ਹਾਂ ਅਤੇ ਇੰਡਸਟਰੀ ਲਈ ਜ਼ਮੀਨ ਵੀ ਮਹਿੰਗੀ ਹੁੰਦੀ ਹੈ, ਇਸ ਲਈ ਜਦੋਂ ਇੰਡਸਟਰੀ ਵਾਲਾ ਇੰਡਸਟਰੀ ਲਗਾਉਂਦਾ ਹੈ ਤਾਂ ਉਹ ਫਿਰ ਪਿੰਡ ਤੋਂ ਦੂਰ ਲਿਜਾਣ ਦੀ ਖੇਚਲ ਨਹੀਂ ਕਰਦਾ। ਜਿਹੜੇ ਪਹਿਲਾਂ ਇੰਡਸਟਰੀ ਜ਼ੋਨ ਚੁਣੇ ਗਏ ਸਨ, ਉਹ ਲੋਕ ਅੱਜ ਆਪਣੀ ਇੰਡਸਟਰੀ ਪਰ੍ਹਾਂ ਇਸ ਕਰਕੇ ਨਹੀਂ ਲਿਜਾ ਰਹੇ ਕਿਉਂਕਿ ਉਹ ਇੰਡਸਟਰੀ ਇਨਟੀਰੀਅਰ ਸ਼ਹਿਰ ਵਿਚ ਆ ਗਈ ਹੈ। ਮੈਂ ਕੁਝ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਆਦਮੀ ਮਾਇਕ ਤੌਰ ਤੇ ਅਤੇ ਪੈਸੇ ਵੱਲੋਂ ਤਕੜੇ ਹੁੰਦੇ ਹਨ, ਉਹ ਆਪਣੇ ਘਰਾਂ ਨੂੰ ਵੀ ਖੂਬਸੂਰਤ ਬਣਾਉਂਦੇ ਹਨ ਅਤੇ ਆਪਣੀ ਇੰਡਸਟਰੀ ਨੂੰ ਵੀ ਖੂਬਸੂਰਤ ਬਣਾਉਂਦੇ ਹਨ ਅਤੇ ਉਨ੍ਹਾਂ ਦੀਆਂ ਸਹੂਲਤਾਂ ਵੀ ਪੂਰੀਆਂ ਕਰਦੇ ਹਨ। ਮੈਂ ਬੜੀ ਦੇਰ ਤੋਂ ਇੰਡਸਟਰੀ ਨੂੰ ਵੇਖ ਰਿਹਾ ਹਾਂ। ਸੈਂਟਰ ਦੀ ਸਰਕਾਰ ਦੀ ਚੰਗੀ ਪਾਲਿਸੀ ਨਾ ਹੋਣ ਕਾਰਨ ਜਿਹੜੀ ਇੰਡਸਟਰੀ ਪੰਜਾਬ ਦੀ ਬਾਊਂਡਰੀ ਤੇ ਸੀ ਉਹ ਦੂਜੀਆਂ ਸਟੇਟਾਂ ਵਿਚ ਚਲੀ ਗਈ ਅਤੇ ਇਕ ਇਹੋ ਜਿਹਾ ਮਾਹੌਲ ਬਣ ਗਿਆ ਕਿ ਪੰਜਾਬ ਦੀ ਇੰਡਸਟਰੀ ਸਿੱਕ ਹੋ ਗਈ। ਜਿਵੇਂ-ਜਿਵੇਂ ਸਰਕਾਰ ਸਾਇੰਸ ਤੇ ਤਕਨਾਲੋਜੀ ਨੂੰ ਅੱਗੇ ਤੋਰਨਾ ਚਾਹੁੰਦੀ ਹੈ, ਉਸੇ ਤਰੀਕੇ ਨਾਲ ਮਸ਼ੀਨਰੀ ਉਤੇ ਵੀ ਖਰਚਾ ਆਉਂਦਾ ਹੈ ਅਤੇ ਉਸੇ ਤਰੀਕੇ ਨਾਲ ਵਾਤਾਵਰਣ ਨੂੰ ਠੀਕ ਕਰਨ ਵਾਸਤੇ ਵੀ ਇਕ ਇੰਡਸਟਰੀਅਲਿਸਟ ਨੂੰ ਮਦਦ ਦੇਣ ਦੀ ਵੀ ਲੋੜ ਪੈਂਦੀ ਹੈ।

ਜੇਕਰ ਮੈਂ ਦੂਜੇ ਪਾਸੇ ਵੇਖਦਾ ਹਾਂ ਕਿ ਅੱਜ ਬੈਂਕ ਵੀ ਇਸ ਇੰਡਸਟਰੀ ਨੂੰ ਪ੍ਰੋਟੈਕਟ ਨਹੀਂ ਕਰ ਰਹੇ। ਜਿਵੇਂ ਵਿਆਜ ਦੀ ਦਰ ਵੇਖਦਾ ਹਾਂ ਤਾਂ ਇੰਡਸਟਰੀ ਉਸ ਵੱਲੋਂ ਵੀ ਸਿੱਕ ਹੈ। ਜੇਕਰ ਮੈਂ ਇਸ ਦੀ ਸਿਚੁਏਸ਼ਨ ਵੱਲ ਵੇਖਦਾ ਹਾਂ ਤਾਂ ਉਸ ਵੱਲੋਂ ਵੀ ਸਿੱਕ ਹੈ। ਇਹ ਮੁੱਢਲੀ ਗੱਲ ਮੈਂ ਤਾਂ ਕੀਤੀ ਹੈ ਕਿਉਂਕਿ ਇਨ੍ਹਾਂ ਮੁੱਢਲੀਆਂ ਲੋੜਾਂ ਤੋਂ ਹੀ ਸਭ ਕੁਝ ਸ਼ੁਰੂ ਹੁੰਦਾ ਹੈ। ਇਹੋ ਪੈਸਾ ਪ੍ਰੋਜੈਕਟ ਤੇ ਲੱਗਿਆ ਹੋਵੇ ਤਾਂ ਪ੍ਰੋਜੈਕਟ ਬਿਲਕੁਲ ਸਹੀ ਹੋ ਜਾਂਦੇ ਹਨ।

ਮੈਂ ਇਕ ਛੋਟੀ ਜਿਹੀ ਐਗਜ਼ਾਂਪਲ ਆਪਣੇ ਤਜਰਬੇ ਦੀ ਦੇਣ ਲੱਗਿਆ ਹਾਂ। ਥੋੜ੍ਹੇ ਸਾਲ ਪਹਿਲਾਂ ਸਾਇੰਸ ਟੈਕਨਾਲੋਜੀ ਵਾਲਿਆਂ ਨੇ ਬ੍ਰਿਕ ਕਿਲਨ ਵਾਲਿਆਂ ਨੂੰ ਇਕ ਤਕਨੀਕ ਦਿੱਤੀ ਜਿਸਦੇ ਵਿੱਚ ਆਖਿਆ ਕਿ ਤੁਸੀਂ ਸੰਨ 1947 ਤੋਂ ਚਿਮਨੀਆਂ ਚਲਾ ਰਹੇ ਹੋ ਅਤੇ ਤੁਹਾਡਾ ਭੱਠਾ ਧੂੰਆਂ ਪੋਲਿਊਸ਼ਨ ਬਹੁਤ ਜ਼ਿਆਦਾ ਦਿੰਦਾ ਹੈ, ਇਸ ਨੂੰ ਬੰਦ ਕਰੋ। ਪਹਿਲਾਂ ਤਾਂ ਬੜਾ ਵਾਵਰੋਲਾ ਬਣਿਆ। ਉਸ ਵੇਲੇ ਵੀ ਮਨਿਸਟਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸੀ। ਅਸੀਂ ਇਨ੍ਹਾਂ ਦੀ ਅਗਵਾਈ ਵਿੱਚ ਆ ਕੇ ਮੀਟਿੰਗਾਂ ਵੀ ਕੀਤੀਆਂ ਅਤੇ ਇਨ੍ਹਾਂ ਨੇ ਡਿਊਟੀ ਲਗਾ ਦਿਤੀ ਕਿ ਤੁਸੀਂ ਬਹੁਤ ਵਧੀਆ ਤਰੀਕੇ ਨਾਲ ਮਾਡਲ ਤਿਆਰ ਕਰਕੇ ਭੱਠੇ ਵਾਲਿਆਂ ਦੀ ਮਦਦ ਕਰੋ। ਜਦੋਂ ਉਨ੍ਹਾਂ ਨੇ ਭੱਠੇ ਵਾਲਿਆਂ ਦੀ ਮਦਦ ਕੀਤੀ ਅਤੇ ਅਸੀਂ ਚਿਮਨੀ ਬਣਾਈ ਤਾਂ ਸਾਡਾ ਫਿਊਲ ਵੀ ਜਿੱਥੇ ਪਹਿਲਾਂ 18 ਟਨ ਲਗਦਾ ਸੀ 15 ਟਨ, 12 ਟਨ ਤੇ ਆ ਗਿਆ ਅਤੇ ਪਹਿਲਾਂ ਦੋ ਚਾਰ ਬ੍ਰਿਕ ਕਿਲਨਜ਼ ਨੇ ਪਹਿਲੇ ਸਾਲ ਵਿੱਚ ਬਣਵਾਈ ਅਤੇ ਫਿਰ ਦੇਖਦੇ-ਦੇਖਦੇ ਸਾਰਿਆਂ ਨੇ ਹੀ ਬਣਵਾ ਲਈ। ਜਿਹੜਾ ਇਕ ਹਊਆ ਬਣਿਆ ਸੀ ਕਿ ਬਹੁਤ ਮਹਿੰਗੀ ਚਿਮਨੀ ਹੈ, ਉਸਨੇ ਸਾਡੀ ਜ਼ਿੰਦਗੀ ਵਿੱਚ ਇਕ ਪਰਿਵਰਤਨ ਲੈ ਆਂਦਾ। ਉਸ ਨੇ ਪ੍ਰੋਡੱਕਸ਼ਨ ਵੀ ਵਧਾਈ ਅਤੇ ਇਹੋ ਜਿਹੇ ਕੰਮ ਵੀ ਕੀਤੇ। ਇਕ ਪ੍ਰਦੂਸ਼ਨ ਨਾਲ ਜੁੜੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿਉਂਕਿ ਮੈਂ ਇੰਗਲੈਂਡ ਦੇ ਵਿੱਚ ਦੇਖਕੇ ਆਇਆ ਹਾਂ। ਮੈਂ ਇੰਗਲੈਂਡ ਵਿੱਚ ਇਕ ਬ੍ਰਿਕ ਕਿਲਨ ਦੇਖਣ ਗਿਆ, ਉਸ ਬ੍ਰਿਕ ਕਿਲਨ ਵਿੱਚ ਜਿਵੇਂ ਇੱਥੇ ਇਕ ਬ੍ਰਿਕ ਕਿਲਨ 30,000, 20,000 ਇੱਟ ਦੀ ਰੋਜ਼ ਪ੍ਰੋਡੱਕਸ਼ਨ ਕਰਦਾ ਹੈ ਅਤੇ ਇਸ ਬ੍ਰਿਕ ਕਿਲਨ ਵਿੱਚ ਰੋਜ਼ ਕਮ-ਸੇ-ਕਮ 100, 200 ਆਦਮੀ ਕੰਮ ਕਰਦੇ ਹਨ ਤਾਂ 20,000 ਇੱਟ ਬਣਦੀ ਹੈ। ਉਥੇ ਬ੍ਰਿਕ ਕਿਲਨ ਵਿੱਚ ਕੇਵਲ 10 ਆਦਮੀ ਕੰਮ ਕਰਦੇ ਹਨ ਅਤੇ ਇਸਦਾ ਪ੍ਰਯੋਗ ਕਿਵੇਂ ਕੀਤਾ ਜਾ ਰਿਹਾ ਹੈ ਕਿ ਉਸ ਚਿਮਨੀ ਦੀ ਜਿਹੜੀ ਸਮੋਕ ਹੈ, ਉਹ ਹਵਾ ਬਣਕੇ ਉਨ੍ਹਾਂ ਦੀਆਂ ਇੱਟਾਂ ਨੂੰ ਵੀ ਸੁਕਾ ਰਹੀ ਹੈ ਅਤੇ ਨਾਲ-ਨਾਲ ਜਿਹੜੀ ਕੋਈ ਜ਼ਮੀਨ ਮਾਈਨਿੰਗ ਵਾਸਤੇ ਇੱਟਾਂ ਲਈ ਮਿੱਟੀ ਪੁੱਟਣ ਵਾਸਤੇ ਨੀਵੀਂ ਕੀਤੀ, ਉਸਦੇ ਵਿੱਚ ਸਾਰਾ ਗਾਰਬੇਜ਼ ਪੈ ਰਿਹਾ ਹੈ।

ਅੱਜ ਭਾਵੇਂ ਆਪਾਂ ਨੇ ਇੰਡਸਟਰੀ ਨੂੰ ਲਿਆ ਪਰ ਪ੍ਰਦੂਸ਼ਨ ਦਾ ਮੁੱਖ ਮੁੱਦਾ ਇਸ ਵੇਲੇ ਭਾਵੇਂ ਕੋਈ ਨਗਰ ਕੌਂਸਲ ਹੋਵੇ, ਨਗਰ ਨਿਗਮ ਹੋਵੇ, ਕੋਈ ਵੀ ਹੋਵੇ ਉਹ ਇਸ ਮੁੱਦੇ ਵੱਲ ਪੂਰਾ ਧਿਆਨ ਨਹੀਂ ਦੇ ਰਿਹਾ। ਅੱਜ ਮਿਊਂਸਿਪਲ ਕਮਿਸ਼ਨਰ ਨਵੀਆਂ ਰੇਹੜੀਆਂ ਲਗਵਾਉਂਦਾ ਹੈ ਪਰ ਉਹ ਧਿਆਨ ਨਹੀਂ ਕਰਦਾ ਕਿ ਇਸ ਦੇ ਆਲੇ-ਦੁਆਲੇ ਚਾਰ ਦੀਵਾਰੀ ਕੀਤੀ ਹੈ ਜਾਂ ਨਹੀਂ ਕੀਤੀ ਅਤੇ ਇਸ ਨੂੰ ਉਪਰੋਂ ਢੱਕਣਾ ਜਾਂ ਨਹੀਂ ਢੱਕਣਾ, ਇਹ ਪ੍ਰਦੂਸ਼ਣ ਇਸ ਤਰੀਕੇ ਨਾਲ ਵੀ ਬਹੁਤ ਜ਼ਿਆਦਾ ਫੈਲ ਰਿਹਾ ਹੈ। ਇਸੇ

[ਸਰਦਾਰ ਸਰਬਜੀਤ ਸਿੰਘ ਮੱਕੜ]

ਤਰ੍ਹਾਂ ਇੰਡਸਟਰੀ ਵਿਚੋਂ ਜਿੰਨਾ ਵੀ ਗਾਰਬੇਜ਼ ਨਿਕਲਦਾ ਹੈ, ਪਾਣੀ ਨਿਕਲਦਾ ਹੈ, ਜਿੰਨਾ ਵੀ ਪਾਣੀ ਇੰਡਸਟਰੀ ਵਿਚੋਂ ਬਾਹਰ ਕੱਢਦੇ ਹਨ, ਬਹੁਤ ਸਾਰੀਆਂ ਨੇ ਤਾਂ ਇਕਯੂਪਮੈਂਟ ਫਾਰਮੈਲਟੀ ਸੇਕ ਲਈ ਲਗਾਏ ਹਨ। ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਇਹ ਸਾਰੀਆਂ ਚੀਜ਼ਾਂ ਮਹਿਕਮੇ ਦੇ ਡਰ ਨਾਲ ਨਹੀਂ ਹੁੰਦੀਆਂ, ਕੋਆਪਰੇਸ਼ਨ ਨਾਲ ਵੀ ਹੁੰਦੀਆਂ ਹਨ। ਜੇ ਇੰਡਸਟਰੀ ਮਹਿਕਮਾ ਬਹੁਤ ਵਧੀਆ ਤਰੀਕੇ ਦੇ ਨਾਲ ਕੋਆਪਰੇਟ ਕਰੇ, ਪ੍ਰਦੂਸ਼ਣ ਮਹਿਕਮਾ ਬਹੁਤ ਵਧੀਆ ਤਰੀਕੇ ਨਾਲ ਕੋਆਪਰੇਟ ਕਰੇ, ਠੀਕ ਹੈ ਕਿ ਇਨ੍ਹਾਂ ਤੇ ਬੜੇ ਜੁਰਮਾਨੇ ਵੀ ਪਾਏ ਹਨ, ਬੈਂਕ ਗਰੰਟੀਆਂ ਵੀ ਲਈਆਂ ਜਾਂਦੀਆਂ ਹਨ ਪਰ ਲੇਕਿਨ ਜੇਕਰ ਕਨਵਿੰਨਸਿੰਗ ਪਾਵਰ ਅਤੇ ਡਰ ਦੀ ਪਾਵਰ, ਇਨ੍ਹਾਂ ਤੇ ਬੋਝ ਨਾ ਬਣੇ ਤਾਂ ਇਹ ਵੀ ਬਹੁਤ ਵੱਡਾ ਸਹਾਈ ਹੋ ਸਕਦਾ ਹੈ ਅਤੇ ਸਾਡਾ ਪ੍ਰਦੂਸ਼ਣ ਖਤਮ ਹੋ ਸਕਦਾ ਹੈ।

ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜੇ ਆਪਾਂ ਦੇਖੀਏ 1850 ਤੋਂ ਲੈ ਕੇ ਹੁਣ ਤੱਕ ਪਿਛਲੇ 12 ਸਾਲਾਂ ਵਿੱਚ ਸਭ ਤੋਂ ਵੱਧ ਗਰਮ ਰਿਕਾਰਡ ਵਾਲੇ ਸਾਲ ਲੰਘੇ ਹਨ, ਇਹ ਪਹਿਲੀ ਵੇਰ ਰੱਬ ਨੇ ਕਿਰਪਾ ਕੀਤੀ ਹੈ ਅਤੇ ਠੀਕ ਤਰੀਕੇ ਨਾਲ, ਬਾਰਸ਼ ਆਈ ਹੈ, ਨਹੀਂ ਤਾਂ ਲਗਾਤਾਰ ਸਾਡੀ ਸਟੇਟ ਦੇ ਲੋਕਾਂ ਨੇ ਸੰਤਾਪ ਹੰਢਾਇਆ। ਬਹੁਤ ਵੱਡੀਆਂ ਬੀਮਾਰੀਆਂ, ਖਾਸ ਕਰਕੇ ਜਿਹੜੇ ਇਨ੍ਹਾਂ ਇੰਡਸਟਰੀਜ਼ ਵਿੱਚ ਕੰਮ ਕਰਦੇ ਹਨ, ਉਨ੍ਹਾਂ ਦੀ ਉਮਰ ਬਹੁਤ ਥੋੜ੍ਹੀ ਹੁੰਦੀ ਹੈ, ਕਿਉਂਕਿ ਉਥੇ ਪ੍ਰਦੂਸ਼ਣ ਹੁੰਦਾ ਹੈ, ਕਿਸੇ ਦੇ ਲੰਗਜ਼ ਖਰਾਬ ਹੋ ਜਾਂਦੇ ਹਨ, ਈਵਨ ਮਾਲਕਾਂ ਦਾ ਵੀ ਨੁਕਸਾਨ ਹੋ ਜਾਂਦਾ ਹੈ। ਇਸ ਨੂੰ ਰੋਕਣ ਵਾਸਤੇ ਸਾਨੂੰ ਪੂਰੇ ਉਪਰਾਲੇ ਕਰਨੇ ਚਾਹੀਦੇ ਹਨ। ਇਸ ਤੋਂ ਇਲਾਵਾ ਪਹਾੜਾਂ ਤੇ ਗਲੇਸ਼ੀਅਰਜ਼ ਦਾ ਲਗਾਤਾਰ ਪਿੰਘਲਣਾ ਅਤੇ ਚੋਟੀਆਂ ਤੇ ਬਰਫ ਦਾ ਘੱਟ ਹੋਣਾ, ਇਹ ਸਾਰੀਆਂ ਨਿਸ਼ਾਨੀਆਂ ਗਰਮ ਵਾਤਾਵਰਣ ਦੀਆਂ ਹਨ। ਇਹ ਨਿਸ਼ਾਨੀਆਂ ਤਾਂ ਹੀ ਘੱਟ ਹੋ ਸਕਦੀਆਂ ਹਨ ਜੇ ਕਾਨੂੰਨ ਸਾਰਿਆਂ ਵਾਸਤੇ ਇਕ ਹੋਵੇ ਅਤੇ ਵਧੀਆ ਤਰੀਕੇ ਨਾਲ ਲੱਗੇ ਅਤੇ ਲੇਟੈਸਟ ਇੰਡਸਟਰੀ ਇੰਟਰੋਡਿਊਸ ਹੋਵੇ। ਅੱਜ ਹਰ ਇੰਡਸਟਰੀ ਵਾਲੇ ਆਪਣੀ ਕਾਸਟ ਨੂੰ ਦੇਖਦੇ ਹਨ, ਆਪਣੇ ਫਿਊਲ ਨੂੰ ਦੇਖਦੇ ਹਨ ਪਰ ਇਸ ਵਿਚ ਕਈ ਫਿਊਲ ਐਸੇ ਇਸਤੇਮਾਲ ਹੁੰਦੇ ਹਨ ਜਿਹੜੇ ਰਿਕੁਮੈਂਡਿਡ ਨਹੀਂ। ਚਾਹੇ ਕੋਈ ਕਾਲਾ ਤੇਲ ਇਸਤੇਮਾਲ ਕਰ ਲਵੇ, ਚਾਹੇ ਕੋਈ ਵੀ ਕਿਸੇ ਤਰ੍ਹਾਂ ਦਾ ਸਮਾਨ ਵਰਤ ਲਵੇ, ਜਦੋਂ ਇਸਨੂੰ ਕੋਈ ਯੂਜ਼ ਕਰਦਾ ਹੈ ਅਤੇ ਚਿਮਨੀ ਵਿੱਚੋਂ ਧੂੰਆਂ ਬਾਹਰ ਨਿਕਲਦਾ ਹੈ, ਭਾਵੇਂ ਕਿਸੇ ਦੀ ਅੱਖ ਵਿੱਚ ਪਵੇ, ਭਾਵੇਂ ਕਿਸੇ ਦੇ ਸਾਹ ਵਿਚ ਜਾਵੇ, ਉਨ੍ਹਾਂ ਲਈ ਖਤਰਨਾਕ ਸਾਬਤ ਹੁੰਦਾ ਹੈ। ਕਈ ਲੋਕਾਂ ਨੂੰ ਅਸਥਮੇ ਦੀ ਪਰਾਬਲਮ ਹੁੰਦੀ ਹੈ। ਉਨ੍ਹਾਂ ਵਾਸਤੇ ਇਹ ਬਹੁਤ ਹੀ ਖਤਰਾ ਹੈ। ਜਦੋਂ ਡਰਾਈ ਸੀਜ਼ਨ ਆਉਂਦਾ ਹੈ ਤੇ ਜਦੋਂ ਇਹ ਸ਼ਹਿਰਾਂ ਦੇ ਲੋਕਾਂ ਦੇ ਘਰਾਂ ਤੱਕ ਪਹੁੰਚਦਾ ਹੈ ਤਾਂ ਬੜਾ ਵੱਡਾ ਨੁਕਸਾਨ ਕਰਦਾ ਹੈ। ਜੇ ਮੈਂ ਕਾਫੀ ਸਮਾਂ ਪਹਿਲਾਂ ਦਾ ਪੰਜਾਬ ਦੇਖਾਂ, ਪੰਛੀਆਂ ਦੀ ਰੰਗਤ ਵੇਖਾਂ, ਪੰਛੀਆਂ ਦਾ ਰੂਪ ਵੇਖਾਂ ਤਾਂ ਉਹ ਖਤਮ ਹੋ ਗਏ ਹਨ। ਛੋਟੇ-ਛੋਟੇ ਤਰ੍ਹਾਂ ਦੇ ਪੰਛੀ, ਮੋਰ, ਤੋਤੇ, ਉਹ ਸਾਰੇ ਗਾਇਬ ਹੋ ਚੁੱਕੇ ਹਨ। ਜੇ ਆਉਣ ਵਾਲੇ ਸਮੇਂ ਵੱਲ ਦੇਖਿਆ ਜਾਵੇ ਤਾਂ ਇਹ ਬਹੁਤ ਵੱਡਾ ਨੁਕਸਾਨ ਹੈ। ਮੈਂ ਆਪਣੇ ਵੱਲੋਂ ਸੁਜੈਸਟ ਕਰਦਾ ਹਾਂ ਕਿ ਸਰਕਾਰ ਇਨ੍ਹਾਂ ਇੰਡਸਟਰੀਜ਼ ਨੂੰ ਮਾਇਕ ਤੌਰ ਤੇ ਮਦਦ ਦੇਵੇ। ਜੋ ਕਮਜ਼ੋਰ ਹਨ ਉਨ੍ਹਾਂ ਨੂੰ ਮਾੜੀਆਂ-ਮੋਟੀਆਂ ਸਬਸਿਡੀਆਂ ਦਿੱਤੀਆਂ ਜਾਣ ਜਾਂ ਬੈਂਕਾਂ ਤੋਂ ਉਨ੍ਹਾਂ ਨੂੰ ਰਿਆਇਤ ਦਿਵਾਈ ਜਾਵੇ। ਅੱਜ ਕੰਪੀਟੀਸ਼ਨ

ਦਾ ਯੁੱਗ ਹੈ। ਸਟੇਟਾਂ ਦਾ ਆਪਸ ਵਿਚ ਕੰਪੀਟੀਸ਼ਨ ਹੈ। ਇਸ ਨਾਲ ਪ੍ਰੋਡਕਸ਼ਨ ਤੇ ਅਸਰ ਪੈ ਰਿਹਾ ਹੈ, ਇਨਵੈਸਟਮੈਂਟ ਤੇ ਅਸਰ ਪੈ ਰਿਹਾ ਹੈ, ਬੈਂਕ ਇੰਟਰਸਟ ਤੇ ਅਸਰ ਪੈ ਰਿਹਾ ਹੈ। ਇਸ ਲਈ ਸਰਕਾਰ ਨੂੰ ਸਹੂਲਤ ਦੇਣੀ ਚਾਹੀਦੀ ਹੈ। ਸਾਡਾ ਸਾਇੰਸ ਟੈਕਨਾਲੋਜੀ ਦਾ ਮਹਿਕਮਾ ਹੈ। ਬਹੁਤ ਚੰਗਾ ਮਹਿਕਮਾ ਹੈ। ਅਗਰ ਕੋਈ ਦੋ ਲੱਖ ਨਾਲ ਕੋਈ ਚੀਜ਼ ਬਣਾਉਂਦਾ ਹੈ ਤਾਂ ਇਹ ਡਿਪਾਰਟਮੈਂਟ ਉਹੀ ਚੀਜ਼ ਇੱਕ ਲੱਖ ਨਾਲ ਬਣਾ ਸਕਦਾ ਹੈ। ਅੱਜ ਕਲ੍ਹ ਇੰਜੀਨੀਅਰਿੰਗ ਦਾ ਜ਼ਮਾਨਾ ਹੈ। ਪੁਰਾਣੇ ਸਮੇਂ ਮੁਤਾਬਕ ਨਹੀਂ ਚੱਲ ਸਕਦਾ। ਅੱਜ ਇਸੀ ਤਰੀਕੇ ਨਾਲ ਚੱਲਣਾ ਪੈਣਾ ਹੈ।

ਦੂਸਰਾ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਫੈਕਟਰੀਆਂ ਸ਼ਹਿਰਾਂ ਵਿਚ ਹਨ, ਉਹ ਬਾਹਰ ਭੇਜਣੀਆਂ ਬਹੁਤ ਜ਼ਰੂਰੀ ਹਨ। ਅੱਜ ਤੱਕ ਅਸੀਂ ਉਨ੍ਹਾਂ ਨੂੰ ਬਾਹਰ ਨਹੀਂ ਭੇਜ ਸਕੇ। ਹਰ ਕੋਈ ਇੰਡਸਟਰੀ ਵਾਲਾ ਸੋਚਦਾ ਹੈ ਕਿ ਬਾਹਰ ਲਿਜਾ ਕੇ ਮੇਰਾ ਯੂਨਿਟ ਚਲੇ ਜਾਂ ਨਾ ਚਲੇ। ਸਰਕਾਰ ਉਨ੍ਹਾਂ ਨੂੰ ਇਸ ਬਾਰੇ ਮਦਦ ਦੇਵੇ ਕਿਉਂਕਿ ਪੰਜਾਬ ਨਾਲ ਬੜਾ ਵੱਡਾ ਵਿਤਕਰਾ ਹੋ ਰਿਹਾ ਹੈ। ਸਾਡਾ ਕਮਾਊ ਪੁੱਤਰ ਬਾਹਰ ਜਾ ਰਿਹਾ ਹੈ। ਰਹਿੰਦੇ ਉਹ ਜਲੰਧਰ ਹਨ ਤੇ ਇੰਡਸਟਰੀ ਹਿਮਾਚਲ ਵਿਚ ਚਲਾਈ ਹੋਈ ਹੈ। ਸਵੇਰੇ ਜਾਂਦੇ ਹਨ ਤੇ ਸ਼ਾਮ ਨੂੰ ਵਾਪਸ ਆ ਜਾਂਦੇ ਹਨ। ਕੰਮ ਦੂਜੀ ਸਟੇਟ ਵਿਚ ਕਰਦੇ ਹਨ ਜਿਸ ਕਾਰਨ ਪੈਸਾ ਦੂਜੀ ਸਟੇਟ ਵਿਚ ਜਾ ਰਿਹਾ ਹੈ। ਇਸ ਕਰਕੇ ਮੇਰੀ ਗੁਜਾਰਿਸ਼ ਹੈ ਕਿ ਇੰਡਸਟਰੀ ਨੂੰ ਸੰਭਾਲਣਾ ਬਹੁਤ ਜ਼ਰੂਰੀ ਹੈ। ਅਸੀਂ ਸਾਰੇ ਇੱਥੇ ਬੈਠੇ ਹਾਂ। ਇਸ ਨੂੰ ਦੇਖਣਾ ਚਾਹੀਦਾ ਹੈ। ਭਾਵੇਂ ਵਾਤਾਵਰਣ ਦੀ ਗੱਲ ਹੋ ਰਹੀ ਹੈ ਪਰ ਨਾਲ-ਨਾਲ ਇਸ ਨੂੰ ਸੰਭਾਲਣ ਵਾਸਤੇ ਉਪਰਾਲੇ ਵੀ ਕਰਨੇ ਚਾਹੀਦੇ ਹਨ। ਸੈਂਟਰ ਦੀ ਜ਼ਿੰਮੇਵਾਰੀ ਫਿਕਸ ਕਰੀਏ ਤਾਂ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਨੂੰ ਵੱਡੀ ਮਦਦ ਮਿਲ ਸਕੇ। ਪੋਲਿਊਸ਼ਨ ਨਾਲ ਬਿਮਾਰੀ ਫੈਲਦੀ ਹੈ। ਇਸ ਨੂੰ ਫੈਲਣ ਤੋਂ ਰੋਕਣ ਲਈ ਰੋਕਥਾਮ ਕਰਨੀ ਚਾਹੀਦੀ ਹੈ। ਅਸੀਂ ਇਨਸਾਨੀਅਤ ਨੂੰ ਸਮਝੀਏ।

ਮੈਂ 2—4 ਗੱਲਾਂ ਹੋਰ ਜੋੜਨੀਆਂ ਚਾਹੁੰਦਾ ਹਾਂ। ਸਾਡਾ ਸ਼ਾਇਦ ਧਿਆਨ ਨਹੀਂ। ਜਿਵੇਂ ਕੋਈ ਨਵੀਂ ਕਾਲੋਨੀ ਬਣਦੀ ਹੈ ਤਾਂ ਉਹ ਨੇਚਰ ਖਰਾਬ ਕਰ ਰਹੇ ਹਨ। ਜਦੋਂ ਕੋਈ ਅਨ-ਅਪਰੂਵਡ ਕਲੋਨੀ ਬਣਦੀ ਹੈ, ਉਹ ਪਲਾਂਟੇਸ਼ਨ ਦੀ ਪ੍ਰੋਵੀਜ਼ਨ ਨਹੀਂ ਕਰਦੇ ਤੇ ਨਾ ਹੀ ਗਰੀਨ ਬੈਲਟ ਛੱਡਦੇ ਹਨ। ਇਹ ਜ਼ਰੂਰ ਛੱਡਣੀ ਚਾਹੀਦੀ ਹੈ। ਕਿਸੇ ਵੀ ਕੋਲੋਨਾਈਜ਼ਰ ਨੂੰ ਇਜ਼ਾਜ਼ਤ ਨਹੀਂ ਹੋਣੀ ਚਾਹੀਦੀ ਕਿ ਉਹ ਨੇਚਰ ਖਰਾਬ ਕਰੇ। ਪਿਛਲੇ ਸਮੇਂ ਜਦੋਂ ਪਾਣੀ ਆਇਆ ਉਦੋਂ ਵੀ ਇਹੀ ਗੱਲ ਸਾਹਮਣੇ ਆਈ। ਜਿਹੜੀਆਂ ਵੀ ਕਾਲੋਨੀਆਂ ਬਣਨ, ਉਨ੍ਹਾਂ ਵਿਚ ਗਰੀਨ ਬੈਲਟ ਹੋਵੇ। ਮੈਂ ਇਹ ਤਾਂ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਇੰਡਸਟਰੀ ਪਿੰਡਾਂ ਵਿਚ ਲੱਗਣੀ ਹੈ ਔਰ ਕਈ ਇਹੋ ਜਿਹੀਆਂ ਥਾਵਾਂ ਤੇ ਇੰਡਸਟਰੀ ਲੱਗੀ ਹੈ, ਜਿਥੇ ਸਰਕਾਰ ਵੱਲੋਂ ਪਰਮਿਸ਼ਨ ਨਹੀਂ ਹੈ। ਜਦੋਂ ਲੋਕ ਛੋਟੀ-ਛੋਟੀ ਇੰਡਸਟਰੀ ਤੋਂ ਵੱਡੀ ਇੰਡਸਟਰੀ ਬਣਾ ਲੈਂਦੇ ਹਨ ਤਾਂ ਫਿਰ ਲਗਾਤਾਰ ਸਾਨੂੰ ਨੁਕਸਾਨ ਪਹੁੰਚਦਾ ਹੈ। ਇੱਕ ਤਾਂ ਇਹ ਤਰੀਕੇ ਨਾਲ ਨਹੀਂ ਲੱਗੀ ਹੁੰਦੀ ਅਤੇ ਸੈਕੰਡਲੀ ਪਾਣੀ ਦੇ ਨਿਕਾਸ ਵਾਸਤੇ ਕਈ ਪਰਾਬਲਮਜ਼ ਹੁੰਦੀਆਂ ਹਨ। ਨਾਲ ਹੀ ਮੈਂ ਇੱਕ ਹੋਰ ਛੋਟਾ ਜਿਹਾ ਪੁਆਇੰਟ ਐਡ ਕਰਨਾ ਚਾਹੁੰਦਾ ਹਾਂ ਕਿ ਡਰੇਨਾਂ ਦੀ ਜਿਹੜੀ ਸਫਾਈ ਹੈ, ਜਿਹੜੀਆਂ ਡੰਪ ਡਰੇਨਾਂ ਪਈਆਂ ਹਨ, ਇਹ ਇੱਕ ਗਾਰਬਿਜ ਦਾ ਅੱਡਾ ਬਣ ਗਈਆਂ

**[ਸਰਦਾਰ ਸਰਬਜੀਤ ਸਿੰਘ ਮੱਕੜ]**

ਹਨ। ਚਾਹੇ ਕੋਈ ਇੰਡਸਟਰੀ ਵਾਲਾ ਉਸ ਵਿੱਚ ਪਾਣੀ ਸੁੱਟ ਦੇਵੇ। ਇੱਕ ਗੱਲ ਮੈਂ ਦੱਸਣੀ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਤੁਹਾਡੀ ਅਗਵਾਈ ਵਿੱਚ ਅਸੀਂ ਭਾਖੜਾ ਡੈਮ ਦੇਖਣ ਲਈ ਗਏ ਸੀ। ਜਾ ਕੇ ਮਨ ਬੜਾ ਪ੍ਰਸੰਨ ਹੋਇਆ ਕਿ ਕਿਹੜੇ ਵੇਲੇ ਦਾ ਸਿਸਟਮ ਬਣਿਆ, ਕਿਵੇਂ ਕੁਦਰਤ ਨੇ ਸਾਡੇ ਤੇ ਮਿਹਰਬਾਨੀ ਕੀਤੀ, ਕਿਸ ਤਰੀਕੇ ਨਾਲ ਅਸੀਂ ਉਥੋਂ ਬਿਜਲੀ ਜੈਨਰੇਟ ਕਰਦੇ ਹਾਂ। ਇਹ ਸਾਰੀਆਂ ਚੀਜ਼ਾਂ ਦੇਖਣ ਵਿੱਚ ਨਜ਼ਰ ਆਈਆਂ ਹਨ ਪਰ ਨਾਲ-ਨਾਲ ਇਹ ਵੀ ਚੀਜ਼ ਨਜ਼ਰ ਆਈ ਹੈ ਕਿ ਲੋਕਾਂ ਨੇ, ਬੜੀ ਵੱਡੀ ਇੰਡਸਟਰੀ ਵਾਲਿਆਂ ਨੇ ਆਪਣੀ ਇੰਡਸਟਰੀ ਦੇ ਬਾਹਰ ਪੌਂਡ ਬਣਾਏ ਹਨ ਪਰ ਉਸ ਪੌਂਡ ਨੂੰ ਖਾਲੀ ਕਰਨ ਵਾਸਤੇ ਕੋਈ ਇੰਤਜ਼ਾਮ ਨਹੀਂ ਹੈ। ਉਨ੍ਹਾਂ ਨੇ ਆਪਣੀ ਫਾਰਮੈਲਟੀ ਪੂਰੀ ਕਰ ਲਈ ਪਰ ਜਿਸ ਦਿਨ ਬਾਰਸ਼ ਦਾ ਜ਼ੋਰ ਹੁੰਦਾ ਹੈ, ਜਿਸ ਦਿਨ ਪਾਣੀ ਦਾ ਵਹਾਅ ਹੁੰਦਾ ਹੈ ਤਾਂ ਸਾਰਾ ਪਾਣੀ ਭਾਖੜਾ ਡੈਮ ਤੋਂ ਥੱਲੇ ਆਉਣਾ ਸ਼ੁਰੂ ਹੋ ਜਾਂਦਾ ਹੈ ਅਤੇ ਜਾ ਕੇ ਨਾਲ ਰਲ ਜਾਂਦਾ ਹੈ ਜਿਹੜਾ ਸਾਡੇ ਵਾਸਤੇ ਪੋਆਇਜ਼ਨ ਬਣਦਾ ਹੈ। ਮੈਂ ਜਦੋਂ ਪਾਣੀ ਦੀ ਸ਼ੁਰੂਆਤ ਨੰਗਲ ਦੇਖਦਾ ਹਾਂ ਤਾਂ ਕਿੰਨਾਂ ਨੀਲਾ, ਕਿੰਨਾ ਹਰਾ, ਕਿੰਨਾ ਸੋਹਣਾ ਸਾਫ ਪਾਣੀ ਦੇਖ ਕੇ ਮਨ ਖੁਸ਼ ਹੁੰਦਾ ਹੈ। ਉਹ ਤਾਂ ਹੁੰਦਾ ਹੈ ਕਿ ਨੇਚਰ ਨੂੰ ਕਿਸੇ ਨੇ ਉਥੇ ਛੇੜਿਆ ਨਹੀਂ ਪਰ ਅੱਗੇ ਆ ਕੇ ਨੇਚਰ ਨੂੰ ਇੰਡਸਟਰੀ ਵਾਲਿਆਂ ਨੇ ਆਪਣੀ ਸਬਸਿਡੀ ਦੀ ਖਾਤਰ ਛੇੜ ਦਿੱਤਾ, ਉਸ ਦਾ ਸਾਨੂੰ ਵੱਡਾ ਨੁਕਸਾਨ ਹੋਇਆ ਹੈ। ਇਸੇ ਤਰੀਕੇ ਨਾਲ ਜਿਵੇਂ-ਜਿਵੇਂ ਭਾਖੜੇ ਤੋਂ ਪਾਣੀ ਤੁਰਦਾ ਹੈ, ਰਸਤੇ ਵਿਚ ਜਗ੍ਹਾ-ਜਗ੍ਹਾ ਤੇ ਇੰਡਸਟਰੀ ਲੱਗੀ ਹੋਈ ਹੈ, ਕਈ ਜਗ੍ਹਾ ਤੇ ਪਾਣੀ ਦਾ ਵਹਾਅ ਦਰਿਆਵਾਂ ਦੇ ਵਿੱਚ ਹੈ, ਨਦੀਆਂ ਦੇ ਵਿੱਚ ਹੈ, ਡਰੇਨਾਂ ਦੇ ਵਿੱਚ ਹੈ, ਇਸ ਦੀ ਆਪਾਂ ਨੂੰ ਰੋਕਥਾਮ ਕਰਨੀ ਚਾਹੀਦੀ ਹੈ। ਜਿੰਨੀਆਂ ਵੱਡੀਆਂ ਨਹਿਰਾਂ ਹਨ, ਜਿਵੇਂ ਦੁਆਬ ਬਿਸਤ ਨਹਿਰ ਮੇਰੇ ਆਦਮਪੁਰ ਵਿਚੋਂ ਲੰਘਦੀ ਹੈ, ਉਹ ਲਗਾਤਾਰ ਤਿੰਨ ਸਾਲਾਂ ਤੋਂ, ਪਹਿਲਾਂ ਅਮਰਿੰਦਰ ਸਿੰਘ ਵੇਲੇ ਵੀ ਦੇਖਿਆ ਹੈ, ਪੰਜ ਸਾਲ ਤੋਂ ਉਸ ਦੀ ਸਫਾਈ ਨਹੀਂ ਸੀ ਹੋਈ। ਜਦੋਂ ਵੀ ਪਾਣੀ ਜਾਣਾ ਹੈ, ਜਦੋਂ ਪਾਣੀ ਛੱਡਣਾ ਹੈ, ਜਿੰਨਾਂ ਗਾਰਬੇਜ, ਜਿੰਨੇ ਕੈਮੀਕਲ ਚਲਦੇ ਹਨ, ਉਹ ਸਾਡੀ ਧਰਤੀ ਵਿੱਚ ਜਾਣੇ ਹਨ ਅਤੇ ਸਾਨੂੰ ਰੋਗ ਹੋ ਜਾਣੇ ਹਨ ਅਤੇ ਸਾਡੇ ਜਾਨਵਰ ਵੀ ਮਰ ਜਾਣੇ ਹਨ, ਉਹੀ ਪਾਣੀ ਅੱਗੇ ਟਰੈਵਲ ਹੁੰਦਾ ਹੋਇਆ ਧਰਤੀ ਵਿੱਚ ਜਾਣਾ ਹੈ ਅਤੇ ਅੱਜ ਜਿਹੜੇ ਨਲਕੇ ਹਨ, ਕਿਉਂਕਿ ਪਾਣੀ ਦਾ ਲੈਵਲ ਥੱਲੇ ਚਲਿਆ ਗਿਆ, ਹੁਣ ਨਲਕਾ 300 ਫੁੱਟ ਥੱਲੇ ਲਗਦਾ ਹੈ....

**ਮਾਨਯੋਗ ਸਭਾਪਤੀ** : ਹੁਣ ਤੁਸੀਂ ਸਪੀਚ ਕਨਕਲੂਡ ਕਰੋ।

**ਸਰਦਾਰ ਸਰਬਜੀਤ ਸਿੰਘ ਮੱਕੜ** : ਇੱਕ ਮਿੰਟ ਹੋਰ ਜੀ। ਉਹ ਪਾਣੀ ਪੀਣ ਵਾਲਾ ਇਨਸਾਨੀਅਤ ਦਾ ਕਤਲ ਕਰਦਾ ਹੈ, ਉਹ ਕੈਂਸਰ ਬਣ ਰਿਹਾ ਹੈ, ਕਈ ਤਰ੍ਹਾਂ ਦੇ ਬੁਖਾਰ ਬਣ ਰਹੇ ਹਨ। ਇਸ ਦਾ ਹੱਲ ਇਨਸਾਨੀਅਤ ਵਾਸਤੇ ਬਹੁਤ ਜ਼ਰੂਰੀ ਹੈ। ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਕਿ ਸਾਨੂੰ ਇਸ ਤੇ ਪੂਰਾ ਪਹਿਰਾ ਦੇਣਾ ਚਾਹੀਦਾ ਹੈ। ਇਨ੍ਹਾਂ ਪੁਰਾਣੀਆਂ ਇੰਡਸਟਰੀਆਂ ਨੂੰ ਸ਼ਹਿਰਾਂ ਤੋਂ ਦੂਰ ਲਿਜਾ ਕੇ ਇਨਸਾਨੀਅਤ ਦਾ ਬਚਾਅ ਕਰਨਾ ਚਾਹੀਦਾ ਹੈ। ਇਨ੍ਹਾਂ ਦੇ ਪੂਰੇ ਇੰਤਜ਼ਾਮ ਕਰਕੇ, ਟਰੀਟਮੈਂਟ ਪਲਾਂਟ ਲਗਾ ਕੇ, ਇਸ ਨੂੰ ਮਹੱਤਵਪੂਰਣ ਬਣਾ ਕੇ, ਇੰਡਸਟਰੀ ਨੂੰ ਵੀ ਅੱਗੇ ਲਿਜਾਣਾ ਚਾਹੀਦਾ ਹੈ। ਇਸ ਦੇ ਨਾਲ਼ ਮੈਂ ਇਹ ਵੀ ਸੁਜੈਸ਼ਨ ਦੇਣੀ ਚਾਹਾਂਗਾ ਕਿ ਕਈ ਵਾਰ ਇੱਕ ਦਮ ਕਾਨੂੰਨ

ਬਣਦਾ ਹੈ ਤਾਂ ਇੱਕ ਦਮ ਸਖਤੀ ਹੋ ਜਾਂਦੀ ਹੈ। ਦਸ ਬੰਦੇ ਉਲੰਘਣਾ ਕਰਦੇ ਹਨ ਅਤੇ ਉਹ ਸਖਤੀ 90 ਬੰਦਿਆਂ ਲਈ ਕੁਰੱਪਸ਼ਨ ਦਾ ਵੀ ਕਾਰਨ ਬਣ ਜਾਂਦੀ ਹੈ। ਇਸ ਕਰਕੇ ਇਸ ਨੂੰ ਵਧੀਆ ਤਰੀਕੇ ਨਾਲ, ਸਾਰੇ ਮਹਿਕਮਿਆਂ ਨੂੰ ਨਾਲ ਲੈ ਕੇ, ਸਾਇੰਸ ਟੈਕਨਾਲੋਜੀ ਨੂੰ ਨਾਲ ਲੈ ਕੇ, ਵਧੀਆ ਤਰੀਕੇ ਨਾਲ ਡਿਊਟੀਆਂ ਲਗਾ ਕੇ, ਦੂਸਰੇ ਦੇਸ਼ਾਂ ਨੂੰ ਦੇਖ ਕੇ, ਇਹ ਉਪਰਾਲੇ ਕਰਨ ਦੀ ਲੋੜ ਹੈ ਤਾਂ ਹੀ ਇਸ ਪ੍ਰਾਬੱਲਮ ਤੋਂ ਅਸੀਂ ਬਚਾਂਗੇ, ਤਾਂ ਹੀ ਇਸ ਇੰਡਸਟਰੀ ਨੂੰ ਅੱਗੇ ਲੈ ਕੇ ਜਾਵਾਂਗੇ। ਇਸ ਦੇ ਨਾਲ ਹੀ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰਨ ਵਾਸਤੇ ਸਾਰਿਆਂ ਦੀ ਸਹਿਮਤੀ ਚਾਹੁੰਦਾ ਹਾਂ ਕਿ ਸਾਰੇ ਇਸ ਮਤੇ ਤੇ ਚੰਗਾ ਬੋਲ ਕੇ ਇਸ ਦੇ ਚੰਗੇ ਰਿਜ਼ਲਟ ਕੱਢੀਏ ਅਤੇ ਇਨਸਾਨੀਅਤ ਨੂੰ ਰਾਹਤ ਦੇਈਏ। ਤੁਹਾਡਾ ਧੰਨਵਾਦ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਚੇਅਰਮੈਨ ਸਾਹਿਬ, ਮੈਂ ਸਰਦਾਰ ਈਸ਼ਰ ਸਿੰਘ ਜੀ ਦਾ ਤੇ ਉਨ੍ਹਾਂ ਦੇ ਨਾਲ ਸਾਥੀ ਸਰਦਾਰ ਸਰਬਜੀਤ ਸਿੰਘ ਮੱਕੜ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਰਕਾਰ ਦਾ ਧਿਆਨ ਇਸ ਪੰਜਾਬ ਦੇ ਇੱਕ ਸਭ ਤੋਂ ਵੱਡੇ ਅਹਿਮ ਮਸਲੇ ਵੱਲ ਦਿਵਾਇਆ ਹੈ। ਇਹ ਪੋਲਿਊਸ਼ਨ ਜੋ ਹੈ, ਇਹ ਪਾਣੀ ਦਾ ਵੀ ਪੋਲਿਊਸ਼ਨ ਹੈ, ਹਵਾ ਦਾ ਵੀ ਪੋਲਿਊਸ਼ਨ ਹੈ, ਧਰਤੀ ਦਾ ਵੀ ਪੋਲਿਊਸ਼ਨ ਹੈ। ਬਾਣੀ ਵਿੱਚ ਵੀ ਆਉਂਦਾ ਹੈ—

ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤੁ॥

ਮਤਲਬ ਇੰਨੀ ਅਹਿਮੀਅਤ ਦਿੱਤੀ ਗਈ ਹੈ ਹਵਾ ਨੂੰ ਕਿ ਉਸ ਨੂੰ ਪਿਤਾ ਸਮਝਿਆ ਹੈ, ਧਰਤੀ ਨੂੰ ਮਾਤਾ ਸਮਝਿਆ ਹੈ। ਇਸ ਲਈ ਸਾਡਾ ਇਹ ਫਰਜ਼ ਬਣਦਾ ਹੈ ਕਿ ਪੰਜਾਬ ਨੂੰ ਪੋਲਿਊਸ਼ਨ ਰਹਿਤ ਕੀਤਾ ਜਾਵੇ। ਮੈਂ ਹਾਊਸ ਦੇ ਸਾਹਮਣੇ ਖੜ੍ਹਾ ਹੋ ਕੇ ਇਹ ਵਚਨ ਕਰਦਾ ਹਾਂ ਕਿ ਅਗਲਾ ਸਾਲ ਜਦੋਂ ਖਤਮ ਹੋਵੇਗਾ ਉਦੋਂ ਤੱਕ ਨਾ ਪੰਜਾਬ ਦੇ ਕਿਸੇ ਦਰਿਆ ਦੇ ਵਿਚ ਪੋਲਿਊਸ਼ਨ ਹੋਵੇਗਾ ਔਰ ਇਸ ਦੇ ਨਾਲ ਇਹ ਵੀ ਕੋਸ਼ਿਸ਼ ਹੋਵੇਗੀ ਕਿ ਹਵਾ ਵਿਚ ਜਿਹੜੀ ਪੋਲਿਊਸ਼ਨ ਫੈਲੀ ਹੈ ਉਸ ਨੂੰ ਵੀ ਘਟਾਇਆ ਜਾ ਸਕੇ। (ਥੰਪਿੰਗ) ਇਸ ਦੇ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਪਾਣੀ ਦਾ ਜੋ ਪੋਲਿਊਸ਼ਨ ਹੈ, ਉਹ ਸਭ ਤੋਂ ਖਤਰਨਾਕ ਹੈ। ਜਿਹੜੀ ਸਾਡੀ ਇੰਡਸਟਰੀ ਹੈ ਜਾਂ ਸ਼ਹਿਰਾਂ ਦਾ ਜੋ ਸੀਵਰੇਜ ਦਾ ਪਾਣੀ ਹੈ ਉਹ ਕਿਸੇ ਤਰੀਕੇ ਦੇ ਨਾਲ ਨਦੀਆਂ-ਨਾਲਿਆਂ ਰਾਹੀਂ ਦਰਿਆਵਾਂ ਦੇ ਵਿਚ ਪੈਂਦਾ ਹੈ ਫਿਰ ਉਹ ਪਾਣੀ ਉਨ੍ਹਾਂ ਵਿਚੋਂ ਨਹਿਰਾਂ ਦੇ ਵਿਚ ਆ ਜਾਂਦਾ ਹੈ, ਫਿਰ ਸੂਏ ਤੇ ਕਸੀਆਂ ਦੇ ਵਿਚ ਜਾਂਦਾ ਹੈ। ਇਹ ਜਿਹੜਾ ਪੋਲਿਊਟਿਡ ਪਾਣੀ ਹੈ ਉਹ ਆਪਾਂ ਪੀਂਦੇ ਵੀ ਹਾਂ ਅਤੇ ਉਸ ਦੇ ਨਾਲ ਫਸਲ ਵੀ ਪੈਦਾ ਕਰਦੇ ਹਾਂ..

*1.31 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਜਦੋਂ ਦੀ ਇਹ ਸਰਕਾਰ ਬਣੀ ਹੈ, ਮੈਂ ਇਸ ਗੱਲ ਦੇ ਵੱਲ ਬਹੁਤ ਧਿਆਨ ਦੇਣ ਦੀ ਕੋਸ਼ਿਸ਼ ਕੀਤੀ ਹੈ ਅਤੇ ਹੁਣ ਇਸ ਮਸਲੇ ਦਾ ਹੱਲ ਜਿਹੜਾ ਹੈ ਉਹ ਚੰਗੀ ਤਰ੍ਹਾਂ ਕਰਨ ਦੇ ਪ੍ਰਬੰਧ ਕਰ ਲਏ ਹਨ। ਇਹ ਠੀਕ ਹੈ ਕਿ ਪਾਣੀ ਪੀਣ ਦੇ ਨਾਲ ਕੈਂਸਰ ਵਰਗੀਆਂ ਬਿਮਾਰੀਆਂ ਵੀ ਹੁੰਦੀਆਂ ਹਨ, ਹੋਰ ਵੀ ਹੁੰਦੀਆਂ ਹਨ। ਇਸ ਲਈ ਇਸ ਦਾ ਪ੍ਰਬੰਧ ਕਰਨ ਵਾਸਤੇ ਅਸੀਂ ਜਿੰਨਾਂ ਪੈਸਾ ਚਾਹੀਦਾ ਹੈ ਉਸ ਦਾ ਪ੍ਰਬੰਧ ਕਰ ਲਿਆ

[ਮੁੱਖ ਮੰਤਰੀ]

ਹੈ। ਜੇਕਰ ਟੋਟਲ ਦਰਿਆਵਾਂ ਦੇ ਪਾਣੀ ਦਾ ਪੋਲਿਊਸ਼ਨ ਖਤਮ ਕਰਨਾ ਹੋਵੇ ਤਾਂ ਇਸ ਦੇ ਉਤੇ 2054 ਕਰੋੜ ਰੁਪਏ ਦਾ ਖਰਚਾ ਹੋਣਾ ਹੈ। ਅਸੀਂ ਇਸ ਤੋਂ ਪਹਿਲਾਂ, ਇਹ ਨਹੀਂ ਕਿ ਅੱਜ ਦੀ ਰਿਕੁਮੈਂਡੇਸ਼ਨ ਤੋਂ ਬਾਅਦ ਇਸ ਉਤੇ ਕੰਮ ਸ਼ੁਰੂ ਕਰਨਾ ਹੈ, ਇਸ ਦੇ ਉਤੇ ਕਾਫੀ ਚਿਰ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਇਸ ਤੋਂ ਪਹਿਲਾਂ 238 ਕਰੋੜ ਰੁਪਿਆ ਖਰਚ ਕਰ ਦਿੱਤਾ ਹੈ। ਬਾਕੀ ਜਿਹੜੇ ਫੰਡ ਚਾਹੀਦੇ ਹਨ ਉਨ੍ਹਾਂ ਨੂੰ ਟਾਈ-ਅੱਪ ਕਰ ਦਿੱਤਾ ਹੈ। ਜਿਹੜਾ ਪਾਣੀ ਦਾ ਪੋਲਿਊਸ਼ਨ ਹੈ ਉਹ ਤਿੰਨ ਦਰਿਆਵਾਂ ਦੇ ਥਰੂ ਹੁੰਦਾ ਹੈ, ਸਤਲੁਜ, ਬਿਆਸ ਅਤੇ ਘੱਗਰ। ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਪੋਲਿਊਸ਼ਨ ਦੋ ਤਰ੍ਹਾਂ ਨਾਲ ਫੈਲਦਾ ਹੈ। ਪੋਲਿਊਸ਼ਨ ਇਕ ਇੰਡਸਟਰੀ ਅਤੇ ਦੂਜਾ ਸੀਵਰੇਜ ਦੇ ਪਾਣੀ ਦੇ ਨਾਲ ਪੈਦਾ ਹੁੰਦਾ ਹੈ। ਪੰਜਾਬ ਦੇ ਸਾਰੇ 44 ਸ਼ਹਿਰ ਹਨ ਜਿਨ੍ਹਾਂ ਦਾ ਪਾਣੀ ਜਾਂ ਗੰਦਾ ਪਾਣੀ ਕਹਿ ਲਵੋ, ਇਹ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਕਿਸੇ ਨਾ ਕਿਸੇ ਦਰਿਆ ਦੇ ਵਿਚ ਪੈਂਦਾ ਹੈ। ਜਿਹੜੇ ਸਤਲੁਜ ਦਰਿਆ ਦੇ ਵਿਚ ਪੈਂਦੇ ਹਨ ਉਨ੍ਹਾਂ ਸ਼ਹਿਰਾਂ ਦੀ ਗਿਣਤੀ 28 ਹੈ, ਇਨ੍ਹਾਂ ਦਾ ਪਾਣੀ ਇਸ ਵਿਚ ਪੈਂਦਾ ਹੈ। ਇਨ੍ਹਾਂ ਵਿਚੋਂ 14 ਸ਼ਹਿਰਾਂ ਦੇ ਵਿਚ ਅਸੀਂ ਕੰਮ ਆਰੰਭ ਕਰ ਦਿੱਤਾ ਹੈ (ਥੰਪਿੰਗ) 13 ਸ਼ਹਿਰਾਂ ਦੇ ਲਈ ਟੈਂਡਰ ਇਨਵਾਈਟ ਕਰ ਰਹੇ ਹਾਂ ਅਤੇ ਇੱਕ ਸ਼ਹਿਰ, ਆਨੰਦਪੁਰ ਸਾਹਿਬ ਜੋ ਹੈ, ਉਸ ਦਾ ਸਾਰਾ ਵਰਕ ਤਕਰੀਬਨ ਕੰਪਲੀਟ ਹੋ ਚੁੱਕਿਆ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਘੱਗਰ ਦਰਿਆ ਹੈ, ਇਹ ਵੀ ਬੜੀ ਪੋਲਿਊਸ਼ਨ ਕਰਦਾ ਹੈ। ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ 44 ਟਾਊਨ ਹਨ ਇਹ ਆਪਣਾ ਗੰਦਾ ਪਾਣੀ ਇਨ੍ਹਾਂ ਦੇ ਵਿਚ ਪਾਉਂਦੇ ਹਨ। ਘੱਗਰ ਦਰਿਆ ਦੇ ਵਿਚ 16 ਸ਼ਹਿਰ ਆਉਂਦੇ ਹਨ, 16 ਸ਼ਹਿਰਾਂ ਦੇ ਵਿਚੋਂ 5 ਸ਼ਹਿਰਾਂ ਦਾ ਕੰਮ ਚਲ ਰਿਹਾ ਹੈ। ਕੰਮ ਤੋਂ ਮੇਰੇ ਕਹਿਣ ਦਾ ਮਤਲਬ ਹੈ ਕਿ ਪਹਿਲਾਂ ਸੀਵਰੇਜ ਲਗਦਾ ਹੈ, ਫਿਰ ਟਰੀਟਮੈਂਟ ਪਲਾਂਟ ਲਗਦਾ ਹੈ ਫਿਰ ਇਸ ਤੋਂ ਬਾਅਦ ਉਹ ਪਾਣੀ ਇਰੀਗੇਸ਼ਨ ਦੇ ਵਾਸਤੇ ਯੂਜ਼ ਹੁੰਦਾ ਹੈ। ਇਸ ਤਰ੍ਹਾਂ ਪੰਜ ਸ਼ਹਿਰਾਂ ਦੇ ਵਿਚ ਕੰਮ ਪ੍ਰੋਗਰੈਸ ਅਧੀਨ ਹੈ, ਇਕ ਸ਼ਹਿਰ ਦੇ ਵਿਚ ਇੰਸਟਾਲ ਹੋ ਗਿਆ ਹੈ। ਇਸ ਲਈ ਮੈਂ ਸਭ ਤੋਂ ਪਹਿਲਾਂ ਸਾਰੇ ਸਦਨ ਨੂੰ ਜ਼ਿੰਮੇਵਾਰੀ ਨਾਲ ਇਹ ਵਧਾਈ ਦਿੰਦਾ ਹਾਂ ਅਤੇ ਇਹ ਖੁਸ਼ਖਬਰੀ ਦਿੰਦਾ ਹਾਂ ਕਿ ਅਗਲੇ ਸਾਲ ਦੇ ਅੰਤ ਤੱਕ ਕੋਈ ਵੀ ਪੰਜਾਬ ਦਾ ਸ਼ਹਿਰ, ਜਿਨ੍ਹਾਂ 44 ਦਾ ਮੈਂ ਜ਼ਿਕਰ ਕੀਤਾ ਹੈ, ਇਨ੍ਹਾਂ ਦਾ ਪਾਣੀ ਕਿਸੇ ਵੀ ਦਰਿਆ ਵਿੱਚ ਨਹੀਂ ਪਵੇਗਾ। ਇਕੱਲਾ ਇਹ ਹੀ ਨਹੀਂ, ਜਿਹੜਾ ਪਾਣੀ ਨੂੰ ਸਾਫ਼ ਕਰਕੇ ਟ੍ਰੀਟਿਡ ਵਾਟਰ ਹੁੰਦਾ ਹੈ, ਮੈਂ ਮਹਿਕਮੇ ਨੂੰ ਹੁਕਮ ਕਰ ਦਿੱਤੇ ਹਨ ਕਿ ਇਨ੍ਹਾਂ ਸ਼ਹਿਰਾਂ ਦਾ ਭਾਵੇਂ ਕਿੰਨਾ ਹੀ ਚੰਗਾ ਟ੍ਰੀਟਿਡ ਵਾਟਰ ਹੋਵੇ ਲੇਕਿਨ ਫਿਰ ਵੀ ਇਹ ਮੌਕਾ ਨਹੀਂ ਦਿੱਤਾ ਜਾਵੇਗਾ ਕਿ ਉਹ ਪਾਣੀ ਕਿਸੇ ਦਰਿਆ, ਨਹਿਰ, ਸੂਏ ਜਾਂ ਕੱਸੀ ਵਿੱਚ ਪਵੇ।

ਦੂਸਰਾ, ਜਿਹੜਾ ਪੋਲਿਊਸ਼ਨ ਹੈ ਇਸ ਵਿੱਚ ਮੇਨ ਇੰਡਸਟ੍ਰੀਅਲ ਪੋਲਿਊਸ਼ਨ ਹੈ। ਸਭ ਤੋਂ ਪਹਿਲਾਂ ਮੈਂ ਸਤਲੁਜ ਦਰਿਆ ਦੀ ਗੱਲ ਕਰਾਂਗਾ। ਇਸ ਵਿੱਚ ਕੁਝ ਪਾਣੀ ਤਾਂ ਹਿਮਾਚਲ ਤੋਂ ਆਉਂਦਾ ਹੈ, ਫਿਰ ਅੱਗੇ ਨੰਗਲ ਵਿੱਚ ਐਨ.ਐਫ.ਐਲ. ਦਾ ਗੰਦਾ ਪਾਣੀ ਇਸ ਵਿੱਚ ਪੈਂਦਾ ਹੈ। ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਅੱਜ ਤੋਂ ਨੰਗਲ ਫਰਟੇਲਾਈਜ਼ਰ ਦਾ ਗੰਦਾ ਪਾਣੀ ਸਤਲੁਜ ਦਰਿਆ ਵਿੱਚ ਨਹੀਂ ਪਵੇਗਾ। ਇਸ ਤੋਂ ਅੱਗੇ ਪੀ.ਏ.ਸੀ.ਐਲ. ਦਾ ਨਯਾ ਨੰਗਲ ਵਿੱਚ ਕਾਰਖਾਨਾ ਹੈ। ਸਰਕਾਰ ਦੇ ਹੁਕਮ ਨਾਲ ਉਥੇ ਟ੍ਰੀਟਮੈਂਟ ਪਲਾਂਟ

ਦੀ ਇਨਸਟਾਲੇਸ਼ਨ ਹੋ ਗਈ ਹੈ। ਇੰਡਸਟਰੀ ਨੇ ਇਹ ਕੁਮਿਟ ਕੀਤਾ ਹੈ, ਲਿਖ ਕੇ ਦਿੱਤਾ ਹੈ। ਅਸੀਂ ਉਨ੍ਹਾਂ ਤੋਂ ਜਬਾਨੀ ਵਾਅਦਾ ਨਹੀਂ ਲਿਆ, ਬਕਾਇਦਾ ਲਿਖ ਕੇ ਲਿਆ ਹੈ ਕਿ ਗੰਦਾ ਪਾਣੀ, ਚਾਹੇ ਉਹ ਟ੍ਰੀਟਿਡ ਹੈ, ਉਹ ਦਰਿਆ ਵਿੱਚ ਨਹੀਂ ਪਵੇਗਾ। ਇਸ ਤੋਂ ਅੱਗੇ ਬੀ.ਬੀ.ਐਮ.ਬੀ. ਭਾਖੜਾ ਵਿਖੇ ਹੈ, ਉਥੇ ਵੀ ਟ੍ਰੀਟਮੈਂਟ ਪਲਾਂਟ ਲਗਾ ਦਿੱਤਾ ਗਿਆ ਹੈ। ਹੁਣ ਉਨ੍ਹਾਂ ਦਾ ਪਾਣੀ ਵੀ ਦਰਿਆ ਵਿੱਚ ਨਹੀਂ ਜਾਵੇਗਾ। ਸਪੀਕਰ ਸਹਿਬ, ਇਸ ਤੋਂ ਅੱਗੇ ਰੋਪੜ ਥਰਮਲ ਪਲਾਂਟ ਦਾ ਜਿਹੜਾ ਪਾਣੀ ਹੈ, ਚਾਹੇ ਉਹ ਕੋਲੇ ਵਾਲਾ ਹੈ ਜਾਂ ਦੂਜਾ ਹੈ, ਤੁਹਾਨੂੰ ਇਹ ਜਾਣ ਕੇ ਖ਼ੁਸ਼ੀ ਹੋਵੇਗੀ ਕਿ ਸਰਕਾਰ ਦੇ ਹੁਕਮ ਨਾਲ ਦੋ ਸੀਵਰੇਜ ਪਲਾਂਟ ਉਸ ਵਾਸਤੇ ਕਮਿਸ਼ਨ ਕਰ ਦਿੱਤੇ ਗਏ ਹਨ। ਜਿਹੜਾ ਉਨ੍ਹਾਂ ਦਾ ਡੋਮੈਸਟਿਕ ਡਿਸਚਾਰਜ ਸੀ, ਉਸ ਵਾਸਤੇ ਵੀ ਕੰਮ ਅਰੰਭ ਹੋ ਗਿਆ ਹੈ। ਉਸ ਦਾ ਗੰਦਾ ਪਾਣੀ ਵੀ ਦਰਿਆ ਵਿੱਚ ਨਹੀਂ ਪਵੇਗਾ।

ਸਭ ਤੋਂ ਵੱਡਾ ਪੋਲਿਊਸ਼ਨ ਦਾ ਸੈਂਟਰ, ਜਿਸ ਦਾ ਗੰਦਾ ਪਾਣੀ ਦਰਿਆ ਸਤਲੁਜ ਵਿੱਚ ਜਾਂਦਾ ਹੈ, ਉਹ ਹੈ ਲੁਧਿਆਣਾ ਸ਼ਹਿਰ। ਤੁਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹੋ ਕਿ ਉਥੇ ਦੋ ਤਰ੍ਹਾਂ ਦੀਆਂ ਇੰਡਸਟਰੀਜ਼ ਹਨ। ਇੱਕ ਹੈ ਇਲੈਕਟ੍ਰੋਪਲੇਟਿੰਗ ਇੰਡਸਟਰੀ। ਇਸ ਦੀਆਂ ਵੀ ਅੱਗੇ ਦੋ ਤਰ੍ਹਾਂ ਦੀਆਂ ਇੰਡਸਟਰੀਆਂ ਹਨ। ਇੱਕ ਵੱਡੀ ਇੰਡਸਟਰੀ ਹੈ ਅਤੇ ਇੱਕ ਛੋਟੀ ਇੰਡਸਟਰੀ ਹੈ। ਤੁਹਾਨੂੰ ਜਾਣ ਕੇ ਖ਼ੁਸ਼ੀ ਹੋਵੇਗੀ ਕਿ 482 ਜਿਹੜੀਆਂ ਛੋਟੀਆਂ ਇੰਡਸਟਰੀਆਂ ਹਨ ਉਨ੍ਹਾਂ ਵਾਸਤੇ ਫੇਜ਼-8, ਫੋਕਲ ਪੁਆਇੰਟ, ਲੁਧਿਆਣਾ ਵਿਖੇ ਕਾਮਨ ਟ੍ਰੀਟਮੈਂਟ ਪਲਾਂਟ ਲਗਾ ਦਿੱਤਾ ਗਿਆ ਹੈ। ਹੁਣ ਉਨ੍ਹਾਂ ਦਾ ਗੰਦਾ ਪਾਣੀ ਸੀਵਰੇਜ ਰਾਹੀਂ ਜਾਂ ਕਿਸੇ ਹੋਰ ਤਰੀਕੇ ਨਾਲ ਬੁੱਢੇ ਨਾਲੇ ਵਿੱਚ ਨਹੀਂ ਪਵੇਗਾ। ਇਹ ਇੱਕ ਬਹੁਤ ਵੱਡਾ ਕੰਮ ਅਸੀਂ ਥੋੜ੍ਹੇ ਜਿਹੇ ਸਮੇਂ ਵਿੱਚ ਕੀਤਾ ਹੈ। (ਥੰਪਿੰਗ) ਇਸ ਤੋਂ ਬਾਅਦ ਜਿਹੜੀਆਂ ਲਾਰਜ ਸਕੇਲ ਇਲੈਕਟ੍ਰੋਪਲੇਟਿੰਗ ਇੰਡਸਟਰੀਜ਼ ਹਨ, ਉਨ੍ਹਾਂ ਨਾਲ ਮੈਂ ਆਪ 3-4 ਮੀਟਿੰਗਾਂ ਕੀਤੀਆਂ ਹਨ। ਮੈਂ ਸਮਝਦਾ ਸੀ ਕਿ ਇੱਕਲਾ ਸਰਕਾਰ ਦੇ ਹੁਕਮ ਨਾਲ ਹੀ ਨਹੀਂ, ਸਾਰਿਆਂ ਦੀ ਵੀ ਕੋਆਪਰੇਸ਼ਨ ਲਈ ਜਾਵੇ। ਮੈਂ ਧੰਨਵਾਦੀ ਹਾਂ ਕਿ ਇੰਡਸਟਰੀ ਵਾਲਿਆਂ ਨੇ ਇਸ ਵਿੱਚ ਕੋਆਪਰੇਸ਼ਨ ਦਿੱਤੀ ਹੈ, ਆਪਣੀ ਰਾਏ ਦਿੱਤੀ ਹੈ। ਉਨ੍ਹਾਂ ਨੇ ਜੋ ਕੁਝ ਕਿਹਾ ਸੀ ਉਹ ਮੈਂ ਮੰਨਿਆ ਵੀ ਹੈ। ਇਹ ਲਾਰਜ ਸਕੇਲ ਇੰਡਸਟਰੀਜ਼ ਗਿਣਤੀ ਵਿੱਚ ਛੇ ਹਨ, ਜਿਨ੍ਹਾਂ ਦਾ ਗੰਦਾ ਪਾਣੀ ਜਾਂਦਾ ਸੀ। ਇਨ੍ਹਾਂ ਦਾ ਜ਼ੀਰੋ ਲਿਕੁਡ ਡਿਸਚਾਰਜ, ਜਿਸ ਦਾ ਮਤਲਬ ਹੈ ਕਿ ਉਨ੍ਹਾਂ ਦਾ ਗੰਦਾ ਪਾਣੀ ਬਿਲਕੁਲ ਵੀ ਸੀਵਰੇਜ ਵਿੱਚ ਨਹੀਂ ਜਾਵੇਗਾ। ਉਨ੍ਹਾਂ ਨੇ ਇਸ ਵਾਸਤੇ ਕੰਮ ਅਰੰਭ ਕਰ ਦਿੱਤਾ ਹੈ। ਇਸੇ ਤਰ੍ਹਾਂ ਜਿਹੜੀਆਂ ਡਾਇੰਗ ਇੰਡਸਟਰੀਜ਼ ਹਨ, ਇਸ ਵਿੱਚ ਵੀ ਦੋ ਤਰ੍ਹਾਂ ਦੀਆਂ ਇੰਡਸਟਰੀਜ਼ ਹਨ, ਸਮਾਲ ਅਤੇ ਮੀਡੀਅਮ। ਇਨ੍ਹਾਂ ਦੇ ਲੁਧਿਆਣੇ ਵਿੱਚ ਪੰਜ ਕਲੱਸਟਰ ਹਨ। ਇਨ੍ਹਾਂ ਵਿਚ ਦੋ ਕਾਮਨ ਐਫੂਅਲੈਂਟ ਪਲਾਂਟ ਅਸੀਂ ਪ੍ਰੋਪੋਜ਼ ਕੀਤੇ ਹਨ। ਇੱਕ ਤਾਜਪੁਰ ਰੋਡ, ਲੁਧਿਆਣੇ ਤੇ ਹੈ ਕਿਉਂਕਿ ਅਸੀਂ ਇਸ ਨੂੰ ਪ੍ਰੀਆਰਟੀ ਦਿੰਦੇ ਸੀ। ਪਹਿਲਾਂ ਉਥੇ ਕੋਈ ਜਗ੍ਹਾ ਅਵੇਲੇਬਲ ਨਹੀਂ ਸੀ। ਫਿਰ ਅਸੀਂ ਜਿਹੜੇ ਉਥੇ ਸੈਂਟਰਲ ਜੇਲ੍ਹ ਦੀ 30-40 ਏਕੜ ਜ਼ਮੀਨ ਪਈ ਸੀ, ਕਿਉਂਕਿ ਹੋਰ ਕੋਈ ਚਾਰਾ ਨਹੀਂ ਸੀ, ਉਹ ਜਗ੍ਹਾ ਜਿਹੜੀ ਸੀ, ਉਹ ਦੇ ਦਿੱਤੀ ਗਈ ਹੈ ਤਾਂ ਕਿ ਉਥੇ ਕਾਮਨ ਟਰੀਟਮੈਂਟ ਪਲਾਟ ਲਗ ਜਾਵੇ। ਮੈਂ ਪੰਜਾਬ ਨੂੰ ਪੋਲਿਊਸ਼ਨ ਰਹਿਤ ਬਣਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡਣੀ ਚਾਹੁੰਦਾ ਸੀ।

[ਮੁੱਖ ਮੰਤਰੀ]

ਦੂਸਰਾ, ਇਕ ਹੋਰ ਪਲਾਂਟ ਲਗਣਾ ਹੈ, ਉਸ ਵਾਸਤੇ ਵੀ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ। ਇਸ ਦਾ ਪ੍ਰੋਸੈਸ 30 ਸਤੰਬਰ, 2011 ਤੱਕ ਮੁਕੰਮਲ ਹੋ ਜਾਣਾ ਹੈ। ਇਸੇ ਤਰ੍ਹਾਂ ਲਾਰਜ ਸਕੇਲ ਤੇ ਡਾਇੰਗ ਇੰਡਸਟਰੀ ਹੈ। ਇਨ੍ਹਾਂ ਦੀ ਗਿਣਤੀ 17 ਹੈ। ਹਰ ਇਕ ਦਾ ਇੰਡੀਵਿਜੂਅਲ ਪਲਾਂਟ ਉਥੇ ਲੱਗ ਗਿਆ ਹੈ ਔਰ ਉਸ ਦਾ ਜੋ ਗੰਦਾ ਪਾਣੀ ਹੈ, ਉਹ ਕਿਸੇ ਥਾਂ ਵੀ ਜਾ ਕੇ ਦਰਿਆ ਵਿਚ ਨਹੀਂ ਪੈ ਸਕਦਾ।

ਇਸੇ ਤਰ੍ਹਾਂ ਹੋਰ ਵੀ ਇੰਡਸਟਰੀਜ਼ ਹਨ। ਫਗਵਾੜੇ ਵਿਚ ਵੀ ਇੰਡਸਟਰੀ ਹੈ, ਉਥੇ ਚਾਰ ਇੰਡਸਟਰੀਆਂ ਹਨ, ਉਨ੍ਹਾਂ ਦਾ ਵੀ ਬੰਦੋਬਸਤ ਕਰ ਲਿਆ ਗਿਆ ਹੈ। ਜਿਹੜਾ ਸੀਵਰੇਜ ਦਾ ਗੰਦਾ ਪਾਣੀ ਹੈ, ਉਹ ਕਿਤੇ ਹੋਰ ਨਾ ਜਾਵੇ। ਜਲੰਧਰ ਵਿੱਚ ਵੀ ਕੁਝ ਇੰਡਸਟਰੀਆਂ ਹਨ। ਜਿਵੇਂ ਲੈਦਰ ਇੰਡਸਟਰੀ ਹੈ, ਉਨ੍ਹਾਂ ਦਾ ਟਰੀਟਮੈਂਟ ਪਲਾਂਟ ਵੀ ਲਗ ਗਿਆ ਹੈ। ਇਸੇ ਤਰ੍ਹਾਂ, ਹੋਰ ਵੀ ਜਿਹੜੀਆਂ ਤਿੰਨ-ਚਾਰ ਇੰਡਸਟਰੀਆਂ ਹਨ, ਉਨ੍ਹਾਂ ਦਾ ਵੀ ਸਾਰਾ ਇੰਤਜ਼ਾਮ ਕਰ ਲਿਆ ਗਿਆ ਹੈ। ਬਿਆਸ ਦਰਿਆ ਵਿੱਚ ਤਾਂ ਸਿਰਫ ਤਿੰਨ ਇੰਡਸਟਰੀਆਂ ਦਾ ਪਾਣੀ ਆਉਂਦਾ ਹੈ। ਉਹ ਵੀ ਸਾਰਾ ਅਸੀਂ ਬੰਦ ਕਰ ਦੇਵਾਂਗੇ, ਉਥੇ ਗੰਦਾ ਪਾਣੀ ਨਹੀਂ ਜਾਵੇਗਾ। ਇਸੇ ਤਰ੍ਹਾਂ ਘੱਗਰ ਵਿੱਚ ਵੀ ਜਿਹੜਾ ਗੰਦਾ ਪਾਣੀ ਪੈਂਦਾ ਸੀ, ਉਸ ਦਾ ਵੀ ਅਸੀਂ ਬੰਦੋਬਸਤ ਕਰ ਲਿਆ ਹੈ। ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਪੋਲਿਊਸ਼ਨ ਬੋਰਡ ਵਾਲੇ ਅਤੇ ਐਮ.ਡੀ., ਸੀਵਰੇਜ ਬੋਰਡ ਨੂੰ ਪੱਕੀ ਹਦਾਇਤ ਕੀਤੀ ਹੈ ਕਿ ਅਗਲੇ ਸਾਲ ਦੀ 30 ਨਵੰਬਰ ਤੱਕ ਇਸ ਦੀ ਟਾਰਗੇਟ ਡੇਟ ਹੈ। ਕੋਈ ਵੀ ਇੰਡਸਟਰੀ ਦਾ ਪਾਣੀ ਅਤੇ ਸੀਵਰੇਜ ਦਾ ਪਾਣੀ ਇਨ੍ਹਾਂ ਦਰਿਆਵਾਂ ਵਿੱਚ ਨਹੀਂ ਪੈਣਾ ਚਾਹੀਦਾ।

ਮੈਂ ਕਹਿੰਦਾ ਹਾਂ ਕਿ ਮੈਂ ਆਪਣੇ ਚੀਫ ਮਨਿਸਟਰ ਦੀ ਇਸ ਟਰਮ ਦੀ ਸਭ ਤੋਂ ਵੱਡੀ ਸਫਲਤਾ ਇਹ ਸਮਝਾਂਗਾ, ਜੇਕਰ ਮੈਂ ਇਹ ਜ਼ਿੰਮੇਵਾਰੀ ਪੰਜਾਬ ਦੇ ਲੋਕਾਂ ਵਾਸਤੇ ਨਿਭਾ ਸਕਾਂ। ਮੇਰਾ ਖਿਆਲ ਹੈ ਕਿ ਇਸ ਤੋਂ ਵੱਡਾ ਹੋਰ ਕੋਈ ਯੋਗਦਾਨ ਨਹੀਂ ਪੈ ਸਕਦਾ। ਮੇਰੀ ਕੋਈ ਨਿੰਦਾ ਕਰਨ ਦੀ ਆਦਤ ਨਹੀਂ ਹੈ। ਅਸੀਂ ਤਾਂ ਪ੍ਰਬੰਧ ਕਰ ਲਿਆ, ਭਾਵੇਂ ਤੁਸੀਂ ਰੋਜ਼ ਕਹਿੰਦੇ ਹੋ ਕਿ ਇੰਨਾ ਕਰਜ਼ਾ ਹੋ ਗਿਆ, ਜ਼ਮੀਨਾਂ ਵੇਚ ਦਿੱਤੀਆਂ, ਇਹ ਕਰ ਦਿੱਤਾ, ਉਹ ਕਰ ਦਿੱਤਾ। ਬਹੁਤ ਕੁਝ ਇਥੇ ਕਿਹਾ ਜਾਂਦਾ ਹੈ। ਲੇਕਿਨ ਇੰਨਾ ਦੇਖੋ ਕਿ ਕਾਂਗਰਸ ਸਰਕਾਰਾਂ ਨੇ ਪੋਲਿਊਸ਼ਨ ਨੂੰ ਰੋਕਣ ਵਾਸਤੇ ਕੀ ਕਦੇ ਕੋਈ ਕਦਮ ਪੁੱਟਿਆ, ਜੇ ਪੁਟਿਆ ਤਾਂ ਕਿੰਨਾ ਪੁੱਟਿਆ? ਪੰਜਾਬ ਦੇ ਕਿਸੇ ਵੀ ਇਕ ਸ਼ਹਿਰ ਦਾ ਜਾਂ ਇਕ ਇੰਡਸਟਰੀ ਦਾ ਗੰਦਾ ਪਾਣੀ ਕਿਸੇ ਦਰਿਆ ਵਿਚ ਪੈਣ ਤੋਂ ਰੋਕਣ ਦੀ ਕੋਸ਼ਿਸ਼ ਕੀਤੀ, ਨਹੀਂ ਕੀਤੀ ਗਈ। ਇਹ ਸਾਰਾ ਜੋ ਇੰਨਾ ਵੱਡਾ ਬੈਕਲਾਗ ਹੈ, ਉਹ ਅਸੀਂ ਡੇਢ ਸਾਲ ਵਿੱਚ ਜੇ ਕਰ ਸਕਦੇ ਹਾਂ, ਅਤੇ ਤੁਸੀਂ ਇਹ ਵੀ ਕਹਿੰਦੇ ਹੋ ਕਿ ਸਾਡੇ ਕੋਲ ਕੋਈ ਪੈਸਾ ਨਹੀਂ, ਫਿਰ ਤੁਸੀਂ ਇੰਨੇ ਸਾਲ ਰਾਜ ਕੀਤਾ ਹੈ, ਤੁਸੀਂ ਪੰਜਾਬ ਨੂੰ ਇੰਨੇ ਵੱਡੇ ਪੋਲਿਊਸ਼ਨ ਵਿਚੋਂ ਬਾਹਰ ਕਿਉਂ ਨਹੀਂ ਕੱਢ ਸਕੇ ? (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਇਹ ਮਤੇ ਤੇ ਕੁਝ ਬੋਲਣਾ ਚਾਹੁੰਦੇ ਹਨ ਤਾਂ ਬੋਲ ਸਕਦੇ ਹਨ। ਮੈਨੂੰ ਕੋਈ ਇਤਰਾਜ਼ ਨਹੀਂ ਹੈ। (ਵਿਘਨ)

ਮਾਨਯੋਗ ਸਪੀਕਰ : ਖਹਿਰਾ ਸਾਹਿਬ, ਤੁਸੀਂ ਬੈਠੋ ਜੀ।

ਮੁੱਖ ਮੰਤਰੀ : ਇੰਨੀ ਵੱਡੀ ਰਕਮ 2054 ਕਰੋੜ ਰੁਪਿਆ ਅਸੀਂ ਡੇਢ ਸਾਲ ਵਿੱਚ, ਮੈਂ ਇਥੇ ਗਲਤ ਨਹੀਂ ਕਹਿੰਦਾ, ਅਸੀਂ ਕੁਮਿਟ ਕਰ ਚੁੱਕੇ ਹਾਂ, ਹਿੰਦੁਸਤਾਨ ਵਿੱਚ ਪੰਜਾਬ ਪਹਿਲਾ ਸੂਬਾ ਹੋਵੇਗਾ ਜਿਥੇ ਅਸੀਂ ਕਹਿ ਸਕਾਂਗੇ ਕਿ ਇਥੇ ਦਰਿਆਵਾਂ ਦਾ ਪਾਣੀ, ਜਿਵੇਂ ਮੈਂਬਰ ਸਾਹਿਬਾਨ ਨੇ ਬੋਲਿਆ ਸੀ ਕਿ ਨੀਲਾ ਪਾਣੀ ਕਾਲਾ ਹੋ ਗਿਆ ਹੈ, ਇਹ ਕਾਲਾ ਪਾਣੀ ਜੋ ਪਿਛਲੀਆਂ ਸਰਕਾਰਾਂ ਦੀ ਢਿੱਲ ਨਾਲ ਜਾਂ ਉਧਰ ਕੋਈ ਧਿਆਨ ਨਾ ਦੇਣ ਕਾਰਨ ਇਹ ਠੀਕ ਨਹੀਂ ਹੋਇਆ, ਉਹ ਇਹ ਸਾਡੀ ਸਰਕਾਰ ਕਰੇਗੀ।

ਦੂਸਰਾ, ਇਥੇ ਏਅਰ ਪੋਲਿਊਸ਼ਨ ਵੀ ਹੈ। ਇਸ ਦਾ ਵੀ ਅਸੀਂ ਬੰਦੋਬਸਤ ਕੀਤਾ ਹੈ ਕਿਉਂਕਿ ਇੰਡਸਟਰੀਆਂ ਵੀ ਏਅਰ ਨੂੰ ਪੋਲਿਊਟ ਕਰਦੀਆਂ ਹਨ। ਲੁਧਿਆਣੇ ਵਿੱਚ 1436 ਇੰਡਸਟਰੀਆਂ ਹਨ, ਇਨ੍ਹਾਂ ਵਿੱਚ 1429 have been provided Air Pollution Control Devices ਔਰ ਜਲੰਧਰ ਵਿੱਚ 516 ਇੰਡਸਟਰੀਆਂ ਹਨ ਜਿਨ੍ਹਾਂ ਵਿੱਚ 506 ਵੱਲੋਂ ਇਹ ਲਗਾਏ ਗਏ ਹਨ, 10 ਰਹਿੰਦੀਆਂ ਹਨ। ਇਸੇ ਤਰ੍ਹਾਂ ਅੰਮ੍ਰਿਤਸਰ ਵਿੱਚ 438 ਇੰਡਸਟਰੀਆਂ ਹਨ ਜਿਨ੍ਹਾਂ ਵਿੱਚੋਂ 428 ਨੇ ਪੋਲਿਊਸ਼ਨ ਕੰਟਰੋਲ ਡਿਵਾਈਸ ਲਗਾਏ ਹਨ, ਬਾਕੀ ਰਹਿੰਦੀਆਂ ਇੰਡਸਟਰੀਆਂ ਦਾ ਕੰਮ ਵੀ 31 ਮਾਰਚ, 2011 ਤੱਕ ਖਤਮ ਹੋ ਜਾਵੇਗਾ ਔਰ ਜਿਵੇਂ ਮੈਂ ਦੱਸਿਆ ਹੈ ਕਿ ਪੰਜਾਬ ਨੂੰ ਪੋਲਿਊਸ਼ਨ ਰਹਿਤ ਕਰ ਦਿੱਤਾ ਜਾਵੇਗਾ। ਫਿਰ ਇਹ ਵੀ ਗੱਲ ਹੋਈ ਹੈ ਕਿ ਲੁਧਿਆਣੇ ਇੰਨੀਆਂ ਗੱਡੀਆਂ ਆ ਗਈਆਂ, ਫਲਾਣੇ ਥਾਂ ਇੰਨੀਆਂ ਗੱਡੀਆਂ ਆ ਗਈਆਂ ਔਰ ਗੱਡੀਆਂ ਨੂੰ ਤਾਂ ਅਸੀਂ ਹੁਣ ਰੋਕ ਨਹੀਂ ਸਕਦੇ, ਨਾ ਹੀ ਕਾਨੂੰਨ ਮੁਤਾਬਿਕ ਰੋਕਣੀਆਂ ਚਾਹੀਦੀਆਂ ਹਨ। ਇਹ ਜ਼ਰੂਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਸ਼ਹਿਰਾਂ ਵਿੱਚ ਬੱਸਾਂ ਜ਼ਿਆਦਾ ਚਲਾਈਆਂ ਜਾਣ ਤਾਂ ਜੋ ਸਕੂਟਰ, ਕਾਰਾਂ ਘੱਟ ਚਲਣ ਅਤੇ ਲੋਕੀ ਬੱਸਾਂ ਦਾ ਇਸਤੇਮਾਲ ਕਰਨ ਔਰ ਇਸ ਤਰੀਕੇ ਨਾਲ ਏਅਰ ਪੋਲਿਊਸ਼ਨ ਨੂੰ ਰੋਕਿਆ ਜਾ ਸਕੇ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਾਰੇ ਹਾਊਸ ਨੂੰ, ਦੋਹਾਂ ਪਾਸੇ ਦੇ ਸਾਥੀਆਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਮੇਰੀ ਪ੍ਰਤਿਗਿਆ ਹੈ, ਇਹ ਮੇਰਾ ਤੁਹਾਡੇ ਕੋਲ ਹਲਫਨਾਮਾ ਹੈ ਕਿ ਮੈਂ ਪੰਜਾਬ ਨੂੰ ਪੋਲਿਊਸ਼ਨ ਰਹਿਤ ਬਣਾਉਣਾ ਹੈ ਔਰ ਇਹ ਦੇਸ਼ ਦਾ ਇੱਕੋ-ਇੱਕ ਹੀ ਸੂਬਾ ਹੋਵੇਗਾ ਜਿਹੜਾ ਕਿ ਆਪਣੇ ਦਰਿਆਵਾਂ ਦੇ ਪਾਣੀ ਦੇ ਪੋਲਿਊਸ਼ਨ ਨੂੰ ਅਤੇ ਹਵਾ ਦੇ ਪੋਲਿਊਸ਼ਨ ਤੇ ਰੋਕ ਲਗਾਵੇਗਾ।

ਇੱਕ ਹੋਰ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਝੋਨੇ ਦੀ ਕਟਾਈ ਹੁੰਦੀ ਹੈ ਔਰ ਕਣਕ ਦੀ ਬਿਜਾਈ ਹੁੰਦੀ ਹੈ, ਉਦੋਂ ਵੀ ਬੜੀ ਪੋਲਿਊਸ਼ਨ ਹੁੰਦੀ ਹੈ। ਮੈਂ ਚਾਹੁੰਦਾ ਹਾਂ ਕਿ ਅਸੀਂ ਸਾਰੇ ਮਿਲ ਕੇ ਹਾਊਸ ਵਲੋਂ ਕਿਸਾਨਾਂ ਨੂੰ ਇਸ ਪੋਲਿਊਸ਼ਨ ਨੂੰ ਰੋਕਣ ਲਈ ਅਪੀਲ ਕਰੀਏ ਤਾਂ ਕਿ ਉਹ ਪੈਡੀ ਦੀ ਫਸਲ ਕੱਟਣ ਤੋਂ ਬਾਅਦ ਜੋ ਪਰਾਲੀ ਨੂੰ ਜਲਾਉਂਦੇ ਹਨ, ਉਹ ਨਾ ਜਲਾਉਣ। ਮੈਂ ਨਹੀਂ ਚਾਹੁੰਦਾ ਕਿ ਸਖਤੀ ਕੀਤੀ ਜਾਵੇ। (ਇੱਕ ਆਵਾਜ਼: ਬਿਲ ਲੈ ਆਓ) ਲੈ ਤਾਂ ਆਈਏ, ਫਿਰ ਤੁਸੀਂ ਕਹਿਣਾ ਹੈ ਕਿ ਇਹ ਐਂਟੀ ਕਿਸਾਨ ਹੈ। ਕੋਈ ਵੀ ਚੰਗੇ ਤੋਂ ਚੰਗਾ ਕੰਮ ਕਰ ਲਈਏ ਉਸ ਵਿੱਚ ਨੁਕਤਾਚੀਨੀ ਹੁੰਦੀ ਹੈ। ਮੈਂ ਕਹਿੰਦਾ ਹਾਂ ਕਿ ਕੋਈ ਭਰਾ ਮੇਰੇ ਕੋਲ ਆ ਜਾਵੇ। ਜੇਕਰ ਮੈਂ ਇਸ ਵਿੱਚ ਰੱਤੀ ਭਰ ਵੀ

[ਮੁੱਖ ਮੰਤਰੀ]

ਐਕਸੇਜ਼ਰੇਸ਼ਨ (exageration) ਕੀਤੀ ਹੋਵੇ ਔਰ ਇਹ ਪ੍ਰੋਜੈਕਟ ਪੂਰੇ ਸਾਲ ਵਿੱਚ ਮੁਕੰਮਲ ਨਾ ਹੋਵੇ ਤਾਂ ਮੇਰਾ ਚੈਲੰਜ ਹੈ ਕਿ ਭਾਵੇਂ ਬੀਬੀ ਜੀ ਮੈਨੂੰ ਸੱਦ ਲੈਣ (ਲੀਡਰ ਆਫ ਆਪੋਜ਼ੀਸ਼ਨ ਨੂੰ ਸੰਬੋਧਨ ਕਰਦੇ ਹੋਏ) ਮੈਂ ਦੱਸ ਦੇਵਾਂਗਾ ਕਿ ਅਸੀਂ ਕੀ-ਕੀ ਕੀਤਾ ਹੈ। ਜਿੱਥੇ ਅੱਜ ਮੈਨੂੰ ਇਸ ਬਹਿਸ ਵਿੱਚ ਹਿੱਸਾ ਲੈਣ ਤੇ ਖੁਸ਼ੀ ਹੈ ਉਥੇ ਇਹ ਦੁੱਖ ਵੀ ਹੈ ਕਿ ਜੇਕਰ ਸਰਕਾਰਾਂ ਕੋਈ ਫੈਸਲਾ ਲੈਣ ਵਿਚ ਨੈਗਲੀਜੈਂਸੀ ਕਰ ਦੇਣ ਤਾਂ ਉਹ ਸੂਬੇ ਦਾ ਕਿੰਨਾ ਵੱਡਾ ਨੁਕਸਾਨ ਕਰ ਜਾਂਦੀਆਂ ਹਨ। ਅੱਜ ਇੰਨੀ ਗੱਲ ਹੁੰਦੀ ਹੈ ਕਿ ਕੈਂਸਰ ਫੈਲ ਗਿਆ ਹੈ। ਵੈਸੇ ਕੈਂਸਰ ਵਾਲੀ ਗੱਲ ਮੈਂ ਕੱਲ੍ਹ ਨੂੰ ਕਰਾਂਗਾ, ਦੱਸਾਂਗਾ ਉਸ ਦੀ ਰੋਕਥਾਮ ਲਈ ਅਸੀਂ ਕੀ-ਕੀ ਕਦਮ ਪੁੱਟੇ ਹਨ ? ਮੈਂ ਇਹ ਦੁਬਾਰਾ ਰਿਪੀਟ ਕਰ ਰਿਹਾ ਹਾਂ ਕਿ ਡੇਢ ਸਾਲ ਦੇ ਵਿੱਚ ਅਸੀਂ ਇੰਨਾ ਵੱਡਾ ਕੰਮ ਕਰ ਰਹੇ ਹਾਂ, ਇਸ ਲਈ ਤੁਸੀਂ ਸਾਨੂੰ ਬਰਾੜ ਸਾਹਿਬ (ਸਰਦਾਰ ਅਵਤਾਰ ਸਿੰਘ ਬਰਾੜ ਨੂੰ ਸੰਬੋਧਨ ਕਰਦੇ ਹੋਏ) ਮੁਬਾਰਕਬਾਦ ਵੀ ਦੇ ਦਿਉ। ਮੈਨੂੰ ਪਤਾ ਹੈ ਤੁਸੀਂ ਉਹੀ ਪਾਣੀ ਪੀਂਦੇ ਹੋ ਜਿਹੜਾ ਇੱਥੋਂ ਗੰਦਾ ਪਾਣੀ ਜਾਂਦਾ ਹੈ ਔਰ ਅਸੀਂ ਹੁਣ ਨਹੀਂ ਜਾਣ ਦੇਵਾਂਗੇ। ਬਹੁਤ ਥੋੜ੍ਹੇ ਚਿਰ ਦੀ ਗੱਲ ਰਹਿ ਗਈ ਹੈ। ਬਹਤ-ਬਹੁਤ ਧੰਨਵਾਦ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਮੁੱਖ ਮੰਤਰੀ ਜੀ ਨੇ ਸਰਕਾਰ ਦੀਆਂ ਪੋਲਿਊਸ਼ਨ ਦੀ ਰੋਕਥਾਮ ਲਈ ਤਿਆਰ ਕੀਤੀਆਂ ਨੀਤੀਆਂ ਦਾ ਜ਼ਿਕਰ ਕੀਤਾ ਹੈ, ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ ਗੱਲਾਂ-ਗੱਲਾਂ ਵਿੱਚ ਚੂੰਢੀਆਂ ਵੱਢ ਕੇ ਕਿਹਾ ਕਿ ਜੋ ਰੋਲ ਸਾਡੇ ਸਾਥੀਆਂ ਨੇ ਅਦਾ ਕਰਨਾ ਹੈ ਉਹ ਕਰਨ। ਮੁਬਾਰਕਬਾਦ ਦੀ ਗੱਲ ਚੰਗੀ ਗੱਲ ਹੈ, ਮੈਂ ਮੁਬਾਰਕਬਾਦ ਦਿੰਦਾ ਹਾਂ (ਥੰਪਿੰਗ)। ਮੈਂ ਸਾਰਿਆਂ ਨੂੰ ਮੁਬਾਰਕਬਾਦ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ ਇੱਥੇ ਹੈ ਨਹੀਂ। ਲੁਧਿਆਣੇ ਵਿੱਚ ਇਕ ਬਹੁਤ ਵੱਡਾ ਸੰਗਤ ਦਰਸ਼ਨ ਹੋਇਆ ਸੀ ਔਰ ਉਸ ਸੰਗਤ ਦਰਸ਼ਨ ਤੋਂ ਤਿੰਨ-ਚਾਰ ਦਿਨ ਪਹਿਲਾਂ, ਕਿਉਂਕਿ ਬਾਦਲ ਸਾਹਿਬ ਦਾ ਜ਼ਿਲ੍ਹਾ ਫਰੀਦਕੋਟ ਹੈ, ਔਰ ਸਾਡਾ ਸਾਰਾ ਕੁਝ ਇਕੱਠਾ ਹੈ। ਅਸੀਂ ਇਲੈਕਸ਼ਨ ਵੀ ਇਕੱਠੇ ਲੜਦੇ ਰਹੇ। ਉਥੇ ਵੀ ਪ੍ਰਦੂਸ਼ਤ ਪਾਣੀ ਹੈ। ਇਸ ਨਾ-ਮੁਰਾਦ ਬਿਮਾਰੀ ਕੈਂਸਰ ਨਾਲ ਸਾਡਾ ਬਹੁਤ ਸਾਰਾ ਇਲਾਕਾ ਸ਼ਿਕਾਰ ਹੋਇਆ ਹੈ। ਇਸ ਬੁੱਢੇ ਨਾਲੇ ਦਾ ਪਾਣੀ ਦਰਿਆ ਵਿੱਚ ਜਾਂਦਾ ਹੈ, ਨਹਿਰਾਂ ਵਿੱਚ ਦੀ ਜਾ ਕੇ ਸਾਡੇ ਇਲਾਕੇ ਵਿੱਚ ਜਾਂਦਾ ਹੈ। ਉਸ ਗੰਦੇ ਪਾਣੀ ਨੂੰ ਪੀਣਾ ਤਾਂ ਕੀ, ਉਸ ਪਾਣੀ ਨੂੰ ਤਾਂ ਦੇਖਿਆ ਵੀ ਨਹੀਂ ਜਾ ਸਕਦਾ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦੇ ਹੁਕਮਾਂ ਦੇ ਨਾਲ ਇਨ੍ਹਾਂ ਨੇ ਪੋਲਿਊਸ਼ਨ ਵਿਭਾਗ ਨੂੰ ਹਦਾਇਤਾਂ ਕੀਤੀਆਂ ਕਿ ਜਿੰਨੀਆਂ ਵੀ ਡਿਫਾਲਟਰ ਇੰਡਸਟਰੀਜ਼ ਹਨ, ਜਿਨ੍ਹਾਂ ਦਾ ਪ੍ਰਦੂਸ਼ਤ ਪਾਣੀ ਉਸ ਨਾਲੇ ਵਿੱਚ ਪੈਂਦਾ ਹੈ, ਉਨ੍ਹਾਂ ਦੇ ਕੁਨੈਕਸ਼ਨ ਕੱਟ ਦਿੱਤੇ ਜਾਣ। ਮਹਿਕਮੇ ਨੇ ਹੁਕਮਾਂ ਅਨੁਸਾਰ ਕੁਨੈਕਸ਼ਨ ਕੱਟ ਦਿੱਤੇ। ਅਖਬਾਰਾਂ ਵਿੱਚ ਬੜੀਆਂ ਖ਼ਬਰਾਂ ਆਈਆਂ, ਅਸੀਂ ਪੜ੍ਹਿਆ ਕਿ ਜੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਇੰਨੀ ਲੰਮੀ ਰਾਜਨੀਤਕ ਜ਼ਿੰਦਗੀ ਵਿੱਚ ਇਨ੍ਹਾਂ ਨੂੰ ਕਦੇ ਇੰਨੇ ਗੁੱਸੇ ਵਿੱਚ ਦੇਖਿਆ ਤਾਂ ਪਹਿਲੀ ਵਾਰੀ ਵੇਖਿਆ। ਉਹ ਕਿਉਂ ? ਡਿਪਟੀ ਸਪੀਕਰ ਸਾਹਿਬ ਉਸ ਇਲਾਕੇ ਨੂੰ ਰਿਪ੍ਰੀਜ਼ੈਂਟ ਕਰਦੇ ਸੀ। ਉਸ ਸੰਗਤ ਦਰਸ਼ਨ ਵਿੱਚ ਉਹ ਇੰਡਸਟਰੀਅਲਿਸਟਾਂ ਨੂੰ ਲੈ ਕੇ ਚਲੇ ਗਏ ਕਿ ਇਨ੍ਹਾਂ ਦੇ ਕੁਨੈਕਸ਼ਨ ਬਹਾਲ ਕਰੋ। ਬਾਦਲ ਸਾਹਿਬ ਨੇ ਗੁੱਸੇ ਵਿੱਚ ਕਿਹਾ ਕਿ ਪਾਣੀ ਦਾ ਇਕ ਗਲਾਸ ਲਿਆਓ ਅਤੇ ਕਿਹਾ ਕਿ ਡਿਪਟੀ ਸਪੀਕਰ

ਸਾਹਿਬ ਉਸ ਪਾਣੀ ਵਿੱਚੋਂ ਇਕ ਘੁੱਟ ਪੀ ਕੇ ਦਿਖਾ ਦਿਓ, ਮੈਂ ਕੁਨੈਕਸ਼ਨ ਬਹਾਲ ਕਰ ਦਿਆਂਗਾ। ਜਿਸ ਪਾਣੀ ਨੂੰ ਪੀਣ ਲਈ ਕੋਈ ਵੀ ਤਿਆਰ ਨਹੀਂ ਸੀ, ਉਸ ਪਾਣੀ ਨੂੰ ਪੀਣ ਲਈ ਮੇਰੇ ਇਲਾਕੇ ਦੇ ਲੋਕ ਮਜਬੂਰ ਹਨ ਔਰ ਤਿੰਨ ਦਿਨਾਂ ਬਾਅਦ ਉਹ ਕੁਨੈਕਸ਼ਨ ਬਹਾਲ ਕਰ ਦਿੱਤੇ ਗਏ। ਮੈਨੂੰ ਡਰ ਹੈ, ਵੋਟਾਂ ਦਾ ਰਾਜ ਹੈ। ਜਿਸ ਤਰ੍ਹਾਂ ਡੈਮੋਕ੍ਰੇਸੀ ਦੇ ਬਹੁਤ ਫਾਇਦੇ ਹਨ ਲੇਕਿਨ ਵੋਟਾਂ ਦੇ ਰਾਜ ਨੂੰ ਤਰਜੀਹ ਦਿੰਦੇ ਹੋਏ ਕਿਤੇ ਆਪਾਂ ਆਪਣੇ ਅਸੂਲਾਂ ਤੋਂ, ਆਪਣੇ ਸਿਧਾਂਤਾਂ ਤੋਂ, ਜਿਹੜੇ ਲੋਕਾਂ ਦੇ ਨਾਲ ਇਸ ਸਦਨ ਵਿੱਚ ਇਕਰਾਰ ਕੀਤੇ ਹਨ, ਉਨ੍ਹਾਂ ਤੋਂ ਪਿੱਛੇ ਹੱਟਣ ਲਈ ਮਜਬੂਰ ਨਾ ਹੋ ਜਾਈਏ। ਸਾਡੇ ਸੀ.ਐਲ.ਪੀ. ਦੇ ਲੀਡਰ, ਮੇਰੇ ਆਦਰਯੋਗ ਭੈਣ ਜੀ ਇੱਥੇ ਬੈਠੇ ਹਨ। ਅਸੀਂ ਤੁਹਾਡੇ ਨਾਲ ਹਾਂ, ਬੇਨਤੀ ਹੈ ਕਿ ਤੁਸੀਂ ਦਿਆਨਤਦਾਰੀ ਦੇ ਨਾਲ ਇਸ ਨੂੰ ਨੇਪਰੇ ਚਾੜ੍ਹੋ। ਕਿਤੇ ਸਾਡੇ ਸ਼ੰਕੇ ਅਸਲੀ ਅਰਥਾਂ ਵਿੱਚ ਅਮਲੀ ਰੂਪ ਨਾ ਧਾਰ ਜਾਣ। ਇਹ ਨਾ ਹੋਵੇ ਕਿ ਇਹ ਸਾਲ ਤਾਂ ਕੀ ਇਹ ਜ਼ਿੰਮੇਵਾਰੀ ਸਾਨੂੰ ਇੱਥੇ ਆ ਕੇ ਨਿਭਾਉਣੀ ਪਵੇ। ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਕਿਉਂਕਿ ਇਹ ਮਤਾ.....(ਵਿਘਨ).......ਬਹੁਤ ਅੱਛਾ ਹੈ। ਮੈਂ ਤਾਂ ਮਾੜੀ ਜਿਹੀ ਚੂੰਢੀ ਵੱਢਣ ਦੀ ਕੋਸ਼ਿਸ਼ ਹੀ ਕੀਤੀ ਹੈ, ਉਹ ਵੀ ਨਹੀਂ ਵੱਢੀ ਗਈ।...ਵਿਘਨ... ਅਸੀਂ ਪਹਿਲਾਂ ਇਥੇ ਸੀ, ਹੁਣ ਇਧਰ ਹਾਂ। ਮਾੜੀ ਮੋਟੀ ਗੱਲ ਤਾਂ ਕਰ ਲੈਣ ਦਿਆ ਕਰੋ।...ਵਿਘਨ....ਅੰਤ ਵਿੱਚ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਇਸ ਮਤੇ ਬਾਰੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਨੂੰ ਇੰਪਲੀਮੈਂਟ ਕਰਨ ਲਈ ਸਾਡੀ ਪਾਰਟੀ ਸਹਿਯੋਗ ਦੇਵੇਗੀ।

**ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ)** : ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ,......

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸੌਰੀ। ਮੈਂ ਇਕ ਗੱਲ ਤੇ ਕਲੈਰੀਫਿਕੇਸ਼ਨ ਲੈਣੀ ਹੈ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਸੀਂ ਕਿਹਨਾਂ ਕੋਲੋਂ ਕਲੈਰੀਫਿਕੇਸ਼ਨ ਲੈਣੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜਿਹੜਾ ਬਰਾੜ ਸਾਹਿਬ ਨੇ ਕਿਹਾ ਹੈ, ਮੈਂ ਛੋਟੀ ਜਿਹੀ ਗੱਲ ਕਰਕੇ ਬੈਠ ਜਾਣਾ ਹੈ। ਇਹ ਬੜਾ ਅਹਿਮ ਮਤਾ ਹੈ। ਇਸ ਤੇ ਚੀਫ ਮਨਿਸਟਰ ਸਾਹਿਬ ਨੇ ਬੜੇ ਅਹਿਮ ਕਦਮ ਗਿਣਾਏ ਹਨ ਔਰ ਬਰਾੜ ਸਾਹਿਬ ਨੇ ਸ਼ੰਕੇ ਵੀ ਜ਼ਾਹਿਰ ਕੀਤੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਪਿਛਲੀਆਂ ਸਰਕਾਰਾਂ ਨੇ ਕੁਝ ਨਹੀਂ ਕੀਤਾ, ਜੋ ਇਨ੍ਹਾਂ ਨੇ ਕਿਹਾ ਹੈ, ਮੈਂ ਇਕ ਗੱਲ ਇਨ੍ਹਾਂ ਤੋਂ ਪੁੱਛਣੀ ਚਾਹੁੰਦਾ ਹਾਂ ਕਿ ਉਨ੍ਹਾਂ ਸਰਕਾਰਾਂ ਵਿੱਚ ਕੀ ਇਹ ਨਹੀਂ ਸਨ ?

**ਮਾਨਯੋਗ ਸਪੀਕਰ** : ਤੁਹਾਨੂੰ ਸ਼ੰਕਾ ਕੀ ਪੈ ਗਿਆ ? ਤੁਸੀਂ ਬੈਠੋ ਪਲੀਜ਼। ਕਿਸੇ ਨੂੰ ਤੁਸੀਂ ਬੋਲਣ ਵੀ ਦਿਆ ਕਰੋ। ਬੰਨੀ ਜੀ, ਤੁਸੀਂ ਬੋਲੋ ਜੀ।....ਤੁਹਾਡਾ ਹਰ ਗੱਲ ਵਿੱਚ ਖੜ੍ਹਾ ਹੋਣਾ ਜ਼ਰੂਰੀ ਹੈ ?...ਵਿਘਨ....ਤੁਸੀਂ ਬੈਠੋ।....ਵਿਘਨ....ਥੋੜ੍ਹੀ ਜਿਹੀ ਪਾਜ਼ੇਟਿਵ ਸੋਚ ਰੱਖਿਆ ਕਰੋ।

**Sardar Sukhpal Singh Khaira** : Sir, this is my right.

**ਸਰਦਾਰ ਜਸਜੀਤ ਸਿੰਘ ਬੰਨੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ ਪਲੀਜ਼। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਇਕ ਬਰਨਿੰਗ ਇਸ਼ੂ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਮੁੱਖ ਮੰਤਰੀ ਸਾਹਿਬ ਨੇ ਬੜੀ ਡਿਟੇਲ ਵਿੱਚ ਵਾਤਾਵਰਣ ਬਾਰੇ, ਪ੍ਰਦੂਸ਼ਣ ਬਾਰੇ ਬਹੁਤ ਗੱਲਾਂ ਇਥੇ ਦੱਸੀਆਂ ਹਨ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਤਨਾ ਹੀ ਕਹਾਂਗਾ ਕਿ ਇਹ ਜਿਹੜਾ ਇਸ਼ੂ ਹੈ, ਇਹ ਬੜਾ ਹੀ ਸੀਰੀਅਸ ਇਸ਼ੂ ਹੈ । ਇਸ ਬਾਰੇ ਮੈਂ 2-4 ਸ਼ਬਦ ਕਹਿਣੇ ਹਨ । ਸਪੀਕਰ ਸਾਹਿਬ, ਜਦੋਂ ਕੋਈ ਇੰਡਸਟਰੀ ਆਉਂਦੀ ਹੈ ਜਾਂ ਇੰਡਸਟਰੀਅਲ ਰੈਵੋਲਿਊਸ਼ਨ ਆਉਂਦਾ ਹੈ ਤਾਂ ਮੇਨਲੀ ਉਸ ਇੰਡਸਟਰੀ ਦੇ ਆਲੇ-ਦੁਆਲੇ ਬਹੁਤ ਵੱਡੇ-ਵੱਡੇ ਸ਼ਹਿਰ ਬਣ ਜਾਂਦੇ ਹਨ। ਉਥੇ cluster of population & density of population ਬਹੁਤ ਵਧ ਜਾਂਦੀ ਹੈ । ਪੰਜਾਬ ਦੇ ਜਿਹੜੇ 3-4 ਸ਼ਹਿਰ ਹਨ ਜਿਵੇਂ ਲੁਧਿਆਣਾ, ਅੰਮ੍ਰਿਤਸਰ, ਜਲੰਧਰ ਅਤੇ ਬਾਕੀ ਦੇ ਸ਼ਹਿਰ ਹਨ, ਇਹ ਇੰਡਸਟਰੀਅਲ ਰੈਵੋਲਿਊਸ਼ਨ ਤੋਂ ਪ੍ਰਭਾਵਿਤ ਹੋਏ ਹਨ। ਇਨ੍ਹਾਂ ਸ਼ਹਿਰਾਂ ਵਿੱਚ ਅੱਜ ਬਹੁਤ ਵੱਡੀ-ਵੱਡੀ ਇੰਡਸਟਰੀ ਲੱਗੀ ਹੈ। ਸਾਨੂੰ ਇਸ ਤੋਂ ਸਬਕ ਲੈਣਾ ਚਾਹੀਦਾ ਹੈ ਕਿ ਜਿਹੜਾ ਇਸ ਇੰਡਸਟਰੀ ਦਾ ਪ੍ਰਦੂਸ਼ਣ ਹੈ ਉਸ ਨੇ ਇਨਸਾਨੀਅਤ ਉਤੇ ਕਈ ਵੱਡੇ-ਵੱਡੇ ਕਹਿਰ ਢਾਹੇ ਹਨ । ਮੈਂ ਇਥੇ ਦੱਸਣਾ ਚਾਹੁੰਦਾ ਹਾਂ ਕਿ 14ਵੀਂ ਸਦੀ ਵਿਚ ਲੰਦਨ ਦੇ ਵਿਚ ਇਕ ਬਹੁਤ ਵੱਡਾ ਸ਼ਹਿਰ ਬਣ ਕੇ ਉਭਰਿਆ ਅਤੇ ਉਥੇ ਵੱਡੀ-ਵੱਡੀ ਇੰਡਸਟਰੀ ਲੱਗੀ ਅਤੇ ਲੋਕਾਂ ਨੇ ਆਪਣੇ ਘਰਾਂ ਵਿਚ ਹੀ ਕਾਰੋਬਾਰ ਸ਼ੁਰੂ ਕਰ ਦਿੱਤੇ ਜਿਸ ਦੇ ਨਾਲ density of population ਵੀ ਵਧ ਗਈ । ਮੈਂ ਇਥੇ ਕਹਾਂਗਾ ਕਿ ਇਹ ਪ੍ਰਦੂਸ਼ਣ ਲੋਕਾਂ ਉਤੇ ਅਸਰ ਕਰਨ ਲੱਗ ਪਿਆ ਅਤੇ ਉਸ ਜਗ੍ਹਾ ਤੋਂ ਇਕ ਬਹੁਤ ਹੀ ਖ਼ੌਫ਼ਨਾਕ ਡਿਜੀਜ਼ ਉਭਰ ਕੇ ਆਈ ਹੈ ਜਿਸ ਨੇ ਦੁਨੀਆਂ ਦੀ ਇਕ-ਤਿਹਾਈ ਪਾਪੂਲੇਸ਼ਨ ਤੇ ਅਸਰ ਪਾਇਆ। ਇਸ ਨੂੰ ਬਲੈਕ ਡੈਥ ਕਿਹਾ ਜਾਂਦਾ ਹੈ । ਇਸ ਬਲੈਕ ਡੈਥ ਨੇ ਬਹੁਤ ਸਾਰੇ ਲੋਕਾਂ ਨੂੰ ਪ੍ਰਭਾਵਿਤ ਕੀਤਾ । ਇਸ ਦਾ ਕਾਰਨ ਇਹ ਹੋਇਆ ਕਿ ਗੰਦਗੀ ਤੇ ਪ੍ਰਦੂਸ਼ਣ, ਜਿਹੜਾ ਛੋਟੀ ਇੰਡਸਟਰੀ ਵਿਚੋਂ ਨਿਕਲਦਾ ਸੀ, ਉਹ ਪਾਣੀ ਅਤੇ ਹਵਾ ਵਿਚ ਜਾਣ ਲੱਗਾ ਅਤੇ ਬਹੁਤ ਸਾਰੇ ਲੋਕ ਮਰਨ ਲੱਗ ਪਏ। ਅੱਜ ਸਾਇੰਸਦਾਨਾਂ ਨੇ ਇਕ ਹੋਰ ਕਾਢ ਕੱਢੀ ਹੈ, ਡਿਸਕਵਰੀ ਕੀਤੀ ਹੈ ਕਿ ਜਿਹੜੀ ਵੀ ਕੋਈ ਬਿਮਾਰੀ ਪ੍ਰਦੂਸ਼ਣ ਨਾਲ ਜਿਸਮ ਉਤੇ ਆਉਂਦੀ ਹੈ, ਉਹ ਬੰਦੇ ਦੇ ਮਰਨ ਤੱਕ ਉਸ ਦੇ ਨਾਲ ਹੀ ਜਾਂਦੀ ਹੈ । ਇਸ ਤਰ੍ਹਾਂ ਬੰਦੇ ਦਾ ਅੰਤ ਹੋ ਜਾਂਦਾ ਹੈ । ਲੇਕਿਨ ਕੁਝ ਐਸੇ ਕੈਮੀਕਲ ਹਨ ਜਿਹੜੇ ਇੰਡਸਟਰੀ ਵਿਚੋਂ ਪਾਣੀ ਤੇ ਹਵਾ ਵਿਚ ਘੁਲ ਜਾਂਦੇ ਹਨ, ਉਹ ਰੀਐਕਸ਼ਨ ਕਰਕੇ ਜਿਹੜੇ ਆਪਣੇ human genome ਹਨ, ਉਸਦੀ mutation ਕਰ ਦਿੰਦੇ ਹਨ । ਜਿਹੜਾ ਸਰੀਰ ਅਕਾਲ ਪੁਰਖ ਨੇ ਮਨੁੱਖ ਨੂੰ ਦਿੱਤਾ ਹੋਇਆ ਹੈ, ਉਸ ਦੇ ਡੀ.ਐਨ.ਏ. ਨੂੰ ਇਹ ਕੈਮੀਕਲ ਰੀਐਕਸ਼ਨ ਕਰਕੇ ਆਲਟਰ ਕਰ ਦਿੰਦੇ ਹਨ । ਇਸ ਡੀ.ਐਨ.ਏ. ਦੀ ਆਲਟਰ ਦਾ ਅਸਰ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਤੇ ਬੜਾ ਭਿਆਨਕ ਪੈ ਸਕਦਾ ਹੈ ਅਤੇ ਕੌਮਾਂ ਦੀਆਂ ਕੌਮਾਂ ਤਬਾਹ ਹੋ ਸਕਦੀਆਂ ਹਨ । ਸਾਡੀ social fabric, cultural fabric and ਸਾਡੀ physicality, ਸਾਡੀ ਸੋਚ-ਵਿਚਾਰ ਨੂੰ ਤਬਾਹ ਕਰਨ ਦੀ ਸਮਰੱਥਾ ਰੱਖਦੀ ਹੈ। ਜਿਹੜੀ ਡੀ.ਐਨ.ਏ. ਮਿਊਟੇਸ਼ਨ ਹੈ, ਉਹ ਇਤਨੀ ਖਤਰਨਾਕ ਹੈ ਕਿ ਅੱਜ ਅਸੀਂ ਕਹਿੰਦੇ ਹਾਂ ਕਿ ਸਾਨੂੰ ਇਨਸਾਨ ਬਣਾਇਆ

ਹੈ ਪ੍ਰੰਤੂ ਕਿਧਰੇ ਇਸ ਇੰਡਸਟਰੀ ਦੇ ਪ੍ਰਦੂਸ਼ਣ ਕਰਕੇ ਇਨਸਾਨ ਹੈਵਾਨ ਹੀ ਨਾ ਬਣ ਜਾਵੇ ਜਾਂ ਕੋਈ ਐਸੀ ਚੀਜ਼ ਬਣ ਜਾਵੇ ਜੋ ਅਸੀਂ ਕਦੇ ਵੀ ਵਾਪਸ ਨਹੀਂ ਲਿਆ ਸਕਦੇ । ਜਿਹੜੇ ਇਨਸਾਨ ਦੀ ਮੌਤ ਹੋ ਜਾਂਦੀ ਹੈ ਜਾਂ ਕਿਸੇ ਕਾਰਨ ਕੋਈ breathing disorder ਹੋ ਜਾਂਦਾ ਹੈ, ਇਨਸਾਨ ਮਰ ਜਾਂਦਾ ਹੈ, ਇਹ ਸੰਸਾਰ ਉਸ ਮੌਤ ਨੂੰ ਤਾਂ ਸਹਿਨ ਕਰ ਸਕਦਾ ਹੈ, ਪ੍ਰੰਤੂ ਜੇਕਰ ਸਾਡੀ ਜਿਹੜੀ ਬਣਤਰ ਹੈ, ਜੇਕਰ ਉਹ ਇਕ ਵਾਰੀ ਵਿਗੜ ਗਈ ਤਾਂ ਇਹ ਇਕ ਚੇਨ ਰੀਐਕਸ਼ਨ ਹੈ, ਇਸ ਨੇ ਇਕ ਸੂਬੇ ਤੋਂ ਲੈ ਕੇ ਦੂਜੇ ਸੂਬੇ ਤੱਕ ਅਤੇ ਇਕ ਕੌਮ ਤੋਂ ਦੂਜੀ ਕੌਮ ਤੱਕ ਪਹੁੰਚਣਾ ਹੈ ਅਤੇ ਪੂਰੀ ਦੁਨੀਆਂ ਨੂੰ ਇਸ ਨੇ ਤਬਾਹ ਕਰ ਦੇਣਾ ਹੈ । ਅੱਜ ਗੱਲਾਂ ਹੋਈਆਂ । ਬਾਦਲ ਸਾਹਿਬ ਨੇ ਬੜੀ ਵਧੀਆ ਗੱਲ ਕਹੀ ਹੈ ਕਿ ਜਿਹੜਾ ਇਹ ਪੋਲਿਊਸ਼ਨ ਹੈ ਇਹ ਨਾ ਸਿਰਫ ਸ਼ਹਿਰਾਂ ਦੇ ਅੰਦਰ ਸੀਮਤ ਰਹਿੰਦਾ ਹੈ ਅਤੇ ਉਥੇ ਹੀ ਬੀਮਾਰੀ ਫੈਲਾਉਂਦਾ ਹੈ, ਬਲਕਿ ਪਿੰਡਾਂ ਵਿੱਚ ਵੀ ਇਹ ਪੋਲਿਊਸ਼ਨ ਕੈਰੀਫਾਰਵਡ ਹੁੰਦਾ ਹੈ । ਜਿਵੇਂ ਦਰਿਆਵਾਂ ਦਾ ਜਿਹੜਾ ਪਾਣੀ ਹੈ, ਇਹ ਪਿੰਡਾਂ ਵਿੱਚ ਆ ਜਾਂਦਾ ਹੈ, ਜ਼ਮੀਨਾਂ ਵਿੱਚ ਸਬ-ਸੋਆਇਲ ਵਿਚ ਆ ਜਾਂਦਾ ਹੈ । ਉਥੇ ਜਿਹੜਾ ਆਪਣਾ ਮੂਲ ਕਾਰੋਬਾਰ ਕਿਸਾਨੀ ਹੈ, ਜਿਸ ਦੇ ਬੇਸ ਤੇ ਆਪਾਂ ਬੈਠੇ ਹਾਂ, ਜਿਸ ਕਾਰਨ ਆਪਣੇ ਸਿਧਾਂਤ ਬਣੇ ਹਨ, ਜਿਸ ਕਾਰਨ ਆਪਣੀ ਕੌਮ ਬਣੀ ਹੈ, ਉਹ ਉਸ ਤੇ ਅਸਰ ਕਰਨ ਦੇ ਕਾਬਿਲ ਹੁੰਦਾ ਹੈ । ਆਪਾਂ ਨੂੰ ਇਹ ਗੱਲ ਬੜੇ ਧਿਆਨ ਨਾਲ ਦੇਖਣੀ ਪੈਣੀ ਹੈ ਕਿ ਪੰਜਾਬ ਦਾ ਜੇ ਭਵਿੱਖ ਬਚਾਉਣਾ ਹੈ ਤਾਂ ਸਭ ਤੋਂ ਪਹਿਲਾਂ ਆਪਾਂ ਨੂੰ ਆਪਣੇ ਕਿਸਾਨ ਨੂੰ ਬਚਾਉਣਾ ਪੈਣਾ ਹੈ ਅਤੇ ਆਪਣੀ ਕਿਸਾਨੀ ਨੂੰ ਬਚਾਉਣਾ ਪੈਣਾ ਹੈ। ਇਸ ਦਾ ਜਿਹੜਾ ਇਨੀਸ਼ੀਏਟਿਵ ਹੈ ਇਹ ਪੰਜਾਬ ਸਰਕਾਰ ਨੂੰ ਆਪਣੇ ਆਪ ਲੈਣਾ ਪੈਣਾ ਹੈ। ਜਿਸ ਤਰ੍ਹਾਂ ਆਪਾਂ ਜਾਣਦੇ ਹਾਂ ਕਿ ਅੱਜ ਨੈਸ਼ਨਲ ਫੂਡ ਭੰਡਾਰ ਵਾਸਤੇ ਆਪਾਂ 50% ਦਿੰਦੇ ਹਾਂ। ਉਸ ਦੇ ਮੁਤਾਬਿਕ ਜੋ ਸੈਂਟਰ ਦਾ ਰਵੱਈਆ ਪੰਜਾਬ ਦੇ ਪ੍ਰਤੀ ਰਿਹਾ ਹੈ, ਜੇ ਕਿਸਾਨ ਦੇ ਲਈ ਕੋਈ ਸਹੂਲਤ ਹੋਵੇ, ਕਿਸਾਨੀ ਨੂੰ ਅੱਗੇ ਵਧਾਉਣ ਲਈ ਕੋਈ ਸਹੂਲਤ ਹੋਵੇ, ਉਸਦੇ ਵਿੱਚ ਵਾਰ-ਵਾਰ ਸੈਂਟਰ ਦੀ ਸਰਕਾਰ ਨੇ ਸਾਨੂੰ ਧੋਖਾ ਦਿਤਾ ਅਤੇ ਅੱਜ ਸਥਿਤੀ ਇਹ ਹੋ ਗਈ ਹੈ ਕਿ ਕਿਸਾਨ ਦਾ ਉਪਰ ਕੋਈ ਸਹਾਰਾ ਨਹੀਂ ਰਿਹਾ। ਸੈਂਟਰ ਦੀ ਸਰਕਾਰ ਨੇ ਇਕ ਬਹੁਤ ਵੱਡਾ ਇਸ਼ਾਰਾ ਕੀਤਾ ਹੈ ਕਿ ਉਹ ਪੰਜਾਬ ਔਰ ਕਿਰਸਾਨੀ ਦਾ ਕੋਈ ਲਿੰਕ ਨਹੀਂ ਸਮਝਦੇ। ਜਦੋਂ ਕਰਜ਼ੇ ਮੁਆਫ ਕੀਤੇ ਸੀ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਜ਼ਾਰਾਂ ਕਰੋੜਾਂ ਰੁਪਏ ਦੇ ਕਰਜ਼ੇ ਮੁਆਫ ਕੀਤੇ ਅਤੇ 1% ਜਿਹੜਾ ਪੰਜਾਬ ਦਾ ਕਿਸਾਨ ਹੈ ਉਸਦੇ ਕਰਜ਼ੇ ਮੁਆਫ ਕੀਤੇ। ਮੈਂ ਸਮਝਦਾ ਹਾਂ ਕਿ 1% ਪਤਾ ਨਹੀਂ ਕਿਹੜੇ, ਜਿਹੜੇ ਅਮੀਰ ਕਿਸਾਨ ਸੀ, ਉਨ੍ਹਾਂ ਦੇ ਕਰਜ਼ੇ ਮੁਆਫ ਕੀਤੇ। ਮੇਰੇ ਕਹਿਣ ਦਾ ਭਾਵ ਹੈ, ਸਪੀਕਰ ਸਾਹਿਬ, ਕਿ ਕਿਸਾਨੀ ਦੀ ਸੋਚ ਸਾਡੀ ਪੰਜਾਬ ਦੀ ਸਰਕਾਰ ਨੂੰ ਆਪ ਕਰਨੀ ਪਵੇਗੀ, ਆਪਣੇ ਹੱਥਾਂ ਦੇ ਵਿੱਚ ਇਹ ਇਨੀਸ਼ੀਏਟਿਵ ਲੈਣਾ ਪੈਣਾ ਹੈ।

(ਕਾਂਗਰਸ ਪਾਰਟੀ ਦੇ ਕੁਝ ਮੈਂਬਰਾਂ ਵਲੋਂ ਵਿਘਨ)

**ਮਾਨਯੋਗ ਸਪੀਕਰ** : ਜਾਂ ਤਾਂ ਤੁਸੀਂ ਗੱਲ ਕਰ ਲਓ ਜਾਂ ਫਿਰ ਮੈਨੂੰ ਮੌਕਾ ਦਿਓ ਗੱਲ ਕਰਨ ਦਾ।

**ਸਰਦਾਰ ਜਸਜੀਤ ਸਿੰਘ ਬੰਨੀ** : ਸਪੀਕਰ ਸਾਹਿਬ, Constitution also provides for the states and citizens to make efforts to protect and improve

[ਸਰਦਾਰ ਜਸਜੀਤ ਸਿੰਘ ਬੰਨੀ]

the environment on their own. ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਵਿਤਕਰਾ ਸੈਂਟਰ ਦਾ ਸਾਡੇ ਨਾਲ ਰਿਹਾ ਉਸ ਨਾਲ ਬੜਾ ਕਲੀਅਰ ਹੋ ਗਿਆ ਹੈ ਕਿ ਅਸੀਂ ਆਪਣੀ ਕਿਸਾਨੀ ਅਤੇ ਆਪਣੀ ਕੌਮ ਨੂੰ ਆਪ ਬਚਾ ਕੇ ਰੱਖੀਏ। ਜੇ ਪੰਜਾਬ ਦੀ ਕਿਸਾਨੀ ਪ੍ਰਦੂਸ਼ਣ ਤੋਂ ਬਚਾਉਣੀ ਹੈ ਤਾਂ ਸਟੇਟ ਗੌਰਮਿੰਟ ਨੂੰ ਆਪ ਐਫਰਟਸ ਕਰਨੀਆਂ ਪੈਣੀਆਂ ਹਨ। ਕੰਸਟੀਚੂਸ਼ਨ ਵਿੱਚ ਇਹ ਪ੍ਰੋਵਾਈਡਿਡ ਹੈ।

ਮਾਨਯੋਗ ਸਪੀਕਰ : ਤੁਸੀਂ ਮਤੇ ਤੇ ਬੋਲੋ।

ਸਰਦਾਰ ਜਸਜੀਤ ਸਿੰਘ ਬੰਨੀ : ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਨੂੰ ਅੱਜ ਇਸ ਮਤੇ ਦੇ ਰਾਹੀਂ ਸੈਂਟਰ ਗੌਰਮਿੰਟ ਨੂੰ ਇਹ ਬੇਨਤੀ ਕਰਨੀ ਚਾਹੀਦੀ ਹੈ ਕਿ ਪ੍ਰਦੂਸ਼ਣ ਕੰਟਰੋਲ ਕਰਨ ਲਈ ਸਾਨੂੰ ਐਡੀਸ਼ਨਲ ਫੰਡਜ਼ ਦਿਤੇ ਜਾਣ ਤਾਂ ਕਿ ਸ਼ਹਿਰਾਂ ਦੇ ਵਿੱਚ ਜਿਹੜਾ ਪ੍ਰਦੂਸ਼ਣ ਹੁੰਦਾ ਹੈ ਅਤੇ ਉਹ ਪੂਰੀ ਮਨੁੱਖਤਾ ਤੇ ਅਸਰ ਪਾਉਂਦਾ ਹੈ, ਇਸ ਨੂੰ ਕੰਟਰੋਲ ਕੀਤਾ ਜਾ ਸਕੇ। ਜੇ ਸਾਨੂੰ ਐਡੀਸ਼ਨਲ ਫੰਡਜ਼ ਨਹੀਂ ਮਿਲ ਸਕਦੇ ਤਾਂ, ਸਪੀਕਰ ਸਾਹਿਬ, ਸਾਡੀ ਸਟੇਟ ਗੌਰਮਿੰਟ ਉਹ ਫੰਡਜ਼ ਆਪ ਰੇਜ਼ ਕਰਨ ਲਈ ਸੈਂਟਰ ਗੌਰਮਿੰਟ ਤੱਕ ਪਹੁੰਚ ਕਰੇ। ਬਹੁਤ-ਬਹੁਤ ਧੰਨਵਾਦ।

ਮਾਨਯੋਗ ਸਪੀਕਰ : ਪ੍ਰਸ਼ਨ ਹੈ ਕਿ—

"ਇਹ ਸਦਨ ਰਾਜ ਸਰਕਾਰ ਨੂੰ ਪੰਜਾਬ ਦੇ ਵੱਡੇ ਸ਼ਹਿਰਾਂ ਜਿਵੇਂ ਕਿ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਆਦਿ ਵਿਚ ਉਦਯੋਗਿਕ ਪ੍ਰਦੂਸ਼ਣ ਨੂੰ ਕੰਟਰੋਲ ਕਰਨ ਲਈ ਅਤੇ ਅੰਤਰ-ਰਾਸ਼ਟਰੀ ਮਿਆਰ ਦਾ ਸੁਰੱਖਿਅਤ ਵਾਤਾਵਰਣ ਕਾਇਮ ਰੱਖਣ ਲਈ ਤੁਰੰਤ ਕਦਮ ਚੁੱਕਣ ਲਈ ਸਿਫਾਰਸ਼ ਕਰਦਾ ਹੈ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

---

## (3) OFFICIAL RESOLUTION REG. EXPRESSING DEEP GRATITUDE TO THE UNION ENVIRONMENT MINISTER SHRI JAIRAM RAMESH FOR GIVING WHOLESOME SUPPORT FOR THE SCHEME PERTAINING TO MAKE THE STATE OF PUNJAB POLLUTION FREE

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਇੱਕ ਅਹਿਮ ਗੱਲ ਭੁੱਲ ਗਿਆ ਹਾਂ। ਇਹ ਜੋ ਸਕੀਮ ਦੱਸੀ ਗਈ ਹੈ, ਜੋ ਇਹ ਪਾਲਿਸੀ ਹੈ, ਉਸ ਵਿਚ ਮੈਂ ਉਦੋਂ ਤੱਕ ਕਾਮਯਾਬ ਨਹੀਂ ਹੋ ਸਕਦਾ ਸੀ ਜਦੋਂ ਤੱਕ ਸੈਂਟਰ ਦੇ ਮਨਿਸਟਰ ਸ਼੍ਰੀ ਜੈਰਾਮ ਰਮੇਸ਼ ਜੀ, ਇਨਵਾਇਰਨਮੈਂਟ ਮਨਿਸਟਰ, ਖੁੱਲ੍ਹੇ ਦਿਲ ਨਾਲ ਮਦਦ ਨਾ ਕਰਦੇ। (ਥੰਪਿੰਗ) ਮੈਂ ਕਹਾਂਗਾ ਕਿ ਉਨ੍ਹਾਂ ਦਾ ਸਾਰੇ ਹਾਊਸ ਵੱਲੋਂ ਧੰਨਵਾਦ ਕਰੀਏ। ਉਨ੍ਹਾਂ ਨੇ ਆਪ ਕਿਹਾ ਹੈ ਕਿ ਜਿੰਨੇ ਹਿੰਦੁਸਤਾਨ ਨੂੰ ਫੰਡਜ਼ ਦਿੱਤੇ ਹਨ, ਉਸ ਦਾ 22% ਇਕੱਲੇ ਪੰਜਾਬ ਨੂੰ ਦਿੱਤਾ ਹੈ। (ਥੰਪਿੰਗ) ਜਿਸ ਕਿਸੇ ਨੇ ਮਦਦ ਕੀਤੀ ਹੋਵੇ, ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਕਹਾਂਗਾ ਕਿ ਤੁਸੀਂ ਹਾਊਸ ਵੱਲੋਂ ਉਨ੍ਹਾਂ ਨੂੰ ਕਨਵੇਅ ਕਰ ਦਿਉ ਕਿ ਉਨ੍ਹਾਂ ਦਾ ਧੰਨਵਾਦ ਕੀਤਾ ਗਿਆ ਹੈ। ਇਹ ਚੰਗੀ ਗੱਲ ਹੋਵੇਗੀ। (ਥੰਪਿੰਗ)

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ, ਤੁਸੀਂ ਮਤਾ ਪੇਸ਼ ਕਰ ਦਿਉ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਸੈਂਟਰ ਦੇ ਐਨਵਾਇਰਮੈਂਟ ਮਨਿਸਟਰ ਸ਼੍ਰੀ ਜੈਰਾਮ ਰਮੇਸ਼ ਜੀ ਵਲੋਂ ਪੰਜਾਬ ਸਟੇਟ ਨੂੰ ਪੋਲਿਊਸ਼ਨ ਮੁਕਤ ਕਰਨ ਦੀ ਸਕੀਮ ਲਈ ਖੁੱਲ੍ਹਦਿਲੀ ਨਾਲ ਦਿੱਤੀ ਮਦਦ ਵਾਸਤੇ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਸੈਂਟਰ ਦੇ ਐਨਵਾਇਰਮੈਂਟ ਮਨਿਸਟਰ ਸ਼੍ਰੀ ਜੈਰਾਮ ਰਮੇਸ਼ ਜੀ ਵਲੋਂ ਪੰਜਾਬ ਸਟੇਟ ਨੂੰ ਪੋਲਿਊਸ਼ਨ ਮੁਕਤ ਕਰਨ ਦੀ ਸਕੀਮ ਲਈ ਖੁੱਲ੍ਹਦਿਲੀ ਨਾਲ ਦਿੱਤੀ ਮਦਦ ਵਾਸਤੇ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਇਹ ਸਦਨ ਸੈਂਟਰ ਦੇ ਐਨਵਾਇਰਮੈਂਟ ਮਨਿਸਟਰ ਸ਼੍ਰੀ ਜੈਰਾਮ ਰਮੇਸ਼ ਜੀ ਵਲੋਂ ਪੰਜਾਬ ਸਟੇਟ ਨੂੰ ਪੋਲਿਊਸ਼ਨ ਮੁਕਤ ਕਰਨ ਦੀ ਸਕੀਮ ਲਈ ਖੁੱਲ੍ਹਦਿਲੀ ਨਾਲ ਦਿੱਤੀ ਮਦਦ ਵਾਸਤੇ ਧੰਨਵਾਦ ਕਰਦਾ ਹੈ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ** : ਧੰਨਵਾਦ ਦਾ ਮਤਾ ਪੇਸ਼ ਹੋ ਗਿਆ ਹੈ। ਹਾਊਸ ਵਿੱਚ ਗੱਲ ਆ ਗਈ ਹੈ। ਸੈਂਟਰ ਦੇ ਮਨਿਸਟਰ ਸਾਹਿਬ ਦਾ ਜ਼ਿਕਰ ਆ ਗਿਆ ਹੈ। ਅਸੀਂ ਹਾਊਸ ਵੱਲੋਂ ਉਨ੍ਹਾਂ ਦਾ ਧੰਨਵਾਦ ਕਨਵੇਅ ਕਰ ਦੇਵਾਂਗੇ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲਾ ਮਤਾ। ਸਰਦਾਰ ਮੱਖਣ ਸਿੰਘ ਜੀ।

---

## (4) RESOLUTION REG. MAKING APPROPRIATE ARRANGEMENTS FOR DISPOSAL OF SULLAGE WATER AND SOLID WASTE IN THE VILLAGES AND TOWNS TO MAINTAIN CLEAN AND POLLUTION FREE ENVIRONMENT TO SAVE THE PEOPLE LIVING THERE FROM INFECTIOUS DISEASES.

**ਸਰਦਾਰ ਮੱਖਣ ਸਿੰਘ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪਿੰਡਾਂ ਅਤੇ ਛੋਟੇ ਕਸਬਿਆਂ ਵਿੱਚ ਸਾਫ ਅਤੇ ਪ੍ਰਦੂਸ਼ਣ-ਮੁਕਤ ਵਾਤਾਵਰਨ ਨੂੰ ਕਾਇਮ ਰੱਖਣ ਦੇ ਇਰਾਦੇ ਨਾਲ ਪਿੰਡਾਂ ਅਤੇ ਕਸਬਿਆਂ ਦੇ ਗੰਦੇ ਪਾਣੀ ਅਤੇ ਠੋਸ ਰਹਿੰਦ-ਖੂੰਹਦ ਦੇ ਨਿਕਾਸ ਲਈ ਢੁੱਕਵੇਂ ਪ੍ਰਬੰਧ ਕੀਤੇ ਜਾਣ ਤਾਂ ਜੋ ਉਥੇ ਰਹਿ ਰਹੇ ਲੋਕਾਂ ਨੂੰ ਛੂਤ ਦੀਆਂ ਬਿਮਾਰੀਆਂ ਤੋਂ ਬਚਾਇਆ ਜਾ ਸਕੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪਿੰਡਾਂ ਅਤੇ ਛੋਟੇ ਕਸਬਿਆਂ ਵਿੱਚ ਸਾਫ ਅਤੇ ਪ੍ਰਦੂਸ਼ਣ-ਮੁਕਤ ਵਾਤਾਵਰਨ ਨੂੰ ਕਾਇਮ ਰੱਖਣ ਦੇ ਇਰਾਦੇ ਨਾਲ ਪਿੰਡਾਂ ਅਤੇ ਕਸਬਿਆਂ ਦੇ ਗੰਦੇ ਪਾਣੀ ਅਤੇ ਠੋਸ ਰਹਿੰਦੇ-ਖੂੰਹਦ ਦੇ ਨਿਕਾਸ ਲਈ ਢੁੱਕਵੇਂ ਪ੍ਰਬੰਧ ਕੀਤੇ ਜਾਣ ਤਾਂ ਜੋ ਉਥੇ ਰਹਿ ਰਹੇ ਲੋਕਾਂ ਨੂੰ ਛੂਤ ਦੀਆਂ ਬਿਮਾਰੀਆਂ ਤੋਂ ਬਚਾਇਆ ਜਾ ਸਕੇ।"

ਹਾਂ ਜੀ, ਬਹਿਸ। ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਪੰਜਾਬ ਦੇ ਪਿੰਡਾਂ ਅਤੇ ਛੋਟੇ ਕਸਬਿਆਂ ਵਿੱਚ ਪਾਣੀ ਦੇ ਨਿਕਾਸ ਦੀ ਸਮੱਸਿਆ ਹੈ ਔਰ ਸਾਲਿਡ ਰਹਿੰਦ-ਖੂੰਹਦ ਦੀ ਸਮੱਸਿਆ ਹੈ। ਮੈਂ ਹਾਊਸ ਦਾ ਧਿਆਨ ਇਸ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਆਪਾਂ ਬੜੀ ਵਾਰੀ ਦੇਖਦੇ ਹਾਂ, ਸਰਕਾਰਾਂ ਆਉਂਦੀਆਂ ਜਾਂਦੀਆਂ ਹਨ, ਕਦੀ ਕਾਂਗਰਸ ਦੀ ਸਰਕਾਰ ਆ ਜਾਂਦੀ ਹੈ, ਕਦੀ ਅਕਾਲੀ-ਭਾਜਪਾ ਦੀ ਸਰਕਾਰ ਆ ਜਾਂਦੀ ਹੈ। ਅਸੀਂ ਲਗਾਤਾਰ ਪਿੰਡਾਂ ਦੇ ਵਿਕਾਸ ਵਾਸਤੇ ਗਰਾਂਟਾਂ ਦਿੰਦੇ ਹਾਂ ਔਰ ਵਿਸ਼ੇਸ਼ ਕਰਕੇ ਗਲੀਆਂ-ਨਾਲੀਆਂ ਵਾਸਤੇ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ। ਕਦੀ ਤੁਹਾਡੀ ਸਰਕਾਰ ਦੇ ਦਿੰਦੀ ਹੈ, ਕਦੀ ਸਾਡੀ ਸਰਕਾਰ ਦੇ ਦਿੰਦੀ ਹੈ ਪਰ ਉਹ ਦਿਨ ਕਦੀ ਨਹੀਂ ਆਇਆ ਜਦੋਂ ਇਹ ਕਿਹਾ ਗਿਆ ਹੋਵੇ ਕਿ ਗਲੀਆਂ-ਨਾਲੀਆਂ ਮੁਕੰਮਲ ਹੋ ਗਈਆਂ ਹਨ। ਕਦੀ ਇਹ ਗੱਲ ਨਹੀਂ ਆਈ ਕਿ ਪਾਣੀ ਦੀ ਨਿਕਾਸੀ ਦਾ ਸਮਾਧਾਨ ਪੱਕੇ ਤੌਰ ਤੇ ਹੋ ਗਿਆ ਹੈ। ਇਸ ਦੇ ਕਈ ਕਾਰਨ ਹਨ। ਇੱਕ ਕਾਰਨ ਤਾਂ ਇਹ ਹੈ ਕਿ ਨਾਲੀਆਂ ਬਣ ਜਾਂਦੀਆਂ ਹਨ ਪਰ ਉਹ ਨਾਲੀਆਂ ਲਗਾਤਾਰ ਚਲਦੀਆਂ ਨਹੀਂ। ਉਨ੍ਹਾਂ ਨਾਲੀਆਂ ਨੂੰ ਲੋਕ ਆਪਣੇ ਦਰਵਾਜ਼ਿਆਂ ਦੇ ਸਾਹਮਣੇ ਮਿੱਟੀ ਪਾ ਕੇ ਬੰਦ ਕਰ ਦਿੰਦੇ ਹਨ। ਇਸ ਲਈ ਉਸ ਗੰਦੇ ਪਾਣੀ ਦਾ ਕਿਸੇ ਪਾਸੇ ਜਾਣ ਦਾ ਕੋਈ ਰਸਤਾ ਹੀ ਨਹੀਂ ਰਹਿੰਦਾ। ਫਰਜ਼ ਕਰੋ ਜੇ ਉਹ ਪਾਣੀ ਕਿਤੇ ਜਾਂਦਾ ਵੀ ਹੈ ਤਾਂ ਅੱਗੇ ਪਿੰਡ ਦੇ ਵਿੱਚ ਕੋਈ ਐਸੀ ਵਿਵਸਥਾ ਨਹੀਂ ਹੁੰਦੀ ਕਿ ਉਥੇ ਜਗ੍ਹਾ ਛੱਡੀ ਹੋਵੇ ਜਿਸ ਦੇ ਵਿੱਚ ਉਹ ਗੰਦਾ ਪਾਣੀ ਪੈ ਜਾਵੇ, ਇਕੱਠਾ ਹੋ ਜਾਵੇ ਅਤੇ ਉਥੇ ਟਰੀਟਮੈਂਟ ਪਲਾਂਟ ਲਗਾ ਕੇ ਉਸ ਪਾਣੀ ਦਾ ਇਸਤੇਮਾਲ ਖੇਤੀ ਦੇ ਵਾਸਤੇ ਕੀਤਾ ਜਾ ਸਕੇ। ਆਮ ਤੌਰ ਤੇ ਮੈਂ ਬੜੇ ਪਿੰਡਾਂ ਵਿੱਚ ਦੇਖਦਾ ਹਾਂ ਕਿ ਉਸ ਪਾਣੀ ਨੂੰ ਸਾਂਝੇ ਛੱਪੜਾਂ ਵਿੱਚ ਹੀ ਪਾ ਦਿੱਤਾ ਜਾਂਦਾ ਹੈ, ਜਿਨ੍ਹਾਂ ਛੱਪੜਾਂ ਵਿੱਚ ਸਾਡੇ ਪਸ਼ੂ ਪਾਣੀ ਪੀਂਦੇ ਹਨ ਔਰ ਉਹ ਪ੍ਰਦੂਸ਼ਤ ਪਾਣੀ ਪੀ ਕੇ ਬਿਮਾਰੀਆਂ ਦਾ ਸ਼ਿਕਾਰ ਹੁੰਦੇ ਹਨ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਸਾਰੇ ਹੀ ਪਿੰਡਾਂ ਵਿੱਚ ਔਰ ਛੋਟੇ ਕਸਬਿਆਂ ਵਿੱਚ ਇਹ ਇੱਕ ਬਹੁਤ ਵੱਡੀ ਸਮੱਸਿਆ ਹੈ, ਜਿਸ ਦੇ ਸਮਾਧਾਨ ਵਾਸਤੇ ਸਰਕਾਰਾਂ ਨੂੰ ਉਚਿਤ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਸ ਗੱਲ ਦਾ ਕੋਈ ਪੱਕਾ ਹੱਲ ਲੱਭਿਆ ਜਾ ਸਕੇ। ਇਸੇ ਤਰ੍ਹਾਂ ਹੀ ਪਿੰਡਾਂ ਦੇ ਵਿੱਚ ਜਿਹੜਾ ਕੂੜਾ ਹੈ, ਘਰਾਂ ਦਾ ਕੂੜਾ ਹੈ, ਉਸ ਦੀ ਸੰਭਾਲ ਦੀ ਸਮੱਸਿਆ ਵੀ ਇੱਕ ਬਹੁਤ ਵੱਡੀ ਸਮੱਸਿਆ ਹੈ। ਆਮ ਤੌਰ ਤੇ ਆਪਾਂ ਸਾਰੇ ਪਿੰਡਾਂ ਵਿੱਚ ਵਿਚਰਦੇ ਹਾਂ। ਲੋਕਾਂ ਨੇ ਆਪਣੀਆਂ ਸਾਂਝੀਆਂ ਥਾਵਾਂ ਦੇ ਉੱਤੇ, ਜਿਹੜੀਆਂ ਬਿਲਕੁਲ ਫਿਰਨੀਆਂ ਉੱਤੇ ਹੁੰਦੀਆਂ ਹਨ, ਉਥੇ ਰੂੜੀਆਂ ਲਾ ਲੈਣ ਦਾ ਰਿਵਾਜ ਹੈ। ਇਹ ਕੋਈ ਆਬਾਦੀ ਤੋਂ ਬਹੁਤ ਦੂਰ ਨਹੀਂ ਹੁੰਦੀਆਂ ਬਲਕਿ ਉਹ ਆਬਾਦੀ ਦੇ ਬੜਾ ਨੇੜੇ ਹੁੰਦੀਆਂ ਹਨ, ਜਿਸ ਦੇ ਨਾਲ ਸਾਰੇ ਪਿੰਡ ਦਾ ਵਾਤਾਵਰਣ ਗੰਦੇ ਪਾਣੀ ਨਾਲ ਵੀ ਅਤੇ

ਇਸ ਸਾਲਿਡ ਵੇਸਟ ਦੇ ਨਾਲ ਵੀ ਪ੍ਰਦੂਸ਼ਤ ਹੁੰਦਾ ਹੈ। ਇਸ ਦੇ ਨਾਲ ਮੱਛਰ ਮੱਖੀਆਂ ਅਤੇ ਹੋਰ ਕੀਟਾਣੂੰ ਪੈਦਾ ਹੁੰਦੇ ਹਨ ਜਿਹੜੇ ਅੱਗੇ ਬਿਮਾਰੀਆਂ ਦਾ ਕਾਰਨ ਬਣਦੇ ਹਨ ਔਰ ਬਹੁਤ ਕਿਸਮ ਦੀਆਂ ਛੂਤ ਦੀਆਂ ਭਿਆਨਕ ਬਿਮਾਰੀਆ ਤੋਂ ਲੋਕ ਪੀੜਤ ਹੁੰਦੇ ਹਨ। ਇਸ ਲਈ ਮੈਂ ਇਸ ਹਾਊਸ ਦਾ ਔਰ ਸਰਕਾਰ ਦਾ ਧਿਆਨ ਪਿੰਡਾਂ ਦੇ ਇਸ ਵਾਤਾਵਰਣ ਦੀ ਖਰਾਬੀ ਵੱਲ ਲਿਆ ਕੇ ਸਰਕਾਰ ਨੂੰ ਚੇਤੰਨ ਕਰਨਾ ਚਾਹੁੰਦਾ ਹਾਂ ਕਿ ਸਾਡੀ 70 ਫੀਸਦੀ ਤੋਂ ਉੱਪਰ ਦੀ ਆਬਾਦੀ ਪਿੰਡਾਂ ਦੇ ਵਿੱਚ ਆਵਾਸ ਰੱਖਦੀ ਹੈ। ਇੰਨੇ ਵੱਡੇ ਜਨ ਸਮੂਹ ਦੀ ਸਿਹਤ ਦਾ ਖਿਆਲ ਰੱਖਣਾ ਹਰ ਸਰਕਾਰ ਦਾ ਫਰਜ਼ ਬਣ ਜਾਂਦਾ ਹੈ। ਪਿੰਡਾਂ ਅਤੇ ਕਸਬਿਆਂ ਦੀ ਇਸ ਬਹੁਤ ਹੀ ਵੱਡੀ ਸਮੱਸਿਆ ਵੱਲ ਸਰਕਾਰ ਦਾ ਧਿਆਨ ਕੇਂਦਰਤ ਕਰਨ ਵਾਸਤੇ ਮੈਂ ਇਹ ਮਤਾ ਹਾਊਸ ਵਿੱਚ ਰੱਖਦਾ ਹਾਂ। ਬਹੁਤ-ਬਹੁਤ ਮਿਹਰਬਾਨੀ।

**ਸਰਦਾਰ ਅਜਾਇਬ ਸਿੰਘ ਭੱਟੀ (ਨਥਾਣਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਮੱਖਣ ਸਿੰਘ ਦੁਆਰਾ ਰੱਖੇ ਹੋਏ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਇਹ ਬਹੁਤ ਇੰਪਾਰਟੈਂਟ ਮਸਲਾ ਹੈ ਜਿਸ ਬਾਰੇ ਅੱਜ ਸਾਡੇ ਮਾਨਯੋਗ ਮੈਂਬਰ ਸਾਹਿਬ ਮਤਾ ਲੈ ਕੇ ਆਏ ਹਨ। ਸਾਰੇ ਮਾਨਯੋਗ ਮੈਂਬਰ ਜੋ ਹਾਜ਼ਰੀਨ ਹਨ, ਭਲੀਭਾਂਤ ਜਾਣਦੇ ਹਨ ਕਿ ਜਿਹੜਾ ਪੰਜਾਬ ਹੈ, ਪੰਜਾਬ ਦਾ ਸੂਬਾ ਪਿੰਡਾਂ, ਕਸਬਿਆਂ ਤੇ ਵੱਡੇ ਸ਼ਹਿਰਾਂ ਦਾ ਬਣਿਆ ਹੋਇਆ ਗੁਲਦਸਤਾ ਹੈ। ਪੰਜਾਬ ਦੀ ਮਿਜ਼ਾਰਿਟੀ ਪਾਪੂਲੇਸ਼ਨ ਦਾ ਨਿਕਾਸ ਪਿੰਡਾਂ ਦੇ ਵਿੱਚ ਹੈ ਜਾਂ ਛੋਟੇ ਕਸਬਿਆਂ ਦੇ ਵਿੱਚ ਹੈ ਜਾਂ ਆਬਾਦੀਆਂ ਦੇ ਵਿੱਚ ਹੈ। ਬਚਪਨ ਵਿੱਚ ਸੁਣਿਆ ਕਰਦੇ ਸੀ ਅਤੇ ਪੜ੍ਹਿਆ ਵੀ ਕਰਦੇ ਸੀ ਕਿ–

ਸੋਹਣੇ ਫੁੱਲਾਂ ਵਿਚੋਂ ਫੁੱਲ ਗੁਲਾਬ ਨੀ ਸਈਓ।
ਸੋਹਣੇ ਦੇਸ਼ਾਂ ਵਿਚੋਂ ਦੇਸ਼ ਪੰਜਾਬ ਨੀ ਸਈਓ।

ਸਮਾਂ ਬੀਤਣ ਦੇ ਨਾਲ, ਸੋਚ ਬਦਲਣ ਦੇ ਨਾਲ, ਮੌਕੇ ਦੀਆਂ ਪ੍ਰਸਥਿਤੀਆਂ ਨੂੰ ਤਰਕ ਦੇ ਨਾਲ ਵਾਚਣ ਉਪਰੰਤ ਦੇਖਣ ਵਿੱਚ ਆਇਆ ਹੈ ਕਿ ਜੋ ਕਿਹਾ ਜਾਂਦਾ ਹੈ, ਜੋ ਸੁਣਾਇਆ ਜਾਂਦਾ ਹੈ, ਜੋ ਪੜ੍ਹਿਆ ਜਾਂਦਾ ਹੈ, ਉਸ ਦੇ ਵਿੱਚ ਢੇਰ ਅੰਤਰ ਹੈ। ਪਿੰਡਾਂ ਦਾ ਜੋ ਕਲਚਰ ਸੀ, ਜੋ ਪਿੰਡਾਂ ਦੇ ਲੋਕਾਂ ਦਾ ਰਹਿਣ-ਸਹਿਣ ਸੀ, ਉਸ ਵੇਲੇ ਦੀ ਆਬਾਦੀ ਦੇ ਹਿਸਾਬ ਨਾਲ ਤਾਂ ਹੋ ਸਕਦਾ ਹੈ ਕਿ ਕਿਸੇ ਹਿਸਾਬ ਨਾਲ ਉਹ ਉਸ ਵੇਲੇ ਸੂਟ ਕਰਦਾ ਹੋਵੇ। ਠੀਕ ਹੈ, ਮੇਰੇ ਸਾਥੀ ਈਸ਼ਰ ਸਿੰਘ ਨੇ ਆਪਣੇ ਮਤੇ ਵਿੱਚ ਬੋਲਦਿਆਂ ਦੱਸਿਆ ਸੀ ਕਿ ਉਸ ਵੇਲੇ ਪਾਣੀ ਇੰਜ ਹੁੰਦਾ ਸੀ, ਪਾਣੀ ਦਾ ਰੰਗ ਨੀਲਾ ਹੁੰਦਾ ਸੀ। ਮੈਂ ਸੰਗਰੂਰ, ਜਿਹੜਾ ਸਾਡਾ ਡਿਸਟ੍ਰਿਕਟ ਹੈ, ਉਸ ਸ਼ਹਿਰ ਦੀ ਗੱਲ ਸ਼ੁਰੂ ਕਰਾਂ। ਉਥੋਂ ਦੇ ਲੋਕਾਂ ਤੋਂ ਸੁਣਿਆ ਕਰਦੇ ਹੁੰਦੇ ਸੀ। ਸੰਗਰੂਰ ਜ਼ਿਲ੍ਹੇ ਦੀਆਂ ਜਿਹੜੀਆਂ ਗੰਦੇ ਪਾਣੀ ਲਈ ਬਣੀਆਂ ਹੋਈਆਂ ਨਾਲੀਆਂ ਸਨ, ਉਨ੍ਹਾਂ ਦੇ ਵਿਚ ਜਿਹੜਾ ਪਾਣੀ ਚਲਦਾ ਹੁੰਦਾ ਸੀ, ਉਹ ਟਰਾਂਸਪੇਰੈਂਟ ਹੋਇਆ ਕਰਦਾ ਸੀ। ਕਿਸੇ ਬੰਦੇ ਨੂੰ ਇਸ ਗੱਲ ਦੀ ਸ਼ੰਕਾ ਨਹੀਂ ਸੀ ਹੁੰਦੀ ਕਿ ਇਹ ਗੰਦਾ ਪਾਣੀ ਚਲ ਰਿਹਾ ਹੈ। ਪਰ ਅੱਜ ਜਦੋਂ ਕਿ ਅਸੀਂ ਆਜ਼ਾਦੀ ਦੇ 62-63ਵੇਂ ਸਾਲ ਦੇ ਵਿਚੋਂ ਗੁਜ਼ਰ ਰਹੇ ਹਾਂ ਤਾਂ ਉਸ ਦੇ ਵਿਚ ਇੰਪਰੂਵਮੈਂਟ ਆਉਣ ਦੀ ਬਜਾਏ

[ਸਰਦਾਰ ਅਜਾਇਬ ਸਿੰਘ ਭੱਟੀ]

ਇਸ ਵਿਚ ਨਿਘਾਰ ਆਇਆ ਹੈ, ਉਸ ਦੀ ਕੋਈ ਹੱਦ ਨਹੀਂ ਰਹੀ। ਚਾਹੇ ਅਸੀਂ ਆਪਣੇ ਹਲਕੇ ਦੇ ਪਿੰਡਾਂ ਦੀ ਗੱਲ ਕਰੀਏ ਜਾਂ ਫਿਰ ਆਪਣੇ ਹਲਕੇ ਦੀਆਂ ਛੋਟੀਆਂ-ਛੋਟੀਆਂ ਮੰਡੀਆਂ, ਜਿਵੇਂ ਭੁੱਚੋ ਮੰਡੀ ਜਾਂ ਗੋਨਿਆਣਾ ਮੰਡੀ ਦੀ ਗੱਲ ਕਰੀਏ ਜਾਂ ਫਿਰ ਚਾਹੇ ਵੱਡੇ ਸ਼ਹਿਰਾਂ ਅੰਮ੍ਰਿਤਸਰ, ਲੁਧਿਆਣਾ ਜਾਂ ਬਠਿੰਡਾ ਦੀ ਗੱਲ ਕਰੀਏ, ਜਿਹੜੀ ਲੋਕਾਂ ਦੀ ਜ਼ਿੰਦਗੀ ਹੈ, ਉਹ ਬਹੁਤ ਮਾੜੀ ਹੋ ਚੁੱਕੀ ਹੈ। ਸਮੇਂ ਦੀਆਂ ਸਰਕਾਰਾਂ ਨੇ ਵੱਖ-ਵੱਖ ਸਕੀਮਾਂ ਦੇ ਤਹਿਤ ਵੱਖ-ਵੱਖ ਸ਼ਹਿਰਾਂ ਦੇ ਵਿਕਾਸ ਲਈ ਔਰ ਪਿੰਡਾਂ ਦੇ ਵਿਕਾਸ ਲਈ ਵੱਖ-ਵੱਖ ਰਾਸ਼ਟਰੀ ਅਤੇ ਸਟੇਟ ਸਕੀਮਾਂ ਦੇ ਤਹਿਤ ਬੇਅੰਤ ਪੈਸਾ ਦੇ ਕੇ ਇਨ੍ਹਾਂ ਲੋਕਾਂ ਦੇ ਜੀਵਨ ਪੱਧਰ ਨੂੰ, ਇਨ੍ਹਾਂ ਲੋਕਾਂ ਦੀਆਂ ਮੁਸ਼ਕਲਾਂ ਨੂੰ ਘਟਾਉਣ ਦਾ ਉਪਰਾਲਾ ਕੀਤਾ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਸਾਡੀਆਂ ਉਨ੍ਹਾਂ ਸਕੀਮਾਂ ਨੂੰ ਇੰਪਲੀਮੈਂਟ ਕਰਨ ਵਾਲੀਆਂ ਏਜੰਸੀਆਂ ਜਾਂ ਸਾਡੇ ਉਨ੍ਹਾਂ ਸਕੀਮਾਂ ਦੇ ਲਈ ਸੁਪਰਵੀਜ਼ਨ ਕਰਨ ਦੇ ਲਈ ਚੁਣੇ ਹੋਏ ਨੁਮਾਇੰਦੇ, ਉਸ ਦੇ ਲਈ ਜ਼ਿੰਮੇਵਾਰ ਹਨ ਅਤੇ ਅਸੀਂ ਉਨ੍ਹਾਂ ਤੋਂ ਬਣਦੇ ਰਿਜ਼ਲਟ ਹਾਸਲ ਨਹੀਂ ਕਰ ਸਕੇ। ਸਰਦਾਰ ਮੱਖਣ ਸਿੰਘ ਜੀ ਨੇ ਬੜਾ ਦਰੁੱਸਤ ਫੁਰਮਾਇਆ ਹੈ ਕਿ ਜਦੋਂ ਅਸੀਂ ਪਿੰਡਾਂ ਦੇ ਵਿਕਾਸ ਦੀ ਗੱਲ ਕਰਦੇ ਹਾਂ ਤਾਂ ਹਮੇਸ਼ਾ ਗੱਲ ਚਲਦੀ ਹੈ ਤੇ ਸ਼ੁਰੂਆਤ ਜਿਥੋਂ ਹੁੰਦੀ ਹੈ ਉਹ ਗਲੀਆਂ ਨਾਲੀਆਂ ਤੋਂ ਹੁੰਦੀ ਹੈ। ਦੱਸਦੇ ਹਨ ਕਿ ਅੱਜ ਤੱਕ ਜਿੰਨਾ ਧਨ ਗਲੀਆਂ ਨਾਲੀਆਂ ਦੇ ਲਈ ਅਸੀਂ ਪਿੰਡਾਂ ਨੂੰ ਦੇ ਚੁੱਕੇ ਹਾਂ ਉਸ ਨਾਲ ਕਈ ਨਵੇਂ ਪਿੰਡਾਂ ਦੀ ਉਸਾਰੀ ਕੀਤੀ ਜਾ ਸਕਦੀ ਸੀ, ਪਰ ਜੋ ਹਾਲਤ ਹੈ ਉਹ ਅੱਜ ਵੀ ਉਥੇ ਦੀ ਉਥੇ ਹੈ। ਸਾਡੇ ਪਿੰਡਾਂ ਦਾ ਜੋ ਕਲਚਰ ਹੈ, ਪਿੰਡਾਂ ਦੇ ਗੰਦੇ ਪਾਣੀ ਦਾ ਨਿਕਾਸ ਹੈ, ਉਸ ਦੇ ਲਈ ਰਵਾਇਤੀ ਤੌਰ ਤੇ ਜੋ ਗੰਦੇ ਪਾਣੀ ਦਾ ਨਿਕਾਸ ਹੈ, ਪਿੰਡਾਂ ਦੀ ਪ੍ਰਸਿਥਿਤੀ ਦੇ ਮੁਤਾਬਿਕ ਢਲਾਨ ਦੇ ਅਨੁਸਾਰ ਸਾਡੇ ਬਜ਼ੁਰਗਾਂ ਨੇ, ਸਾਡੇ ਪੁਰਖਿਆਂ ਨੇ ਰੱਖਿਆ ਹੁੰਦਾ ਹੈ ਜਿਸ ਦੇ ਨਾਲ ਪਾਣੀ ਨੈਚੂਰਲ ਵਹਾਅ ਦੇ ਨਾਲ ਛੱਪੜਾਂ ਦੇ ਵਿਚ ਚਲਿਆ ਜਾਂਦਾ ਹੈ। ਉਸ ਵੇਲੇ ਪਾਣੀ ਜ਼ਿਆਦਾ ਪੋਲਿਊਟਿਡ ਨਹੀਂ ਸੀ ਹੁੰਦਾ। ਉਸ ਦੇ ਵਿਚ ਅਜਿਹੇ ਐਲੀਮੈਂਟਸ ਜਾਂ ਕੰਟੈਂਟਸ ਨਹੀਂ ਸੀ ਹੁੰਦੇ ਕਿ ਉਸ ਨੂੰ ਅਸੀਂ ਕਿਸੇ ਹੋਰ ਪਰਪੱਜ਼ ਦੇ ਲਈ ਨਾ ਵਰਤ ਸਕੀਏ। ਪਸ਼ੂਆਂ ਦੀ ਦੇਖਭਾਲ ਲਈ, ਉਨ੍ਹਾਂ ਦੇ ਨਹਾਉਣ ਦੇ ਲਈ ਅਤੇ ਕਈ ਵਾਰੀ ਅਸੀਂ ਉਸ ਪਾਣੀ ਨੂੰ ਖੇਤੀ ਦੇ ਪਰਪੱਜ਼ ਲਈ ਵੀ ਵਰਤ ਲੈਂਦੇ ਸੀ। ਪਰ ਹੁਣ ਇਹ ਪਾਣੀ ਬਹੁਤ ਪੋਲਿਊਟ ਹੋ ਚੁੱਕਾ ਹੈ ਅਤੇ ਇਸ ਨੂੰ ਕਿਸੇ ਪਾਸੇ ਤੋਂ ਵੀ ਵਰਤਣ ਤੋਂ ਗੁਰੇਜ਼ ਕਰਦੇ ਹਾਂ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨੰਬਰ ਇਕ, ਇਸ ਲਈ ਹਰ ਇਕ ਪਿੰਡ ਦੇ ਵਿਚ, ਹਰ ਇਕ ਸ਼ਹਿਰ ਦੇ ਵਿਚ ਗੰਦੇ ਪਾਣੀ ਦੀ ਡਿਸਪੋਜ਼ਲ ਦੇ ਲਈ ਇਕ ਪੱਕਾ ਪ੍ਰੋਗਰਾਮ ਬਣਾਇਆ ਜਾਵੇ। ਇਸ ਨੂੰ ਸਿਰਫ ਬਣਾਉਣ ਤੱਕ ਹੀ ਸੀਮਤ ਨਾ ਰੱਖਿਆ ਜਾਵੇ ਬਲਕਿ ਇਸ ਨੂੰ ਕਨਕਲੂਡ ਕੀਤਾ ਜਾਵੇ। ਜਦੋਂ ਤੱਕ ਗੰਦੇ ਪਾਣੀ ਦਾ ਪ੍ਰਾਪਰ ਨਿਕਾਸ ਨਹੀਂ ਹੋ ਜਾਂਦਾ, ਇਸ ਲਈ ਚਾਹੇ ਚੋਣਵੇਂ ਪਿੰਡ ਪਾਇਲਟ ਪ੍ਰਾਜੈਕਟ ਦੇ ਤੌਰ ਤੇ ਲੈ ਲਏ ਜਾਣ, ਉਨ੍ਹਾਂ ਪਿੰਡਾਂ ਦੇ ਲੋਕਾਂ ਦੇ ਲਈ ਪੈਸਾ ਲਿਜਾ ਕੇ ਇਕ ਮਾਡਲ ਬਣਾਇਆ ਜਾਵੇ ਤਾਂ ਜੋ ਲੋਕ ਉਸ ਗੰਦੇ ਪਾਣੀ ਦੀ ਆਪਣੀ ਮਰਜ਼ੀ ਦੇ ਨਾਲ ਡਿਸਪੋਜ਼ਲ ਕਰ ਸਕਣ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ ਕਿ ਇਕੱਲਾ ਪੈਸਾ ਖਰਚਣ ਦੇ ਨਾਲ ਅਸੀਂ ਲੋੜੀਂਦੇ ਰਿਜ਼ਲਟ ਹਾਸਲ ਨਹੀਂ ਕਰ ਸਕਦੇ। ਲੋਕਾਂ ਦੀ ਆਪਣੀ ਵਿੱਲ, ਲੋਕਾਂ ਦੀ ਆਪਣੀ ਭਾਈਵਾਲਤਾ, ਲੋਕਾਂ ਦੀ ਆਪਣੀ ਸੋਚ, ਪਹਿਲਾਂ ਜੋ ਕੁਝ ਅਸੀਂ ਕਰਦੇ ਹਾਂ ਉਸ ਦੇ

ਬਾਰੇ ਦੱਸੀਏ ਕਿ ਇਸ ਦੇ ਆਹ ਰਿਜ਼ਲਟ ਆਉਣਗੇ, ਇੰਨੇ ਸਮੇਂ ਬਾਅਦ ਆਉਣਗੇ, ਇੰਨਾ ਪੈਸਾ ਲੱਗੇਗਾ, ਇੰਨੀ ਤੁਹਾਡੀ ਕੰਟਰੀਬਿਊਸ਼ਨ ਨਾਲ ਆਉਣਗੇ। ਉਨ੍ਹਾਂ ਨੂੰ ਮਾਨਸਿਕ ਤੌਰ ਤੇ ਤਿਆਰ ਕਰਕੇ ਉਨ੍ਹਾਂ ਲੋਕਾਂ ਨੂੰ ਉਸ ਪ੍ਰਾਜੈਕਟ ਦੇ ਵਿਚ ਇਨਵਾਲਵ ਕੀਤਾ ਜਾਵੇ। ਇਸ ਤਰ੍ਹਾਂ ਸੋਲਿਡ ਵੇਸਟ ਦੀ ਗੱਲ ਕੀਤੀ ਗਈ ਹੈ, ਸੋਲਿਡ ਵੇਸਟ, ਲਈ ਅੱਜ ਗੌਰਮਿੰਟ ਆਫ਼ ਇੰਡੀਆ ਦੀਆਂ ਬਹੁਤ ਸਕੀਮਾਂ ਆਈਆਂ ਹਨ। ਅਸੀਂ ਉਸ ਵੇਸਟ ਨੂੰ ਐਨਰਜੀ ਪੈਦਾ ਕਰਨ ਲਈ ਵਰਤ ਸਕਦੇ ਹਾਂ। ਵੱਡੇ ਸ਼ਹਿਰਾਂ ਵਿੱਚ ਬੇਸ਼ੱਕ ਇਸ ਵਾਸਤੇ ਉਪਰਾਲੇ ਕੀਤੇ ਜਾ ਰਹੇ ਹਨ ਪਰ ਕੀ ਪਿੰਡਾਂ ਦੇ ਕਲੱਸਟਰ ਬਣਾ ਕੇ ਉਨ੍ਹਾਂ ਦੀ ਸੋਲਿਡ ਵੇਸਟ ਨੂੰ ਅਸੀਂ ਇਸ ਕੰਮ ਲਈ ਵਰਤ ਕਰਦੇ ਹਾਂ ? ਸਰਦਾਰ ਮੱਖਣ ਸਿੰਘ ਜੀ ਜਿਹੜਾ ਇਹ ਗੰਦੇ ਪਾਣੀ ਦੀ ਡਿਸਪੋਜ਼ਲ ਦਾ ਅਤੇ ਸੋਲਿਡ ਵੇਸਟ ਦਾ ਮਤਾ ਲੈ ਕੇ ਆਏ ਹਨ, ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਸ ਵਿੱਚ ਆਪਣਾ ਪੂਰਾ ਯੋਗਦਾਨ ਪਾਵੇ। ਇਸ ਅਹਿਮ ਮਸਲੇ ਤੇ ਧਿਆਨ ਦਿੱਤਾ ਜਾਵੇ। ਜਿੱਥੇ ਇਸ ਨਾਲ ਪੋਲਿਊਸ਼ਨ ਘਟੇਗਾ ਉੱਥੇ ਨਾਲ ਹੀ ਇਹ ਪਿੰਡ ਦੇ ਲੋਕਾਂ ਵਿੱਚ ਜਿਹੜੀਆਂ ਬਿਮਾਰੀਆਂ ਦਿਨ ਪ੍ਰਤੀ ਦਿਨ ਵੱਧ ਰਹੀਆਂ ਹਨ, ਖਾਸ ਕਰਕੇ ਮਾਲਵਾ ਬੈਲਟ ਵਿੱਚ ਵੱਧ ਰਹੀਆਂ ਹਨ, ਉਨ੍ਹਾਂ ਦੀ ਰੋਕਥਾਮ ਵਾਸਤੇ ਸਹਾਈ ਹੋਵੇਗਾ। ਇੰਨੀ ਬੇਨਤੀ ਕਰਦਾ ਹੋਇਆ ਮੈਂ ਇਸ ਮਤੇ ਦੀ ਆਪਣੇ ਵੱਲੋਂ ਪ੍ਰੋੜਤਾ ਕਰਦਾ ਹਾਂ ਅਤੇ ਇਸ ਨੂੰ ਸਰਬਸੰਮਤੀ ਨਾਲ ਹਾਊਸ ਵੱਲੋਂ ਪਾਸ ਕਰਨ ਲਈ ਬੇਨਤੀ ਕਰਦਾ ਹਾਂ। ਧੰਨਵਾਦ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਧੰਨਵਾਦ, ਸਪੀਕਰ ਸਾਹਿਬ। ਇਹ ਬੜਾ ਅਹਿਮ ਮਸਲਾ ਸਰਦਾਰ ਮੱਖਣ ਸਿੰਘ ਹੋਰਾਂ ਨੇ ਉਠਾਇਆ ਹੈ। ਮੈਨੂੰ ਤਕਰੀਬਨ ਚਾਰ ਸਾਲ ਇਸ ਹਾਊਸ ਵਿੱਚ ਆਇਆਂ ਨੂੰ ਹੋ ਗਏ ਹਨ। ਜਦੋਂ ਗੱਲ ਆਉਂਦੀ ਹੈ ਸ਼ਹਿਰ ਦੀ ਆਉਂਦੀ ਹੈ। ਜਦੋਂ ਟ੍ਰੀਟਮੈਂਟ ਪਲਾਂਟ ਲੱਗਣੇ ਹਨ ਉਹ ਸ਼ਹਿਰ ਵਾਸਤੇ ਲੱਗਣੇ ਹਨ ਪਰ ਜਾ ਕੇ ਕਿੱਥੇ ਲੱਗਣੇ ਹਨ, ਉਹ ਲੱਗਣੇ ਹਨ ਪਿੰਡਾਂ ਵਿੱਚ। 70% ਅਬਾਦੀ ਪਿੰਡਾਂ ਵਿੱਚ ਰਹਿੰਦੀ ਹੈ ਪਰ ਪਿੰਡਾਂ ਦਾ ਜਨ ਜੀਵਨ, ਜਿਵੇਂ ਇਸ ਮਤੇ ਵਿੱਚ ਦੱਸਿਆ ਹੈ, ਉਹ ਸਾਫ਼ ਸੁਥਰਾ ਨਾ ਹੋਣ ਕਾਰਨ ਹੌਲੀ-ਹੌਲੀ ਲੋਕ ਸ਼ਹਿਰਾਂ ਵਿੱਚ ਆ ਰਹੇ ਹਨ, ਜਿਸ ਕਾਰਨ ਸ਼ਹਿਰਾਂ ਤੇ ਅਬਾਦੀ ਦਾ ਭਾਰ ਵੱਧ ਰਿਹਾ ਹੈ। ਕਿਸੇ ਵੀ ਪਿੰਡ ਵਿੱਚ, ਘੱਟੋ-ਘੱਟ ਮੇਰੇ ਹਲਕੇ ਦੇ ਕਿਸੇ ਵੀ ਪਿੰਡ ਵਿੱਚ ਇੱਕ ਵੀ ਟ੍ਰੀਟਮੈਂਟ ਪਲਾਂਟ ਨਹੀਂ ਹੈ। ਜਿਸ ਤਰ੍ਹਾਂ ਸਰਦਾਰ ਮੱਖਣ ਸਿੰਘ ਅਤੇ ਭੱਟੀ ਸਾਹਿਬ ਨੇ ਆਖਿਆ ਹੈ ਕਿ ਗਲੀਆਂ ਨਾਲੀਆਂ ਤੇ ਕਰੋੜਾਂ ਨਹੀਂ, ਅਰਬਾਂ ਰੁਪਏ ਖਰਚੇ ਜਾਂਦੇ ਹਨ। ਅਸੀਂ ਉਡੀਕ ਕਰ ਰਹੇ ਹਾਂ ਕਿ ਪਹਿਲਾਂ ਲੁਧਿਆਣਾ, ਜਲੰਧਰ, ਠੀਕ ਹੈ ਇਹ ਮੇਰਾ ਆਪਣਾ ਸ਼ਹਿਰ ਹੈ, ਇਸ ਤੋਂ ਬਾਅਦ ਅੰਮ੍ਰਿਤਸਰ, ਇਨ੍ਹਾਂ ਨੂੰ ਸੁਧਾਰ ਲਈਏ ਪਰ ਕੀ ਉਦੋਂ ਤੱਕ ਨਕੋਦਰ, ਸ਼ਾਹਕੋਟ, ਫਿਲੌਰ ਜਾਂ ਅਬੋਹਰ ਵਿੱਚ ਬਿਮਾਰੀ ਫੈਲਣ ਦੇਈਏ ? ਉਥੇ ਹਾਲੇ ਕੈਂਸਰ ਦੀ ਬਿਮਾਰੀ ਵਧਣ ਦੇਈਏ ? ਇਸ ਨੂੰ ਹੁਣੇ ਹੀ ਅਸੀਂ ਕਿਉਂ ਨਹੀਂ ਰੋਕ ਰਹੇ ? ਉਨ੍ਹਾਂ ਵਾਸਤੇ ਅਸੀਂ ਹੁਣੇ ਹੀ ਕਿਉਂ ਨਹੀਂ ਟ੍ਰੀਟਮੈਂਟ ਪਲਾਂਟ ਲਗਾ ਰਹੇ ? ਜਿਹੜੇ ਪਾਸੇ ਵੀ ਅਸੀਂ ਨਜ਼ਰ ਮਾਰਦੇ ਹਾਂ, ਪਿੰਡਾਂ ਵਿੱਚ ਪਲਾਸਟਿਕ ਰੁਲਦੀ ਫਿਰਦੀ ਹੈ । ਪਿੰਡਾਂ ਦੇ ਛੱਪੜਾਂ ਵਿੱਚ ਇੰਨੀ ਜ਼ਿਆਦਾ ਗੰਦਗੀ ਹੈ ਕਿ ਪਸ਼ੂਆਂ ਦੇ ਉਥੇ ਪਾਣੀ ਪੀਣ ਦੀ ਤਾਂ ਦੂਰ ਦੀ ਗੱਲ

[ਸਰਦਾਰ ਜਗਬੀਰ ਸਿੰਘ ਬਰਾੜ]

ਹੈ ਜੇਕਰ ਕੋਈ ਉਨ੍ਹਾਂ ਛੱਪੜਾਂ ਦੇ ਕੋਲੋਂ ਦੀ ਟੱਪ ਵੀ ਜਾਵੇ ਤਾਂ ਮੇਰੇ ਖਿਆਲ ਵਿੱਚ ਬਿਮਾਰੀ ਉਸ ਨੂੰ ਫੜ ਸਕਦੀ ਹੈ । ਇੰਨੀਆਂ ਲਾ-ਇਲਾਜ ਬਿਮਾਰੀਆਂ ਫੈਲ ਰਹੀਆਂ ਹਨ । ਇਸ ਦੇ ਨਾਲ ਹੀ ਮੈਂ ਇੱਕ ਹੋਰ ਗੱਲ ਕਹਾਂਗਾ ਕਿ ਜਦੋਂ ਵੀ ਕੋਈ ਟ੍ਰੀਟਮੈਂਟ ਪਲਾਂਟ ਲਗਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਮਿਊਂਸਿਪਲ ਕਾਰਪੋਰੇਸ਼ਨ ਦਾ ਸੋਲਿਡ ਵੇਸਟ ਇਸ ਵਿੱਚ ਜਾਵੇਗਾ ਪਰ ਇਹ ਟ੍ਰੀਟਮੈਂਟ ਪਲਾਂਟ ਜਾ ਕੇ ਕਿੱਥੇ ਲੱਗੇਗਾ, ਇਹ ਲੱਗੇਗਾ ਲਾਂਬੜਾਂ ਵਿੱਚ ਜਾਂ ਫੇਰ ਫੋਲੜੀਵਾਲ ਵਿੱਚ ਜਾ ਕੇ ਲੱਗੇਗਾ। ਪਰ ਜਿਹੜਾ ਫੋਲੜੀਵਾਲ ਦਾ ਸੋਲਿਡ ਵੇਸਟ ਹੈ ਉਸ ਨੂੰ ਇਸ ਟ੍ਰੀਟਮੈਂਟ ਪਲਾਂਟ ਵਿੱਚ ਪੈਣ ਦੀ ਇਜਾਜ਼ਤ ਨਹੀਂ ਹੈ। ਚੂਨੀ ਲਾਲ ਭਗਤ ਜੀ ਦਾ ਲਾਂਬੜਾ ਕਸਬਾ ਹੈ ਜਿਸ ਦੀ ਅਬਾਦੀ ਘੱਟੋ-ਘੱਟ 20-22 ਹਜ਼ਾਰ ਹੈ ਪਰ ਉਥੇ ਕਿਸੇ ਕਿਸਮ ਦਾ ਟ੍ਰੀਟਮੈਂਟ ਪਲਾਂਟ ਦਾ ਕੋਈ ਪਲੈਨ ਨਹੀਂ ਹੈ। ਕੀ ਅਸੀਂ ਇਸ ਨੂੰ ਉਡੀਕਾਂਗੇ ਕਿ ਕਦੋਂ ਵੱਡੇ ਸ਼ਹਿਰਾਂ ਵਿੱਚ ਸੋਲਿਡ ਵੇਸਟ ਦਾ ਟ੍ਰੀਟਮੈਂਟ ਪਲਾਂਟ ਲਗਦਾ ਹੈ? ਮੇਰੀ ਬੇਨਤੀ ਹੈ ਕਿ ਸ਼ਹਿਰਾਂ ਦੇ ਨਾਲ-ਨਾਲ ਪਿੰਡਾਂ ਦਾ ਜਨ-ਜੀਵਨ ਵੀ ਠੀਕ ਕੀਤਾ ਜਾਵੇ ਤਾਂ ਕਿ ਲੋਕ ਸ਼ਹਿਰਾਂ ਵੱਲ ਘੱਟ ਜਾਣ ਅਤੇ ਸ਼ਹਿਰਾਂ ਦੀ ਆਬਾਦੀ ਜ਼ਿਆਦਾ ਨਾ ਵਧੇ। ਸਪੀਕਰ ਸਾਹਿਬ, ਮੈਂ ਇਹ ਵੀ ਪੁੱਛਣਾ ਚਾਹੁੰਦਾ ਹੈ ਕਿ ਜਿਹੜੇ ਟ੍ਰੀਟਮੈਂਟ ਪਲਾਂਟ ਲਗਾਏ ਜਾਂਦੇ ਹਨ, ਕੀ ਇਹ ਠੀਕ ਚਲਦੇ ਹਨ? ਕੀ ਇਨ੍ਹਾਂ ਦੀ ਵਰਕਿੰਗ ਠੀਕ ਹੈ? ਕੀ ਇਨ੍ਹਾਂ ਤੋਂ ਕੋਈ ਸਮੈੱਲ ਤਾਂ ਨਹੀਂ ਆਉਂਦੀ? ਮੰਤਰੀ ਜੀ, ਕਾਲੀਆ ਜੀ, ਬੈਠੇ ਹਨ। ਫੋਲੜੀਵਾਲ ਪਿੰਡ ਜਿਹੜਾ ਹੁਣ ਮੇਰੇ ਹਲਕੇ ਵਿੱਚ ਆਉਂਦਾ ਹੈ, ਪਹਿਲਾਂ ਇਹ ਭਗਤ ਜੀ ਦੀ ਕਾਂਸਟੀਚੁਐਂਸੀ ਵਿੱਚ ਸੀ । ਮੇਰੇ ਖਿਆਲ ਵਿੱਚ ਉਸ ਟ੍ਰੀਟਮੈਂਟ ਪਲਾਂਟ ਤੇ 30 ਜਾਂ 50 ਕਰੋੜ ਰੁਪਿਆ ਲੱਗਿਆ ਹੋਵੇਗਾ ਪਰ ਅੱਜ ਵੀ ਉਸ ਤੋਂ ਸਮੈੱਲ ਆ ਰਹੀ ਹੈ । ਜਿਸ ਤਰ੍ਹਾਂ ਪਹਿਲਾਂ ਵੀ ਕਿਹਾ ਗਿਆ ਹੈ ਕਿ ਪਿੰਡਾਂ ਵਿੱਚ ਟ੍ਰੀਟਮੈਂਟ ਪਲਾਂਟ ਲੱਗ ਰਹੇ ਹਨ, ਸਮੈੱਲ ਉਥੇ ਫੈਲ ਰਹੀ ਹੈ, ਸ਼ਹਿਰਾਂ ਦਾ ਗੰਦਾ ਪਾਣੀ ਉਥੇ ਜਾ ਰਿਹਾ ਹੈ। ਜਿਹੜੇ ਪੁਰਾਣੇ ਟ੍ਰੀਟਮੈਂਟ ਪਲਾਂਟ ਲਗਾਏ ਗਏ ਹਨ ਉਨ੍ਹਾਂ ਦੀ ਰੈਨੋਵੇਸ਼ਨ, ਰਿਪੇਅਰ ਬਹੁਤ ਜ਼ਰੂਰੀ ਹੈ ।

ਦੂਸਰੀ, ਮੇਰੀ ਬੇਨਤੀ ਹੈ ਕਿ ਜਿਹੜੇ ਟਰੀਟਮੈਂਟ ਪਲਾਂਟ ਹੁਣ ਅਸੀਂ ਲਗਾਉਣ ਜਾ ਰਹੇ ਹਾਂ, ਉਨ੍ਹਾਂ ਦੀ ਸਾਂਭ ਸੰਭਾਲ, ਸਫਾਈ ਅਤੇ ਕੁਆਲਿਟੀ ਲਈ ਜ਼ਿੰਮੇਵਾਰ ਕੌਣ ਹੋਵੇਗਾ ? ਅਸੀਂ ਟਰੀਟਮੈਂਟ ਪਲਾਂਟ ਲਗਾ ਦਿੰਦੇ ਹਾਂ। ਭਾਵੇਂ ਸਾਡੇ ਵਲੋਂ ਲਗਾ ਦਿਤਾ ਜਾਂ ਸਾਹਮਣੇ ਬੈਠੇ ਭਰਾਵਾਂ ਵਲੋਂ ਲਗਾ ਦਿੱਤਾ ਗਿਆ, ਉਸ ਤੇ ਅਰਬਾਂ ਰੁਪਏ ਲੱਗ ਜਾਂਦੇ ਹਨ ਪਰ ਸਮੈੱਲ ਤਾਂ ਉਵੇਂ ਹੀ ਆਉਂਦੀ ਰਹਿੰਦੀ ਹੈ । ਇਸ ਦਾ ਕੀ ਹੱਲ ਕਰ ਸਕਦੇ ਹਾਂ? ਸਪੀਕਰ ਸਾਹਿਬ, ਮੈਂ ਭਰੇ ਮਨ ਨਾਲ ਕਹਿੰਦਾ ਹਾਂ ਕਿ ਮਤੇ ਪਾਸ ਕਰਨ ਦਾ ਤਾਂ ਹੀ ਫਾਇਦਾ ਹੈ ਜੇਕਰ ਮਤੇ ਲਾਗੂ ਹੋਣੇ ਹਨ । ਜੇਕਰ ਮਤੇ ਲਾਗੂ ਹੀ ਨਹੀਂ ਹੋਣੇ ਤਾਂ ਫਿਰ ਕੀ ਫਾਇਦਾ ਹੈ ? ਅਸੀਂ ਮਤੇ ਪਾਸ ਕਰਕੇ ਕੇਂਦਰ ਸਰਕਾਰ ਵੱਲ ਧੱਕ ਦਿੰਦੇ ਹਾਂ ਅਤੇ ਕੇਂਦਰ ਸਰਕਾਰ ਸਾਡੇ ਵੱਲ ਧੱਕ ਦਿੰਦੀ ਹੈ। 5 ਮਾਰਚ, 2009 ਨੂੰ ਇਸ ਹਾਊਸ ਵਿੱਚ ਇਕ ਮਤਾ ਪਾਸ ਹੋਇਆ ਸੀ ਜਿਹੜਾ ਕਿ ਛੱਪੜਾਂ ਦੀ ਸਾਫ ਸਫਾਈ ਅਤੇ ਡੂੰਘੇ ਕੀਤੇ ਜਾਣ ਨਾਲ ਸਬੰਧਤ ਸੀ । ਮੈਂ ਉਸ ਦੇ ਬਾਰੇ ਇਹ ਗੱਲ ਕਹੀ ਸੀ ਕਿ ਪਲਾਸਟਿਕ ਬੈਨ ਕੀਤੀ ਜਾਵੇ ਔਰ ਸਾਰੇ ਹਾਊਸ ਨੇ ਇਸ ਦੀ ਪ੍ਰੋੜਤਾ ਕੀਤੀ ਸੀ । 9 ਤਾਰੀਖ ਨੂੰ ਸਰਕਾਰ ਕੋਲ ਇਹ ਮਤਾ ਭੇਜ ਦਿੱਤਾ ਗਿਆ ਸੀ ਕਿ ਪੰਜਾਬ ਵਿੱਚ ਪਲਾਸਟਿਕ ਬੈਨ

ਕੀਤੀ ਜਾਵੇ ਪਰ ਇਸ ਮਤੇ ਦੇ ਸਬੰਧ ਵਿੱਚ ਅੱਜ ਤੱਕ ਵੀ ਕੋਈ ਐਕਸ਼ਨ ਜਾਂ ਕਾਰਵਾਈ ਨਹੀਂ ਹੋਈ । ਫਿਰ ਉਸ ਮਤੇ ਨੂੰ ਪਾਸ ਕਰਨ ਦਾ ਕੀ ਫਾਇਦਾ ਹੋਇਆ ? ਕਿਤਾਬਾਂ ਜਿੰਨੀਆਂ ਮਰਜ਼ੀ ਲਿਖ ਲਈਏ ਅਤੇ ਬਿਲ ਜਿੰਨੇ ਮਰਜ਼ੀ ਬਣਾ ਲਈਏ, ਜੇ ਬਿਲ ਲਾਗੂ ਹੀ ਨਹੀਂ ਹੋਣੇ ਤਾਂ ਫਿਰ ਕੀ ਫਾਇਦਾ ਹੈ ? ਲੋਕ ਸਾਨੂੰ ਪੁੱਛਦੇ ਹਨ ਕਿ ਫਲਾਣਾ ਬਿਲ ਅਤੇ ਮਤਾ ਤੁਸੀਂ ਪਾਸ ਕੀਤਾ ਸੀ, ਉਹ ਮਤਾ ਅਜੇ ਤੱਕ ਲਾਗੂ ਕਿਉਂ ਨਹੀਂ ਹੋਇਆ? ਮੈਂ ਕਹਿੰਦਾ ਹਾਂ ਕਿ ਇਸ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇ ਕਿ ਇਹ ਲਾਗੂ ਕਿਉਂ ਨਹੀਂ ਹੋਇਆ ?

ਸਪੀਕਰ ਸਾਹਿਬ, ਮੈਂ ਨਾਲ ਹੀ ਦੂਸਰੀ ਗੱਲ ਹੋਰ ਕਹਿੰਦਾ ਹਾਂ ਕਿ, ਜਿਨ੍ਹਾਂ ਪਿੰਡਾਂ ਵਿੱਚੋਂ ਦੀ ਗੰਦੇ ਨਾਲੇ ਟੱਪਦੇ ਹਨ ਅਤੇ ਜਿਨ੍ਹਾਂ ਪਿੰਡਾਂ ਵਿੱਚ ਟਰੀਟਮੈਂਟ ਪਲਾਂਟ ਲਗਦੇ ਹਨ, ਉਨ੍ਹਾਂ ਪਿੰਡਾਂ ਨੂੰ ਸਰਕਾਰ ਕੋਈ ਸਪੈਸ਼ਲ ਪੈਕੇਜ ਜ਼ਰੂਰ ਦੇਵੇ ਅਤੇ ਉਨ੍ਹਾਂ ਦੀ ਸਾਂਭ ਸੰਭਾਲ ਲਈ ਪਲਾਂਟੇਸ਼ਨ ਜ਼ਰੂਰ ਕੀਤੀ ਜਾਵੇ । ਉਨ੍ਹਾਂ ਪਿੰਡਾਂ ਦਾ ਗੰਦਾ ਪਾਣੀ ਵੀ ਉਸੇ ਟਰੀਟਮੈਂਟ ਪਲਾਂਟ ਵਿੱਚ ਪਾਉਣ ਦੀ ਆਗਿਆ ਦਿੱਤੀ ਜਾਵੇ । ਉਨ੍ਹਾਂ ਪਿੰਡਾਂ ਦਾ ਸੋਲਿਡ ਵੇਸਟ ਵੀ ਉਸੇ ਹੀ ਟਰੀਟਮੈਂਟ ਪਲਾਂਟ ਵਿੱਚ ਪੈਣ ਦਿੱਤਾ ਜਾਵੇ । ਮੈਂ ਇਕ ਹੋਰ ਗੱਲ ਕਹਿੰਦਾ ਹਾਂ ਕਿ ਕੈਂਟ ਹਲਕੇ ਵਿੱਚ ਸੋਲਿਡ ਵੇਸਟ ਦਾ ਟਰੀਟਮੈਂਟ ਪਲਾਂਟ ਲਗਾਉਣ ਜਾ ਰਹੇ ਹਨ । ਇਥੇ ਮੰਤਰੀ ਸਾਹਿਬ ਬੈਠੇ ਹਨ । ਸਪੀਕਰ ਸਾਹਿਬ, ਉਸ ਵਿੱਚ ਸੋਲਿਡ ਵੇਸਟ ਕਪੂਰਥਲਾ, ਭੋਗਪੁਰ, ਭੁਲੱਥ ਦਾ ਆਉਣਾ ਹੈ ਪਰ ਜੋ ਕੈਂਟ ਦੇ ਲੋਕ ਹਨ, ਜੋ ਉਨ੍ਹਾਂ ਦੇ 90 ਪਿੰਡ ਹਨ, ਉਨ੍ਹਾਂ ਦਾ ਸੋਲਿਡ ਵੇਸਟ ਉਥੇ ਨਹੀਂ ਜਾ ਸਕਦਾ। ਇਹ ਡਿਸਕਰੀਮੀਨੇਸ਼ਨ ਕਿਉਂ ਹੈ ? ਮੈਂ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਜਿਨ੍ਹਾਂ ਪਿੰਡਾਂ ਵਿਚ ਟਰੀਟਮੈਂਟ ਪਲਾਂਟ ਲੱਗਣਾ ਹੈ, ਜਿਥੋਂ ਦੀ ਇਹ ਪਲਾਂਟ ਲੰਘਦੇ ਹਨ, ਉਨ੍ਹਾਂ ਦੇ ਨਾਲ ਘੱਟੋ-ਘੱਟ ਨਾਲ ਦੇ 35-40 ਪਿੰਡਾਂ ਦਾ ਸੋਲਿਡ ਵੇਸਟ ਵੀ ਉਨ੍ਹਾਂ ਹੀ ਟਰੀਟਮੈਂਟ ਪਲਾਂਟਾਂ ਵਿੱਚ ਪਾਉਣ ਦਾ ਇੰਤਜ਼ਾਮ ਕਰ ਦਿੱਤਾ ਜਾਵੇ । ਸੋ, ਅੰਤ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਮੱਖਣ ਸਿੰਘ ਜੀ ਹੋਰਾਂ ਨੇ ਜੋ ਮਤਾ ਲਿਆਂਦਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਰਬਸੰਮਤੀ ਨਾਲ ਇਸ ਨੂੰ ਪਾਸ ਕੀਤਾ ਜਾਵੇ । ਧੰਨਵਾਦ ਜੀ ।

**ਮਾਨਯੋਗ ਸਪੀਕਰ** : ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਸਾਡੇ ਸਤਿਕਾਰਯੋਗ ਮੈਂਬਰ ਸਰਦਾਰ ਮੱਖਣ ਸਿੰਘ ਜੀ ਵਲੋਂ ਮਤਾ ਲਿਆਂਦਾ ਗਿਆ ਹੈ ਕਿ "ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪਿੰਡਾਂ ਅਤੇ ਛੋਟੇ ਕਸਬਿਆਂ ਵਿਚ ਸਾਫ ਅਤੇ ਪ੍ਰਦੂਸ਼ਣ ਮੁਕਤ ਵਾਤਾਵਰਨ ਨੂੰ ਕਾਇਮ ਰੱਖਣ ਦੇ ਇਰਾਦੇ ਨਾਲ ਪਿੰਡਾਂ ਅਤੇ ਕਸਬਿਆਂ ਦੇ ਗੰਦੇ ਪਾਣੀ ਅਤੇ ਠੋਸ ਰਹਿੰਦ ਖੂੰਹਦ ਦੇ ਨਿਕਾਸ ਲਈ ਢੁਕਵੇਂ ਪ੍ਰਬੰਧ ਕੀਤੇ ਜਾਣ ਤਾਂ ਜੋ ਉਥੇ ਰਹਿ ਰਹੇ ਲੋਕਾਂ ਨੂੰ ਛੂਤ ਦੀਆਂ ਬਿਮਾਰੀਆਂ ਤੋਂ ਬਚਾਇਆ ਜਾ ਸਕੇ ।"

ਮਾਨਯੋਗ ਸਪੀਕਰ ਸਾਹਿਬ, ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਪਿੰਡਾਂ ਵਾਲੇ ਜਿਹੜੇ ਬਹੁਤ ਹੀ ਜ਼ਰੂਰੀ ਮਸਲੇ ਸਾਡੇ ਸਾਹਮਣੇ ਰੱਖਦੇ ਹਨ, ਉਨ੍ਹਾਂ ਵਿਚੋਂ ਅਹਿਮ ਮਸਲੇ ਤੇ ਸਮੱਸਿਆ ਇਹ ਹੁੰਦੀ ਹੈ ਕਿ ਸਾਡੇ ਕੋਲ ਕੂੜਾ ਸੁੱਟਣ ਵਾਸਤੇ ਕੋਈ ਜਗ੍ਹਾ ਨਹੀਂ ਹੈ ਅਤੇ ਪਾਣੀ ਦੇ ਨਿਕਾਸ ਦਾ ਕੋਈ ਪ੍ਰਬੰਧ ਨਹੀਂ ਹੈ। ਪਾਣੀ ਨੂੰ ਸਟੋਰ ਕਰਨ

[ਸਰਦਾਰ ਚਰਨਜੀਤ ਸਿੰਘ ਚੰਨੀ]

ਲਈ ਕੋਈ ਚੰਗਾ ਛੱਪੜ ਨਹੀਂ ਹੈ। ਇਹ ਗੱਲਾਂ ਰੋਜ਼ਮਰ੍ਹਾ ਸੁਣਦੇ ਹਾਂ। ਤੀਸਰਾ ਇਹ ਕਿਹਾ ਜਾਂਦਾ ਹੈ ਕਿ ਸਾਡੇ ਪਾਸ ਪੀਣ ਵਾਲਾ ਚੰਗਾ ਪਾਣੀ ਨਹੀਂ ਹੈ ਕਿਉਂਕਿ ਸਾਡੇ ਪਾਸ ਡੀਪ ਟਿਊਬਵੈੱਲ ਨਹੀਂ ਹੈ। ਜਿਹੜੀਆਂ ਪਿੰਡਾਂ ਦੀਆਂ ਮੁੱਖ ਸਮੱਸਿਆਵਾਂ ਹਨ, ਉਹ ਸਰਦਾਰ ਮੱਖਣ ਸਿੰਘ ਜੀ ਦੇ ਇਸ ਮਤੇ ਨਾਲ ਸਬੰਧ ਰੱਖਦੀਆਂ ਹਨ। ਸਪੀਕਰ ਸਾਹਿਬ, ਅੱਜ ਦੇ ਪਿੰਡਾਂ ਵਿੱਚ ਇਕ ਬਹੁਤ ਅਹਿਮ ਸਮੱਸਿਆ ਆ ਰਹੀ ਹੈ ਕਿ ਪਿੰਡਾਂ ਦੇ ਗਰੀਬ ਲੋਕਾਂ ਨੂੰ ਸਵੇਰੇ ਘਰਾਂ ਤੋਂ ਬਾਹਰ ਜਾਣ ਲਈ ਕੋਈ ਜਗ੍ਹਾ ਨਹੀਂ ਹੈ, ਉਨ੍ਹਾਂ ਵਾਸਤੇ ਟੁਆਇਲੈਟਸ ਦਾ ਕੋਈ ਪ੍ਰਬੰਧ ਨਹੀਂ ਹੈ। ਬੀਬੀਆਂ ਅਤੇ ਬੱਚੇ ਪਿੰਡਾਂ ਵਿੱਚ ਘੇਰ ਕੇ ਖੜ੍ਹ ਜਾਂਦੇ ਹਨ ਕਿ ਅਸੀਂ ਕਿਥੇ ਜਾਈਏ। ਪਿੰਡਾਂ ਦੇ ਗਰੀਬ ਲੋਕ ਇਸ ਸਮੱਸਿਆ ਨਾਲ ਜੂਝ ਰ

**ਮਾਨਯੋਗ ਸਪੀਕਰ :** ਚੰਨੀ ਜੀ, ਸਮਾਂ ਸਮਾਪਤ ਹੈ। ਹੁਣ ਸਦਨ ਸ਼ੁੱਕਰਵਾਰ, ਮਿਤੀ 1 ਅਕਤੂਬਰ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *2.30 ਵਜੇ ਬਾਅਦ ਦੁਪਹਿਰ |
|---|

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 1 ਅਕਤੂਬਰ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

13868 PVS—Govt. Press, U.T., Chd.

(i)

APPENDIX

TO

PUNJAB VIDHAN SABHA

DEBATES

Thursday, the 30th September, 2010.

Vol. X - No 3

UNSTARRED QUESTION AND ANSWER / — H. Cm.

(ii)

**DETAILS OF INVESTMENT MADE IN INDUSTRY & REAL ESTATE.**

**349 Shri Rana Gurmeet Singh Sodhi, M.L.A.**- Will the Finance Minister be pleased to State:-

(A) How much total investment has been made in Industry and Real Estate during the tenure of present Government?

(B) What are the names of the companies which have made above mentioned investment and what are the details of employment created?

**Sh Manoranjan Kalia, Local Government, Industries & Commerce Minister**

(A) Sir, During the tenure of the present Government, investment of Rs 8437.91 crore in Industry and Rs 10932.43 crore in Real Estate has been made in Punjab.

(B) Name of companies in respect of above investment alongwith employment potential are laid on the table of the House.

ਉਦਯੋਗ ਅਤੇ ਰੀਅਲ ਅਸਟੇਟ ਵਿੱਚ ਨਿਵੇਸ ਦੇ ਵੇਰਵੇ।

349. ਰਾਣਾ ਗੁਰਮੀਤ ਸਿੰਘ ਸੋਢੀ, ਐਮ.ਐਲ.ਏ. ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਪੰਜਾਬ ਵਿੱਚ ਉਦਯੋਗ ਅਤੇ ਰੀਅਲ ਅਸਟੇਟ ਵਿੱਚ ਕੁੱਲ ਕਿੰਨਾ ਨਿਵੇਸ਼ ਹੋਇਆ ਹੈ?

(ਅ) ਉਨ੍ਹਾਂ ਕੰਪਨੀਆ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੇ ਉਕਤ ਵਰਣਿਤ ਨਿਵੇਸ਼ ਕੀਤਾ ਹੈ

ਅਤੇ ਉਪਰੋਕਤ ਵਰਣਿਤ ਨਿਵੇਸ਼ ਦੁਆਰਾ ਸਿਰਜਿਤ ਰੁਜਗਾਰ ਦੇ ਵੇਰਵੇ ਕੀ ਹਨ ?

ਸ੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ , ਉਦਯੋਗ ਅਤੇ ਵਣਜ ਮੰਤਰੀ

(ੳ) ਸ੍ਰੀ ਮਾਨ ਜੀ ,ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ 8437.91 ਕਰੋੜ ਰੁਪਏ ਉਦਯੋਗਿਕ ਪ੍ਰੋਜੈਕਟਾਂ ਤੇ ਅਤੇ 10932.43 ਕਰੋੜ ਰੁਪਏ ਰੀਅਲ ਅਸਟੇਟ ਪ੍ਰੋਜੈਕਟਾਂ ਤੇ ਨਿਵੇਸ਼ ਕੀਤੇ ਗਏ ਹਨ ।

(ਅ) ਉਦਯੋਗ ਅਤੇ ਰੀਅਲ ਅਸਟੇਟ ਵਿੰਚ ਜਿਨ੍ਹਾਂ ਕੰਪਨੀਆ ਨੇ ਉਕਤ ਵਰਣਿਤ ਨਿਵੇਸ਼ ਕੀਤਾ ਹੈ ਦੇ ਨਾਂ ਸਮੇਤ ਸੰਭਾਵਤ ਰੁਜਗਾਰ ਦੇ ਵੇਰਵੇ ਸਦਨ ਦੀ ਮੇਜ ਤੇ ਰੱਖੇ ਜਾਂਦੇ ਹਨ ।

(iv)

Details to be laid on the table of the House

Name of the companies who have made investment during the regime of present Government

A. Industrial Projects

1. M/s Vardhman Polytex Limited,
2. M/s Ganpati Township Limited,
3. M/s Malbros International (P) Ltd.
4. M/s AB Sugars Pvt. Ltd.
5. M/s AKM Enterprises (P) Limited,
6. M/s Collage Estates (P) Limited
7. M/s Malwa Inds.Ltd., 230 Indl.Area-A,Ldh.
8. M/s Winsome Yarns Ltd.,SCO 191-192,Chd.
9. M/s Nahar Spg.Mills,373 Indl.Area-A,Ldh.
10. M/s Supreme Tex Mart Ltd.,V.Kanganwal,Ldh.
11. M/s Garg Acrylic Ltd.,Kanganwal Rd.,Ldh
12. M/s Oswal Spg.& Wvg.Mills Ltd.
13. M/s Shiva Fibres Pvt.Ltd.,Near H.K.Dharam Kanda, ldh
14. M/s Jindal Cotex Ltd.,G.T.Rd.
15. M/s Vinton Healthcare (P) Ltd.,Earlier M/s Dumex India Pvt.Ltd.,
16. M/s Nahar Indl.Enterprises Ltd.,Ph-IV,F.P.Ldh
17. M/s Happy Forgings Ltd.,Kanganwal Rd,P.O.Jugiana,Ldh
18. M/s Vallabh Textile Co.Ltd.,G.T.Road,Sahnewal Ldh
19. M/s Knight Frank India (P) Ltd., Earlier Dynamic Continental (P) Ltd.,Ldh
20. M/s Omaxe Construction Limited
21. M/s DLF Universal Ltd
22. M/s Spirit Global Constn. Ltd.New Delhi
23. M/s Arean R Buildcon (P) Ltd
24. M/s Punjab Apparel Park Ltd.,Indl.Area-B,Ldh
25. M/s Ludhiana Integrated Textile Parks Ltd.,Ldh
26. M/s PACL India Limited, SCO-76, IInd Floor, Phase-IX, Mohali
27. M/s Piccadily Sugar & Allied Industries Limited,
28. M/s Radiant Textiles Ltd.,
29. M/s Indian Acrylics Limited,
30. M/s. Nahar Fibres, Prop. Nahar Spinning Mills Ltds.
31. M/s KRBL Limited,
32. M/s Avani Textile ltd., Sangrur,
33. M/s. GILLANDERS Arbuthnot Co. Limited,
34. M/s. IOL Chemicals and Pharmaceuticals Limited
35. M/s SEL Mfrg. Co. Ltd
36. M/s Turning Point Estates Pvt. Ltd
37. M/s Lamba Inns Pvt. Ltd.,
38. M/s SAB Industries Ltd
39. M/s Hansa Tubes Pvt. Ltd.,
40. M/s Bhawani Industries Limited
41. M/s Lakshmi Energy Foods Ltd., (earlier name Lakhsmi Overseas Inds. Ltd.
42. M/s Modern Steels Ltd.,
43. M/s Nahar Industrial Enterprises limited earlier name M/s Nahar Sugar & Allied & Industries Limited), Ludhiana
44. M/s Grospinz Fabz Ltd
45. M/s Soul Space
46. M/s VM Hotels & Resorts, Amritsar
47. M/s M.C. International Limited
48. M/s Rainbow Resorts Limited
49. M/s Teg Resorts
50. M/s VAR Realtors Pvt. Ltd.
51. M/s Pravesh Promoters Limited
52. M/s P. R. Infrastructure Ltd., Amritsar

53. M/s. Alpha G Corp Development Pvt. Ltd
54. M/s K. G. Infrastructure Pvt. Ltd
55. M/s A. B. Motions (P) Ltd,
56. M/s RAP Media Ltd
57. M/s Parsvnath Developers Limited
58. M/s Ravi Raj Enterprises
59. M/s Advance India Projects Limited
60. M/s. RSA Porpbuild Pvt. Ltd
61. M/s PSHC Relates (P) Ltd.,
62. M/s Chadha Sugars & Industries
63. M/s A. B. Grains Spirit Pvt. Ltd
64. M/s NDK Hotels and Resorts Ltd ,
65. M/s Pioneer Industries Limited
66. M/s Gagan Malls & Multiplex Pvt Ltd
67. M/s Ascot Hotels and Resorts Limited
68. M/s Mukesh Udyog Ltd. Ludhiana
69. M/s Kaur Sain Spinners Ltd., Ldh
70. M/s Amethest Constn. (P) Ltd., New Delhi
71. M/s Rockman Projects Limited,
72. M/s PVP Entertainment Pvt. Ltd.
73. M/s IDC Securities Pvt. Ltd
74. M/s Senior Builders Limited
75. M/s Ranbaxy
76. M/s AK Land
77. M/s Avkar Realtors (P) Limited
78. M/s Rhythm Textile & Apparels Park Ltd
79. M/s Sunstar Overseas Limited,
80. M/s Khet-Se Agriproduce India Limited,
81. M/s Tara Feed Limited,
82. M/s Kissan Fats Limited,
83. M/s Bhagwati Lacto Vegetarian Export Private Limited,
84. M/s Duli Chand Narinder Kumar Export Pvt. Ltd.,
85. M/s L.T. Foods Limited,
86. M/s Amir Chand Jagdish Kumar Exports (P) Ltd.,
87. M/s Pagro Frozen Foods Limited
88. M/s Gurdaspur Overseas Ltd.
89. M/s Jyoti Threads (India) Ltd.,
90. M/s Nuway Organic Naturals India Ltd.,
91. M/s Trident Agritech Ltd.,
92. M/s Green Planet Energy Pvt. Ltd.,
93. M/s N.V. Distilleries Ltd.
94. M/s SKOL Breweries Ltd.
95. M/s Sukhbir Agro Energy Limited
96. M/s BCL Industries & Infrastructure Limited
97. M/s Pioneer Industries Ltd.

Direct/ Indirect Employment Potential : 2,07,263 persons

(vi)

## B. Real Estate Projects

1. M/s P.V.R.S Pvt Limited
2. M/s Modi Promoters
3. M/s Vinay Singal
4. M/s Mahesh Goel
5. M/s Kuldeep Singh
6. M/s Prince Chopra
7. M/s Basera Realtors Pvt. Limited
8. M/s Dev Builders & Colonizers Pvt. Limited
9. M/s Damini Resorts and Builders Pvt Limited
10. M/s Spark Buildcon Pvt. Limited
11. M/s VAR Realtors Pvt. Limited
12. M/s Kapurthala Promoters and Developers Pvt. Limited
13. M/s Balraj Singh
14. M/s Golden Time Real Estate Developers
15. M/s Mehak Buildcon Limited
16. M/s Sukhdeep Singh
17. M/s Simar Builders
18. M/s Dhuri Star Builders
19. M/s Areana Builders and Colonizers
20. M/s P.P.R Developers and Builders
21. M/s Dashmesh Land Developers
22. M/s Taj Developers
23. M/s Manjeet Singh
24. M/s J.K. Builders and Promoters
25. M/s PEARL City
26. M/s HBN
27. M/s Virat Greens
28. M/s Silver oxe
29. M/s Sushan City
30. M/s Omaxe Build Home Pvt. Limited
31. M/s Silvercity
32. M/s PACL India Limited
33. M/s EMAARMGF Pvt. Limited
34. M/s Country Colonizers Pvt. Limited
35. M/s Ansal Infrastructure Limited
36. M/s Bajwa Developers Limited
37. M/s Unitech Limited
38. M/s Taneja Developers and Infrastructure Limited
39. M/s Puma Realtors Pvt. Limited
40. M/s Preet Land Promoters and Developers Pvt. Limited
41. M/s HP Singh and Others
42. M/s Omaxe
43. M/s Sukhm Infrastructure
44. M/s Janta Land Promoters
45. M/s Hansa Tubes Pvt. Limited
46. M/s Shipra Estates
47. M/s Hamir Real Estates
48. M/s Mahakali Developers and Resorts Pvt. Limited
49. M/s DLF India Limited
50. M/s Trishul Township
51. M/s Dynamic Continental Pvt Limited
52. M/s Women Investment and Leasing Pvt. Limited
53. M/s DMK
54. M/s Group Housing
55. M/s Group Housing
56. M/s Alpha International City
57. M/s Varindawan Garden

Direct / Indirect Employment potential :- 2187 persons

# PUNJAB VIDHAN SABHA

## DEBATES

*Friday, the 1st October, 2010*

**Vol. X – No. 4**

OFFICIAL REPORT

CONTENTS





**Punjab Vidhan Sabha Secretariat, Chandigarh**

Price : Rs._________.

**OFFICIAL RESOLUTIONS**

## PUNJAB VIDHAN SABHA

*Friday, the 1st October, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Sardar Nirmal Singh Kahlon) in the Chair.*

———

## STARRED QUESTIONS AND ANSWERS

### ਮੇਹਟੀਆਣਾ ਤੋਂ ਆਦਮਪੁਰ ਅਤੇ ਆਦਮਪੁਰ ਤੋਂ ਭੋਗਪੁਰ ਸੜਕ ਉੱਤੇ ਪੁਰਾਣੀਆਂ 4 ਪੁਲੀਆਂ ਨੂੰ ਚੌੜਾ ਕਰਨਾ ਅਤੇ ਫੈਂਸਿੰਗ ਲਗਾਉਣਾ

*1657. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੇਹਟੀਆਣਾ ਤੋਂ ਆਦਮਪੁਰ ਅਤੇ ਆਦਮਪੁਰ ਤੋਂ ਭੋਗਪੁਰ ਸੜਕ ਤੇ ਜੋ ਪੁਰਾਣੀਆਂ ਚਾਰ ਪੁਲੀਆਂ ਹਨ ਉਨ੍ਹਾਂ ਨੂੰ ਚੌੜਾ ਕਰਨ ਅਤੇ ਇਸ ਸੜਕ ਉੱਤੇ ਨਹਿਰ ਦੇ ਪਾਸੇ ਲੋਹੇ ਦੀਆਂ ਗਰਿੱਲਾਂ ਜਾਂ ਫੈਂਸਿੰਗ ਲਗਾ ਕੇ ਸੜਕ ਨੂੰ ਆਮ ਜਨਤਾ ਲਈ ਸੁਰੱਖਿਅਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਮੇਹਟੀਆਣਾ ਤੋਂ ਆਦਮਪੁਰ ਸੜਕ ਤੇ ਦੋ ਪੁਲੀਆਂ ਪੈਂਦੀਆਂ ਹਨ ਜਿਨ੍ਹਾਂ ਵਿਚੋਂ ਪਹਿਲੀ ਪੁਲੀ ਚੌੜੀ ਕਰ ਦਿੱਤੀ ਗਈ ਹੈ ਅਤੇ ਦੂਜੀ ਪੁਲੀ ਨੂੰ ਚੌੜਾ ਕਰਨ ਦਾ ਕੰਮ ਮਿਤੀ 31.10.2010 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਆਦਮਪੁਰ ਤੋਂ ਭੋਗਪੁਰ ਸੜਕ ਤੇ ਕੇਵਲ ਇੱਕ ਪੁਲੀ ਪੈਂਦੀ ਹੈ, ਜਿਸ ਨੂੰ ਚਾਲੂ ਵਿੱਤੀ ਸਾਲ ਵਿੱਚ ਚੌੜਾ ਕਰਨ ਦੀ ਤਜਵੀਜ਼ ਹੈ। ਸੜਕ ਉੱਤੇ ਨਹਿਰ ਦੇ ਪਾਸੇ ਲੋਹੇ ਦੀਆਂ ਗਰਿੱਲਾਂ ਜਾਂ ਫੈਂਸਿੰਗ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਪਹਿਲਾਂ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਸਾਡੀ ਸੜਕ ਬਹੁਤ ਸੋਹਣੀ ਬਣਾਈ ਹੈ। ਪਹਿਲਾਂ ਆਦਮਪੁਰ ਤੋਂ ਚੰਡੀਗੜ੍ਹ ਆਉਣ ਨੂੰ ਤਿੰਨ ਘੰਟੇ ਲਗਦੇ ਸੀ, ਹੁਣ ਸਵਾ ਦੋ ਘੰਟੇ ਵਿੱਚ ਪਹੁੰਚ ਜਾਂਦੇ ਹਾਂ...

**ਮਾਨਯੋਗ ਸਪੀਕਰ** : ਤੁਸੀਂ ਅਗਲੀ ਗੱਲ ਕਰੋ। ਸਵਾਲ ਕਰੋ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੜਕ ਬੜੀ ਸੋਹਣੀ ਬਣਾਈ ਹੈ ਔਰ ਇਹ ਨਹਿਰ ਦੇ ਨਾਲ-ਨਾਲ ਹੈ, ਇਸ ਕਰਕੇ ਉਸ ਸੜਕ ਤੇ ਨਹਿਰ ਵਾਲੀ ਸਾਈਡ ਤੇ ਫੈਂਸ ਲਗਾਉਣੀ ਬਹੁਤ ਜ਼ਰੂਰੀ ਹੈ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਕਿਉਂਕਿ ਪਹਿਲਾਂ 2-3 ਕਾਰਾਂ ਇਸੇ ਕਾਰਨ ਨਹਿਰ ਵਿੱਚ ਡਿੱਗ ਗਈਆਂ ਕਿਉਂਕਿ ਉਥੇ ਫੈਂਸ ਨਹੀਂ ਲੱਗੀ ਹੋਈ ਸੀ। ਗੱਡੀਆਂ ਸਪੀਡ ਤੇ ਚਲਦੀਆਂ ਹਨ ਔਰ ਇਸ ਕਰਕੇ ਐਕਸੀਡੈਂਟ ਦਾ ਬੜਾ ਡਰ ਰਹਿੰਦਾ ਹੈ ਜਿਸ ਕਰਕੇ ਫੈਂਸ ਲਗਾਉਣੀ ਬਹੁਤ ਜ਼ਰੂਰੀ ਹੈ। ਇਹ ਕੋਈ ਵੀ ਫੈਂਸ ਬਣਾ ਦੇਣ, ਭਾਵੇਂ ਵਾਲ-ਟਾਈਪ ਬਣਾ ਦੇਣ, ਕੋਈ ਨਾ ਕੋਈ ਫੈਂਸ ਜ਼ਰੂਰ ਲਗਾਉਣ ਦੀ ਖੇਚਲ ਕਰਨ, ਇਹ ਮੇਰੀ ਮੰਗ ਹੈ।

**ਮੰਤਰੀ** : ਸਪੀਕਰ ਸਾਹਿਬ, ਕੱਲ੍ਹ ਵੀ ਮੈਨੂੰ ਮੈਂਬਰ ਸਾਹਿਬ ਨੇ ਉਥੇ 2-3 ਘਟਨਾਵਾਂ ਜਿਹੜੀਆਂ ਵਾਪਰੀਆਂ ਹਨ ਉਨ੍ਹਾਂ ਬਾਰੇ ਦੱਸਿਆ ਸੀ ਔਰ ਆਪਣੀ ਸਮੱਸਿਆ ਦੱਸੀ ਸੀ। ਮੈਂ ਕੱਲ੍ਹ ਵੀ ਇਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਸੀ ਔਰ ਅੱਜ ਵੀ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਲਦੀ ਤੋਂ ਜਲਦੀ ਪੈਰਾਪੈਟ ਵਾਲ ਜਾਂ ਆਇਰਨ ਗ੍ਰਿੱਲ, ਜੋ ਵੀ ਲੋੜ ਅਨੁਸਾਰ ਠੀਕ ਹੋਈ, ਉਹ ਬਣਵਾ ਦਿਆਂਗੇ।

**ਸਰਦਾਰ ਸਰਬਜੀਤ ਸਿੰਘ ਮੱਕੜ** : ਧੰਨਵਾਦ ਜੀ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਗਵਾੜਾ ਤੋਂ ਰੋਪੜ ਤੱਕ ਦੀ ਸੜਕ 4 ਲੇਨ ਕੀਤੀ ਜਾ ਰਹੀ ਹੈ ਜਾਂ ਨਹੀਂ?

**ਮਾਨਯੋਗ ਸਪੀਕਰ** : ਇਸ ਬਾਰੇ ਤੁਸੀਂ ਵੱਖਰਾ ਸਵਾਲ ਦਿਉ। ਅਗਲਾ ਸਵਾਲ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਤੁਹਾਨੂੰ ਠਹਿਰ ਕੇ ਚੇਤਾ ਆਉਂਦਾ ਹੈ? ਦੱਸੋ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਇੱਕ ਕੁਐਸਚਨ ਦਿੱਤਾ ਸੀ ਕਿ ਲਾਂਡਰਾਂ ਤੋਂ ਖਰੜ ਤੱਕ ਕਿੰਨੀਆਂ ਪੁਲੀਆਂ ਹਨ ?

**ਮਾਨਯੋਗ ਸਪੀਕਰ** : ਇਸ ਬਾਰੇ ਤੁਸੀਂ ਵੱਖਰਾ ਸਵਾਲ ਦਿਉ। ਤੁਸੀਂ ਸਾਰੇ ਜ਼ਿੰਮੇਵਾਰ ਐਮ.ਐਲ.ਏ. ਸਾਹਿਬਾਨ ਹੋ। ਸਵਾਲ ਕਿੱਥੋਂ ਦਾ ਤੇ ਸਪਲੀਮੈਂਟਰੀ ਕਿੱਥੋਂ ਦੀ ਕਰ ਰਹੇ ਹੋ। ਜੇਕਰ ਸਵਾਲ ਦੇ ਨੇੜੇ-ਤੇੜੇ ਦੀ ਗੱਲ ਹੋਵੇ ਤਾਂ ਤੁਸੀਂ ਗੱਲ ਕਰ ਸਕਦੇ ਹੋ। ਹੁਣ ਕੀ ਇਹ ਪੁਲੀਆਂ ਗਿਣਨਗੇ ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਮੇਰਾ ਅਨਸਟਾਰਡ ਸਵਾਲ ਲੱਗਿਆ ਸੀ।

**ਮਾਨਯੋਗ ਸਪੀਕਰ** : ਤੁਸੀਂ ਅਨਸਟਾਰਡ ਵਿਚ ਗੱਲ ਨਹੀਂ ਕਰ ਸਕਦੇ। ਅਨਸਟਾਰਡ ਦੀ ਸਪਲੀਮੈਂਟਰੀ ਇੱਥੇ ਨਹੀਂ ਹੋਣੀ। ਹਾਂ ਜੀ, ਮਜੀਠੀਆ ਜੀ, ਅਗਲਾ ਸਵਾਲ।

---

## ਅੰਮ੍ਰਿਤਸਰ-ਮਹਿਤਾ ਸੜਕ ਤੋਂ ਉਦੋ ਕੇ ਸੜਕ ਦੀ ਮੁਰੰਮਤ

*1693. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ-ਮਹਿਤਾ ਰੋਡ ਤੋਂ ਉਦੋ ਕੇ ਵਾਇਆ ਕਲੇਰ, ਝਾਮਲਾ, ਅਠਵਾਲ ਦੀ ਬਕਾਇਆ ਰਹਿੰਦੀ 5.37 ਕਿ.ਮੀ. ਸੜਕ ਨੂੰ ਚੌੜਾ ਕਰਨ ਦੇ ਕੰਮ ਵਿੱਚ ਦੇਰੀ ਦੇ ਕੀ ਕਾਰਨ ਹਨ ਅਤੇ ਇਸ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮਾਨਯੋਗ ਸਪੀਕਰ ਸਾਹਿਬ, ਲੋਕ ਨਿਰਮਾਣ ਵਿਭਾਗ ਵੱਲੋਂ ਅਪਣਾਏ ਗਏ ਮਾਪਦੰਡਾਂ ਅਨੁਸਾਰ ਸੜਕ ਦੇ 5.37 ਕਿਲੋਮੀਟਰ ਹਿੱਸੇ ਦੀ ਆਖਰੀ ਸਰਫੇਸਿੰਗ ਦਾ ਸਮਾਂ 3 ਸਾਲ ਤੋਂ ਘੱਟ ਹੋਣ ਕਰਕੇ ਇਸ ਦੀ ਪ੍ਰਵਾਨਗੀ ਆਰ.ਆਈ.ਡੀ.ਐਫ.-14 ਅਧੀਨ ਫ਼ਰਵਰੀ, 2008 ਵਿੱਚ ਜਾਰੀ ਨਹੀਂ ਕੀਤੀ ਗਈ ਸੀ। ਇਸ ਹਿੱਸੇ ਨੂੰ ਚੌੜਾ ਕਰਨ ਦੀ ਤਜਵੀਜ਼ ਅਗਲੀ ਨਾਬਾਰਡ ਸਕੀਮ ਅਧੀਨ (ਆਰ.ਆਈ.ਡੀ.ਐਫ.-17) ਵਿੱਚ ਸਾਲ 2011-12 ਦੌਰਾਨ ਸ਼ਾਮਲ ਕਰ ਲਈ ਜਾਵੇਗੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਰ, ਮੈਂ ਢੀਂਡਸਾ ਸਾਹਿਬ ਦਾ ਕੋਟਾਨ ਕੋਟਿ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਅੱਧੀ ਸੜਕ ਤਾਂ ਬਣਾ ਦਿੱਤੀ ਹੈ ਔਰ ਥੋੜ੍ਹੀ ਜਿਹੀ ਹਾਲੇ ਬਣਾਉਣੀ ਰਹਿੰਦੀ ਹੈ। ਮੇਰਾ ਇੰਨਾ ਸਵਾਲ ਹੈ ਕਿ ਇਹ ਐਸ਼ੋਰੈਂਸ ਦੇ ਦੇਣ ਕਿ ਅਗਲੇ ਸਾਲ ਵਿਚ ਇਸ ਨੂੰ ਪਾ ਲੈਣਗੇ। ਇਹ ਥੰਮ ਸਾਹਿਬ, ਗੁਰਦੁਆਰਾ ਸਾਹਿਬ ਬੜੀ ਇਤਿਹਾਸਕ ਥਾਂ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਸੱਚੇ ਪਾਤਸ਼ਾਹ ਦੇ ਚਰਨ ਪਏ ਹਨ ਜਦੋਂ ਬਟਾਲੇ ਵਿਆਹ ਦੇ ਮੌਕੇ ਤੇ ਗਏ ਸੀ।

**ਮਾਨਯੋਗ ਸਪੀਕਰ** : ਇਹ ਪੁੱਛਦੇ ਹਨ ਕਿ ਕੀ ਅਗਲੇ ਹਿੱਸੇ ਨੂੰ ਕੰਪਲੀਟ ਕਰ ਦਿੱਤਾ ਜਾਵੇਗਾ?

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਪਹਿਲਾਂ ਪਰਪੋਜ਼ਲ ਭੇਜੀ ਸੀ ਉਦੋਂ ਇਹ ਪੂਰੀ ਸੜਕ ਚੌੜੀ ਕਰਨ ਵਾਸਤੇ ਪਰਪੋਜ਼ਲ ਭੇਜੀ ਸੀ ਪਰ ਕਿਉਂਕਿ ਨਾਬਾਰਡ ਵੱਲੋਂ ਬਣਾਏ ਗਏ ਮਾਪਦੰਡਾਂ ਅਨੁਸਾਰ ਜਿਹੜੀ ਵੀ ਕੋਈ ਸੜਕ ਦਾ ਹਿੱਸਾ ਹੈ ਜਿਸ ਦੀ ਸਰਫੇਸਿੰਗ ਪਿਛਲੇ 3 ਸਾਲ ਤੋਂ ਘੱਟ ਹੋਈ ਹੋਵੇ, ਉਸ ਨੂੰ ਉਹ ਵਾਈਡਨਿੰਗ ਵਾਸਤੇ ਜਾਂ ਅਪਗ੍ਰੇਡੇਸ਼ਨ ਵਾਸਤੇ ਨਹੀਂ ਲੈਂਦੇ ਜਿਸ ਕਰਕੇ ਇਹ ਸੜਕ ਰਹਿ ਗਈ ਸੀ। ਹੁਣ ਉਹ ਸਮਾਂ ਪੂਰਾ ਹੋ ਗਿਆ ਹੈ। ਹੁਣ ਮੈਂ ਇਨ੍ਹਾਂ ਨੂੰ ਪੂਰਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੀ ਨਾਬਾਰਡ ਦੀ ਸਕੀਮ ਵਿੱਚ ਇਹ ਰਹਿੰਦਾ ਹਿੱਸਾ ਪਾ ਕੇ ਇਸ ਨੂੰ ਕਰਵਾ ਦਿਆਂਗੇ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਏਨੀ ਗੱਲ ਕਹਿ ਦੇਣ ਕਿ 2011 ਤੱਕ ਬਣਾ ਦਿਆਂਗੇ।...

**ਮਾਨਯੋਗ ਸਪੀਕਰ** : ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਇਹੀ ਗੱਲ ਕੀਤੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਹ ਏਨੀ ਗੱਲ ਕਹਿ ਦੇਣ ਜੀ। ਸਿੱਧੀ ਜਿਹੀ ਗੱਲ ਛੇਤੀ ਸਮਝ ਆ ਜਾਂਦੀ ਹੈ ਜੀ।

**ਮਾਨਯੋਗ ਸਪੀਕਰ** : ਇਹੀ ਗੱਲ ਕੀਤੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੰਤਰੀ ਜੀ ਇਹ ਕਹਿ ਦੇਣ ਕਿ ਬਣਾ ਦਿਆਂਗੇ। ਇਹ ਨਾ ਕਹਿਣ ਕਿ ਪਰਪੋਜ਼ਲ ਭੇਜੀ ਗਈ ਹੈ। ਇਹ ਮੰਤਰੀ ਜੀ ਬਹੁਤ ਕਾਬਲ ਹਨ। ਇਹ ਮੇਰੇ ਵੱਡੇ ਵੀਰ ਹਨ। ਜਦੋਂ ਇਨ੍ਹਾਂ ਨੇ ਇਹ ਕਹਿ ਦਿੱਤਾ ਕਿ ਬਣਾ ਦਿਆਂਗੇ ਤਾਂ ਇਹ ਬਣਾ ਵੀ ਦੇਣਗੇ।

**ਮੰਤਰੀ** : ਮੈਂ ਪੂਰਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਨ੍ਹਾਂ ਦੀ ਸੜਕ ਅਗਲੇ ਵਿੱਤੀ ਸਾਲ ਵਿੱਚ ਜ਼ਰੂਰ ਬਣਾ ਦਿਆਂਗੇ। (ਥੰਪਿੰਗ)

---

## ਨਗਰ ਪੰਚਾਇਤਾਂ/ਕੌਂਸਲਾਂ ਦੁਆਰਾ ਕਰਮਚਾਰੀਆਂ ਦਾ ਪ੍ਰਾਵੀਡੈਂਟ ਫੰਡ ਜਮ੍ਹਾਂ

*1698. **ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਕੀ ਇਹ ਠੀਕ ਹੈ ਕਿ ਕੁਝ ਨਗਰ ਪੰਚਾਇਤਾਂ/ਨਗਰ ਕੌਂਸਲਾਂ ਆਪਣੇ ਕਰਮਚਾਰੀਆਂ ਦਾ ਪ੍ਰਾਵੀਡੈਂਟ ਫੰਡ ਨਿਯਮਤ ਰੂਪ ਵਿੱਚ ਉਨ੍ਹਾਂ ਦੇ ਪ੍ਰਾਵੀਡੈਂਟ ਫੰਡ ਖਾਤਿਆਂ ਵਿੱਚ ਜਮ੍ਹਾਂ ਨਹੀਂ ਕਰਵਾ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਨਗਰ ਪੰਚਾਇਤਾਂ ਅਤੇ ਨਗਰ ਕੌਂਸਲਾਂ ਦੇ ਵੇਰਵੇ ਕੀ ਹਨ ਅਤੇ ਹਰ ਇੱਕ ਕੇਸ ਵਿੱਚ ਇਸ ਤਰ੍ਹਾਂ ਉਨ੍ਹਾਂ ਪਾਸ ਕਿੰਨੀ ਰਾਸ਼ੀ ਪੈਂਡਿੰਗ ਪਈ ਹੈ ;

ਅ) ਨਗਰ ਕੌਂਸਲ, ਅਬੋਹਰ ਵੱਲੋਂ ਪੈਂਡਿੰਗ ਰਾਸ਼ੀ ਨੂੰ ਇਸ ਦੇ ਕਰਮਚਾਰੀਆਂ ਦੇ ਪ੍ਰਾਵੀਡੈਂਟ ਫੰਡ ਵਿਚ ਜਮ੍ਹਾਂ ਕਰਵਾਉਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਹਾਂ ਜੀ, ਇਹ ਠੀਕ ਹੈ ਕਿ ਕੁਝ ਨਗਰ ਪੰਚਾਇਤਾਂ/ਨਗਰ ਕੌਂਸਲਾਂ ਆਪਣੇ ਕਰਮਚਾਰੀਆਂ ਦਾ ਪ੍ਰਾਵੀਡੈਂਟ ਫੰਡ ਨਿਯਮਤ ਰੂਪ ਵਿਚ ਉਨ੍ਹਾਂ ਦੇ ਪ੍ਰਾਵੀਡੈਂਟ ਖਾਤਿਆਂ ਵਿਚ ਜਮ੍ਹਾਂ ਨਹੀਂ ਕਰਵਾ ਰਹੀਆਂ ਹਨ। ਅਜਿਹੀਆਂ ਨਗਰ ਕੌਂਸਲਾਂ/ਨਗਰ ਪੰਚਾਇਤਾਂ ਦੇ ਵੇਰਵੇ ਅਤੇ ਉਨ੍ਹਾਂ ਵੱਲੋਂ ਪ੍ਰਾਵੀਡੈਂਟ ਫੰਡ ਵਿਚ ਜਮ੍ਹਾਂ ਕਰਵਾਉਣ ਵਾਲੀ ਪੈਂਡਿੰਗ ਰਾਸ਼ੀ ਦਾ ਵੇਰਵਾ ਨਾਲ ਨੱਥੀ ਅਨੁਲੱਗ-"ਏ" ਅਨੁਸਾਰ ਹੈ।

(ਅ) ਨਗਰ ਕੌਂਸਲ, ਅਬੋਹਰ ਵੱਲੋਂ ਮਿਤੀ 18.06.10 ਨੂੰ 104.02 ਲੱਖ ਰੁਪਏ ਅਤੇ ਮਿਤੀ 20.08.10 ਨੂੰ 879.24 ਲੱਖ ਰੁਪਏ ਦੀ ਮਿਉਂਸਿਪਲ ਪ੍ਰੋਪਰਟੀ ਵੇਚੀ ਗਈ ਹੈ ਜਿਸ ਦੀ ਵਿਕਰੀ ਦੀ ਰਕਮ ਕਿਸ਼ਤਾਂ ਵਿੱਚ ਪ੍ਰਾਪਤ ਹੋਣੀ ਹੈ। ਨਗਰ ਕੌਂਸਲ ਵੱਲੋਂ ਮਿਤੀ 01.08.2010 ਤੱਕ 300.08 ਲੱਖ ਰੁਪਏ ਕਰਮਚਾਰੀਆਂ ਦੇ ਪ੍ਰਾਵੀਡੈਂਟ ਫੰਡ ਵਿੱਚ ਜਮ੍ਹਾਂ ਕਰਵਾਉਣੇ ਬਾਕੀ ਸਨ ਜਿਸ ਵਿਚੋਂ 55.60 ਲੱਖ ਰੁਪਏ ਹੁਣ ਜਮ੍ਹਾਂ ਕਰਵਾਏ ਜਾ ਚੁੱਕੇ ਹਨ। ਬਾਕੀ ਦੀ 244.48 ਲੱਖ ਰੁਪਏ ਦੀ ਰਾਸ਼ੀ ਮਿਤੀ 21.10.10, 21.12.10, 21.02.11 ਅਤੇ ਮਿਤੀ 21.04.11 ਨੂੰ ਚਾਰ ਬਰਾਬਰ ਕਿਸ਼ਤਾਂ (61.12 ਲੱਖ ਰੁਪਏ ਪ੍ਰਤੀ ਕਿਸ਼ਤ) ਵਿੱਚ ਉਕਤ ਪ੍ਰੋਪਰਟੀ ਦੀ ਵਿਕਰੀ ਤੋਂ ਪ੍ਰਾਪਤ ਹੋਣ ਵਾਲੀ ਰਕਮ ਵਿੱਚੋਂ ਜਮ੍ਹਾਂ ਕਰਵਾਈ ਜਾਵੇਗੀ ਜੀ।

## ਅਨੁਲੱਗ-"ਏ"

ਨਗਰ ਕੌਂਸਲਾਂ/ਨਗਰ ਪੰਚਾਇਤਾਂ ਦੇ ਵੇਰਵੇ ਅਤੇ ਉਨ੍ਹਾਂ ਪਾਸੋਂ ਪ੍ਰਾਵੀਡੈਂਟ ਫੰਡ ਵਿੱਚ ਜਮ੍ਹਾਂ ਕਰਵਾਉਣ ਵਾਲੀ ਪੈਂਡਿੰਗ ਰਾਸ਼ੀ ਦਾ ਵੇਰਵਾ :-

| ਲੜੀ ਨੰ: | ਨਗਰ ਕੌਂਸਲਾਂ/ਨਗਰ ਪੰਚਾਇਤਾਂ ਦਾ ਨਾਮ | ਜਮ੍ਹਾਂ ਹੋਣ ਵਾਲੀ ਰਾਸ਼ੀ (ਰਕਮ ਲੱਖਾਂ ਵਿੱਚ) |
|---|---|---|
| 1. | ਬਟਾਲਾ | 10.12 |
| 2. | ਪਠਾਨਕੋਟ | 194.81 |
| 3. | ਗੁਰਦਾਸਪੁਰ | 74.81 |
| 4. | ਪੱਟੀ | 29.36 |
| 5. | ਧਾਰੀਵਾਲ | 30.83 |
| 6. | ਦੀਨਾਨਗਰ | 16.00 |
| 7. | ਮਜੀਠਾ | 4.01 |
| 8. | ਫਤਿਹਗੜ੍ਹ ਚੂੜੀਆਂ | 3.31 |
| 9. | ਡੇਰਾ ਬਾਬਾ ਨਾਨਕ | 6.08 |
| 10. | ਕਾਦੀਆਂ | 4.00 |
| 11. | ਗੁਰੂਹਰਸਹਾਏ | 36.51 |
| 12. | ਫਾਜ਼ਿਲਕਾ | 99.51 |
| 13. | ਕੋਟਕਪੂਰਾ | 248.40 |
| 14. | ਫਿਰੋਜ਼ਪੁਰ | 159.56 |

[ ਸਥਾਨਕ ਸਰਕਾਰ ਮੰਤਰੀ ]

| ਲੜੀ ਨੰ: | ਨਗਰ ਕੌਂਸਲਾਂ/ਨਗਰ ਪੰਚਾਇਤਾਂ ਦਾ ਨਾਮ | ਜਮ੍ਹਾਂ ਹੋਣ ਵਾਲੀ ਰਾਸ਼ੀ (ਰਕਮ ਲੱਖਾਂ ਵਿੱਚ) |
|---|---|---|
| 15. | ਅਬੋਹਰ | 244.48 |
| 16. | ਬੱਸੀ ਪਠਾਣਾ | 16.35 |
| 17. | ਤਪਾ | 6.47 |
| 18. | ਭਦੌੜ | 17.55 |
| 19. | ਗਿਦੜਬਾਹਾ | 73.08 |
| 20. | ਮਲੋਟ | 14.62 |
| 21. | ਰਾਮਪੁਰਾ ਫੂਲ | 93.00 |
| 22. | ਮੌੜ | 67.63 |
| 23. | ਕੋਟਫੱਤਾ | 0.60 |
| 24. | ਭੁਚੋ ਮੰਡੀ | 40.39 |
| 25. | ਸੰਗਤ | 1.30 |
| 26. | ਮਾਨਸਾ | 67.04 |
| 27. | ਬੁਢਲਾਡਾ | 19.95 |
| 28. | ਬਰੇਟਾ | 21.29 |
| 29. | ਬਰੀਵਾਲਾ | 5.56 |
| | **ਕੁੱਲ ਰਾਸ਼ੀ** | **1606.62** |

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਇਸ ਗੱਲ ਤੋਂ ਬਿਲਕੁਲ ਇਨ੍ਹਾਂ ਨੇ ਕਲੀਅਰ ਕਰ ਦਿੱਤਾ ਹੈ ਕਿ ਕਿੰਨੀਆਂ ਮਿਊਂਸਿਪਲ ਕੌਂਸਲਾਂ ਅਤੇ ਕਮੇਟੀਜ਼ ਵੱਲ ਆਊਟਸਟੈਂਡਿੰਗ ਰਕਮ ਹੈ। ਪ੍ਰਾਵੀਡੈਂਟ ਫੰਡ ਇੰਪਲਾਈਜ਼ ਦਾ ਜਿਹੜਾ ਹੈ, ਮਿਊਂਸਿਪਲ ਕੌਂਸਲਾਂ ਉਸ ਨੂੰ ਵੀ ਇਸਤੇਮਾਲ ਕਰਦੀਆਂ ਹਨ ਜਦੋਂ ਉਨ੍ਹਾਂ ਕੋਲ ਆਪਣੇ ਕੋਈ ਸਾਧਨ ਨਹੀਂ ਹੁੰਦੇ। ਇਹ ਉਨ੍ਹਾਂ ਕੋਲ last resort ਹੈ, then they dip into that deal. ਇਸ ਦੇ ਵਾਸਤੇ ਕੀ ਇਹ ਕੋਈ ਪ੍ਰਬੰਧ ਕਰਨਗੇ ਜਾਂ ਸਿਰਫ ਜ਼ਮੀਨਾਂ ਵੇਚ-ਵੇਚ ਕੇ, ਇੰਪਲਾਈਜ਼ ਦੇ ਪੈਸੇ ਵਰਤ-ਵਰਤ ਕੇ ਕੰਮ ਚਲਾਉਂਦੇ ਰਹਿਣਗੇ? ਅਬੋਹਰ ਮਿਊਂਸਿਪਲ ਕਮੇਟੀ ਦੇ 9 ਕਰੋੜ ਰੁਪਏ ਆਊਟ-ਸਟੈਂਡਿੰਗ ਪਏ ਹਨ ਜਿਸ ਦੇ ਵਿੱਚ ਕੋਰਟ ਦੇ ਵੀ ਆਰਡਰ ਹਨ ਔਰ ਕੰਟਰੈਕਟਰਜ਼ ਦੇ ਵੀ ਦੇਣੇ ਹਨ। ਨੰਗਲ ਕਮੇਟੀ ਤੋਂ ਵੀ ਇਨ੍ਹਾਂ ਨੇ ਪੈਸੇ ਉਧਾਰ ਲੈ ਰੱਖੇ ਹਨ। Is this the only way or

the Govt. is planning to do something? ਇਨ੍ਹਾਂ ਨੂੰ ਕਿਸ ਤਰ੍ਹਾਂ self reliant ਕਰੋਗੇ? How to make them self reliant? ਹਰ ਪਾਸੇ ਜ਼ਮੀਨਾਂ ਵਿਕ ਰਹੀਆਂ ਹਨ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ, ਸਵਾਲ ਕੀ ਹੈ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹੀ ਸਵਾਲ ਹੈ ਜੀ। ਇਸ ਬਾਰੇ ਇਹ ਦੱਸ ਦੇਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਸੀ, ਉਸ ਦਾ ਜਵਾਬ ਦੇ ਦਿੱਤਾ ਗਿਆ ਹੈ ਕਿ ਅਸੀਂ ਇਹ ਕਰ ਦਿਆਂਗੇ। ਬਾਕੀ ਜਿੱਥੋਂ ਤੱਕ ਪ੍ਰਾਵੀਡੈਂਟ ਫੰਡ ਦਾ ਤਾਅਲੁੱਕ ਹੈ, ਜਦੋਂ ਸ਼ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ 2007 ਵਿੱਚ ਆਈ ਤਾਂ ਜਿਹੜੀ Employees ਦੀ ਪ੍ਰਾਵੀਡੈਂਟ ਫੰਡ ਦੀ ਰਾਸ਼ੀ ਸੀ ਉਹ ਵੀ ਕਾਂਗਰਸ ਦੀ ਸਰਕਾਰ ਨੇ ਉਥੇ ਉਨ੍ਹਾਂ ਦਾ ਪ੍ਰਾਵੀਡੈਂਟ ਫੰਡ ਵੀ ਠੇਕੇਦਾਰਾਂ ਦੀਆਂ ਅਦਾਇਗੀਆਂ ਵਿਚ ਵਰਤ ਲਿਆ ਸੀ। ਮੈਂ ਇਸ ਵਾਸਤੇ 15 ਆਦਮੀ ਸਸਪੈਂਡ ਕੀਤੇ ਸੀ ਔਰ ਕਿਹਾ ਸੀ ਕਿ ਤੁਸੀਂ ਇੰਪਲਾਈਜ਼ ਦਾ ਜਮ੍ਹਾਂ ਕਰਵਾਇਆ ਹੋਇਆ ਪੈਸਾ ਕਿਸੇ ਸੂਰਤ ਵਿੱਚ ਵੀ ਯੂਟੇਲਾਈਜ਼ ਨਹੀਂ ਕਰਨਾ। ਆਉਣ ਵਾਲੇ ਸਮੇਂ ਵਿੱਚ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਬਰਾਬਰ ਕਿਸ਼ਤਾਂ ਜਮ੍ਹਾਂ ਹੋਣ, ਪ੍ਰਾਇਰੇਰਟੀ ਤੇ ਹੋਣ ਅਤੇ ਇੰਪਲਾਈਜ਼ ਦਾ ਪ੍ਰਾਵੀਡੈਂਟ ਫੰਡ ਮਿਸਯੂਟੇਲਾਈਜ਼ ਨਾ ਹੋਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਕਾਂਗਰਸ ਦੇ ਸਮੇਂ ਕੋਈ ਪੈਸਾ ਇਸਤੇਮਾਲ ਕਰ ਲਿਆ ਹੋਵੇ। ਪਰ ਮੇਰਾ ਫੰਡਾਮੈਂਟਲ ਕੁਐਸਚਨ ਇਹ ਹੈ ਕਿ ਐਮਰਜੈਂਸੀ ਹਾਲਾਤ ਵਿੱਚ ਹੀ ਮਿਉਂਸਿਪੈਲਟੀਆਂ ਦਾ ਪੈਸਾ ਵਰਤਿਆ ਜਾਂਦਾ ਹੈ ਜਦੋਂ ਮਿਉਂਸਿਪੈਲਟੀ ਦੇ ਹੱਥ ਖੜ੍ਹੇ ਹੋ ਜਾਂਦੇ ਹਨ ਕਿ ਸਾਡੇ ਕੋਲ ਕੁਝ ਵੀ ਨਹੀਂ। ਪੀ.ਐਸ.ਈ.ਬੀ. ਦੇ ਪੈਸੇ ਆਊਟਸਟੈਂਡਿੰਗ ਖੜ੍ਹੇ ਰਹਿੰਦੇ ਹਨ ਅਤੇ ਉਨ੍ਹਾਂ ਦਾ ਬਿਜਲੀ ਦਾ ਕੁਨੈਕਸ਼ਨ ਵੀ ਕੱਟ ਦਿੱਤਾ ਜਾਂਦਾ ਹੈ। ਕੀ ਮੰਤਰੀ ਜੀ ਕੋਈ ਇਹੋ ਜਿਹਾ ਇੰਤਜ਼ਾਮ ਕਰਨਗੇ ਕਿ ਮਿਉਂਸਿਪੈਲਟੀਆਂ self reliant ਹੋ ਸਕਣ? ਕਈ ਮਿਉਂਸਿਪੈਲਟੀਆਂ ਕੋਲ ਤਾਂ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਜੋਗੇ ਵੀ ਪੈਸੇ ਨਹੀਂ ਹੁੰਦੇ ਅਤੇ ਉਹ ਗੌਰਮਿੰਟ ਦੀ ਗਰਾਂਟ ਦੀ ਉਡੀਕ ਕਰਦੀਆਂ ਰਹਿੰਦੀਆਂ ਹਨ। Can we do something about it?

**ਮੰਤਰੀ** : ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਦੇ ਪ੍ਰਾਵੀਡੈਂਟ ਫੰਡ ਦਾ ਸਰਕਾਰੀ ਸ਼ੇਅਰ ਰੈਗੂਲਰਲੀ ਪੇਅ ਹੋਵੇ।

---

## ਸਰਪੰਚਾਂ ਦੇ ਮਾਣ-ਭੱਤੇ ਵਿੱਚ ਵਾਧਾ

*1707. **ਸ਼੍ਰੀ ਸੀਤਾ ਰਾਮ ਕਸ਼ਯਪ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਪੰਚਾਂ ਦੇ ਮਾਣ-ਭੱਤੇ ਵਿੱਚ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਹ ਮਾਣ-ਭੱਤਾ ਕਿਸ

[ ਸ਼੍ਰੀ ਸੀਤਾ ਰਾਮ ਕਸ਼ਯਪ ]

ਮਿਤੀ ਤੋਂ ਵਧਾਇਆ ਜਾਵੇਗਾ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਨਹੀਂ ਜੀ।

**ਸ਼੍ਰੀ ਸੀਤਾ ਰਾਮ ਕਸ਼ਯਪ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਚੁਣੀਆਂ ਹੋਈਆਂ ਪੰਚਾਇਤਾਂ ਦਾ ਮੁਖੀ ਸਰਪੰਚ ਹੁੰਦਾ ਹੈ। ਉਸ ਨੂੰ ਲੋਕਾਂ ਦੇ ਕੰਮ ਕਰਾਉਣ ਵਾਸਤੇ ਦੂਰ-ਦੁਰੇਡੇ ਵੀ ਜਾਣਾ ਪੈਂਦਾ ਹੈ, ਬੀ.ਡੀ.ਪੀ.ਓ. ਦਫਤਰ, ਸੀ.ਡੀ.ਪੀ.ਓ. ਦਫਤਰ ਅਤੇ ਥਾਣੇ ਵਿਚ ਵੀ ਜਾਣਾ ਪੈਂਦਾ ਹੈ। ਉਹ ਕੋਈ ਪੈਦਲ ਚੱਲ ਕੇ ਤਾਂ ਜਾਵੇਗਾ ਨਹੀਂ। ਮੋਟਰ ਸਾਈਕਲ ਤੇ ਉਸ ਦਾ ਪੈਟਰੋਲ ਵੀ ਲਗਦਾ ਹੋਵੇਗਾ। ਲੋਕਤੰਤਰੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਉਨ੍ਹਾਂ ਦਾ ਮਾਣ-ਭੱਤਾ ਵਧਾਇਆ ਜਾਵੇ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਰਪੰਚਾਂ ਦੇ ਮਾਣ-ਭੱਤੇ ਵਿਚ ਵਾਧਾ ਕਰਨ ਨਾਲ ਵਿਸ਼ਵਾਸ ਵਧੇਗਾ ਅਤੇ ਸਰਪੰਚ ਸੁਚੱਜੇ ਢੰਗ ਨਾਲ ਕੰਮ ਕਰ ਸਕੇਗਾ। ਉਨ੍ਹਾਂ ਦਾ ਥੋੜ੍ਹਾ-ਬਹੁਤਾ ਮਾਣ-ਭੱਤਾ ਜ਼ਰੂਰ ਵਧਾਇਆ ਜਾਣਾ ਚਾਹੀਦਾ ਹੈ।

**ਮੰਤਰੀ** : ਸਤਿਕਾਰਯੋਗ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਵਾਜਬ ਹੈ। ਇਸ ਉਤੇ ਹਮਦਰਦੀ ਨਾਲ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਜਿਹੜੀਆਂ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ ਹਨ, ਉਨ੍ਹਾਂ ਨੂੰ ਸਪੈਸ਼ਲ ਗਰਾਂਟ ਦੇਣ ਵਾਸਤੇ ਕਿਹਾ ਗਿਆ ਸੀ। ਉਹ ਗਰਾਂਟ ਕਦੋਂ ਤੱਕ ਦੇ ਦਿੱਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤਾਅਲੁੱਕ ਨਹੀਂ ਹੈ। ਇਹ ਵੱਖਰਾ ਸਵਾਲ ਕਰ ਦੇਣ, ਮੈਂ ਇਸ ਦਾ ਜਵਾਬ ਦੇ ਦੇਵਾਂਗਾ।

**ਮਾਨਯੋਗ ਸਪੀਕਰ** : ਤੁਸੀਂ ਵੱਖਰਾ ਸਵਾਲ ਪੁੱਛ ਲਉ। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1759**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਘੜੂੰਆਂ ਕਾਨੂੰਨਗੋਈ ਦੇ ਪਿੰਡਾਂ ਦੀ ਤਬਦੀਲੀ

*1706. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘੜੂੰਆਂ ਕਾਨੂੰਨਗੋਈ ਵਿੱਚ ਪੈਂਦੇ ਪਿੰਡਾਂ ਨੂੰ ਤਹਿਸੀਲ ਚਮਕੌਰ

** For Starred Question No. 1759 and reply thereto, please see Appendix to this Debate.

ਸਾਹਿਬ, ਜ਼ਿਲ੍ਹਾ ਰੋਪੜ ਵਿਚ ਤਬਦੀਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਘੜੂੰਆਂ ਕਾਨੂੰਨਗੋਈ ਹਲਕਾ ਤਹਿਸੀਲ ਖਰੜ ਦਾ ਹਿੱਸਾ ਹੈ ਅਤੇ ਇਸ ਵਿਚ 37 ਪਿੰਡ ਪੈਂਦੇ ਹਨ ਅਤੇ ਉਹ ਸਾਰੇ ਦੇ ਸਾਰੇ ਖਰੜ ਤਹਿਸੀਲ ਨਾਲ ਹੀ ਜੁੜੇ ਰਹਿਣਾ ਚਾਹੁੰਦੇ ਹਨ। ਵਿਧਾਨ ਸਭਾ ਹਲਕਿਆਂ ਦੀ ਨਵੀਂ ਹੱਦਬੰਦੀ ਹੋਣ ਕਾਰਨ ਇਹ ਲੋਕਾਂ ਵਿਚ ਗੱਲ ਚਲ ਰਹੀ ਹੈ ਅਤੇ ਖਦਸ਼ਾ ਹੈ ਕਿ ਉਨ੍ਹਾਂ ਦਾ ਕਾਨੂੰਨਗੋਈ ਹਲਕਾ ਚਮਕੌਰ ਸਾਹਿਬ ਹਲਕੇ ਨਾਲ ਜੋੜ ਦਿੱਤਾ ਜਾਵੇਗਾ। ਉਨ੍ਹਾਂ ਨੂੰ ਖਰੜ ਬਹੁਤ ਨੇੜੇ ਪੈਂਦਾ ਹੈ ਅਤੇ ਚਮਕੌਰ ਸਾਹਿਬ ਬਹੁਤ ਦੂਰ ਪੈਂਦਾ ਹੈ। ਲੋਕਾਂ ਦੀਆਂ ਭਾਵਨਾਵਾਂ ਇਹ ਹਨ ਕਿ ਉਹ ਖਰੜ ਨਾਲ ਹੀ ਜੁੜੇ ਰਹਿਣਾ ਚਾਹੁੰਦੇ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਕੇਵਲ ਇੰਨਾ ਹੀ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਘੜੂੰਆਂ ਕਾਨੂੰਨਗੋਈ ਹਲਕੇ ਦੇ ਪਿੰਡਾਂ ਨੂੰ ਉਨ੍ਹਾਂ ਦੀਆਂ ਭਾਵਨਾਵਾਂ ਦੇ ਅਨੁਸਾਰ ਖਰੜ ਤਹਿਸੀਲ ਨਾਲ ਰੱਖਿਆ ਜਾਵੇਗਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਘੜੂੰਆਂ ਕਾਨੂੰਨਗੋਈ ਹਲਕਾ ਇਸ ਵੇਲੇ ਖਰੜ ਤਹਿਸੀਲ ਵਿਚ ਪੈਂਦਾ ਹੈ। ਇਸ ਬਾਰੇ ਡੀ.ਸੀ. ਸਾਹਿਬ ਵੱਲੋਂ ਕੋਈ ਵੀ ਤਜਵੀਜ਼ ਨਹੀਂ ਆਈ ਅਤੇ ਨਾ ਹੀ ਕੋਈ ਸਰਕਾਰ ਦੀ ਤਜਵੀਜ਼ ਹੈ। ਖਰੜ ਉਨ੍ਹਾਂ ਪਿੰਡਾਂ ਨੂੰ 5 ਕਿਲੋਮੀਟਰ ਪੈਂਦਾ ਹੈ ਅਤੇ ਚਮਕੌਰ ਸਾਹਿਬ 22 ਕਿਲੋਮੀਟਰ ਪੈਂਦਾ ਹੈ। ਇਹ ਕੋਈ ਵੀ ਨਹੀਂ ਚਾਹੇਗਾ ਕਿ ਉਸ ਨੂੰ 5 ਕਿਲੋਮੀਟਰ ਨੂੰ ਛੱਡ ਕੇ 22 ਕਿਲੋਮੀਟਰ ਦੂਰ ਜਾਣਾ ਪਵੇ। ਇਸ ਕਰਕੇ ਇਸ ਤਰ੍ਹਾਂ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦ। ਮੈਂ ਵੀ ਚਾਹੁੰਦਾ ਹਾਂ ਕਿ ਉਹ ਪਿੰਡ ਖਰੜ ਤਹਿਸੀਲ ਨਾਲ ਹੀ ਰਹਿਣ।

---

## ਕਸਬਾ ਗੁਰੂ ਹਰ ਸਹਾਇ ਵਿੱਚ ਸੀਵਰੇਜ ਵਿਛਾਉਣਾ

*1747. **ਰਾਣਾ ਗੁਰਮੀਤ ਸਿੰਘ ਸੋਢੀ (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲੋਂ ਪੇਸ਼ ਕੀਤਾ ਗਿਆ) :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰੂ ਹਰ ਸਹਾਏ ਕਸਬੇ ਵਿੱਚ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਪ੍ਰੋਜੈਕਟ ਦੀ ਕੁੱਲ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਉਕਤ ਸੀਵਰੇਜ ਦੇ ਕੰਮ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ, ਜੀ। ਗੁਰੂ ਹਰ ਸਹਾਇ ਕਸਬੇ ਵਿੱਚ ਸੀਵਰੇਜ ਵਿਛਾਉਣ ਲਈ 1018.40 ਲੱਖ ਰੁਪਏ ਦੀ ਸਕੀਮ ਤਿਆਰ ਕੀਤੀ ਗਈ ਹੈ। ਫੰਡਜ਼ ਅਲਾਟ ਹੋ ਜਾਣ ਉਪਰੰਤ ਇਹ ਕੰਮ ਦੋ ਸਾਲ ਅੰਦਰ ਮੁਕੰਮਲ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਦਾ ਨੀਂਹ ਪੱਥਰ ਹੁਣੇ ਹੀ ਮੁੱਖ ਮੰਤਰੀ ਜੀ ਨੇ ਰੱਖਿਆ ਹੈ। ਪਹਿਲਾਂ ਵੀ ਜਦੋਂ ਉਹ ਮੁੱਖ ਮੰਤਰੀ ਸੀ, ਉਦੋਂ ਵੀ ਰੱਖਿਆ ਸੀ। ਹੁਣ ਵੀ ਇਨ੍ਹਾਂ ਨੇ ਨਾਲ ਰਾਈਡਰ ਲਗਾ ਦਿੱਤਾ ਹੈ ਕਿ ਜਦੋਂ ਫੰਡਜ਼ ਉਪਲਬਧ ਹੋਣਗੇ। ਇੱਕ ਤਾਂ ਇਹ ਟਾਈਮ ਬਾਊਂਡ ਕਰਨ ਕਿ ਕਦੋਂ ਤੱਕ ਫੰਡਜ਼ ਉਪਲਬਧ ਹੋ ਜਾਣਗੇ? ਦੂਜਾ, ਇਸ ਸਕੀਮ ਵਿੱਚ ਜਿਹੜਾ ਓਲਡ ਗੁਰੂ ਹਰ ਸਹਾਏ ਪਿੰਡ ਹੈ ਅਤੇ ਸ਼ਹਿਰ ਤੋਂ ਤਕਰੀਬਨ ਇਕ ਕਿਲੋਮੀਟਰ ਪਾਸੇ ਤੇ ਪੈ ਜਾਂਦਾ ਹੈ, ਕੀ ਉਹ ਵੀ ਇਸ ਸਕੀਮ ਵਿੱਚ ਇਨਕਲੂਡਿਡ ਹੈ ਜਾਂ ਨਹੀਂ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ 100% ਸੀਵਰੇਜ਼ ਕੰਪਲੀਟ ਕਰਾਂਗੇ। ਜਿੰਨਾ ਵੀ ਏਰੀਆ ਮਿਉਂਸਿਪਲ ਕਮੇਟੀ ਦੇ ਵਿੱਚ ਆਉਂਦਾ ਹੈ, ਉਥੇ ਸੀਵਰੇਜ ਪਾਵਾਂਗੇ ਅਤੇ ਫੰਡਜ਼ ਬਾਰੇ ਪਰਿਆਸ ਕੀਤਾ ਜਾ ਰਿਹਾ ਹੈ ਕਿ ਜਲਦੀ ਤੋਂ ਜਲਦੀ ਉਪਲਬਧ ਹੋ ਜਾਣ ਤਾਂ ਕਿ ਕੰਮ ਸ਼ੁਰੂ ਹੋ ਸਕੇ ਕਿਉਂਕਿ ਨੀਂਹ ਪੱਥਰ ਰੱਖਿਆ ਹੋਇਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇੱਕ ਤਾਂ ਫੰਡਜ਼ ਦੀ ਅਵੇਲੇਬਿਲਟੀ ਦੀ ਗੱਲ ਜਿਹੜੀ ਹੈ ਉਹ open ended affair ਚਲਦਾ ਰਹਿੰਦਾ ਹੈ ਪਰ ਜੇ with your kind intervention ਇਹ time bound ਹੋ ਜਾਵੇ ਤਾਂ ਬਹੁਤ ਬੇਹਤਰ ਹੋਵੇਗਾ। Secondly, ਇਨ੍ਹਾਂ ਨੇ ਇਕ ਬਹੁਤ ਅਹਿਮ ਵਰਡ ਇਸਤੇਮਾਲ ਕੀਤਾ ਹੈ ਕਿ 100% ਅਸੀਂ ਕਵਰੇਜ਼ ਕਰਾਂਗੇ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ 100% ਕਵਰੇਜ਼ ਦੀ ਗੱਲ ਕਰਦੇ ਹਨ, does that apply only to Guru Har Sahai or is it something looking up for the entire State? ਹਰੇਕ ਸ਼ਹਿਰ ਦਾ ਸੀਵਰੇਜ ਸਿਸਟਮ ਖਸਤਾ ਹਾਲਤ ਵਿੱਚ ਹੈ। ਜਦੋਂ ਵੀ ਕੋਈ ਮੈਂਬਰ ਇੱਥੇ ਖੜ੍ਹਾ ਹੋ ਕੇ ਕਹਿੰਦਾ ਹੈ ਤਾਂ ਆਪਾਂ ਇੱਥੇ ਐਡਹਾਕ ਪ੍ਰੋਵੀਜ਼ਨ ਕਰ ਦਿੰਦੇ ਹਾਂ ਕਿ ਦੋ ਕਰੋੜ ਰੁਪਏ ਦੇ ਦੇਵਾਂਗੇ, ਚਾਰ ਕਰੋੜ ਰੁਪਏ ਦੇ ਦੇਵਾਂਗੇ। ਮਾਸਟਰ ਪਲਾਨ ਤੁਸੀਂ ਸਾਰੇ ਪੰਜਾਬ ਵਿੱਚ ਲਾਗੂ ਕਰਵਾ ਰਹੇ ਹੋ। It is a very positive step. Are you putting up those Sewerage Plants according to the master plan? ਆਉਣ ਵਾਲੇ ਟਾਈਮ ਵਿੱਚ ਇਥੇ ਆਬਾਦੀ 5 ਲੱਖ ਦੀ ਹੋ ਜਾਣੀ ਹੈ, ਅਬਾਦੀ ਵੱਧ ਜਾਣੀ ਹੈ। Are you doing like that ਜਾਂ ਐਡਹਾਕ ਹੀ ਚੱਲੀ ਜਾਂਦਾ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ, ਬਹੁਤ ਕਾਬਲ ਮੈਂਬਰ ਹਨ। ਜਿੱਥੋਂ ਤੱਕ ਮਾਸਟਰ ਪਲਾਨ ਦਾ ਤਾਅਲੁੱਕ ਹੈ, ਮਾਸਟਰ ਪਲਾਨ ਵਿੱਚ ਸਿਰਫ

ਪਲਾਨਿੰਗ ਹੀ ਕਰਨੀ ਹੁੰਦੀ ਹੈ ਕਿ ਕਿੱਥੇ ਰੈਜ਼ੀਡੈਂਸ਼ੀਅਲ ਏਰੀਆ, ਕਿੱਥੇ ਕਮਰਸ਼ੀਅਲ ਅਤੇ ਕਿੱਥੇ ਇੰਡਸਟਰੀਅਲ ਏਰੀਆ ਅਸੀਂ ਰੱਖਣਾ ਹੈ। ਉਹ ਜਦੋਂ-ਜਦੋਂ ਆਪਣਾ ਫੈਲਾਓ ਹੁੰਦਾ ਰਹਿੰਦਾ ਹੈ, ਉਸ ਦੇ ਮੁਤਾਬਿਕ ਡਿਵੈਲਪਮੈਂਟ ਕੀਤੀ ਜਾਂਦੀ ਹੈ। ਹੁਣ ਜੇ ਅਸੀਂ ਕਹੀਏ ਕਿ ਉਥੇ ਵੀ ਅਸੀਂ ਸੀਵਰੇਜ ਵਿਛਾ ਦੇਈਏ that is not possible. ਜਿੱਥੋਂ ਤੱਕ ਪੂਰੀ ਸਟੇਟ ਦਾ ਸਵਾਲ ਹੈ, 60 ਸਾਲ ਤੋਂ ਵੱਧ ਅਜ਼ਾਦੀ ਪ੍ਰਾਪਤ ਹੋਏ ਨੂੰ ਹੋ ਗਏ ਹਨ ਅਤੇ ਜ਼ਿਆਦਾ ਦੇਰ ਜਿਹੜੇ ਵਿਰੋਧੀ ਬੈਂਚਾਂ ਤੇ ਸਾਡੇ ਸਾਥੀ ਬੈਠੇ ਹਨ, ਇਨ੍ਹਾਂ ਨੇ ਰਾਜ ਕੀਤਾ ਹੈ ਔਰ ਸੀਵਰੇਜ ਜਿਹੜੀ ਮੁੱਢਲੀ ਸਹੂਲਤ ਹੈ, ਉਹ ਇਹ ਮੁਹੱਈਆ ਨਹੀਂ ਕਰਵਾ ਸਕੇ। ਸਾਡੀ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਨੇ ਵਾਟਰ ਸਪਲਾਈ ਅਤੇ ਸੀਵਰੇਜ ਪਾਉਣ ਦਾ ਉਪਰਾਲਾ ਸ਼ੁਰੂ ਕੀਤਾ ਹੈ ਅਤੇ ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਕੇ ਵੱਧ ਤੋਂ ਵੱਧ ਸ਼ਹਿਰਾਂ ਵਿੱਚ ਸੀਵਰੇਜ ਪਾਵਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, I am sorry to say that he is taking it up personally.

**ਮਾਨਯੋਗ ਸਪੀਕਰ** : ਕਾਫੀ ਸਪਲੀਮੈਂਟਰੀਜ਼ ਹੋ ਗਈਆਂ ਹਨ, ਹੋਰ ਨਹੀਂ। ਤਿੰਨ ਹੋ ਗਈਆਂ ਹਨ। ਹਾਂ ਚਲੋ ਦੱਸੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, he has taken up personally. Master Plan is taken into account. ਮੈਨੂੰ ਪਤਾ ਹੈ ਕਿ ਮਾਸਟਰ ਪਲਾਨ ਇਹ ਹੈ ਕਿ ਵਧਣ ਵਾਲੀ ਅਬਾਦੀ ਕਿੱਥੇ ਜਾਵੇਗੀ? ਉਸ ਅਬਾਦੀ ਦਾ ਸੀਵਰੇਜ ਜਿਹੜਾ ਵੀ ਹੈ ਉਹ ਨੇਡਲ ਸ਼ਹਿਰ ਦੀ ਮੇਨ ਪਾਈਪ ਲਾਈਨ ਵਿੱਚ ਪਵੇਗਾ। Are those pipe lines being laid accordingly? ਫਿਰ ਸਾਰੇ ਸ਼ਹਿਰ ਨੂੰ ਪੁੱਟ ਕੇ ਬਹਿ ਜਾਵਾਂਗੇ। ਹੁਣ ਤਾਂ ਆਬਾਦੀ 4 ਲੱਖ ਵੱਧ ਗਈ ਹੈ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਵਿੱਚ ਜਾਣ ਵਾਲੀ ਪਾਈਪ ਲਾਈਨ ਲਈ are they taking into account the expansion of the urbanization? ਅਰਬੇਨਾਈਜੇਸ਼ਨ ਪੰਜਾਬ ਦੀ ਕਿੰਨੀ ਹੋ ਰਹੀ ਹੈ? This is nothing against you nor it is a political issue ਪਰ ਜੋ ਪਲੈਨਿੰਗ ਤੁਸੀਂ ਕਰੋਗੇ ਤਾਂ ਹੋ ਜਾਵੇਗਾ ਨਹੀਂ ਤਾਂ ਜਿਸ ਤਰ੍ਹਾਂ ਸਰਦਾਰ ਮਨਪ੍ਰੀਤ ਸਿੰਘ ਜੀ ਨੇ ਕਿਹਾ ਕਿ ਮੈਂ ਚਾਰ ਵੇਰ ਐਮ.ਐਲ.ਏ. ਬਣ ਕੇ ਆਇਆ ਹਾਂ ਪਰ ਅਜੇ ਗਲੀਆਂ-ਨਾਲੀਆਂ ਹੀ ਪੱਕੀਆਂ ਨਹੀਂ ਹੋਈਆਂ। ਪਹਿਲਾਂ ਬਣਾ ਦਿੰਦੇ ਹਾਂ, ਉਸ ਨੂੰ ਪੁੱਟ ਕੇ ਫਿਰ ਬਣਾ ਦਿੰਦੇ ਹਾਂ। These are practical issues, I am only requesting him through you to take this into account. ਜੋ ਵੀ ਪਲੈਨਿੰਗ ਕਰਨੀ ਹੈ, ਉਸ ਦੀ ਐਸ਼ਿਉਰੈਂਸ ਦੇ ਦੇਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਸਟਰ ਪਲਾਨ ਦੀ ਵੀ ਸ਼ੁਰੂਆਤ ਜਿਹੜੀ ਹੈ, ਇਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਜੀ ਨੇ ਕੀਤੀ ਸੀ। ਜਿੱਥੋਂ ਤੱਕ ਇਸ ਗੱਲ ਦਾ ਸਵਾਲ ਹੈ ਕਿ ਕੁਝ ਸ਼ਹਿਰਾਂ ਵਿੱਚ ਪੁਰਾਣਾ ਸੀਵਰੇਜ ਪਿਆ

[ ਸਥਾਨਕ ਸਰਕਾਰ ਮੰਤਰੀ ]

ਹੋਇਆ ਹੈ, ਉਸ ਦੀ ਆਉਣ ਵਾਲੇ ਸਮੇਂ ਵਿੱਚ ਐਕਸਪੈਨਸ਼ਨ ਕੀਤੀ ਜਾਵੇਗੀ। ਸੋ, ਇਸ ਨੂੰ ਇਸ ਢੰਗ ਨਾਲ ਅਕੋਮੋਡੇਟ ਕਰ ਰਹੇ ਹਾਂ ਔਰ ਨਵੇਂ ਸੀਵਰੇਜ ਵਾਸਤੇ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ ਪਰਾਪਰ ਪਲੈਨਿੰਗ ਕਰਾਂਗੇ।

---

## ਅਨਾਜ ਮੰਡੀ ਦਿੜ੍ਹਬਾ ਵਿਖੇ ਸ਼ੈੱਡਾਂ ਦੀ ਉਸਾਰੀ

*1704. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਨਾਜ ਮੰਡੀ, ਦਿੜ੍ਹਬਾ ਵਿੱਚ ਸ਼ੈੱਡ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਇਹ ਬਹੁਤ ਇੰਪਾਰਟੈਂਟ ਹੈ। ਮੈਂ ਸਵੇਰੇ ਹੀ ਵੇਖਿਆ ਹੈ। ਇਸ ਤੇ ਜ਼ਰੂਰ ਸ਼ੈਡ ਬਣਾ ਦਿੱਤੇ ਜਾਣਗੇ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਪਰ ਮੈਨੂੰ ਸਵਾਲ ਇਸ ਕਰਕੇ ਲਗਾਉਣਾ ਪਿਆ ਕਿਉਂਕਿ ਇਹ 30 ਸਾਲ ਪੁਰਾਣੀ ਮੰਡੀ ਹੈ। ਉਥੇ ਕੋਈ ਵੀ ਸਹੂਲਤ ਨਹੀਂ ਮਿਲ ਰਹੀ। ਮਾਨਯੋਗ ਮੁੱਖ ਮੰਤਰੀ ਜੀ ਉਥੇ 7 ਜਨਵਰੀ, 2010 ਨੂੰ ਐਲਾਨ ਵੀ ਕਰਕੇ ਆਏ ਸੀ ਕਿ ਬਹੁਤ ਛੇਤੀ ਸ਼ੈੱਡ ਤਿਆਰ ਕੀਤਾ ਜਾਵੇਗਾ। ਮੈਂ ਸਿਰਫ ਟਾਈਮ ਬਾਊਂਡ ਕਰਵਾਉਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਸ਼ੈੱਡ ਤਿਆਰ ਕਰ ਦਿੱਤੇ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਇੰਪਾਰਟੈਂਟ ਮੰਡੀ ਹੈ ਅਤੇ ਇੱਕ ਸਾਲ ਵਿੱਚ ਹੀ ਸ਼ੈੱਡ ਜ਼ਰੂਰ ਬਣਾਏ ਜਾਣਗੇ। (ਥੰਪਿੰਗ)

**ਸਰਦਾਰ ਸੁਰਜੀਤ ਸਿੰਘ ਧੀਮਾਨ** : ਬਹੁਤ-ਬਹੁਤ ਧੰਨਵਾਦ।

---

## ਦਿੜ੍ਹਬਾ/ਲਹਿਰਾ ਡ੍ਰੇਨਾਂ ਦੀ ਸਫਾਈ

*1703. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਿੜ੍ਹਬਾ ਡ੍ਰੇਨ ਅਤੇ ਲਹਿਰਾਗਾਗਾ ਮੇਨ ਡ੍ਰੇਨ ਦੀ ਪਿਛਲੀ ਵਾਰ ਕਦੋਂ ਸਫਾਈ ਕਰਾਈ ਗਈ ਸੀ ਅਤੇ ਕੀ ਸਰਕਾਰ ਇਨ੍ਹਾਂ ਡ੍ਰੇਨਾਂ ਦੀ ਨੇੜਲੇ ਭਵਿੱਖ ਵਿੱਚ ਸਫਾਈ ਕਰਨ ਦੀ ਕੋਈ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਦਿੜ੍ਹਬਾ ਡਰੇਨ ਦੀ ਸਫਾਈ ਸਾਲ 2005

ਦੌਰਾਨ ਕਰਵਾਈ ਗਈ ਸੀ ਅਤੇ ਲਹਿਰਾਗਾਗਾ ਮੇਨ ਡਰੇਨ ਦੀ ਸਫਾਈ ਸਾਲ 2001 ਦੌਰਾਨ ਕਰਵਾਈ ਗਈ ਸੀ। ਦਿੜ੍ਹਬਾ ਡਰੇਨ ਦੀ ਸਫਾਈ ਮਨਰੇਗਾ ਸਕੀਮ ਨਾਲ ਮਿਲੇ 5.00 ਲੱਖ ਰੁਪਏ ਦੇ ਫੰਡਾਂ ਨਾਲ ਕਰਵਾਈ ਜਾ ਰਹੀ ਹੈ। ਲਹਿਰਾਗਾਗਾ ਮੇਨ ਡਰੇਨ ਦੀ ਸਫਾਈ ਲਈ ਡਿਪਟੀ ਕਮਿਸ਼ਨਰ, ਸੰਗਰੂਰ ਤੋਂ 40.00 ਲੱਖ ਰੁਪਏ ਦੇ ਫੰਡਾਂ ਦੀ ਮੰਗ ਕੀਤੀ ਗਈ ਹੈ। ਫੰਡ ਪ੍ਰਾਪਤ ਹੋਣ ਤੇ ਲਹਿਰਾਗਾਗਾ ਮੇਨ ਡਰੇਨ ਦੀ ਸਫਾਈ ਤੁਰੰਤ ਕਰਵਾ ਦਿੱਤੀ ਜਾਵੇਗੀ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਦਿੜ੍ਹਬਾ ਡਰੇਨ ਦੀ ਸਫਾਈ ਸਾਲ 2005 ਵਿੱਚ ਹੋਈ ਸੀ ਪਰ ਫਿਰ ਉਸ ਤੋਂ ਬਾਅਦ ਕਦੇ ਨਹੀਂ ਹੋਈ। ਡੇਢ ਸਾਲ ਪਹਿਲਾਂ ਵਿਧਾਨ ਸਭਾ ਵਿਚ ਮੇਰਾ ਸਵਾਲ ਵੀ ਲੱਗਿਆ ਸੀ ਔਰ ਡੀ.ਸੀ. ਸਾਹਿਬ ਵੱਲੋਂ ਇਹੀ ਜਵਾਬ ਆਇਆ ਸੀ ਕਿ ਨਰੇਗਾ ਦਾ ਪੈਸਾ ਪਿਆ ਹੋਇਆ ਹੈ ਪਰ ਡੇਢ ਸਾਲ ਬੀਤਣ ਦੇ ਬਾਵਜੂਦ ਅਜੇ ਤੱਕ ਕੁਝ ਨਹੀਂ ਹੋਇਆ। ਬਾਰਸ਼ਾਂ ਤੋਂ ਇੱਕ ਹਫਤਾ ਪਹਿਲਾਂ ਕੰਮ ਜ਼ਰੂਰ ਸ਼ੁਰੂ ਹੋਇਆ। ਦਿੜ੍ਹਬਾ ਇਲਾਕੇ ਦਾ ਬਹੁਤ ਨੁਕਸਾਨ ਹੋਇਆ ਹੈ। 4-5 ਪਿੰਡਾਂ ਦੀਆਂ ਫਸਲਾਂ ਵੀ ਖਰਾਬ ਹੋਈਆਂ ਹਨ। ਪਰਾਪਰ ਦਿੜ੍ਹਬਾ ਪਿੰਡ ਵਿੱਚ ਵੀ ਪਾਣੀ ਐਂਟਰ ਕਰ ਗਿਆ ਸੀ। ਇਸ ਲਈ ਕੀ ਮੰਤਰੀ ਜੀ ਸਮਾਂ-ਬੱਧ ਕਰਕੇ ਇਹ ਕੰਮ ਪੂਰਾ ਕਰਵਾਉਣਗੇ ? ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਲਹਿਰਾਗਾਗਾ ਡਰੇਨ ਦੀ ਸਾਲ 2001 ਵਿਚ ਸਫਾਈ ਹੋਈ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਡਰੇਨ ਦੀ ਸਫਾਈ ਲਈ ਕਦੋਂ ਤੱਕ ਫੰਡਜ਼ ਮੁਹੱਈਆ ਕਰਵਾ ਦਿੱਤੇ ਜਾਣਗੇ ਕਿਉਂਕਿ ਲਹਿਰਾਗਾਗਾ ਮੇਨ ਡਰੇਨ ਹੈ। ਇਸ ਨੇ ਦਿੜ੍ਹਬਾ ਦਾ ਬਹੁਤ ਨੁਕਸਾਨ ਕੀਤਾ ਹੈ। ਇਸ ਲਈ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਕਿੰਨੀ ਛੇਤੀ ਕੰਮ ਸ਼ੁਰੂ ਕੀਤਾ ਜਾਵੇਗਾ ਤਾਂ ਕਿ ਲੋਕਾਂ ਦਾ ਨੁਕਸਾਨ ਨਾ ਹੋ ਜਾਵੇ?

**ਮੰਤਰੀ** : ਸਪੀਕਰ ਸਾਹਿਬ, ਆਉਣ ਵਾਲੀਆਂ ਬਰਸਾਤਾਂ ਤੋਂ ਪਹਿਲਾਂ-ਪਹਿਲਾਂ ਇਹ ਕੰਮ ਕਰਵਾ ਦਿਆਂਗੇ।

---

## ਸ਼ਹੀਦ ਸੈਨਿਕਾਂ ਦੇ ਪਰਿਵਾਰਾਂ ਨੂੰ ਜ਼ਮੀਨ ਦੀ ਅਲਾਟਮੈਂਟ

*1734. 1) **ਸਰਦਾਰ ਮੱਖਣ ਸਿੰਘ**
2) **ਸਰਦਾਰ ਅਜਾਇਬ ਸਿੰਘ ਭੱਟੀ** } : ਕੀ

ਸੈਨਿਕ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 1962, 1965, 1971 ਅਤੇ ਕਾਰਗਿਲ ਯੁੱਧ ਵਿਚ ਕਿੰਨੇ ਸੈਨਿਕ ਸ਼ਹੀਦ ਹੋਏ ਸਨ ;

(ਅ) ਉਨ੍ਹਾਂ ਸ਼ਹੀਦ ਸੈਨਿਕਾਂ ਦੇ ਕਿੰਨੇ ਪਰਿਵਾਰਾਂ ਨੂੰ ਜ਼ਮੀਨ ਅਲਾਟ ਕੀਤੀ ਜਾ ਚੁੱਕੀ ਹੈ ਅਤੇ ਕਿੰਨੇ ਪਰਿਵਾਰਾਂ ਨੂੰ ਹੋਰ ਮਾਲੀ ਸਹੂਲਤਾਂ ਦਿੱਤੀਆਂ ਜਾ ਚੁੱਕੀਆਂ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਇਹ ਸੂਚਨਾ ਰੱਖਿਆ ਮੰਤਰਾਲਾ, ਭਾਰਤ ਸਰਕਾਰ ਕੋਲ ਹੈ। ਇਸ ਵਿਭਾਗ ਕੋਲ ਇਸ ਬਾਰੇ ਕੋਈ ਸੂਚਨਾ ਉਪਲਬਧ ਨਹੀਂ ਹੈ।

(ਅ) ਮਾਲ ਵਿਭਾਗ ਦੀ ਰਿਪੋਰਟ ਅਨੁਸਾਰ ਸਾਲ 1962, 1965 ਅਤੇ 1971 ਦੀਆਂ ਲੜਾਈਆਂ ਵਿੱਚ ਸ਼ਹੀਦ ਹੋਏ ਸੈਨਿਕ, ਜੋ ਪੰਜਾਬ ਰਾਜ ਦੇ ਵਸਨੀਕ ਸਨ, ਦੇ 1527 ਪਰਿਵਾਰਾਂ ਦੀਆਂ ਅਰਜ਼ੀਆਂ ਜ਼ਮੀਨ ਅਲਾਟ ਕਰਨ ਲਈ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਵਿਚੋਂ 1520 ਨੂੰ ਜ਼ਮੀਨ ਅਲਾਟ ਕੀਤੀ ਗਈ।

ਕਾਰਗਿਲ ਯੁੱਧ ਵਿੱਚ ਸ਼ਹੀਦ ਹੋਏ 47 ਸੈਨਿਕ, ਜੋ ਪੰਜਾਬ ਰਾਜ ਦੇ ਵਸਨੀਕ ਸਨ, ਦੇ ਪਰਿਵਾਰਾਂ ਨੂੰ ਮਾਲੀ ਸਹੂਲਤਾਂ ਪ੍ਰਦਾਨ ਕੀਤੀਆਂ ਗਈਆਂ।

**ਸਰਦਾਰ ਅਜਾਇਬ ਸਿੰਘ ਭੱਟੀ :** ਸਰ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਸ ਸਵਾਲ ਨਾਲ ਸਬੰਧਤ ਸਪੱਸ਼ਟ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ (ੳ) ਦੇ ਸਬੰਧ ਵਿੱਚ ਇਸ ਵਿਭਾਗ ਨੂੰ ਗੌਰਮਿੰਟ ਆਫ ਇੰਡੀਆ ਦੀ ਮਨਿਸਟਰੀ ਆਫ ਡਿਫੈਂਸ ਦੇ ਨਾਲ ਰਾਬਤਾ ਕਾਇਮ ਕਰਕੇ as a ready reference ਆਪਣੇ ਕੋਲ ਸੂਚਨਾ ਉਪਲਬਧ ਕਰ ਲੈਣੀ ਚਾਹੀਦੀ ਸੀ ਤਾਂ ਕਿ ਪੰਜਾਬ ਦੇ ਜਿਹੜੇ ਇਫੈਕਟਿਡ ਪਰਿਵਾਰ ਹਨ, ਉਨ੍ਹਾਂ ਨੂੰ ਇਥੋਂ ਜਾਣਕਾਰੀ ਮਿਲ ਸਕੇ।

ਸਪੀਕਰ ਸਾਹਿਬ (ਅ) ਦੇ ਸਬੰਧ ਵਿੱਚ ਜੋ ਸੂਚਨਾ ਦਿੱਤੀ ਗਈ ਹੈ, ਇਹ ਅਧੂਰੀ ਹੈ। ਮੈਨੂੰ ਜਾਣਕਾਰੀ ਇਹ ਚਾਹੀਦੀ ਹੈ ਕਿ 1962 ਦੇ ਵਿੱਚ ਕਿੰਨੇ ਫੌਜੀ ਸ਼ਹੀਦ ਹੋਏ, ਉਨ੍ਹਾਂ ਦੇ ਵਿੱਚੋਂ ਕਿੰਨੇ ਪਰਿਵਾਰਾਂ ਨੂੰ ਜ਼ਮੀਨ ਅਲਾਟ ਹੋਈ, ਕਿੰਨੇ ਪਰਿਵਾਰਾਂ ਨੂੰ ਅਲਾਟ ਹੋਈ ਜ਼ਮੀਨ ਦਾ ਮਾਲਕਾਨਾ ਹੱਕ ਦਿੱਤਾ ਗਿਆ ਹੈ? ਕੀ ਉਨ੍ਹਾਂ ਨੂੰ ਕਬਜ਼ਾ ਕਰਵਾਉਣ ਦੇ ਵਿੱਚ ਮੌਕੇ ਦੀਆਂ ਸਰਕਾਰਾਂ ਨੇ ਉਨ੍ਹਾਂ ਦੀ ਮਦਦ ਕੀਤੀ? ਇਸੇ ਤਰ੍ਹਾਂ ਹੀ ਕਿੰਨੇ ਪਰਿਵਾਰ 1965 ਦੀ ਜੰਗ ਵਿੱਚ, ਕਿੰਨੇ ਪਰਿਵਾਰ 1971 ਦੀ ਜੰਗ ਵਿੱਚ ਇਫੈਕਟਿਡ ਹੋਏ ਅਤੇ ਕੀ ਉਨ੍ਹਾਂ ਨੂੰ ਜ਼ਮੀਨ ਦੇ ਮਾਲਕਾਨਾ ਹੱਕ ਅਤੇ ਕਬਜ਼ਾ ਉਪਲਬਧ ਕਰਵਾਇਆ ਗਿਆ? ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਨੇ ਕਾਗਜ਼ਾਂ ਵਿੱਚ ਤਾਂ ਆਪਣੀ ਜ਼ਿੰਮੇਵਾਰੀ ਪੂਰੀ ਕਰ ਦਿੱਤੀ ਹੈ ਪਰ ਅਸਲ ਵਿੱਚ, ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ ਕਿ ਕੋਈ ਕਮੇਟੀ ਕਾਂਸਟੀਚਿਊਟ ਕਰਕੇ ਇਸ ਦੇ ਬਾਰੇ ਰਿਪੋਰਟ ਲਈ ਜਾਵੇ ਕਿਉਂਕਿ ਤਸਵੀਰ ਇਸ ਦੇ ਬਿਲਕੁਲ ਉਲਟ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਇਸ ਮਸਲੇ ਨੂੰ ਗੰਭੀਰਤਾ ਨਾਲ ਲਿਆ ਜਾਵੇ।

ਦੂਸਰੀ ਗੱਲ, ਇਨ੍ਹਾਂ ਨੇ ਕਾਰਗਿਲ ਦੇ ਸ਼ਹੀਦਾਂ ਦੀ ਗੱਲ ਕੀਤੀ ਹੈ। ਮੈਂ ਇਸ ਦੇ ਬਾਰੇ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੋ ਉਨ੍ਹਾਂ ਦੀ ਮਾਲੀ ਸਹੂਲਤ ਹੈ, ਉਹ ਉਪਲਬਧ ਕਰਵਾ ਦਿੱਤੀ ਜਾਂਦੀ ਹੈ। ਓ.ਕੇ., ਮੰਨ ਲਈ ਗੱਲ। ਪਰ ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੀ-ਕੀ ਸਹੂਲਤਾਂ ਦੇਣੀਆਂ ਸਨ, ਕਿੰਨੇ ਪਰਿਵਾਰਾਂ ਨੂੰ ਉਹ ਸਹੂਲਤਾਂ ਦੇ ਦਿੱਤੀਆਂ ਗਈਆਂ ਹਨ? ਕੀ ਕੋਈ ਪਰਿਵਾਰ ਅਜਿਹਾ ਤਾਂ ਨਹੀਂ ਬੈਠਾ,

ਜਿਹੜਾ ਅਜੇ ਵੀ ਇਨ੍ਹਾਂ ਸਹੂਲਤਾਂ ਤੋਂ ਵਾਂਝਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ 47 ਪਰਿਵਾਰ ਟੋਟਲ ਬਣਦੇ ਹਨ ਕਿਉਂਕਿ ਪੰਜਾਬ ਦੇ ਕਾਰਗਿਲ ਦੀ ਜੰਗ ਵਿਚ 47 ਸ਼ਹੀਦ ਹੋਏ ਹਨ, ਜਿਨ੍ਹਾਂ ਵਿਚੋਂ ਹਰ ਇੱਕ ਪਰਿਵਾਰ ਨੂੰ ਸਰਕਾਰ ਵੱਲੋਂ ਕੋਈ ਨਾ ਕੋਈ ਸਹੂਲਤ, ਜੋ ਕਾਨੂੰਨ ਅਨੁਸਾਰ ਬਣਦੀ ਸੀ, ਉਹ ਹੁਣ ਤੱਕ ਮਿਲ ਚੁੱਕੀ ਹੈ। 29 ਪਰਿਵਾਰਾਂ ਨੂੰ ਨੌਕਰੀਆਂ ਦਿੱਤੀਆਂ ਜਾ ਚੁੱਕੀਆਂ ਹਨ ਔਰ ਮੈਂ ਇਥੇ ਇਹ ਵੀ ਦੱਸਣਾ ਚਾਹਾਂਗਾ ਕਿ 1.1.1999 ਤੋਂ ਪਹਿਲਾਂ ਜਿਹੜਾ ਵੀ ਕੋਈ ਸ਼ਹੀਦ ਹੁੰਦਾ ਸੀ, ਉਨ੍ਹਾਂ ਦੇ ਪਰਿਵਾਰਾਂ ਨੂੰ ਕਲਾਸ-3 ਜਾਂ ਕਲਾਸ-4 ਦੀ ਨੌਕਰੀ ਦਿੱਤੀ ਜਾਂਦੀ ਸੀ ਲੇਕਿਨ 1.1.1999 ਤੋਂ ਬਾਅਦ ਉਸ ਵੇਲੇ ਦੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦਾ ਰਾਜ ਸੀ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਮੁੱਖ ਮੰਤਰੀ ਸਨ, ਉਸ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਸਾਡੇ ਜਿੰਨੇ ਸ਼ਹੀਦ ਹਨ, ਉਨ੍ਹਾਂ ਦੀ ਪੈਸਿਆਂ ਨਾਲ ਤੇ ਨੌਕਰੀਆਂ ਨਾਲ ਕੀਮਤ ਨਹੀਂ ਪਾਈ ਜਾ ਸਕਦੀ ਲੇਕਿਨ ਉਨ੍ਹਾਂ ਦੇ ਪਰਿਵਾਰਾਂ ਦਾ ਮਾਣ ਸਨਮਾਨ ਕਰਨਾ ਲੋਕਾਂ ਦਾ ਅਤੇ ਸਰਕਾਰ ਦਾ ਫਰਜ਼ ਬਣਦਾ ਹੈ। ਇਸ ਕਰਕੇ ਇਹ ਫੈਸਲਾ ਕੀਤਾ ਗਿਆ ਕਿ ਜਿੰਨਾ ਵੀ ਕੋਈ ਉਨ੍ਹਾਂ ਦੇ ਵਾਰਸਾਂ ਵਿੱਚ ਵੱਧ ਤੋਂ ਵੱਧ ਪੜ੍ਹਿਆ ਲਿਖਿਆ ਹੈ, ਜੇ ਉਹ ਕਲਾਸ-1 ਦੀ ਨੌਕਰੀ ਦੇ ਫਿੱਟ ਹੈ ਤਾਂ ਉਸ ਨੂੰ ਕਲਾਸ-1 ਦੀ ਨੌਕਰੀ ਦਿੱਤੀ ਜਾਵੇ, ਜੇਕਰ ਕਲਾਸ-2 ਦੇ ਫਿੱਟ ਹੈ ਤਾਂ ਉਸ ਨੂੰ ਕਲਾਸ-2 ਦੀ ਨੌਕਰੀ ਦਿੱਤੀ ਜਾਵੇ। ਇਸੇ ਤਰ੍ਹਾਂ ਕੈਟੇਗਰੀਵਾਈਜ਼ ਨੌਕਰੀਆਂ ਦਿੱਤੀਆਂ ਗਈਆਂ। ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਅਸੀਂ ਉਸ ਵੇਲੇ 9 ਪੀ.ਸੀ.ਐਸ. ਇਨ੍ਹਾਂ ਸ਼ਹੀਦ ਪਰਿਵਾਰਾਂ ਵਿਚੋਂ ਭਰਤੀ ਕੀਤੇ ਹਨ। (ਥੰਪਿੰਗ) ਦਰਜਾ-1 ਅਤੇ ਦਰਜਾ-2 ਵਿੱਚ 25 ਲੋਕਾਂ ਨੂੰ ਨੌਕਰੀਆਂ ਦਿੱਤੀਆਂ ਹਨ। ਦਰਜਾ-3 ਵਿੱਚ 252 ਲੋਕਾਂ ਨੂੰ ਨੌਕਰੀਆਂ ਦਿੱਤੀਆਂ ਅਤੇ ਦਰਜਾ-4 ਵਿੱਚ 151 ਲੋਕਾਂ ਨੂੰ ਨੌਕਰੀਆਂ ਦਿੱਤੀਆਂ। ਟੋਟਲ 437 ਲੋਕਾਂ ਨੂੰ ਸਰਕਾਰ ਜਾਂ ਸੈਮੀ-ਗੌਰਮਿੰਟ ਵਿਚ ਰੋਜ਼ਗਾਰ ਦਿੱਤਾ। 47 ਵਿਚੋਂ ਕੋਈ ਪਰਿਵਾਰ ਵੀ ਐਸਾ ਨਹੀਂ, ਜਿਸਨੂੰ ਹੁਣ ਤੱਕ ਕੰਪਨਸੇਟ ਨਾ ਕੀਤਾ ਗਿਆ ਹੋਵੇ। ਜਿਹੜੇ ਇਨ੍ਹਾਂ 29 ਤੋਂ ਇਲਾਵਾ ਰਹਿ ਗਏ, ਉਨ੍ਹਾਂ ਨੂੰ ਸੈਂਟਰ ਸਰਕਾਰ ਨੇ ਜਾਂ ਤਾਂ ਪੈਟਰੋਲ ਪੰਪ ਜਾਂ ਗੈਸ ਏਜੰਸੀ ਦਿੱਤੀ ਜਾਂ ਕੁਝ ਐਸੇ ਪਰਿਵਾਰ ਸਨ, ਜਿਨ੍ਹਾਂ ਵਿਚੋਂ ਸ਼ਹੀਦੀ ਹੋਈ ਪਰ ਉਹ ਵਿਆਹੇ ਹੋਏ ਨਹੀਂ ਸਨ ਜਿਸ ਕਾਰਨ ਉਨ੍ਹਾਂ ਦਾ ਅੱਗੇ ਕੋਈ ਵਾਰਸ ਨਹੀਂ ਸੀ, ਉਨ੍ਹਾਂ ਦੇ ਮਾਂ-ਪਿਓ ਬਜ਼ੁਰਗ ਸਨ, ਉਨ੍ਹਾਂ ਵਿਚੋਂ ਕੋਈ ਰਹਿ ਗਿਆ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ...

**ਮਾਨਯੋਗ ਸਪੀਕਰ** : ਤੁਸੀਂ ਦੋ ਸਪਲੀਮੈਂਟਰੀਆਂ ਕਰ ਲਈਆਂ ਹਨ। ਹਾਂ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਆਪ ਜੀ ਦੇ ਜ਼ਰੀਏ

[ ਸਰਦਾਰ ਰਣਦੀਪ ਸਿੰਘ ਨਾਭਾ ]

ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਹੁਣੇ ਦੱਸਿਆ ਹੈ ਕਿ ਕਾਰਗਿਲ ਦੀ ਜੰਗ ਦੇ ਸਮੇਂ 47 ਸ਼ਹਾਦਤਾਂ ਹੋਈਆਂ ਹਨ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਸਮੇਂ ਇਕੋ ਹੀ ਮੰਗ ਸੀ ਕਿ ਪਿੰਡ ਪੇਂਦਣ ਦੇ ਸੂਬੇਦਾਰ ਕਰਤਾਰ ਸਿੰਘ ਨੇ ਸ਼ਹਾਦਤ ਦਿੱਤੀ ਸੀ। ਪਿਛਲੇ ਸੈਸ਼ਨ ਦੇ ਵਿਚ ਵੀ ਮੈਂ ਸਵਾਲ ਲਗਾਇਆ ਸੀ ਤੇ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਨੇ ਜਵਾਬ ਦਿੱਤਾ ਸੀ। ਉਨ੍ਹਾਂ ਦੇ ਪਰਿਵਾਰ ਦੀ ਇਕੋ ਹੀ ਮੰਗ ਸੀ ਕਿ ਉਨ੍ਹਾਂ ਦੀ ਯਾਦਗਾਰ ਵਿੱਚ ਗੇਟ ਬਣਾਇਆ ਜਾਵੇ ਪਰ ਉਹ ਗੇਟ ਅੱਜ ਤੱਕ ਮੁਕੰਮਲ ਨਹੀਂ ਹੋਇਆ। ਇਸ ਸਦਨ ਦੇ ਵਿੱਚ ਵੀ ਮੈਂ ਸਵਾਲ ਲਗਵਾਇਆ ਸੀ ਜਿਹੜਾ ਕਿ ਮਨਜ਼ੂਰ ਨਹੀਂ ਹੋਇਆ। ਉਸ ਦਾ ਨੀਂਹ ਪੱਥਰ ਰੱਖ ਦਿੱਤਾ ਪਰ ਉਹ ਹਾਲੇ ਤੱਕ ਉਥੇ ਹੀ ਖੜ੍ਹਾ ਹੈ। ਮੇਰੀ ਤੁਹਾਡੇ ਰਾਹੀਂ ਮੰਗ ਹੈ ਕਿ ਉਨ੍ਹਾਂ ਦੇ ਪਰਿਵਾਰ ਦੀ ਮੰਗ ਸੀ ਕਿ ਸੂਬੇਦਾਰ ਕਰਤਾਰ ਸਿੰਘ ਦੇ ਨਾਮ ਦੇ ਉਤੇ ਯਾਦਗਾਰੀ ਗੇਟ ਬਣਾਇਆ ਜਾਵੇ। ਮੰਤਰੀ ਜੀ ਉੁੰਨਾ ਕੁ ਵਿਸ਼ਵਾਸ ਦੇ ਦੇਣ, ਇਨ੍ਹਾਂ ਨੇ ਪਿਛਲੇ ਸੈਸ਼ਨ ਦੇ ਵਿਚ ਵੀ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ ਸ਼ੁਰੂ ਕਰਾਂਗੇ। ਮੇਰੀ ਬ੍ਰਹਮਪੁਰਾ ਸਾਹਿਬ ਨੂੰ ਬੇਨਤੀ ਹੈ ਕਿ ਇਸ ਨੂੰ ਜ਼ਰੂਰ ਮੁਕੰਮਲ ਕਰਵਾ ਦੇਣ।

**ਮੰਤਰੀ** : ਸਪੀਕਰ ਸਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਅਸੀਂ ਕਿਸੇ ਵੀ ਯਾਦਗਾਰੀ ਗੇਟ ਦੇ ਵਾਸਤੇ ਅਖਤਿਆਰੀ ਫੰਡ ਦੇ ਵਿਚੋਂ ਪੈਸੇ ਨਹੀਂ ਦੇ ਸਕਦੇ ਸੀ ਪਰ ਹੁਣ ਕੈਬਨਿਟ ਨੇ ਫੈਸਲਾ ਕਰ ਲਿਆ ਹੈ ਕਿ ਅਸੀਂ ਅਖਤਿਆਰੀ ਫੰਡ ਦੇ ਵਿਚੋਂ ਪੈਸੇ ਦੇ ਸਕਦੇ ਹਾਂ। ਜੇਕਰ ਸਰਕਾਰ ਵੱਲੋਂ ਪੈਸੇ ਨਹੀਂ ਦਿੱਤੇ ਜਾਣਗੇ ਤਾਂ ਮੈਂ ਆਪਣੇ ਅਖਤਿਆਰੀ ਫੰਡ ਵਿਚੋਂ ਪੈਸੇ ਦੇ ਕੇ ਉਹ ਗੇਟ ਬਣਵਾ ਦਿਆਂਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬਹੁਤ ਹੀ ਵਧੀਆ ਤੇ ਵਿਸਥਾਰਪੂਰਵਕ ਜਵਾਬ ਦਿੱਤਾ ਹੈ ਕਿਉਂਕਿ ਇਹ ਉਨ੍ਹਾਂ ਲੋਕਾਂ ਦੀ ਗੱਲ ਹੈ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਵੱਡੀ ਕੁਰਬਾਨੀ ਦਿੱਤੀ ਹੈ ਅਤੇ ਉਨ੍ਹਾਂ ਦੇ ਪਰਿਵਾਰਾਂ ਨੇ ਬਹੁਤ ਔਖਾ ਸਮਾਂ ਵੇਖਿਆ ਹੈ। ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਮਸਲਿਆਂ ਦੇ ਸਬੰਧ ਵਿਚ ਸੈਂਟਰ ਦੀ ਸਰਕਾਰ ਪਾਸ ਰਿਕਾਰਡ ਉਪਲਬਧ ਹੈ, ਸਾਡੇ ਪਾਸ ਨਹੀਂ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕੋਈ ਟਾਵਾਂ-ਟਾਵਾਂ ਕੇਸ ਅਜਿਹਾ ਜ਼ਰੂਰ ਆਉਂਦਾ ਹੈ ਜਿਸ ਤੋਂ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਜ਼ਮੀਨ ਅਲਾਟ ਹੋਈ ਸੀ ਪਰ ਕਬਜ਼ਾ ਨਹੀਂ ਮਿਲ ਸਕਿਆ। ਇਸ ਲਈ ਮੇਰੀ ਵਜ਼ੀਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਦੇ ਬਾਰੇ ਚੰਗੀ ਤਰ੍ਹਾਂ ਤਹਿਕੀਕਾਤ ਕਰਵਾ ਲੈਣ, ਕੋਈ ਅਜਿਹਾ ਪਰਿਵਾਰ ਨਾ ਰਹਿ ਗਿਆ ਹੋਵੇ ਜਿਸ ਨੂੰ ਕਿਸੇ ਤਰ੍ਹਾਂ ਦੇ ਧੱਕੇ ਖਾਣੇ ਪੈਣ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੋਇਆ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ

ਸਾਰੇ ਮਾਮਲੇ ਦੀ ਚੰਗੀ ਤਰ੍ਹਾਂ ਤਹਿਕੀਕਾਤ ਹੋ ਜਾਵੇ ਤਾਂ ਕਿ ਕੋਈ ਸ਼ਹੀਦ ਦਾ ਪਰਿਵਾਰ ਇਸ ਤਰ੍ਹਾਂ ਨਾ ਰਹਿ ਜਾਵੇ ਜਿਸ ਨੂੰ ਕਿਸੇ ਤਰੀਕੇ ਦੇ ਨਾਲ ਕੋਈ ਮੁਸ਼ਕਲ ਪੇਸ਼ ਆਵੇ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਤੁਸੀਂ ਇਸ ਦੀ ਤਹਿਕੀਕਾਤ ਕਰਵਾ ਦਿਓਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਵੀ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਅਸੀਂ ਮਿਤੀ 8.2.2010 ਨੂੰ ਸਤਿਕਾਰਯੋਗ ਸੀ.ਐਮ. ਸਾਹਿਬ ਦੀ ਪ੍ਰਧਾਨਗੀ ਹੇਠ ਮੀਟਿੰਗ ਕੀਤੀ ਸੀ ਜਿਸ ਦੇ ਵਿਚ ਇਹ ਸਾਰੇ ਕੇਸ ਰਿਵਿਊ ਕੀਤੇ ਗਏ। ਇਨ੍ਹਾਂ ਦੀਆਂ ਐਪਲੀਕੇਸ਼ਨਾਂ ਲੈਣ ਦੀ ਆਖਰੀ ਤਰੀਕ ਮਿਤੀ 28.1.1976 ਸੀ ਪਰ ਸੀ.ਐਮ. ਸਾਹਿਬ ਨੇ ਫਰਾਖਦਿਲੀ ਵਿਖਾਈ ਕਿ ਜਿਹੜੀਆਂ ਐਪਲੀਕੇਸ਼ਨਾਂ ਮਿਤੀ 8.2.10 ਤੱਕ ਵੀ ਆਈਆਂ ਹਨ ਉਹ ਵੀ ਕੰਸਿਡਰ ਕਰਾਂਗੇ। ਉਸ ਤੋਂ ਬਾਅਦ ਇਕ ਕਮੇਟੀ ਬਣਾਈ, ਜਿਸ ਦੇ ਵਿਚ ਡਿਪਟੀ ਕਮਿਸ਼ਨਰ, ਜ਼ਿਲ੍ਹੇ ਦਾ ਅਤੇ ਡਿਪਟੀ ਡਾਇਰੈਕਟਰ, ਸੈਨਿਕ ਵੈਲਫੇਅਰ ਹੋਵੇਗਾ ਅਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਸਾਨੂੰ ਰਿਪੋਰਟ ਦਿਉ ਕਿ ਹੁਣ ਤੱਕ ਕਿੰਨੇ ਕੇਸ ਪੈਂਡਿੰਗ ਰਹਿੰਦੇ ਹਨ। ਉਨ੍ਹਾਂ ਨੇ ਘੋਖ ਕਰਕੇ ਦੱਸਿਆ ਕਿ 40 ਕੇਸ ਅਜੇ ਬਾਕੀ ਰਹਿੰਦੇ ਹਨ। ਉਨ੍ਹਾਂ ਵਿਚੋਂ ਤਿੰਨ ਕੇਸ ਦੁਬਾਰਾ ਰਿਪੀਟ ਹੋਏ ਸਨ, ਜਿਹੜੇ 37 ਕੇਸ ਹਨ ਉਹ ਵੇਖੇ ਗਏ ਹਨ ਇਨ੍ਹਾਂ ਦੀ ਕਾਰਵਾਈ ਹੁਣ ਵੀ ਪੈਂਡਿੰਗ ਹੈ। ਮੈਂ ਹੁਣ ਤੱਕ ਦੀ ਜਿਹੜੀ ਸਥਿਤੀ ਹੈ ਉਹ ਵੀ ਦਸ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ 37 ਕੇਸਾਂ ਵਿਚੋਂ ਜਿਨ੍ਹਾਂ ਨੂੰ ਪੂਰਾ ਲਾਭ ਮਿਲ ਚੁੱਕਿਆ ਹੈ ਉਨ੍ਹਾਂ ਦੀ ਗਿਣਤੀ 8 ਹੈ, ਜਿਨ੍ਹਾਂ ਨੂੰ ਕੋਈ ਜ਼ਮੀਨ ਅਲਾਟ ਨਹੀਂ ਹੋਈ ਉਨ੍ਹਾਂ ਦੀ ਗਿਣਤੀ 5 ਹੈ...

**ਮਾਨਯੋਗ ਸਪੀਕਰ** : ਸਵਾਲ ਤਾਂ ਬੜਾ ਸਾਦਾ ਜਿਹਾ ਹੈ ਤੇ ਤੁਸੀਂ ਜਵਾਬ ਵੀ ਉਤਨਾ ਕੁ ਹੀ ਦਿਉ, ਬਹੁਤਾ ਲੰਮਾ ਜਵਾਬ ਨਾ ਦਿਉ।

**ਮੰਤਰੀ** : ਬਿਲਕੁਲ ਅਸੀਂ ਕਾਰਵਾਈ ਕਰ ਰਹੇ ਹਾਂ ਤੇ ਆਲਰੈਡੀ ਕਮੇਟੀ ਬਣ ਕੇ ਉਨ੍ਹਾਂ ਦੀ ਰਿਪੋਰਟ ਵੀ ਆ ਗਈ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੇਰੀ ਤਾਂ ਇੰਨੀ ਕੁ ਬੇਨਤੀ ਹੈ ਕਿ ਇਹ ਟਾਈਮ ਬਾਊਂਡ ਹੋ ਜਾਵੇ, ਟਾਈਮ ਸਿਰ ਨਿਪਟਾਰਾ ਹੋ ਜਾਵੇ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਕਰ ਲੈਣਗੇ।

---

## ANNOUNCEMENT BY THE SPEAKER

**Mr. Speaker :** It is my pleasure to inform the House that Mr. Scot Slessor, Consul General of Canada at Chandigarh alongwith his

[ Mr. Speaker ]

wife Mrs. Donica Potte, has come to watch the proceedings of the House. We heartily welcome them on behalf of the House. I really welcome them to be with us. (Thumping)

---

## STARRED QUESTIONS AND ANSWERS *(Resumption)*

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1721**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਪਟਿਆਲਾ ਵਿਖੇ ਅਣ-ਅਧਿਕਾਰਤ ਕਬਜ਼ੇ

*1756. **ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਟਿਆਲਾ ਸ਼ਹਿਰ ਵਿੱਚ ਵੱਖ-ਵੱਖ ਥਾਵਾਂ ਉਤੇ ਸਰਕਾਰੀ ਜ਼ਮੀਨਾਂ ਅਤੇ ਪਾਰਕਾਂ ਉਤੇ ਕਿੰਨੇ ਅਣ-ਅਧਿਕਾਰਤ ਕਬਜ਼ੇ ਕੀਤੇ ਹੋਏ ਹਨ ਅਤੇ ਕਿੱਥੇ-ਕਿਥੇ ਕੀਤੇ ਹੋਏ ਹਨ ;

(ਅ) ਇਨ੍ਹਾਂ ਅਣ-ਅਧਿਕਾਰਤ ਕਬਜ਼ਿਆਂ ਨੂੰ ਮੁਕਤ ਕਰਵਾਉਣ ਲਈ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਸਰਕਾਰੀ ਜ਼ਮੀਨਾਂ ਤੇ ਕਬਜ਼ੇ 4

(1) ਪਿੰਡ ਝਿੱਲ (13 ਕਨਾਲ)

(2) ਤੇਜ ਬਾਗ ਕਾਲੋਨੀ (30 ਵਰਗ ਗਜ਼)

(3) ਰਾਜਪੁਰਾ ਰੋਡ ਮੜੀਆਂ ਵਾਲੀ ਸੜਕ (ਅੱਧਾ ਵਿੱਘਾ)

(4) ਬਡੂੰਗਰ ਰੋਡ (60 ਵਰਗ ਗਜ਼)

**ਪਾਰਕਾਂ ਤੇ ਹੋਏ ਨਜਾਇਜ਼ ਕਬਜ਼ੇ ਸਬੰਧੀ** (85)

ਵੇਰਵਾ ਅਨੁਲੱਗ-"ੳ" ਤੇ ਰੱਖਿਆ ਜਾਂਦਾ ਹੈ।

(ਅ) ਪਾਰਕ ਕੇਸਰ ਬਾਗ, ਉਪਕਾਰ ਨਗਰ ਅਤੇ ਕਰਤਾਰ ਪਾਰਕ ਦਾ ਕਬਜ਼ਾ ਨਿਗਮ ਵੱਲੋਂ ਲਿਆ ਜਾ ਚੁੱਕਿਆ ਹੈ। ਟੀ.ਪੀ. ਸਕੀਮਾਂ ਦੇ ਪਾਰਕਾਂ ਸਬੰਧੀ ਬਾਕੀ

---

** Reply to Starred Question No. 1721 was not received till 31.10.2011 i.e. the date on which this Debate was sent to the press for final printing.

xx Reply to Starred Question No 1721 was received on date 1-3-2012 Please see Appendix to this Debates

ਕਾਬਜ਼ਕਾਰਾਂ ਨੂੰ ਨਿੱਜੀ ਸੁਣਵਾਈ ਦੇਣ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ। ਹਰ ਕੇਸ ਵਿੱਚ ਪਾਰਟੀ ਵੱਲੋਂ ਨਿੱਜੀ ਸੁਣਵਾਈ ਦੌਰਾਨ ਜੋ ਦਸਤਾਵੇਜ਼ ਦਿੱਤੇ ਗਏ ਹਨ ਉਨ੍ਹਾਂ ਦੀ ਘੋਖ/ ਪੜਤਾਲ ਕਰਕੇ, ਕਬਜ਼ੇ ਲੈਣ ਹਿੱਤ ਕੇਸ ਪੀ.ਪੀ. ਐਕਟ ਅਧੀਨ ਸਮਰੱਥ ਕੋਰਟ ਵਿੱਚ ਦਾਇਰ ਕੀਤੇ ਜਾਣਗੇ।

## ਅਨੁਲੱਗ-"ੳ"

ਪਟਿਆਲਾ ਸ਼ਹਿਰ ਵਿਚ ਪਾਰਕਾਂ ਉਤੇ ਹੋਏ ਇਸ ਸਮੇਂ ਮੌਜੂਦਾ ਅਣ-ਅਧਿਕਾਰਤ ਕਬਜ਼ਿਆਂ ਦਾ ਵੇਰਵਾ :

| ਵਾਰਡ ਨੰ: | ਪਾਰਕਾਂ ਤੇ ਪੂਰੇ ਨਜਾਇਜ਼ ਕਬਜ਼ੇ | ਪਾਰਕਾਂ ਤੇ ਅੰਸ਼ਿਕ ਨਜਾਇਜ਼ ਕਬਜ਼ੇ |
|---|---|---|
| 6 | – | – |
| 7 | – | – |
| 8 | 3 | 2 |
| 9 | 5 | 2 |
| 10 | 2 | 2 |
| 13 | 2 | 1 |
| 15 | – | – |
| 22 | 2 | – |
| 23 | 1 | – |
| 24 | – | – |
| 25 | 2 | – |
| 26 | 1 | – |
| 27 | 3 | 3 |
| 28 | – | – |
| 29 | 14 | 3 |
| 30 | – | – |
| 31 | 1 | – |
| 32 | 2 | 1 |
| 34 | – | – |
| 35 | – | – |

[ ਸਥਾਨਕ ਸਰਕਾਰ ਮੰਤਰੀ ]

| | | |
|---|---|---|
| 36 | – | – |
| 38 | – | 1 |
| 41 | 3 | – |
| 43 | – | – |
| 45 | 8 | 2 |
| 46 | 1 | 2 |
| 47 | 10 | 1 |
| 48 | 5 | – |
| 49 | – | – |
| 50 | – | – |
| Total | 65 | 20 |

ਮਾਨਯੋਗ ਸਪੀਕਰ ਸਾਹਿਬ, ਇਸ ਵਿੱਚ ਜਿਹੜੇ ਉੱਪਰਲੇ 4 ਹਨ ਉਨ੍ਹਾਂ ਵਿਚੋਂ ਪਿੰਡ ਝਿੱਲ ਦਾ ਕੇਸ ਹਾਈਕੋਰਟ ਵਿੱਚ ਪੈਂਡਿੰਗ ਹੈ। ਇਸੇ ਤਰ੍ਹਾਂ ਤੇਜ ਬਾਗ ਕਾਲੋਨੀ ਦੇ ਕਬਜ਼ੇ ਦਾ ਕੇਸ ਪੀ.ਪੀ. ਐਕਟ ਅਧੀਨ ਚੱਲ ਰਿਹਾ ਹੈ ਜਿਸ ਦੀ 25.10.2010 ਤਰੀਕ ਹੈ। ਇਸੇ ਤਰ੍ਹਾਂ ਰਾਜਪੁਰਾ ਰੋਡ, ਮੜੀਆਂ ਵਾਲੀ ਸੜਕ ਤੇ ਜਿਹੜਾ ਕਬਜ਼ਾ ਹੋਇਆ ਹੈ ਉਹ ਵੀ ਪੀ.ਪੀ. ਐਕਟ ਅਧੀਨ ਕੁਲੈਕਟਰ ਦੀ ਕੋਰਟ ਵਿੱਚ ਚੱਲ ਰਿਹਾ ਹੈ ਜਿਸ ਦੀ 4.11.2010 ਤਰੀਕ ਹੈ। ਬਡੂੰਗਰ ਰੋਡ ਵਾਲੇ ਕਬਜ਼ੇ ਵਾਸਤੇ ਕੇਸ ਦਾਇਰ ਕਰਨ ਲਈ ਅਸੀਂ ਕੰਪੀਟੈਂਟ ਕੋਰਟ ਵਿੱਚ ਕਾਰਵਾਈ ਕਰ ਰਹੇ ਹਾਂ।

**ਸ਼੍ਰੀ ਮਦਨ ਲਾਲ ਠੇਕੇਦਾਰ :** ਮਾਨਯੋਗ ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਸੀ, ਪਿਛਲੇ ਸੈਸ਼ਨ ਵਿੱਚ ਮੈਂ ਸਵਾਲ ਲਗਾਇਆ ਸੀ ਅਤੇ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਇਹ ਕਬਜ਼ੇ ਤੁਰੰਤ ਹਟਾਏ ਜਾਣਗੇ ਅਤੇ ਦੋਸ਼ੀਆਂ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇਗੀ ਪਰ 7 ਮਹੀਨਿਆਂ ਦਾ ਸਮਾਂ ਬੀਤ ਜਾਣ ਤੋਂ ਬਾਅਦ ਵੀ ਕੋਈ ਕਾਰਵਾਈ ਨਹੀਂ ਹੋਈ ਅਤੇ ਨਾ ਹੀ ਕੋਈ ਕਬਜ਼ਾ ਛੁਡਾਇਆ ਗਿਆ ਹੈ। ਉਸ ਤੋਂ ਬਾਅਦ ਵੀ ਕਈ ਹੋਰ ਨਜਾਇਜ਼ ਕਬਜ਼ੇ ਹੋਏ ਹਨ। ਕੱਲ੍ਹ ਹੀ ਮੇਰੀ ਕਾਲ ਅਟੈਂਸ਼ਨ ਲੱਗੀ ਸੀ, ਮਹਿੰਦਰਾ ਕਾਲਜ ਦੇ ਸਾਮ੍ਹਣੇ ਇੱਕ ਬਹੁਤ ਹੀ ਵਧੀਆ ਪਾਰਕ, ਜਿਸ ਦੀ ਜ਼ਮੀਨ ਬੜੀ ਮਹਿੰਗੀ ਹੈ, ਉਸ ਉੱਪਰ ਪਿਛਲੇ 4 ਮਹੀਨਿਆਂ ਤੋਂ ਉਸਾਰੀ ਹੋ ਰਹੀ ਹੈ। ਉਥੇ ਸ਼ੋਅ ਰੂਮ ਬਣਾਉਣ ਵਾਸਤੇ ਨਕਸ਼ੇ ਪਾਸ ਕਰਵਾਏ ਜਾ ਰਹੇ ਹਨ।

**ਮਾਨਯੋਗ ਸਪੀਕਰ :** ਤੁਸੀਂ ਕੀ ਕਰਵਾਉਣਾ ਚਾਹੁੰਦੇ ਹੋ ?

**ਸ਼੍ਰੀ ਮਦਨ ਲਾਲ ਠੇਕੇਦਾਰ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਬਜ਼ੇ ਕਦੋਂ ਤੱਕ

ਹਟਾਏ ਜਾਣਗੇ? ਜਿਹੜੇ ਲੋਕ ਨਜਾਇਜ਼ ਕਬਜ਼ੇ ਕਰਵਾ ਰਹੇ ਹਨ ਉਨ੍ਹਾਂ ਖਿਲਾਫ਼ ਕਿਉਂ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ? ਇਹ ਲੋਕ ਪਹਿਲਾਂ ਤਾਂ ਨਜਾਇਜ਼ ਕਬਜ਼ੇ ਕਰਵਾ ਦਿੰਦੇ ਹਨ, ਬਾਅਦ ਵਿੱਚ ਮਾਲਕਾਂ ਨੂੰ ਕੋਰਟ ਵਿੱਚ ਭੇਜ ਦਿੰਦੇ ਹਨ। ਇਨ੍ਹਾਂ ਲੋਕਾਂ ਖਿਲਾਫ਼ ਕਾਰਵਾਈ ਕਿਉਂ ਨਹੀਂ ਕੀਤੀ ਜਾਂਦੀ? ਮੈਂ ਇਸ ਸਵਾਲ ਦਾ ਜਵਾਬ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਕਬਜ਼ੇ ਹੁਣ ਕੀਤੇ ਗਏ ਹਨ ਇਨ੍ਹਾਂ ਤੇ ਕਾਰਵਾਈ ਕਦੋਂ ਤੱਕ ਹੋਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਟੀ.ਪੀ. ਸਕੀਮਜ਼ ਹਨ ਇਹ 1968 ਤੋਂ ਲੈ ਕੇ 1985 ਤੱਕ ਦੀਆਂ 36 ਟਾਊਨ ਪਲੈਨਿੰਗ ਸਕੀਮਜ਼ ਹਨ। ਇਹ ਬੜੀਆਂ ਪੁਰਾਣੀਆਂ ਸਕੀਮਾਂ ਹਨ। ਕੋਈ ਵੀ ਜਿਹੜਾ ਕਬਜ਼ਾ ਹੈ ਇਹ ਦੇਖਣਾ ਹੋਵੇਗਾ ਕਿ ਟੀ.ਪੀ. ਸਕੀਮ ਵਿੱਚ ਕੋਈ ਅਮੈਂਡਮੈਂਟ ਤਾਂ ਨਹੀਂ ਹੋ ਗਈ। ਇਸ ਚੀਜ਼ ਨੂੰ ਐਗਜ਼ਾਮਿਨ ਕੀਤਾ ਜਾ ਰਿਹਾ ਹੈ। ਜਦੋਂ ਮਾਨਯੋਗ ਮੈਂਬਰ ਸਾਹਿਬ ਨੇ ਪਿਛਲੇ ਸੈਸ਼ਨ ਵਿੱਚ ਪ੍ਰਸ਼ਨ ਲਗਾਇਆ ਸੀ ਉਸ ਵਕਤ ਨਜਾਇਜ਼ ਕਬਜ਼ੇ 91 ਦੱਸੇ ਗਏ ਸਨ ਜਿਹੜੇ ਕਿ ਹੁਣ ਘੱਟ ਕੇ 85 ਰਹਿ ਗਏ ਹਨ। ਜਿਥੋਂ ਤੱਕ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਤਾਅਲੁਕ ਹੈ, ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਨਜਾਇਜ਼ ਕਬਜ਼ੇ ਖ਼ਤਮ ਹੋਣ ਅਤੇ ਇਨ੍ਹਾਂ ਜ਼ਮੀਨਾਂ ਨੂੰ ਅਸੀਂ ਆਪਣੇ ਕਬਜ਼ੇ ਵਿੱਚ ਲਈਏ। ਜਿਹੜੀ ਹੁਣ ਗੱਲ ਮੈਂਬਰ ਸਾਹਿਬ ਨੇ ਕੀਤੀ ਹੈ ਕਿ ਹੁਣ ਵੀ ਕਬਜ਼ੇ ਹੋ ਰਹੇ ਹਨ, ਮੈਂ ਇਸ ਸੈਸ਼ਨ ਤੋਂ ਬਾਅਦ ਡਿਪਾਰਟਮੈਂਟ ਨੂੰ ਆਰਡਰ ਕਰਾਂਗਾ ਕਿ ਉਹ ਉਥੇ ਚੈੱਕ ਕਰਨਗੇ ਅਤੇ ਜਿਹੜੇ ਕਬਜ਼ੇ ਹੋ ਰਹੇ ਹਨ ਉਹ ਹਟਾਏ ਜਾਣਗੇ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਸਪਲੀਮੈਂਟਰੀ। ਭਰਪੂਰ ਕਲੋਨੀ, ਜਿਹੜੀ ਕਿ ਪਟਿਆਲੇ ਦੀ ਬੜੀ ਅਹਿਮ ਕਲੋਨੀ ਹੈ, ਇਸ ਵਿੱਚ ਤਿੰਨ ਪਾਰਕ ਸਨ...

**ਮਾਨਯੋਗ ਸਪੀਕਰ** : ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਇੱਕ ਮਿੰਟ ਗੱਲ ਸੁਣੋ ਜੀ। ਹਰਿੰਦਰ ਕਲੋਨੀ, ਪਲਾਟ ਨੰ: 36, ਜਿੱਥੇ ਕਿ ਪਾਰਕ ਵਾਸਤੇ ਜਗ੍ਹਾ ਦਿੱਤੀ ਗਈ ਸੀ, ਉਥੇ ਸਤਪਾਲ ਨਾਂ ਦੇ ਠਾਣੇਦਾਰ ਨੇ ਆਪਣੀ ਘਰਵਾਲੀ ਦੇ ਨਾਂ ਰਜਿਸਟਰੀ ਕਰਵਾ ਕੇ ਉਸ ਤੇ ਕਬਜ਼ਾ ਕਰ ਲਿਆ ਹੈ। ਇਸ ਜਗ੍ਹਾ ਦਾ ਸਾਰਾ ਕੁਝ ਚੇਂਜ ਕਰਵਾ ਦਿੱਤਾ ਹੈ। ਸਾਰਿਆਂ ਦੀ ਮਿਲੀਭੁਗਤ ਨਾਲ ਜਾਅਲੀ ਰਜਿਸਟਰੀ ਕਰਵਾਈ ਗਈ ਹੈ। ਜਦੋਂ ਤੱਕ ਇਨ੍ਹਾਂ ਨਜਾਇਜ਼ ਕਾਬਜ਼ਕਾਰਾਂ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ, ਇਹ ਕਹਿ ਰਹੇ ਹਨ ਕਿ 85 ਨਜਾਇਜ਼ ਕਬਜ਼ੇ ਰਹਿ ਗਏ ਹਨ ਪਰ ਮੈਂ ਕਹਿੰਦਾ ਹਾਂ ਇਹ 150 ਦੇ ਕਰੀਬ ਹੋਣਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1718

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਰੇਗਾ ਅਧੀਨ ਪ੍ਰਾਪਤ ਫੰਡ

*1708. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਚਾਲੂ ਵਿੱਤੀ ਸਾਲ ਵਿਚ ਨਰੇਗਾ ਸਕੀਮ ਅਧੀਨ ਰਾਜ ਵਿਚ ਕਿੰਨੇ ਫੰਡ ਪ੍ਰਾਪਤ ਕੀਤੇ ਗਏ ਹਨ ;

(ਅ) ਰਾਜ ਵਿਚ ਨਰੇਗਾ ਸਕੀਮ ਅਧੀਨ ਕਿੰਨੇ ਜਾਬ ਕਾਰਡ ਬਣਾਏ ਗਏ ਹਨ ਅਤੇ ਕਿੰਨੇ ਕਾਰਡਧਾਰਕਾਂ ਨੂੰ ਇਸ ਸਕੀਮ ਅਧੀਨ ਰੋਜ਼ਗਾਰ ਦਿੱਤਾ ਗਿਆ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਨਰੇਗਾ ਅਧੀਨ ਚਾਲੂ ਵਿੱਤੀ ਸਾਲ ਦੌਰਾਨ ਕੇਂਦਰ ਸਰਕਾਰ ਵੱਲੋਂ 3638.42 ਲੱਖ ਰੁਪਏ ਪ੍ਰਾਪਤ ਹੋਏ ਹਨ ਅਤੇ ਰਾਜ ਸਰਕਾਰ ਵੱਲੋਂ 399.82 ਲੱਖ ਰੁਪਏ ਜਾਰੀ ਕੀਤੇ ਗਏ ਹਨ।

(ਅ) ਰਾਜ ਵਿਚ ਨਰੇਗਾ ਸਕੀਮ ਅਧੀਨ ਹੁਣ ਤੱਕ 7,60,484 ਜਾਬ ਕਾਰਡ ਬਣਾਏ/ਜਾਰੀ ਕੀਤੇ ਗਏ ਅਤੇ ਇਹ ਸਕੀਮ ਲਾਗੂ ਹੋਣ ਤੋਂ ਲੈ ਕੇ ਹੁਣ ਤੱਕ ਸਾਰੇ ਸਾਲਾਂ ਦੌਰਾਨ 6,29,216 ਪਰਿਵਾਰਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ। ਚਾਲੂ ਮਾਲੀ ਸਾਲ ਦੌਰਾਨ ਹੁਣ ਤੱਕ 1,26,224 ਪਰਿਵਾਰਾਂ ਨੂੰ ਰੁਜ਼ਗਾਰ ਦਿੱਤਾ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੇ ਆਨਰੇਬਲ ਕੁਲੀਗ ਜਾਖੜ ਸਾਹਿਬ ਨੇ ਕੱਲ੍ਹ ਸਵਾਲ ਵੀ ਕੀਤਾ ਸੀ ਅਤੇ ਜਿਹੜਾ ਇਹ ਜਵਾਬ ਹੈ, ਇਹ ਗੌਰਮਿੰਟ ਦੀ ਮੁਕੰਮਲ ਇਨਏਬਿਲਟੀ ਹੈ to avail the funds of Central Scheme MANREGA. ਵੈਸੇ ਤਾਂ ਮੈਂ ਜਦੋਂ ਤੋਂ ਇਹ ਸਕੀਮ ਸ਼ੁਰੂ ਹੋਈ ਹੈ, ਉਦੋਂ ਤੋਂ ਸਵਾਲ ਪੁੱਛਿਆ ਸੀ ਪਰ ਇਨ੍ਹਾਂ ਨੇ ਸਿਰਫ ਕਰੰਟ ਈਅਰ ਬਾਰੇ ਹੀ ਜਵਾਬ ਦਿੱਤਾ ਹੈ। ਕੇਵਲ 2600 ਕਰੋੜ ਰੁਪਿਆ ਹੀ ਇਹ ਛੇ ਮਹੀਨਿਆਂ ਵਿਚ ਹਾਸਲ ਕਰ ਸਕੇ ਹਨ and half financial year is virtually gone. ਇਹ ਆਪ ਕਹਿੰਦੇ ਹਨ ਕਿ 7 ਲੱਖ 60 ਹਜ਼ਾਰ ਕੁੱਲ ਜਾਬ ਕਾਰਡ ਬਣਾਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਅਤਿ ਗਰੀਬਾਂ ਲਈ ਹੈ। Punjab is one of those States which has the highest number of Dalit population. ਮੇਰਾ ਖਿਆਲ ਹੈ ਕਿ 32 ਪਰਸੈਂਟ ਸਮਥਿੰਗ ਇਸ ਵੇਲੇ ਹਿੰਦੁਸਤਾਨ ਵਿਚ ਇਨ੍ਹਾਂ ਦੀ ਗਿਣਤੀ ਹੈ। ਜੇ ਉਨ੍ਹਾਂ ਨੂੰ ਅਬਾਦੀ ਵਿਚ ਕਨਵਰਟ ਕਰੀਏ ਤਾਂ ਲਗਭਗ

1.00 ਕਰੋੜ ਗਿਣਤੀ ਪੰਜਾਬ ਵਿਚ ਉਨ੍ਹਾਂ ਦੀ ਬਣਦੀ ਹੈ। ਇਕ ਕਰੋੜ ਅਬਾਦੀ ਲਈ ਕੇਵਲ 7 ਲੱਖ 60 ਹਜ਼ਾਰ ਜੌਬ ਕਾਰਡ ਹੀ ਬਣਾਏ ਗਏ ਹਨ। ਇਹ ਮੇਰਾ ਇਕ ਨੰਬਰ ਸਵਾਲ ਹੈ। ਦੂਜਾ ਸਵਾਲ ਹੈ, ਇਨ੍ਹਾਂ ਨੇ ਜਿਹੜਾ ਕੱਲ੍ਹ ਵਾਲੇ ਸਵਾਲ ਦਾ ਜਵਾਬ ਦਿੱਤਾ ਹੈ ਕਿ 1415 ਕਰੋੜ ਰੁਪਏ ਦੀ ਸਕੀਮ ਭੇਜ ਰਹੇ ਹਨ, ਪਰ ਇਸ ਸਾਲ ਦੀ ਸਕੀਮ ਕੇਵਲ 212 ਕਰੋੜ ਰੁਪਏ ਦੀ ਹੀ ਹੈ ਜਦੋਂ ਕਿ ਰਾਜਸਥਾਨ ਨੇ 2600 ਕਰੋੜ ਰੁਪਏ ਇਸੇ ਕਰੰਟ ਈਅਰ ਵਿਚ ਅਵੇਲ ਕਰ ਲਏ ਹਨ। ਸਾਡੇ ਯੂਥ ਕਾਂਗਰਸ ਦੇ ਐਕਟੀਵਿਸਟ, ਜਲੰਧਰ ਵਿੱਚ ਲਗਾਤਾਰ ਰਿਲੇਅ ਫਾਸਟ ਤੇ ਬੈਠੇ ਹਨ, ਉਨ੍ਹਾਂ ਨੇ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ ਜੀ। ਭਾਸ਼ਣ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰਾ ਸਵਾਲ ਇਹ ਹੈ ਕਿ ਅਗਰ ਰਾਜਸਥਾਨ ਰਾਜ 2600 ਕਰੋੜ ਰੁਪਏ ਦਾ ਸੈਂਟਰਲ ਸਕੀਮ ਤੋਂ ਲਾਹਾ ਲੈ ਸਕਦਾ ਹੈ, ਇਥੇ ਆਪਾਂ ਕੇਵਲ 32 ਕਰੋੜ ਰੁਪਏ ਲੈਂਦੇ ਹਾਂ ਅਤੇ ਮੁੜ ਕੇ ਕੇਂਦਰ ਸਰਕਾਰ ਨੂੰ ਗਾਲ੍ਹਾਂ ਕੱਢਦੇ ਹਾਂ ਕਿ ਉਨ੍ਹਾਂ ਨੇ ਇਹ ਨਹੀਂ ਦਿੱਤਾ, ਉਹ ਨਹੀਂ ਦਿੱਤਾ...

**ਮਾਨਯੋਗ ਸਪੀਕਰ** : ਮੈਂ ਕਿਹਾ ਹੈ ਕਿ ਸਵਾਲ ਕਰੋ...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਇੰਨੇ ਘੱਟ ਜੋਬ ਕਾਰਡ ਕਿਉਂ ਹਨ? ਕੀ ਇਥੇ ਕੋਈ ਕੰਮ ਦੀ ਕਮੀ ਹੈ? ਸਾਰੀਆਂ ਸੜਕਾਂ ਤੇ ਬੂਟੀ ਗੋਡੇ-ਗੋਡੇ ਉਗੀ ਪਈ ਹੈ, ਸਾਰੇ ਛੱਪੜਾਂ ਦੀ ਸਫਾਈ ਦੀ ਲੋੜ ਹੈ, ਪਿੰਡਾਂ ਵਿਚ ਗੋਡੇ-ਗੋਡੇ ਪਾਣੀ ਖੜ੍ਹਾ ਹੈ। Is there any shortage of work under the Scheme?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਾਬ ਕਾਰਡ ਉਨ੍ਹਾਂ ਲੋਕਾਂ ਦੇ ਬਣਾਏ ਜਾਂਦੇ ਹਨ, ਜਿਨ੍ਹਾਂ ਨੂੰ ਜਾਬ ਚਾਹੀਦੀ ਹੈ, ਜਿਹੜੇ ਜਾਬ ਮੰਗਦੇ ਹਨ। ਅਸੀਂ ਕਿਸੇ ਵਿਅਕਤੀ ਦਾ ਉਸ ਦੇ ਕੰਮ ਮੰਗੇ ਬਗੈਰ ਬਦੋ-ਬਦੀ ਜਾਬ ਕਾਰਡ ਨਹੀਂ ਬਣਾ ਸਕਦੇ। ਪਿੰਡ ਦਾ ਸਰਪੰਚ/ਪੰਚਾਇਤ ਉਦੋਂ ਹੀ ਜਾਬ ਕਾਰਡ ਬਣਾਉਂਦੀ ਹੈ ਜਦੋਂ ਕੋਈ ਵਿਅਕਤੀ ਜਾ ਕੇ ਉਨ੍ਹਾਂ ਨੂੰ ਕਹਿੰਦਾ ਹੈ ਕਿ ਮੈਨੂੰ ਜਾਬ ਚਾਹੀਦੀ ਹੈ। ਜਿੰਨੇ ਲੋਕਾਂ ਨੇ ਪੰਚਾਇਤ ਕੋਲ ਜਾ ਕੇ ਕਿਹਾ ਹੈ, ਉਸ ਮੁਤਾਬਕ ਜਾਬ ਕਾਰਡ ਬਣੇ ਹਨ। ਦੂਸਰਾ ਇਨ੍ਹਾਂ ਨੇ ਕਿਹਾ ਹੈ ਕਿ ਪੈਸੇ ਬਹੁਤ ਘੱਟ ਆਏ ਹਨ। ਥੋੜ੍ਹੇ ਪੈਸੇ ਆਉਣ ਤੇ ਇਨ੍ਹਾਂ ਨੇ ਹੈਰਾਨੀ ਪ੍ਰਗਟ ਕੀਤੀ ਹੈ। ਪੰਜਾਬ ਸਰਕਾਰ ਵੱਲੋਂ ਮਿਤੀ 31.3.2010 ਨੂੰ ਪੰਜਾਬ ਰਾਜ ਦਾ, ਨਰੇਗਾ ਦਾ 1516.58 ਕਰੋੜ ਰੁਪਏ ਦਾ ਕੇਂਦਰ ਸਰਕਾਰ ਨੂੰ ਬਜਟ ਐਸਟੀਮੇਟ ਭੇਜਿਆ ਗਿਆ ਸੀ। ਜਾਖੜ ਸਾਹਿਬ ਨੇ ਹਾਊਸ ਵਿੱਚ ਕਿਹਾ ਸੀ ਅਤੇ 1400 ਕਰੋੜ ਰੁਪਏ ਬਾਰੇ ਗੱਲ ਕੀਤੀ ਸੀ, ਪਰ ਅਸੀਂ ਤਾਂ ਕਿੰਨੇ ਹੀ ਜ਼ਿਆਦਾ ਪੈਸਿਆਂ ਦਾ ਬਜਟ ਭੇਜਿਆ ਸੀ ਲੇਕਿਨ ਕੇਂਦਰ ਸਰਕਾਰ ਦੀ ਸਕਰੀਨਿੰਗ ਕਮੇਟੀ ਨੇ ਇਸ ਨੂੰ ਨਾਮਨਜ਼ੂਰ ਕਰ ਦਿੱਤਾ।

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਇਸ ਲਈ 25.6.2010 ਨੂੰ 485.21 ਕਰੋੜ ਰੁਪਏ ਦਾ ਰੀਵਾਈਜ਼ਡ ਬਜਟ ਭੇਜਿਆ ਗਿਆ ਜੋ ਕਿ ਅਜੇ ਵੀ ਕੇਂਦਰ ਸਰਕਾਰ ਦੇ ਵਿਚਾਰ ਅਧੀਨ ਹੈ। 212 ਕਰੋੜ ਰੁਪਏ ਦਾ ਪ੍ਰੋਵੀਜ਼ਨਲ ਬਜਟ ਹੀ ਸਾਨੂੰ ਹੁਣ ਤੱਕ ਕੇਂਦਰ ਸਰਕਾਰ ਵੱਲੋਂ ਦਿੱਤਾ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਨ੍ਹਾਂ ਨੇ ਇਸ ਵਿੱਚ ਸਰਕਾਰ ਦੀ ਇਨਕੈਪੇਬਿਲਟੀ ਐਡ ਕਰ ਲਈ...

**ਮਾਨਯੋਗ ਸਪੀਕਰ** : ਮੇਰੀ ਗੱਲ ਪਹਿਲਾਂ ਸੁਣ ਲਵੋ। ਇਹ ਜਾਬ ਕਾਰਡਾਂ ਦੀ ਗੱਲ ਆ ਗਈ। ਕੀ ਤੁਹਾਡੇ ਕੋਲ ਕੋਈ ਐਸਾ ਵਿਅਕਤੀ ਆਇਆ ਹੈ ਜਿਸ ਨੇ ਦੱਸਿਆ ਹੋਵੇ ਕਿ ਮੈਂ ਜੋਬ ਕਾਰਡ ਬਣਾਉਣ ਵਾਸਤੇ ਗਿਆ ਸੀ ਪਰ ਮੇਰਾ ਜੋਬ ਕਾਰਡ ਨਹੀਂ ਬਣਾਇਆ ਗਿਆ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਬੇਤਹਾਸ਼ਾ ਲੋਕ ਆਏ ਹਨ ਜੀ। ਹਰ ਪਿੰਡ ਵਿੱਚ ਲੋਕਾਂ ਦੀ ਡਿਮਾਂਡ ਹੈ ਕਿ ਮਨਰੇਗਾ ਸਕੀਮ ਸਾਡੇ ਤੱਕ ਕਿਉਂ ਨਹੀਂ ਪਹੁੰਚ ਰਹੀ। ਸਪੀਕਰ ਸਾਹਿਬ, ਪੰਜਾਬ ਵਿਚ 12,800 ਪਿੰਡ ਹਨ। ਕਿਸ ਨੇ ਪੰਚਾਇਤਾਂ ਨੂੰ ਮੋਟੀਵੇਟ ਕਰਨਾ ਹੈ? ਇਸ ਲਈ ਜਨਰਲ ਹਾਊਸ ਦੇ ਇਜਲਾਸ ਸੱਦੋ, ਮੱਤੇ ਪਾਸ ਕਰਕੇ ਭੇਜੋ, ਕੰਮਾਂ ਦਾ ਵੇਰਵਾ ਭੇਜੋ। ਇਹ ਕਿਸ ਨੇ ਕਰਨਾ ਹੈ, ਤੁਸੀਂ ਕੰਮਾਂ ਦਾ ਵੇਰਵਾ ਦਿਓ, It is the job of the Rural Development Department officers BDPOs, Secretaries and Gram Panchayat Officers ਜਿਨ੍ਹਾਂ ਨੇ ਮੋਟੀਵੇਟ ਕਰਕੇ ਸਟੇਟ ਗੌਰਮਿੰਟ ਨੂੰ ਕੰਮ ਪ੍ਰੋਵਾਈਡ ਕਰਵਾਉਣਾ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰਾ ਸਵਾਲ ਹੈ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਉਹ ਸਾਨੂੰ ਸੈਂਟਰਲ ਸਕੀਮ ਨਹੀਂ ਦੇ ਰਹੇ, ਜਦੋਂ ਕਿ ਇਹ ਸ਼ਰਤਾਂ ਮੁਕੰਮਲ ਕਰਕੇ ਚੱਜ ਨਾਲ ਸੈਂਟਰ ਗੌਰਮਿੰਟ ਨੂੰ ਭੇਜ ਨਹੀਂ ਰਹੇ। 12,800 ਪਿੰਡਾਂ ਵਿੱਚੋਂ ਕਿਸੇ ਪਿੰਡ ਦਾ ਜਨਰਲ ਇਜਲਾਸ ਨਹੀਂ ਹੋਇਆ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਤੁਹਾਡਾ ਸਵਾਲ ਕੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਵਾਲ ਮੇਰਾ ਇਹੀ ਹੈ ਕਿ ਇਹ ਫੇਲੀਅਰ ਇਨ੍ਹਾਂ ਦੇ ਪਾਰਟ ਤੇ ਹੈ। They should admit on the Floor of the House regarding minimum wages.

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਵਾਲ ਵੀ ਪੁੱਛ ਲੈਂਦਾ ਹਾਂ। ਮਿਨਿਮਮ

ਵੇਜਿਜ਼ ਪ੍ਰੋਵਾਇਡਿਡ ਨੇ ਮਨਰੇਗਾ ਐਕਟ ਵਿੱਚ, ਵਜ਼ੀਰ ਸਾਹਿਬ ਕੀ ਤੁਸੀਂ ਦਸੋਗੇ ਕਿ ਇਹ ਮਿਨਿਮਮ ਵੇਜਿਜ਼ ਕਿੰਨਿਆਂ ਨੂੰ ਪ੍ਰੋਵਾਈਡ ਕੀਤੇ ਗਏ ਤੇ ਬਾਕੀ ਰਹਿੰਦੇ ਜੋਬ ਕਾਰਡ ਹੋਲਡਰਜ਼ ਨੂੰ ਕਿਉਂ ਨਹੀਂ ਪ੍ਰੋਵਾਈਡ ਕੀਤੇ ਗਏ? (ਵਿਘਨ, ਸ਼ੋਰ) ਕੀ 7 ਲੱਖ 60 ਹਜ਼ਾਰ ਨੂੰ ਮਿਨਿਮਮ ਵੇਜਿਜ਼ ਪ੍ਰੋਵਾਈਡ ਕੀਤੇ ਗਏ ਹਨ, ਜੇਕਰ ਨਹੀਂ ਕੀਤੇ ਗਏ ਤਾਂ ਕਿਉਂ ਨਹੀਂ ਕੀਤੇ ਗਏ? It is provided in the Act.

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਨੌਜਵਾਨ ਅਜੀਜ਼ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪਵਿੱਤਰ ਹਾਊਸ ਹੈ, ਇੱਥੇ ਅਖਬਾਰਾਂ ਵਿੱਚ ਖਬਰਾਂ ਲਵਾਉਣ ਲਈ ਨਹੀਂ ਬਲਕਿ ਫੈਕਟਸ-ਫਿਗਰਜ਼ ਤੇ ਗੱਲ ਕਰਨੀ ਚਾਹੀਦੀ ਹੈ, ਵਾਜਬ ਗੱਲ ਕਰਨੀ ਚਾਹੀਦੀ ਹੈ (ਵਿਘਨ, ਸ਼ੋਰ) (ਇੱਕ ਆਵਾਜ਼ : ਇਹ ਸਾਨੂੰ ਨਸੀਹਤਾਂ ਕਰਦੇ ਹਨ)

**ਮਾਨਯੋਗ ਸਪੀਕਰ** : ਤੁਸੀਂ ਵੀ ਨਸੀਹਤਾਂ ਕਰਦੇ ਹੋ, ਉਹ ਵੀ ਨਸੀਹਤਾਂ ਕਰਦੇ ਹਨ, ਤੁਸੀਂ ਉਨ੍ਹਾਂ ਦੀ ਪੂਰੀ ਗੱਲ ਸੁਣੋ। (ਵਿਘਨ, ਸ਼ੋਰ) ਵਕਤ ਸਵਾਲਾਂ-ਜਵਾਬਾਂ ਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 2010-11 ਦੇ ਜਿਹੜੇ ਫੰਡ ਸਨ ਉਨ੍ਹਾਂ ਬਾਰੇ ਇਨ੍ਹਾਂ ਨੂੰ ਭੁਲੇਖਾ ਹੈ। ਨਰੇਗਾ ਦੇ ਫੰਡਜ਼ ਲੈਪਸ ਨਹੀਂ ਹੁੰਦੇ। ਪਿਛਲੇ ਸਾਲ ਦੇ ਅਣਵਰਤੇ ਪੈਸੇ ਅਗਲੇ ਸਾਲ ਵਿੱਚ ਐਡ ਹੋ ਜਾਂਦੇ ਹਨ ਔਰ ਇਸ ਕਰਕੇ 2009-10 ਵਿਚ ਅਣਵਰਤੇ ਪੈਸੇ 7138.76 ਲੱਖ ਰੁਪਏ, 2010-11 ਵਿੱਚ 3638.82 ਲੱਖ ਰੁਪਏ ਔਰ ਪੰਜਾਬ ਸਰਕਾਰ ਤੋਂ 2010-11 ਤੱਕ ਪ੍ਰਾਪਤ ਹੋਏ ਪੈਸੇ 399.82 ਲੱਖ ਰੁਪਏ ਤੇ ਸਾਲ 2010-11 ਵਿੱਚ ਫੁੱਟਕਲ ਪ੍ਰਾਪਤੀਆਂ 22.13 ਲੱਖ ਰੁਪਏ, ਸਾਲ 2010 ਤੋਂ ਹੁਣ ਤੱਕ ਕੁੱਲ ਉਪਲਬਧ ਫੰਡ, ਇਹ ਸਾਰੇ ਪੈਸੇ ਵਰਤੇ ਹਨ,...

**ਮਾਨਯੋਗ ਸਪੀਕਰ** : ਬ੍ਰਹਮਪੁਰਾ ਸਾਹਿਬ, ਮੇਰੀ ਗੱਲ ਸੁਣੋ। ਇਹ ਸਾਰੀ ਗੱਲ ਦਾ ਕਰਕਸ ਇਹ ਹੈ ਕਿ ਤੁਸੀਂ ਆਪਣੇ ਡਿਪਾਰਟਮੈਂਟ ਨੂੰ ਮੋਟੀਵੇਟ ਕਰੋ, ਜਿਹੜੇ ਅੱਗੇ ਬੇਰੁਜ਼ਗਾਰ ਲੋਕਾਂ ਨੂੰ ਮੋਟੀਵੇਟ ਕਰ ਸਕਣ ਔਰ ਉਨ੍ਹਾਂ ਨੂੰ ਰੁਜ਼ਗਾਰ ਮਿਲ ਸਕੇ। ਹਾਂ ਜੀ, ਅਗਲਾ ਸਵਾਲ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰਾ ਮਿਨਿਮਮ ਵੇਜਿਜ਼ ਦੇ ਸਵਾਲ ਬਾਰੇ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ** : ਖਹਿਰਾ ਜੀ, ਤੁਸੀਂ ਬੈਠੋ ਜੀ, ਪਲੀਜ਼। ਅਗਲਾ ਸਵਾਲ।

---

## ਹੜ੍ਹਾਂ ਕਾਰਨ ਹੋਏ ਨੁਕਸਾਨ ਦਾ ਮੁਆਵਜ਼ਾ

*1709. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੁਲਤਾਨਪੁਰ ਲੋਧੀ (ਕਪੂਰਥਲਾ) ਦੇ ਪਿੰਡਾਂ ਮੰਡ ਇੰਦਰਪੁਰ,

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਭਰੋਆਣਾ ਆਦਿ ਵਿਚ ਹਾਲ ਹੀ ਵਿਚ ਆਏ ਹੜ੍ਹਾਂ ਅਤੇ ਸਤਲੁਜ ਅਤੇ ਬਿਆਸ ਦਰਿਆਵਾਂ ਵਿੱਚ ਪਾਣੀ ਦੇ ਵਹਾਅ ਦੇ ਵੱਧਣ (ਓਵਰਫਲੋ) ਕਾਰਣ ਹਜ਼ਾਰਾਂ ਏਕੜ ਜ਼ਮੀਨ ਉੱਤੇ ਖੜ੍ਹੀ ਝੋਨੇ ਦੀ ਫ਼ਸਲ ਨੂੰ ਹੋਏ ਨੁਕਸਾਨ ਲਈ ਸਰਕਾਰ ਕਿੰਨਾ ਮੁਆਵਜ਼ਾ ਦੇਣ ਦੀ ਤਜਵੀਜ਼ ਰੱਖਦੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਖਰਾਬੇ ਦਾ ਅਨੁਮਾਨ ਲਗਾਉਣ ਲਈ ਸਪੈਸ਼ਲ ਗਿਰਦਾਵਰੀ ਕਰਾਉਣ ਦੇ ਹੁਕਮ ਜਾਰੀ ਕੀਤੇ ਜਾ ਚੁੱਕੇ ਹਨ। ਗਿਰਦਾਵਰੀ ਕਰਾਉਣ ਉਪਰੰਤ ਨੁਕਸਾਨ ਦੀ ਪ੍ਰਤੀਸ਼ਤਤਾ ਅਨੁਸਾਰ ਸਰਕਾਰ ਵੱਲੋਂ ਨਿਸ਼ਚਿਤ ਦਰਾਂ ਅਨੁਸਾਰ ਬਣਦੀ ਰਾਹਤ ਦਿੱਤੀ ਜਾਵੇਗੀ। ਜਿੱਥੋਂ ਤੱਕ ਰਾਹਤ ਦੀ ਰਕਮ ਦਾ ਸਬੰਧ ਹੈ, ਇਹ ਸਪੈਸ਼ਲ ਗਿਰਦਾਵਰੀ ਕਰਾਉਣ ਉਪਰੰਤ ਹੀ ਪਤਾ ਲੱਗੇਗਾ ਕਿ ਕਿੰਨੀ ਰਾਹਤ ਦੇਣ ਯੋਗ ਹੈ। ਰਾਹਤ ਦੀਆਂ ਦਰਾਂ ਹੇਠ ਲਿਖੇ ਅਨੁਸਾਰ ਹਨ :

ਫਸਲਾਂ ਦੇ ਖਰਾਬੇ ਕਾਰਣ ਰਾਹਤ

| | | |
|---|---|---|
| ੳ) | ਜਿਥੇ ਨੁਕਸਾਨ 75% ਤੋਂ ਵੱਧ ਹੋਵੇ | 5000/- ਰੁਪਏ ਪ੍ਰਤੀ ਏਕੜ |
| ਅ) | ਜਿਥੇ ਨੁਕਸਾਨ 50% ਤੋਂ ਵੱਧ ਹੋਵੇ ਪਰ 75% ਤੋਂ ਜ਼ਿਆਦਾ ਨਾ ਹੋਵੇ | 3000/- ਰੁਪਏ ਪ੍ਰਤੀ ਏਕੜ |
| ੲ) | ਜਿਥੇ ਨੁਕਸਾਨ 25% ਤੋਂ ਵੱਧ ਹੋਵੇ ਪਰ 50% ਤੋਂ ਜ਼ਿਆਦਾ ਨਾ ਹੋਵੇ | 2000/- ਰੁਪਏ ਪ੍ਰਤੀ ਏਕੜ |

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਧੰਨਭਾਗ ਨੇ ਕਿ ਅੱਜ ਵਜ਼ੀਰ ਸਾਹਿਬ ਨੇ ਇਹ ਤਸਲੀਮ ਤਾਂ ਕੀਤਾ ਕਿ ਪੰਜਾਬ ਦੇ ਵਿੱਚ ਅੱਜ ਇਹ ਹਾਲਾਤ ਹਨ। ਪਰਸੋਂ ਤਾਂ ਇਰੀਗੇਸ਼ਨ ਮਨਿਸਟਰ ਸਾਹਿਬ ਨੇ ਇਹ ਡਿਨਾਈ ਹੀ ਕਰ ਦਿੱਤਾ ਸੀ ਕਿ ਪੰਜਾਬ ਦੇ ਵਿਚ ਕੋਈ ਫਲੱਡਜ਼ ਹਨ। ਅੱਜ ਰੈਵੀਨਿਊ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਫਲੱਡਜ਼ ਹਨ, ਸਪੈਸ਼ਲ ਗਿਰਦਾਵਰੀ ਕਰਵਾਵਾਂਗੇ ਅਤੇ ਹੋਏ ਨੁਕਸਾਨ ਦਾ ਪਰ ਏਕੜ ਅਸੀਂ ਹਰਜ਼ਾਨਾ ਵੀ ਦਿਆਂਗੇ।.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਵਾਲ ਇਹ ਹੈ ਕਿ ਮੰਡੀ ਇੰਦਰ ਪੁਰ ਔਰ ਭਰੋਆਣਾ, ਇਹ ਸੁਲਤਾਨਪੁਰ ਦਾ 25, 30-40 ਹਜ਼ਾਰ ਏਕੜ ਦਾ ਰਕਬਾ ਐਸਾ ਹੈ ਜਿਹੜਾ ਕਿ ਸਤਲੁਜ ਤੇ ਬਿਆਸ ਦਰਿਆਵਾਂ ਦੇ ਦਰਮਿਆਨ ਪੈ ਗਿਆ। ਇਹ ਸਪੈਸੀਫਿਕਲੀ ਉਹ ਏਰੀਆ ਨਹੀਂ ਹੈ ਜਿਹੜਾ ਕਿ ਬੰਧਾਂ ਦੇ ਅੰਦਰ ਹੈ। ਇਸ ਨਾਲ ਜ਼ਮੀਨ ਡੈਡਲਾਕ ਹੋ ਗਈ ਜਿਸ ਕਾਰਨ ਇਹ ਜਿਹੜੀ 25, 30-40,000 ਏਕੜ ਦੀ ਜ਼ਮੀਨ ਹੈ ਉਥੇ ਹਾਲੇ ਵੀ ਪਾਣੀ ਖੜ੍ਹਾ ਹੈ ਔਰ ਉਥੇ ਪਾਣੀ ਖੜ੍ਹਾ ਹੋਣ ਕਾਰਨ ਨਾ ਤਾਂ

ਝੋਨੇ ਦੀ ਫਸਲ ਹੋ ਸਕਣੀ ਹੈ ਅਤੇ ਨਾ ਹੀ ਕਣਕ ਦੀ ਬਿਜਾਈ ਹੋਣੀ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਰੀਲੀਫ ਦੇਣ ਬਾਰੇ ਕਿਹਾ ਗਿਆ ਹੈ, ਸੀ.ਐਮ. ਸਾਹਿਬ ਵੀ ਆ ਗਏ ਹਨ, 5,000/- ਰੁਪਿਆ ਕਿੱਲੇ ਦਾ ਦੇਣ ਬਾਰੇ ਕਿਹਾ ਗਿਆ ਹੈ। ਉਸ ਤੋਂ ਥੱਲੇ 3,000/- ਰੁਪਏ ਅਤੇ ਉਸ ਤੋਂ ਥੱਲੇ 2,000/- ਰੁਪਿਆ ਦੇਣਾ ਹੈ। ਮੇਰਾ ਖਿਆਲ ਹੈ ਕਿ 5,000/- ਰੁਪਏ ਨਾਲ ਤਾਂ ਕਿੱਲੇ ਦੀ ਅੱਧੀ ਇਨਪੁੱਟ ਵੀ ਕਵਰ ਨਹੀਂ ਹੋਣੀ। ਇਸ ਲਈ ਮੇਰੀ ਬੇਨਤੀ ਹੈ ਕਿ ਵਜ਼ੀਰ ਸਾਹਿਬ ਇਹ ਵਿਸ਼ਵਾਸ ਦਿਵਾਉਣ ਦੀ ਖੇਚਲ ਕਰਨ ਕੀ ਸੁਲਤਾਨਪੁਰ-ਕਪੂਰਥਲਾ ਦਾ ਸਪੈਸੀਫਿਕ ਏਰੀਆ ਹੈ। ਉਹ ਸਾਹਮਣੇ ਐਜੂਕੇਸ਼ਨ ਦੇ ਵਜ਼ੀਰ ਸਾਹਿਬ ਬੈਠੇ ਹਨ, ਉਸ ਇਲਾਕੇ ਨੂੰ ਇਹ ਵੀ ਬੀਲਾਂਗ ਕਰਦੇ ਹਨ... ਇਨ੍ਹਾਂ ਨੂੰ ਵੀ ਇਸ ਬਾਰੇ ਪਤਾ ਹੈ।...

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 25.8.2010 ਨੂੰ ਸਤਲੁਜ ਤੇ ਬਿਆਸ ਦਰਿਆਵਾਂ ਵਿੱਚ ਜ਼ਿਆਦਾ ਪਾਣੀ ਆਉਣ ਕਾਰਨ ਸੁਲਤਾਨਪੁਰ-ਕਪੂਰਥਲਾ ਦੇ 77 ਪਿੰਡ ਪ੍ਰਭਾਵਿਤ ਹੋਏ ਸਨ। ਇਸ ਸਬੰਧ ਵਿੱਚ ਡਿਪਟੀ ਕਮਿਸ਼ਨਰ ਵੱਲੋਂ ਪੱਤਰ ਦੇ ਪੈਰ੍ਹਾ 9.1 ਵਿੱਚ ਕੀਤੇ ਗਏ ਉਪਬੰਧ ਅਨੁਸਾਰ ਮਿਤੀ 31.8.2010 ਨੂੰ ਨੁਕਸਾਨ ਦਾ ਅੰਦਾਜ਼ਾ ਲਗਾਉਣ ਵਾਸਤੇ ਸਪੈਸ਼ਲ ਗਿਰਦਾਵਰੀ ਕਰਵਾਉਣ ਦੇ ਹੁਕਮ ਜਾਰੀ ਕੀਤੇ ਹਨ। ਖੇਤਾਂ ਵਿਚ ਪਾਣੀ ਖੜ੍ਹਾ ਹੋਣ ਕਾਰਨ ਗਿਰਦਾਵਰੀ ਦਾ ਕੰਮ ਮੁਕੰਮਲ ਨਹੀਂ ਹੋ ਸਕਿਆ। 77 ਪਿੰਡਾਂ ਵਿੱਚ ਤਕਰੀਬਨ ਕੋਈ ਅੰਦਾਜ਼ਾ ਹੈ ਕਿ 33,159 ਏਕੜ ਪੈਲੀ ਪ੍ਰਭਾਵਿਤ ਹੋਈ ਹੈ। ਸਰਕਾਰ ਵੱਲੋਂ ਫਸਲਾਂ ਦੇ ਨੁਕਸਾਨ ਸਬੰਧੀ ਰਾਹਤ ਦੇਣ ਲਈ ਦਰਾਂ ਪਹਿਲਾਂ ਹੀ ਨੁਕਸਾਨ ਦੇ ਅੰਦਾਜ਼ੇ ਅਨੁਸਾਰ ਨਿਸ਼ਚਿਤ ਕੀਤੀਆਂ ਗਈਆਂ ਹਨ। ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ 1,600/- ਰੁਪਿਆ ਸੈਂਟਰ ਗੌਰਮਿੰਟ ਦਾ ਆਉਣਾ ਹੈ ਅਤੇ 3,400/- ਰੁਪਿਆ ਪੰਜਾਬ ਸਰਕਾਰ ਨੇ ਪਾਉਣਾ ਹੈ। ਇਹ ਕਾਫੀ ਹੈ। ਇਸ ਕਰਕੇ ਅਸੀਂ ਇਹ ਆਉਣ ਤੇ ਪੂਰਾ ਨੁਕਸਾਨ 5,000/-, 3,000/- ਅਤੇ 2,000/- ਰੁਪਏ ਦੇ ਹਿਸਾਬ ਨਾਲ 75% ਤੋਂ ਵੱਧ ਹੋਵੇ ਤਾਂ 5,000/- ਰੁਪਿਆ, 50% ਤੋਂ ਵੱਧ ਹੋਵੇ ਤਾਂ 3,000/- ਰੁਪਿਆ ਅਤੇ 25% ਤੋਂ 50% ਹੋਵੇ ਤਾਂ 2,000/- ਰੁਪਿਆ ਦੇਣਾ ਹੈ। ਇਹ ਜਿਹੜਾ ਪਾਣੀ ਓਵਰਫਲੋਅ ਹੋ ਕੇ ਆ ਜਾਂਦਾ ਹੈ, ਉਸ ਕਾਰਨ ਦੇਣਾ ਹੈ। ਇਹ ਹੜ੍ਹ ਕਾਰਨ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ 33 ਹਜ਼ਾਰ ਏਕੜ ਵਿੱਚ ਪਾਣੀ ਅਜੇ ਵੀ ਖੜ੍ਹਾ ਹੈ ਜਿਸ ਕਾਰਨ ਗਿਰਦਾਵਰੀ ਨਹੀਂ ਹੋ ਸਕੀ। ਮੈਂ ਵਜ਼ੀਰ ਸਾਹਿਬ ਤੋਂ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ... 33,000 ਏਕੜ ਜ਼ਮੀਨ ਦੀ ਫਸਲ ਬਰਬਾਦ ਹੋਈ ਹੈ...

**ਮਾਨਯੋਗ ਸਪੀਕਰ** : ਹੁਣ ਸਾਰਾ ਕਲੀਅਰ ਤਾਂ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਸਾਹਿਬ ਨੇ ਆਪ ਹੀ ਕਿਹਾ ਹੈ ਕਿ ਕੋਈ ਪਟਵਾਰੀ ਨਹੀਂ ਜਾ ਸਕਦਾ, ਗਿਰਦਾਵਰੀ ਨਹੀਂ ਹੋ ਸਕੀ। ਹੁਣ ਅਕਤੂਬਰ ਆ ਗਿਆ ਹੈ, ਕਣਕ ਦੀ ਬਿਜਾਈ ਨਹੀਂ ਕੀਤੀ ਜਾ ਸਕਦੀ। ਝੋਨਾ ਵੀ ਖਰਾਬ ਹੋ ਗਿਆ ਹੈ। ਕੀ ਚੀਫ ਮਨਿਸਟਰ ਸਾਹਿਬ, ਤੁਸੀਂ ਕਿਸਾਨ ਹੋ, ਆਪਾਂ ਸਾਰੇ ਹੀ ਕਿਸਾਨ ਹਾਂ, ਕੀ ਪੰਜ ਹਜ਼ਾਰ ਰੁਪਏ ਨਾਲ ਉਸ 33,000 ਏਕੜ ਦੇ ਮਾਲਕਾਂ ਦਾ ਗੁਜ਼ਾਰਾ ਹੋ ਜਾਵੇਗਾ ਜੀ? ਮੇਰੀ ਬੇਨਤੀ ਹੈ ਕਿ ਇਸ ਨੂੰ ਘਟੋ-ਘੱਟ...

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਬੜਾ ਚੰਗਾ ਸਵਾਲ ਕੀਤਾ ਹੈ ਔਰ ਇਨ੍ਹਾਂ ਨੂੰ ਪਤਾ ਹੀ ਹੈ ਕਿ ਮੇਰਾ ਖਿਆਲ ਹੈ ਕਿ ਸੈਂਟਰਲ ਗੌਰਮਿੰਟ ਵੱਲੋਂ ਜੋ ਇਹ ਫੰਡ ਸਾਡੇ ਕੋਲ ਪਿਆ ਹੈ, ਫੰਡਜ਼ ਸਾਡੇ ਕੋਲ ਪਏ ਹਨ, ਉਸ ਵਿੱਚੋਂ 1500-1600/- ਰੁਪਏ ਤੋਂ ਵੱਧ ਨਹੀਂ ਦੇ ਸਕਦੇ। ਅਸੀਂ 3,400/- ਰੁਪਿਆ ਪੰਜਾਬ ਦੇ ਬਜਟ ਵਿੱਚੋਂ ਦੇ ਰਹੇ ਹਾਂ। ਮੈਂ ਦੋ ਗੱਲਾਂ ਬਾਰੇ ਬੇਨਤੀ ਕਰਾਂਗਾ ਕਿ ਤੁਸੀਂ ਵੀ ਆਪਣਾ ਗੁੱਡ ਆਫਿਸ ਯੂਜ਼ ਕਰੋ, ਮੈਂ ਵੀ ਆਪਣਾ ਗੁੱਡ ਆਫਿਸ ਯੂਜ ਕਰਾਂਗਾ। ਮੈਂ ਪ੍ਰਾਇਮ ਮਨਿਸਟਰ ਸਾਹਿਬ ਨੂੰ ਇਸ ਬਾਰੇ ਚਿੱਠੀ ਵੀ ਲਿਖੀ ਹੈ ਕਿ 15,000/- ਰੁਪਿਆ ਮੁਆਵਜ਼ਾ ਹੋਣਾ ਚਾਹੀਦਾ ਹੈ। ਦੂਸਰੀ ਗੱਲ, ਇਹ ਹੈ ਕਿ ਸਾਡੇ ਕੋਲ ਬਹੁਤ ਫੰਡ ਪਿਆ ਹੈ, ਮੇਰਾ ਖਿਆਲ ਹੈ ਕਿ 1500-2000 ਕਰੋੜ ਰੁਪਿਆ ਪਿਆ ਹੈ। ਲੇਕਿਨ ਹਿੰਦੁਸਤਾਨ ਦੀ ਸਰਕਾਰ ਨੇ ਸਾਡੇ ਤੇ ਬੈਨ ਲਾਇਆ ਹੈ ਕਿ ਜਿਹੜੇ ਪ੍ਰੀਵੈਂਨਟਿਵ ਮੱਈਯਰਜ਼ ਹਨ ਜਾਂ ਜਿਹੜੇ ਬੰਧ ਹਨ, ਚਾਹੇ ਧੁੱਸੀ ਬੰਨ੍ਹ ਜਿਹੜੇ ਹਨ ਜਾਂ ਹੋਰ ਵੀ ਕੋਈ ਗੱਲ ਹੈ, ਉਸ ਵਿੱਚ ਖਰਚ ਨਹੀਂ ਕਰ ਸਕਦੇ। ਮੈਂ ਇਹ ਵੀ ਬੇਨਤੀ ਕੀਤੀ ਹੈ ਕਿ ਸਾਨੂੰ ਇਕ ਵਾਰੀ ਇਕੱਲੇ ਪੰਜਾਬ ਨੂੰ ਨਹੀਂ ਸਗੋਂ ਸਾਰੇ ਦੇਸ਼ ਨੂੰ 20% ਅਲਾਓ ਕਰ ਦਿਓ ਕਿ ਜਿਹੜਾ ਫੰਡ ਤੁਹਾਡੇ ਕੋਲ ਪਿਆ ਹੈ, ਉਸ ਨੂੰ ਵਰਤ ਸਕਦੇ ਹਾਂ, ਤਾਂ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਵਿੱਚ ਫਲੱਡ ਨਾਲ ਕੋਈ ਨੁਕਸਾਨ ਨਹੀਂ ਹੋ ਸਕਦਾ। ਤੁਸੀਂ ਮਿਹਰਬਾਨੀ ਕਰਵਾ ਦਿਓ। ਸੈਂਟਰ ਤੋਂ ਹੋਰ ਨਵਾਂ ਫੰਡ ਕੋਈ ਨਹੀਂ ਆਉਣਾ, ਹਰ ਸਾਲ ਉਸ ਫੰਡ ਵਿੱਚੋ 10% ਯੂਜ਼ ਕਰੀਏ। ਇਸ ਲਈ ਮੇਰੀ ਬੇਨਤੀ ਹੈ ਕਿ ਇੱਕ ਦੂਜੇ ਨੂੰ ਆਪਾਂ ਐਵੇਂ ਹੀ ਕ੍ਰਿਟੀਸਾਈਜ਼ ਕਰਨ ਦੀ ਬਜਾਏ ਸਾਡੇ ਵੱਲੋਂ ਸੈਂਟਰ ਗੌਰਮਿੰਟ ਨੂੰ ਮਤਾ ਜਾਣਾ ਚਾਹੀਦਾ ਹੈ ਕਿ ਜਿਹੜਾ ਸਾਡੇ ਕੋਲ ਫੰਡ ਹੈ ਉਸ ਵਿੱਚੋਂ 20% ਸਾਨੂੰ ਇਕ ਦਫਾ ਯੂਜ਼ ਕਰਨ ਦੇ ਦਿੱਤਾ ਜਾਵੇ, ਅਸੀਂ ਸੈਂਟਰ ਗੌਰਮਿੰਟ ਤੋਂ ਹੋਰ ਨਹੀਂ ਮੰਗਦੇ ਅਤੇ 10% ਫੰਡ ਹਰ ਸਾਲ ਵਰਤਣ ਦੀ ਇਜਾਜ਼ਤ ਦਿੱਤੀ ਜਾਵੇ। ਇਸ ਤਰ੍ਹਾਂ ਜਿਹੜਾ ਸਾਡੇ ਹੜ੍ਹਾਂ ਨਾਲ ਨੁਕਸਾਨ ਹੁੰਦਾ ਹੈ, ਉਹ ਬਚ ਸਕਦਾ ਹੈ। ਉਸ ਤੋਂ ਵੱਧ ਸਾਡਾ ਨੁਕਸਾਨ ਹੋ ਗਿਆ ਹੈ। ਜੇਕਰ 250-300 ਕਰੋੜ ਰੁਪਿਆ ਖਰਚ ਹੋ ਜਾਂਦਾ ਤਾਂ ਇਨ੍ਹਾਂ ਹੜ੍ਹਾਂ ਨਾਲ ਨੁਕਸਾਨ ਨਹੀਂ ਸੀ ਹੋਣਾ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਕੋਈ ਰੈਜ਼ੋਲਿਊਸ਼ਨ ਲੈ ਆਉ।

(ਟਰੈਜ਼ਰੀ ਬੈਂਚਾਂ ਅਤੇ ਵਿਰੋਧੀ ਬੈਂਚਾਂ ਵੱਲੋਂ ਅਵਾਜ਼ਾਂ : ਮਤਾ ਲੈ ਆਉ ਜੀ।)

**ਮਾਨਯੋਗ ਸਪੀਕਰ** : ਇਸ ਬਾਰੇ ਮਤਾ ਲੈ ਆਉ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਇਸ ਮਤੇ ਦੀ ਸਪਿਰਟ ਦੱਸ ਦਿੱਤੀ ਹੈ ਕਿ 15,000/- ਰੁਪਏ ਪ੍ਰਤੀ ਏਕੜ, ਜਿਥੇ ਕਰਾਪ ਡੈਮੇਜ ਹੋਈ ਹੈ ਉਸ ਲਈ ਦਿੱਤਾ ਜਾਵੇ ਅਤੇ ਜਿਹੜੇ ਫੰਡ ਪਏ ਹਨ ਉਨ੍ਹਾਂ ਵਿਚੋਂ 20% ਖਰਚ ਕਰਨ ਦੀ ਇਜਾਜ਼ਤ ਦਿੱਤੀ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਵਿਚ ਸੋਧ ਕਰਨੀ ਚਾਹੁੰਦਾ ਹਾਂ ਕਿ Natural Calamity Relief Fund ਵਿਚੋਂ 20% one time ਦੇ ਦਿੱਤਾ ਜਾਵੇ ਅਤੇ 10% ਹਰ ਸਾਲ ਦਿੱਤਾ ਜਾਇਆ ਕਰੇ। ਇਹ ਮਤਾ ਪੇਸ਼ ਕਰਦੇ ਹਾਂ ਕਿ ਇਕ ਤਾਂ ਹੜ੍ਹਾਂ ਨਾਲ ਫਸਲਾਂ ਦਾ ਨੁਕਸਾਨ ਹੁੰਦਾ ਹੈ, ਦੂਸਰਾ ਅਸੀਂ ਇਸ ਵਿਚੋਂ ਕੋਈ preventive measures ਨਹੀਂ ਲੈ ਸਕਦੇ। ਜਿਥੋਂ ਤੱਕ ਕਿਸਾਨਾਂ ਨੂੰ ਮੁਆਵਜ਼ਾ ਦੇਣ ਦਾ ਸਵਾਲ ਹੈ ਜਾਂ ਹੋਰ ਬਹੁਤ ਮੁਆਵਜ਼ਾ ਦਿੱਤਾ ਹੈ, ਇਸ ਵਾਸਤੇ ਮੇਰੇ ਵੱਲੋਂ ਤਾਂ ਭਾਵੇਂ 20,000/- ਕਰਵਾ ਲਵੋ ਜਾਂ 50,000/- ਕਰਵਾ ਲਵੋ ਪਰ ਗੱਲ ਤਾਂ ਸੈਂਟਰ ਦੇ ਮੰਨਣ ਦੀ ਹੈ। ਜੇਕਰ ਸੈਂਟਰ 15,000/- ਰੁਪਏ ਵੀ ਮੰਨ ਜਾਵੇ ਕਿ ਇਸ ਵਿਚੋਂ 15,000/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦੇ ਦਿੱਤਾ ਜਾਵੇ ਅਤੇ Natural Calamity Relief Fund ਵਿਚੋਂ 20% ਇਕ ਵਾਰੀ ਅਤੇ 10% ਹਰੇਕ ਸਾਲ ਲਈ ਦੇ ਦਿੱਤਾ ਜਾਵੇ ਤਾਂ ਦੇਸ਼ ਦੇ ਲੋਕਾਂ ਨੂੰ ਹੜ੍ਹਾਂ ਤੋਂ ਬਹੁਤ ਵੱਡੀ ਰਾਹਤ ਮਿਲ ਸਕੇਗੀ। ਅਸੀਂ ਸੈਂਟਰ ਸਰਕਾਰ ਕੋਲੋਂ ਕੁਝ ਨਹੀਂ ਮੰਗਦੇ। ਇਹ ਪੈਸਾ ਸਾਡੇ ਕੋਲ ਪਿਆ ਹੈ, ਸਾਨੂੰ ਇਸ ਦੀ ਵਰਤਣ ਦੀ ਇਜਾਜ਼ਤ ਦਿੱਤੀ ਜਾਵੇ।

## RESOLUTION RE. PAYMENT OF COMPENSATION TO THE FARMERS FOR DAMAGES DUE TO FLOODS

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਮਤਾ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ -

> "ਇਹ ਸਦਨ ਕੇਂਦਰੀ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਇਸ ਸਾਲ ਹੋਈਆਂ ਬੇਤਹਾਸ਼ਾ ਬਾਰਸ਼ਾਂ ਕਾਰਨ ਹੜ੍ਹਾਂ ਨਾਲ ਫਸਲਾਂ ਦੇ ਹੋਏ ਨੁਕਸਾਨ ਵਾਸਤੇ ਕਿਸਾਨਾਂ ਨੂੰ 15,000/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇ ਅਤੇ ਨਾਲ ਹੀ Natural Calamity Relief Fund ਵਿੱਚੋਂ 20% ਇੱਕ ਵਾਰੀ ਅਤੇ 10% ਹਰ ਸਾਲ preventive measures ਲਈ ਖਰਚ ਕਰਨ ਦੀ ਇਜਾਜ਼ਤ ਦਿੱਤੀ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ -

> "ਇਹ ਸਦਨ ਕੇਂਦਰੀ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਇਸ ਸਾਲ

[ ਮਾਨਯੋਗ ਸਪੀਕਰ ]

ਹੋਈਆਂ ਬੇਤਹਾਸ਼ਾ ਬਾਰਸ਼ਾਂ ਕਾਰਨ ਹੜ੍ਹਾਂ ਨਾਲ ਫਸਲਾਂ ਦੇ ਹੋਏ ਨੁਕਸਾਨ ਵਾਸਤੇ ਕਿਸਾਨਾਂ ਨੂੰ 15,000/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇ ਅਤੇ ਨਾਲ ਹੀ Natural Calamity Relief Fund ਵਿੱਚੋਂ 20% ਇੱਕ ਵਾਰੀ ਅਤੇ 10% ਹਰ ਸਾਲ preventive measures ਲਈ ਖਰਚ ਕਰਨ ਦੀ ਇਜਾਜ਼ਤ ਦਿੱਤੀ ਜਾਵੇ।"

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ -

"ਇਹ ਸਦਨ ਕੇਂਦਰੀ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਇਸ ਸਾਲ ਹੋਈਆਂ ਬੇਤਹਾਸ਼ਾ ਬਾਰਸ਼ਾਂ ਕਾਰਨ ਹੜ੍ਹਾਂ ਨਾਲ ਫਸਲਾਂ ਦੇ ਹੋਏ ਨੁਕਸਾਨ ਵਾਸਤੇ ਕਿਸਾਨਾਂ ਨੂੰ 15,000/- ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇ ਅਤੇ ਨਾਲ ਹੀ Natural Calamity Relief Fund ਵਿੱਚੋਂ 20% ਇੱਕ ਵਾਰੀ ਅਤੇ 10% ਹਰ ਸਾਲ preventive measures ਲਈ ਖਰਚ ਕਰਨ ਦੀ ਇਜਾਜ਼ਤ ਦਿੱਤੀ ਜਾਵੇ।"

*ਮਤਾ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## STARRED QUESTIONS AND ANSWERS *(Resumption)*

### ਰਾਜ ਵਿਚ ਨੈਚੂਰਲ ਫਲੋਅਸ ਨੂੰ ਕਾਇਮ ਰੱਖਣਾ

*1741. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਨੈਚੂਰਲ ਫਲੋਅਸ ਵਿੱਚੋਂ ਬਹੁਤ ਸਾਰਿਆਂ ਉੱਤੇ ਲੋਕਾਂ ਨੇ ਨਜਾਇਜ਼ ਕਬਜ਼ੇ ਅਤੇ ਉਸਾਰੀਆਂ ਕੀਤੀਆਂ ਹੋਈਆਂ ਹਨ ਜੋ ਕਿ ਹੜ੍ਹਾਂ ਦਾ ਕਾਰਨ ਬਣਦੀਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੀ ਇਨ੍ਹਾਂ ਨੈਚੂਰਲ ਫਲੋਅਸ ਨੂੰ ਮੇਨਟੇਨ ਕਰਨ/ਕਾਇਮ ਰੱਖਣ ਦੀ ਕੀ ਤਜਵੀਜ਼ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। ਕਈ ਥਾਵਾਂ ਉੱਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕਰਕੇ ਕੁਦਰਤੀ ਵਹਾਅ ਨੂੰ ਰੋਕਿਆ ਹੋਇਆ ਹੈ। ਕੁਦਰਤੀ ਵਹਾਅ ਨੂੰ ਬਰਕਰਾਰ ਰੱਖਣ ਲਈ ਜਿਥੇ ਕਿਤੇ ਜ਼ਰੂਰਤ ਹੈ, ਡਰੇਨੇਜ ਅਤੇ ਕਨਾਲ ਐਕਟ, 1873 ਦੀ ਧਾਰਾ 55 ਦੇ ਤਹਿਤ ਅਧਿਸੂਚਨਾ ਦੀ ਕਾਰਵਾਈ ਪਹਿਲਾਂ ਹੀ ਆਰੰਭੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਜਿਥੇ ਕੁਦਰਤੀ ਵਹਾਅ ਨੂੰ ਰੋਕਿਆ ਗਿਆ ਹੈ, ਉਥੇ ਇੰਡੀਅਨ ਪੀਨਲ ਕੋਡ 432 ਦੀ ਧਾਰਾ ਅਨੁਸਾਰ ਕਾਰਵਾਈ ਕਰਨ ਲਈ ਵੀ ਮਾਮਲਾ ਪੁਲਿਸ ਅਧਿਕਾਰੀਆਂ

ਨਾਲ ਉਠਾਇਆ ਗਿਆ ਹੈ। ਨਜਾਇਜ਼ ਕਬਜ਼ੇ ਹਟਾਉਣ ਲਈ ਪਬਲਿਕ ਪਰੀਮਿਸਿਜ਼ ਐਕਟ ਹੇਠ 700 ਕੇਸ ਦਾਇਰ ਕੀਤੇ ਗਏ ਹਨ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਯੋਗ ਕਾਨੂੰਨੀ ਕਦਮ ਉਠਾਉਣ ਦਾ ਸਦਨ ਨੂੰ ਭਰੋਸਾ ਦਿਵਾਇਆ ਹੈ। ਮੇਰਾ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਸੁਨੇਹਾ ਹੈ ਕਿ ਬੰਨ੍ਹਾਂ ਦੇ ਉਪਰ ਜਿਹੜਾ ਇਸ ਤਰ੍ਹਾਂ ਦਾ ਕੋਈ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਉਸ ਬਾਰੇ ਡੀ.ਸੀ. ਸਾਹਿਬਾਨ ਨੂੰ ਹਦਾਇਤਾਂ ਕਰ ਦਿੱਤੀਆਂ ਜਾਣ ਕਿ ਹਰੇਕ ਜ਼ਿਲ੍ਹੇ ਵਿਚ ਅਜਿਹੇ ਕਬਜ਼ਿਆਂ ਨੂੰ ਇਮੀਜੀਏਟਲੀ ਰਿਮੂਵ ਕਰਾਉਣ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1733**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਗੁਰੂ ਹਰ ਸਹਾਏ ਵਿਖੇ ਬੱਸ ਅੱਡੇ ਦੀ ਉਸਾਰੀ

*1748. **ਰਾਣਾ ਗੁਰਮੀਤ ਸਿੰਘ ਸੋਢੀ (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲੋਂ ਪੇਸ਼ ਕੀਤਾ ਗਿਆ)** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਗੁਰੂ ਹਰ ਸਹਾਏ ਵਿਖੇ ਬੱਸ ਸਟੈਂਡ ਦੀ ਉਸਾਰੀ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਉਕਤ ਪ੍ਰੋਜੈਕਟ ਲਈ ਸਰਕਾਰ ਦੁਆਰਾ ਮਿਤੀ ਅੰਤ ਤੱਕ ਵੱਖ-ਵੱਖ ਕੁੱਲ ਕਿੰਨੀ ਰਕਮ ਦੇ ਫੰਡ ਨਿਸ਼ਚਿਤ ਅਤੇ ਜਾਰੀ ਕੀਤੇ ਗਏ ;

(ਅ) ਉਕਤ ਬੱਸ ਸਟੈਂਡ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਅਤੇ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਾਰਕਫੈਡ ਦੇ ਬੋਰਡ ਆਫ ਡਾਇਰੈਕਟਰਜ਼ ਵੱਲੋਂ ਗੁਰੂ ਹਰ ਸਹਾਏ ਵਿਖੇ ਬੱਸ ਅੱਡਾ ਬਨਾਉਣ ਲਈ ਆਪਣੀ 8 ਕਨਾਲ ਜ਼ਮੀਨ ਰੁ. 60,000/- ਪ੍ਰਤੀ ਮਰਲਾ ਦੇ ਸਰਕਾਰੀ ਰੇਟ ਤੇ ਕੁੱਲ ਰੁ. 96.00 ਲੱਖ ਦੀ ਕੀਮਤ ਤੇ ਨਗਰ ਕੌਂਸਲ, ਗੁਰੂ ਹਰ ਸਹਾਏ ਨੂੰ ਵੇਚਣ ਦੀ ਮਿਤੀ 4.8.10 ਨੂੰ ਪ੍ਰਵਾਨਗੀ ਦਿੱਤੀ ਹੈ। ਇਸ ਉਪਰੰਤ ਨਗਰ ਕੌਂਸਲ, ਗੁਰੂ ਹਰ ਸਹਾਏ ਵੱਲੋਂ ਆਪਣੇ ਮਤਾ ਨੰ: 180 ਮਿਤੀ

---

** Reply to Starred Question No. 1733 was not received till 31.10.2011 i.e. the date on which this Debate was sent to the press for final printing.

[ ਸਥਾਨਕ ਸਰਕਾਰ ਮੰਤਰੀ ]

31.8.2010 ਰਾਹੀਂ ਇਸ ਜ਼ਮੀਨ ਦੀ ਖਰੀਦ ਹਿੱਤ ਲੋੜੀਂਦੀ ਰਾਸ਼ੀ ਸਰਕਾਰ ਪਾਸੋਂ ਗਰਾਂਟ ਵਜੋਂ ਲੈਣਾ ਜਾਂ ਕਿਸੇ ਹੋਰ ਅਦਾਰੇ/ਬੈਂਕ ਪਾਸੋਂ ਕਰਜ਼ਾ ਲੈਣਾ ਪ੍ਰਵਾਨ ਕੀਤਾ ਹੈ। ਸਰਕਾਰ ਵੱਲੋਂ ਇਸ ਪ੍ਰੋਜੈਕਟ ਲਈ ਹਾਲੇ ਤੱਕ ਕੋਈ ਫੰਡ ਦੇਣਾ/ਜਾਰੀ ਕਰਨਾ ਪ੍ਰਵਾਨ ਨਹੀਂ ਕੀਤਾ ਹੈ।

(ਅ) (ੳ) ਤੇ ਦਰਸਾਈ ਜ਼ਮੀਨ ਦੀ ਖਰੀਦ ਦੀ ਕਾਰਵਾਈ ਹੋਣ ਉਪਰੰਤ ਲੋੜੀਂਦੀ ਉਸਾਰੀ ਕਰਕੇ ਬੱਸ ਅੱਡਾ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਰਕਾਰੀ ਹਾਈ ਸਕੂਲ, ਸੁਰ ਸਿੰਘ ਵਾਲਾ ਨੂੰ ਅਪਗ੍ਰੇਡ ਕਰਨਾ

*1602. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਹਾਈ ਸਕੂਲ (ਲੜਕੇ), ਸੁਰ ਸਿੰਘ ਵਾਲਾ, ਜ਼ਿਲ੍ਹਾ ਤਰਨ ਤਾਰਨ ਨੂੰ ਅੱਪਗ੍ਰੇਡ ਕਰਕੇ 10+2 ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਹੋ ਜਾਵੇਗਾ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਸਰਕਾਰੀ ਹਾਈ ਸਕੂਲ (ਲੜਕੇ), ਸੁਰ ਸਿੰਘ ਵਾਲਾ, ਜ਼ਿਲ੍ਹਾ ਤਰਨ ਤਾਰਨ ਨੂੰ ਅਪਗਰੇਡ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

### ਜੰਡਿਆਲਾ ਗੁਰੂ ਸ਼ਹਿਰ ਵਿਚ ਸੀਵਰੇਜ ਵਿਛਾਉਣਾ

*1651. **ਡਾਕਟਰ ਦਲਬੀਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜਲੇ ਸਮੇਂ ਵਿੱਚ ਜੰਡਿਆਲਾ ਗੁਰੂ ਸ਼ਹਿਰ ਵਿੱਚ ਸੀਵਰੇਜ ਪਾਉਣ ਦੀ ਕੋਈ ਤਜਵੀਜ਼ ਹੈ ; ਜੇਕਰ ਹੈ ਤਾਂ ਇਹ ਕੱਦੋਂ ਤੱਕ ਸ਼ੁਰੂ ਕੀਤਾ ਜਾਵੇਗਾ ?

**ਸ਼੍ਰੀ ਮਨੋਰੰਜਨ ਕਾਲੀਆ** : ਜੀ, ਨਹੀਂ।

---

## SHORT NOTICE QUESTION AND ANSWER

### ਥੋੜ੍ਹੀ ਮੋਹਲਤ ਦਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1769**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ANNOUNCEMENT BY THE CHIEF MINISTER REGARDING HIS ACQUITTAL BY THE HON'BLE COURT AND TO WITHDRAW THE CASES INSTITUTED AT HIS INSTANCE AGAINST CAPT. AMARINDER SINGH

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਇਕ ਅਨਾਊਂਸਮੈਂਟ ਕਰਨੀ ਹੈ ਜੀ।

(ਇਸ ਸਮੇਂ ਕੁਝ ਮੈਂਬਰ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਖੜ੍ਹੇ ਹਨ, ਲੀਡਰ ਆਫ ਦਿ ਹਾਊਸ ਖੜ੍ਹੇ ਹਨ। ਹਾਂ ਜੀ, ਸੀ.ਐਮ. ਸਾਹਿਬ। ਬਾਕੀ ਮੈਂਬਰ ਸਾਹਿਬਾਨ ਪਲੀਜ਼ ਬੈਠਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਵੀ ਅਤੇ ਹਾਊਸ ਤੋਂ ਵੀ ਇਸ ਗੱਲ ਦੀ ਖਿਮਾ ਮੰਗਦਾ ਹਾਂ ਕਿ ਮੈਂ ਥੋੜ੍ਹਾ ਜਿਹਾ ਲੇਟ ਹੋ ਗਿਆ, ਸੁਖਬੀਰ ਵੀ ਨਹੀਂ ਆ ਸਕਿਆ ਕਿਉਂਕਿ ਸਾਡੇ ਤੇ ਪਿਛਲੀ ਸਰਕਾਰ ਨੇ ਝੂਠਾ ਮੁਕੱਦਮਾ ਚਲਾਇਆ ਸੀ...

**ਮਾਨਯੋਗ ਸਪੀਕਰ** : ਫੈਸਲਾ ਹੋ ਗਿਆ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਹਾਂ ਜੀ, ਮੈਂ ਤੁਹਾਨੂੰ ਖੁਸ਼ਖਬਰੀ ਦੱਸਦਾ ਹਾਂ ਕਿ ਮਾਨਯੋਗ ਕੋਰਟ ਵੱਲੋਂ ਸਾਨੂੰ ਬਾ-ਇਜ਼ਤ ਬਰੀ ਕਰ ਦਿੱਤਾ ਗਿਆ ਹੈ ਜੀ। (ਟਰੈਜ਼ਰੀ ਬੈਂਚਿਜ਼ ਵੱਲੋਂ ਥਪਿੰਗ) ਔਰ, ਸਪੀਕਰ ਸਾਹਿਬ, ਮੈਂ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਹ ਪਰੰਪਰਾਵਾਂ ਖਤਮ ਕਰਨੀਆਂ ਹਨ। ਮੈਂ ਇਸ ਗੱਲ ਵੱਲ ਜਾਣਾ ਨਹੀਂ ਚਾਹੁੰਦਾ ਕਿ ਕਿਸ ਤਰ੍ਹਾਂ ਸਾਡੇ ਪਰਿਵਾਰ ਨੂੰ, ਸਾਡੇ ਸਾਥੀਆਂ ਨੂੰ, ਸਾਡੇ ਮਨਿਸਟਰਜ਼ ਨੂੰ ਜਲੀਲ ਕੀਤਾ ਅਤੇ ਹਿੰਦੁਸਤਾਨ ਦੀ ਹਿਸਟਰੀ ਵਿੱਚ ਮੇਰਾ ਖਿਆਲ ਹੈ ਕਿ ਇਹ ਆਪਣੇ ਤਰ੍ਹਾਂ ਦਾ ਇਕ ਇਤਿਹਾਸ ਹੋਵੇਗਾ। ਚਲੋ, ਮੇਰੇ ਬਹੁਤ ਸਾਰੇ ਸਾਥੀ ਕੇਸਾਂ ਵਿੱਚੋਂ ਬਰੀ ਹੋ ਗਏ। ਮੇਰੀ ਵਾਈਫ ਤੇ ਵੀ ਪਰਚਾ ਕੀਤਾ। ਅਸੀਂ ਔਰਤਾਂ ਤੇ ਹਮਲਾ

** For Short Notice Question No. 1769 and reply thereto, please see Appendix to this Debate.

[ ਮੁੱਖ ਮੰਤਰੀ ]

ਨਹੀਂ ਕਰਦੇ ਪਰ ਚਲੋ ਮੈਂ ਉਸ ਗੱਲ ਤੇ ਨਹੀਂ ਜਾਂਦਾ। ਪਰ ਮੈਂ ਅੱਜ ਤੋਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਤਾਂਕਿ ਅੱਗੇ ਤੋਂ ਹਿਸਟਰੀ ਨਾ ਦੁਹਰਾਈ ਜਾਵੇ। ਕੀ ਫਾਇਦਾ ਖੱਟਿਆ ਅਸੀਂ? ਕਚਿਹਿਰੀਆਂ ਵਿੱਚ ਬਾਦਲ ਹਾਜ਼ਰ ਹੋਵੇ, ਅਮਰਿੰਦਰ ਸਿੰਘ ਹਾਜ਼ਰ ਹੋਵੇ, ਇਸ ਵਿੱਚ ਅਸੀਂ ਕੀ ਖੱਟਿਆ? ਇਸ ਲਈ ਮੈਂ ਨਾਲ ਹੀ ਦੂਜੀ ਗੱਲ ਕਰਨੀ ਚਾਹੁੰਦਾ ਹਾਂ। ਮੈਂ ਬਾਹਲਾ ਨਹੀਂ ਕਹਿਣਾ ਚਾਹੁੰਦਾ। ਉਸ ਵੇਲੇ ਮੈਂ ਦੋ ਮੁਕੱਦਮੇ ਸਰਦਾਰ ਅਮਰਿੰਦਰ ਸਿੰਘ ਜੀ ਤੇ ਕੀਤੇ ਸਨ ਕਿ ਮੇਰੇ ਤੇ ਝੂਠਾ ਕੇਸ ਬਣਾਇਆ ਹੈ। ਉਸ ਵਿਚੋਂ ਇਕ ਕ੍ਰਿਮੀਨਲ ਕੇਸ ਸੀ ਅਤੇ ਦੂਜਾ ਕੰਪਨਸੇਸ਼ਨ ਦਾ ਕੇਸ ਸੀ, 5 ਕਰੋੜ ਦਾ ਉਹ ਕੇਸ ਸੀ, ਜਿਸ ਵਿੱਚ ਮੈਂ ਕਈ ਲੱਖ ਰੁਪਿਆ ਜਮ੍ਹਾਂ ਕਰਵਾਇਆ। ਲੇਕਿਨ ਮੈਂ ਨਹੀਂ ਚਾਹੁੰਦਾ ਕਿ ਅਜਿਹੀਆਂ ਗੱਲਾਂ ਅੱਗੇ ਚੱਲਣ। ਅਸੀਂ ਜੇ ਇਹੀ ਕਰਦੇ ਰਹੇ ਕਿ ਇਕ ਪੁਲੀਟੀਕਲ ਆਦਮੀ ਦੂਸਰੇ ਤੇ ਕੇਸ ਕਰੇ, ਜੇ ਇਹ ਇਸੀ ਤਰ੍ਹਾਂ ਚਲਦਾ ਰਿਹਾ ਤਾਂ ਬਹੁਤ ਗਲਤ ਹੋਵੇਗਾ। ਇਸ ਲਈ ਮੈਂ ਹਾਊਸ ਵਿੱਚ ਅਨਾਊਂਸ ਕਰਦਾ ਹਾਂ ਕਿ ਮੈਂ ਜਿਹੜੇ ਸਰਦਾਰ ਅਮਰਿੰਦਰ ਸਿੰਘ ਜੀ ਤੇ ਦੋ ਕੇਸ ਕੀਤੇ ਸਨ, ਉਹ ਮੈਂ ਕੋਰਟ ਵਿੱਚੋਂ ਵਿਦਡਰਾਅ ਕਰਾਂਗਾ। ਅਸੀਂ ਨਵੀਆਂ ਪਰੰਪਰਾਵਾਂ ਪਾਵਾਂਗੇ। 6-7 ਸਾਲ ਹੋ ਗਏ। ਤੁਸੀਂ ਅੰਦਾਜ਼ਾ ਲਗਾਉ ਕਿ 7 ਸਾਲ ਕਿੰਨਾ ਸਮਾਂ ਹੁੰਦਾ ਹੈ। ਪਰ ਮੇਰਾ ਖਿਆਲ ਹੈ ਕਿ ਕਈ ਕਹਿਣਗੇ ਕਿ ਬਾਦਲ ਅਤੇ ਅਮਰਿੰਦਰ ਰਲ ਗਏ। ਪਹਿਲਾਂ ਕਿਸੇ ਨੇ ਕਿਹਾ ਕਿ ਬਾਦਲ ਅਤੇ ਭੱਠਲ ਰਲ ਗਏ। ਆਹ ਕਾਕਾ ਜੀ ਨੇ ਕਿਹਾ ਕਿ ਬਾਦਲ ਅਤੇ ਬਰਾੜ ਰਲ ਗਏ। (ਵਿਘਨ) ਤੁਸੀਂ ਗੁੱਸਾ ਨਾ ਕਰੋ, ਵਧਾਈ ਦਿੱਤੇ ਨੂੰ ਮੈਨੂੰ ਵੀ ਬੜਾ ਸਮਾਂ ਹੋ ਗਿਆ ਹੈ। ਇਸ ਕਰਕੇ ਮੈਂ ਇਕ ਹੋਰ ਤੱਲਖੀ ਵਾਲੀ ਗੱਲ ਨਹੀਂ ਕਰਦਾ। ਮੈਂ ਹੱਥ ਬੰਨ੍ਹ ਕੇ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਨਵੀਆਂ ਪਰੰਪਰਾਵਾਂ ਪਾਈਏ ਅਤੇ ਆਪਾਂ ਆਪਸ ਵਿੱਚ ਨਾ ਉਲਝਿਆ ਕਰੀਏ। ਠੀਕ ਹੈ ਸਿਆਸੀ ਲੜਾਈ ਹੈ, ਸਿਆਸੀ ਲੜਾਈ ਲੜੀਏ। ਮੈਂ ਅੱਜ ਤੱਕ ਜਿੰਨੀ ਸਿਆਸੀ ਲੜਾਈ ਲੜੀ ਹੈ...

(ਇਕ ਆਵਾਜ਼ : ਸਾਰੇ ਕੇਸ ਵਿੱਦਡਰਾਅ ਕੀਤੇ ਜਾਣਗੇ ਜੀ?)

ਉਹ ਤਾਂ ਦੂਜਾ ਕੋਰਟ ਕੇਸ ਹੈ। ਇਹ ਮੁਕੱਦਮਾ ਤਾਂ ਮੈਂ ਹੀ ਕੀਤਾ ਸੀ। ਇਸ ਲਈ ਆਪਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਬੰਦ ਕਰੀਏ। ਆਪਾਂ ਨੂੰ ਚਾਹੀਦਾ ਹੈ ਕਿ ਆਪਾਂ ਭਰਾਵਾਂ ਵਾਂਗੂੰ ਰਹੀਏ, ਇਕ ਦੂਜੇ ਦਾ ਸਤਿਕਾਰ ਕਰੀਏ ਔਰ ਮੈਂ ਇਹ ਨਹੀਂ ਕਹਿੰਦਾ ਕਿ ਜਿਹੜਾ ਗਲਤ ਕੰਮ ਕਰਦਾ ਹੈ ਉਸ ਨੂੰ ਛੁੱਟੀ ਹੋਵੇ। ਲੇਕਿਨ ਜਿਹੜਾ ਆਪਾਂ ਰੋਜ਼ ਦੂਜੀਆਂ ਗੱਲਾਂ ਦੇਖਦੇ ਹਾਂ, ਇੱਥੇ ਵੀ ਉਹੀ ਝਗੜੇ, ਬਾਹਰ ਵੀ ਉਹੀ ਝਗੜੇ, ਇਕ ਦੂਜੇ ਨੂੰ ਨੀਚਾ ਦਿਖਾਉਣ ਖਾਤਰ, ਜਾਇਦਾਦ ਵੇਚ ਕੇ ਪੁਲੀਟੀਕਲ ਪਰਪੱਜ਼ ਵਾਸਤੇ ਲੱਗੇ ਹੋਏ ਹਨ। ਕਦੇ ਕਿਸੇ ਅਫਸਰ ਨੂੰ ਕਿਸੇ ਦੂਸਰੇ ਅਫਸਰ ਦੇ ਖਿਲਾਫ ਬੋਲਦੇ ਸੁਣਿਆ? ਇਕ ਕਹਾਵਤ ਹੈ:

ਜਿਸ ਤਰ੍ਹਾਂ ਜੱਟ, ਮਹਾਂ, ਸੰਸਾਰ ਕਬੀਲਾ ਗਾਲਦੇ (ਗੁੱਸਾ ਨਾ ਕਰਨਾ)
** ** ਕਬੀਲਾ ਪਾਲਦੇ।

**Expunged as ordered by the Chair.

ਪਾਰਟੀ ਵਿੱਚ ਵੀ ਅਸੀਂ ਆਪਸ ਵਿੱਚ ਲੜਦੇ ਹਾਂ। ਅਸੀਂ ਵੀ ਲੜਦੇ ਹਾਂ, ਤੁਸੀਂ (ਵਿਰੋਧੀ ਧਿਰ ਵੱਲ ਇਸ਼ਾਰਾ) ਵੀ ਲੜਦੇ ਹੋ। ਪਰ ਇਸ ਵਿੱਚੋਂ ਨਿਕਲਦਾ ਕੁਝ ਵੀ ਨਹੀਂ। ਅੱਜ ਦੇ ਮੌਕੇ ਤੇ ਕਿਸੇ ਇੱਕ ਪਾਲੇਟੀਸ਼ਨ ਤੇ ਕਾਲਾ ਧੱਬਾ ਲੱਗਾ ਹੋਵੇ ਜਾਂ ਦਾਗ ਲੱਗਾ ਹੋਵੇ, ਉਹ ਲੱਥ ਜਾਵੇ, ਉਸ ਤੋਂ ਵੱਧ ਖੁਸ਼ੀ ਨਹੀਂ ਹੋ ਸਕਦੀ। ਮੈਨੂੰ ਇਸ ਦੀ ਖੁਸ਼ੀ ਹੈ ਔਰ ਇਸ ਤੋਂ ਵੀ ਵੱਧ ਖੁਸ਼ੀ ਇਹ ਹੈ ਕਿ ਸਰਦਾਰ ਅਮਰਿੰਦਰ ਸਿੰਘ ਜੀ ਦੇ ਖਿਲਾਫ ਜੋ ਜ਼ਾਤੀ ਪਰਚੇ ਮੈਂ ਆਪ ਕੀਤੇ ਸਨ, ਜਦੋਂ ਤਾਰੀਖ ਹੋਵੇਗੀ ਉਹ ਵੀ ਮੈਂ ਵਾਪਸ ਲਵਾਂਗਾ। ਮੈਨੂੰ ਪਤਾ ਹੈ ਕਿ ਇਸ ਦਾ ਮੈਨੂੰ ਪੰਜ ਕਰੋੜ ਮਿਲਣਾ ਹੈ। ਹਰਜਾਨਾ ਪੰਜ ਕਰੋੜ ਦਾ ਪਾਇਆ ਹੈ। ਦੂਜਾ ਕੰਮ ਵੀ ਹੋ ਜਾਣਾ ਸੀ ਪਰ ਮੈਂ ਨਹੀਂ ਚਾਹੁੰਦਾ। ਮੇਰੇ ਤੇ ਕੋਈ ਕਰ ਲਵੇ, ਮੈਨੂੰ ਗਿਲਾ ਨਹੀਂ ਪਰ ਮੈਂ ਨਾ ਅਜਿਹਾ ਕੀਤਾ ਹੈ ਤੇ ਨਾ ਕਰਾਂਗਾ। ਕਾਕਾ ਜੀ ਪਤਾ ਨਹੀਂ ਕਿਉਂ ਗੁੱਸੇ ਹੋ ਗਏ। ਜਗਮੀਤ ਸਿੰਘ ਤਾਂ ਮੇਰੇ ਭਰਾਵਾਂ ਵਰਗਾ ਹੈ। ਬਰਾੜ ਸਾਹਿਬ ਨਾਲ ਵੀ ਅਸੀਂ ਇਕੱਠਿਆਂ ਇਲੈਕਸ਼ਨ ਲੜੀ ਹੈ। ਮੈਂ ਉਨ੍ਹਾਂ ਦੇ ਖਿਲਾਫ ਕਦੀ ਨਹੀਂ ਗਿਆ। ਸਾਰਾ ਇਤਿਹਾਸ ਤੁਹਾਡੇ ਸਾਹਮਣੇ ਹੈ। ਸਰਦਾਰ ਬੇਅੰਤ ਸਿੰਘ ਜੀ ਵੀ ਮੇਰੇ ਕੰਮ ਕਰਦੇ ਸਨ। ਕੋਈ ਕੰਮ ਨਹੀਂ ਰੁਕਿਆ। ਗਿਆਨੀ ਜ਼ੈਲ ਸਿੰਘ ਜੀ ਨਾਲ ਵੀ ਚੰਗੇ ਸੰਬੰਧ ਸਨ। ਜ਼ਾਤੀ ਪਿਆਰ ਹੋਣਾ ਚਾਹੀਦਾ ਹੈ। ਐਵੈਂ ਨਹੀਂ ਝੋਟਿਆਂ ਵਾਂਗ ਲੜੀ ਜਾਓ। ਸੌਰੀ, ਕਪਤਾਨ ਸਾਹਿਬ ਜੇ ਤੁਹਾਡਾ ਦਿਲ ਦੁੱਖਿਆ ਹੋਵੇ ਤਾਂ ਮੈਂ ਮਾਫੀ ਮੰਗਦਾ ਹਾਂ। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਲੀਡਰ ਆਫ ਦਿ ਹਾਊਸ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੂੰ ਵਧਾਈ ਦਿੰਦਾ ਹਾਂ ਕਿ ਅੱਜ ਉਹ ਬਰੀ ਹੋਏ ਹਨ। (ਥੰਪਿੰਗ) ਇਸ ਤੋਂ ਇਲਾਵਾ ਸਭ ਤੋਂ ਵੱਡੀ ਦਰਿਆ ਦਿਲੀ ਵੀ ਉਨ੍ਹਾਂ ਨੇ ਵਿਖਾਈ ਹੈ। ਬਾਦਲ ਸਾਹਿਬ ਦਾ ਕੱਦ ਅੱਗੇ ਹੀ ਬਹੁਤ ਉਚਾ ਹੈ ਔਰ ਅੱਜ ਹੋਰ ਵੱਧ ਗਿਆ ਹੈ। (ਥੰਪਿੰਗ) ਮੈਨੂੰ ਇਸ ਗੱਲ ਦੀ ਖੁਸ਼ੀ ਹੈ। ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸਾਲ 2007 ਵਿੱਚ ਬਣੀ ਸੀ, ਉਦੋਂ ਇਹ ਗੱਲ ਕਹੀ ਗਈ ਸੀ ਕਿ ਵੈਂਡੇਟਾ ਪਾਲੇਟਿਕਸ ਨੂੰ ਛੱਡਿਆ ਜਾਵੇ, ਇਸ ਗੱਲ ਨੂੰ ਮੁਕਾਈਏ। ਅਸੀਂ ਪੰਜਾਬ ਬਾਰੇ ਸੋਚੀਏ ਤੇ ਉਹ ਕਥਨੀ ਅੱਜ ਸਰਦਾਰ ਬਾਦਲ ਜੀ ਨੇ ਪੂਰੀ ਕਰਕੇ ਦਿਖਾਈ ਹੈ। (ਥੰਪਿੰਗ) ਜਿਹੜੇ ਕੇਸ ਕੈਪਟਨ ਅਮਰਿੰਦਰ ਸਿੰਘ ਜੀ ਤੇ ਕੀਤੇ ਤੇ ਜਦੋਂ ਵਿਅਕਤੀ ਤੇ ਘਾਓ ਲੱਗਾ ਹੋਵੇ, ਇੰਨੇ ਤਸੀਹੇ ਸਹੇ ਹੋਣ ਤੇ

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ॥

ਫਿਰ ਵੀ ਸਰਦਾਰ ਬਾਦਲ ਜੀ ਨੇ ਦਰਿਆ ਦਿਲੀ ਵਿਖਾਈ ਹੈ ਤੇ ਕੇਸ ਵਾਪਸ ਲਏ ਹਨ। ਇਸ ਨਾਲ ਅੱਛਾ ਵਾਤਾਵਰਨ ਬਣਿਆ ਹੈ। ਇਸ ਮੌਕੇ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਵੈਂਡੇਟਾ ਜਾਂ ਬਦਲੇ ਦੀ ਰਾਜਨੀਤੀ ਨੂੰ ਤਿਲਾਂਜਲੀ ਦਿੱਤੀ ਜਾਵੇ। ਮੇਰੀ ਇਹ ਵੀ ਬੇਨਤੀ ਹੈ ਕਿ ਅਗਾਂਹ ਤੋਂ ਵਿਪਕਸ਼ ਜੋ ਹੈ, ਉਹ ਕੰਸਟਰਕਟਿਵ ਸੋਚ ਰੱਖੇ ਤੇ ਕੰਸਟਰਕਟਿਵ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਆਪੋਜ਼ੀਸ਼ਨ ਦਾ ਰੋਲ ਅਦਾ ਕਰੇ ਔਰ ਜੋ ਸੱਤਾਅ ਪਕਸ਼ ਹੈ, ਉਸ ਨੇ ਪੰਜਾਬ ਨੂੰ ਅੱਗੇ ਲੈ ਕੇ ਜਾਣਾ ਹੈ। ਨੰਬਰ ਇੱਕ ਦਾ ਪੰਜਾਬ ਜੋ ਹੁੰਦਾ ਸੀ, ਉਸ ਤੇ ਹੀ ਪਹੁੰਚਾਈਏ। ਆਓ ਰਲ ਕੇ ਵੈਂਡੇਟਾ ਪਾਲੇਟਿਕਸ ਛੱਡੀਏ। ਪੰਜਾਬ ਬਾਰੇ ਸੋਚੀਏ। ਮੈਂ ਇਨ੍ਹਾਂ ਸ਼ਬਦਾਂ ਨਾਲ ਬਾਦਲ ਸਾਹਿਬ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। (ਥੰਪਿੰਗ) ਮੈਂ ਕੈਪਟਨ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਕਿ ਬਾਦਲ ਸਾਹਿਬ ਨੇ ਉਨ੍ਹਾਂ ਦੇ ਖਿਲਾਫ ਕੇਸ ਵਾਪਸ ਲਏ ਹਨ। (ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ** ** ਲਫਜ਼ ਐਕਸਪੰਜ ਕੀਤੇ ਜਾਣ।

**ਮਾਨਯੋਗ ਸਪੀਕਰ** : ਇਹ ** ** ਲਫਜ਼ ਐਕਸਪੰਜ ਕੀਤੇ ਜਾਂਦੇ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਅੱਜ ਫਾਇਨਾਂਸ ਤੇ ਡਿਬੇਟ ਹੋਣੀ ਹੈ, ਸਟੇਟ ਫਾਇਨਾਂਸ ਤੇ ਡਿਬੇਟ ਹੋਣੀ ਹੈ। ਮੈਨੂੰ ਪਿਛਲੇ ਦੋ ਦਿਨਾਂ ਤੋਂ ਵਾਇਰਲ ਫੀਵਰ ਚੱਲ ਰਿਹਾ ਹੈ। ਸਪੀਕਰ ਸਾਹਿਬ, ਜੇ ਹਾਊਸ ਐਕਸੈਪਟ ਕਰੇ ਤਾਂ ਮੈਂ ਪਾਰਟੀ ਆਫਿਸ ਵਿਚ ਲੇਟ ਕੇ ਲਫਜ਼-ਬ-ਲਫਜ਼ ਸੁਣਾਂਗਾ।

**ਮਾਨਯੋਗ ਸਪੀਕਰ** : ਤੁਹਾਨੂੰ ਬਾਅਦ ਵਿੱਚ ਸੱਦ ਲਵਾਂਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਮੇਰੀ ਮੁਕੰਮਲ ਤਿਆਰੀ ਹੈ। ਮੈਂ ਪਾਰਟੀ ਆਫਿਸ ਵਿੱਚ ਸਾਰੀ ਡਿਬੇਟ ਸੁਣ ਲਵਾਂਗਾ।

**ਮਾਨਯੋਗ ਸਪੀਕਰ** : ਤੁਹਾਨੂੰ ਬਾਅਦ ਵਿੱਚ ਸੱਦ ਲਵਾਂਗੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਧੰਨਵਾਦ ਜੀ।

(ਇਸ ਸਮੇਂ ਬਹੁਤ ਸਾਰੇ ਮੈਂਬਰ ਬੋਲਣ ਲਈ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਮਾਨਯੋਗ ਸਪੀਕਰ ਤੋਂ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਕੀ ਜ਼ੀਰੋ ਆਵਰ ਲੰਘ ਚੱਲਿਆ ਹੈ? ...(ਵਿਘਨ)... ਕਿਉਂ ਨਹੀਂ ਕਿਸੇ ਦੀ ਗੱਲ ਸੁਣਦੇ? ਮੈਂ ਟਾਈਮ ਦਿੰਦਾ ਹਾਂ। ਬੈਠੋ। ਹਾਂ ਜੀ, ਮਾਸਟਰ ਮੋਹਨ ਲਾਲ ਜੀ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦੀ ਹਾਂ। ਮੈਂ ਇਸ ਹਾਊਸ ਦੇ ਸਾਹਮਣੇ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ। ਕੱਲ੍ਹ ਇਲਾਹਾਬਾਦ ਹਾਈ ਕੋਰਟ ਦਾ ਅਯੁੱਧਿਆ ਦੇ ਮੁਤੱਲਕ ਫੈਸਲਾ ਆਇਆ ਹੈ। ਬੜਾ ਵਾਜ਼ਬ ਫੈਸਲਾ ਆਇਆ ਹੈ। ਇਹ ਸਦਨ ਉਸ ਫੈਸਲੇ ਦਾ ਸਵਾਗਤ ਕਰਦਾ ਹੈ ਕਿ ਜੋ

**Expunged as ordered by the Chair.

ਫੈਸਲਾ 60 ਸਾਲ ਲਗਾਤਾਰ ਮੁਤਵਾਤਰ ਕੋਰਟ ਦੇ ਅੰਦਰ ਪੈਂਡਿੰਗ ਰਿਹਾ ਹੈ ਔਰ ਦੋ ਸੰਪਰਦਾਵਾਂ ਦੇ ਵਿਚਕਾਰ ਤਣਾਓ ਦੀ ਸਥਿਤੀ...

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ।

**ਟਰਾਂਸਪੋਰਟ ਮੰਤਰੀ** : ਮੈਂ ਇੱਕ ਬੇਨਤੀ ਕਰਕੇ ਬਹਿਣ ਲੱਗਾ ਹਾਂ। ਇਹ ਹਾਊਸ...

**ਮਾਨਯੋਗ ਸਪੀਕਰ** : ਤੁਸੀਂ ਗੱਲ ਸੁਣਦੇ ਕਿਉਂ ਨਹੀਂ? ਪਹਿਲਾਂ ਮੇਰੀ ਗੱਲ ਸੁਣੋ। ਕੋਰਟ ਦਾ ਫੈਸਲਾ ਆ ਗਿਆ, ਸਾਰਿਆਂ ਨੇ ਪੜ੍ਹ ਲਿਆ ਹੈ। ਉਸ ਦੇ ਉੱਤੇ ਕੋਈ ਵੀ ਫਰਦਰ ਕੁਮੈਂਟ ਜਾਂ ਕੋਈ ਗੱਲ ਮੈਂ ਅਲਾਓ ਨਹੀਂ ਕਰਾਂਗਾ। ਪਲੀਜ਼ ਬੈਠੋ। ਮੈਂ ਉਸ ਤੇ ਬੋਲਣ ਵਾਸਤੇ ਅਲਾਓ ਨਹੀਂ ਕਰਦਾ। ...(ਵਿਘਨ)... ਨਹੀਂ ਜੀ, ਬੈਠੋ। ਕੀ ਤੁਸੀਂ ਹੋਰ ਕੋਈ ਗੱਲ ਕਰਨੀ ਹੈ? ਜੇਕਰ ਹੋਰ ਕੋਈ ਗੱਲ ਕਰਨੀ ਹੈ ਤਾਂ ਜੀ ਸਦਕੇ ਕਰੋ। ਜਿਹੜਾ ਕੋਰਟ ਦਾ ਫੈਸਲਾ ਹੈ, ਉਸ ਤੇ ਕੋਈ ਕੁਮੈਂਟ ਨਹੀਂ। ਮਾੜਾ ਹੈ, ਚੰਗਾ ਹੈ, ਕੀ ਹੈ, ਹੋਰ ਕੋਈ ਉਸ ਦੇ ਮੁਤੱਲਕ ਗੱਲ ਕਰਨੀ ਹੈ ਤਾਂ ਕਰੋ।

**ਟਰਾਂਸਪੋਰਟ ਮੰਤਰੀ** : ਇਹ ਹਾਊਸ ਦੋਨਾਂ ਫਿਰਕਿਆਂ ਨੂੰ ਇੱਕ ਲਾਈਨ ਵਿੱਚ ਅਪੀਲ ਤਾਂ ਕਰ ਸਕਦਾ ਹੈ ਕਿ ਉਸ ਫੈਸਲੇ ਦੀ ਲਾਈਟ ਵਿੱਚ ਆਪਾਂ ਕੂਲ, ਪੀਸਫੁਲ ਰਹਿ ਕੇ ਇਸ ਦੇਸ਼ ਦਾ ਮਾਹੌਲ ਠੀਕ ਰੱਖੀਏ। ਇਹ ਮੈਂ ਬੇਨਤੀ ਕਰਦਾ ਹਾਂ।

**ਮਾਨਯੋਗ ਸਪੀਕਰ** : ਪਲੀਜ਼ ਬੈਠੋ। ਤੁਹਾਡੀ ਗੱਲ ਆ ਗਈ।

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ)** : ਮੈਂ ਬੋਲਣਾ ਹੈ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਲਿਸਟ ਭੇਜੀ ਹੈ ਤੁਹਾਡੇ ਕੋਲ।

**ਮਾਨਯੋਗ ਸਪੀਕਰ** : ਨਹੀਂ, ਆਹ ਜਿਹੜੀਆਂ ਗੱਲਾਂ ਹੋ ਰਹੀਆਂ ਹਨ, ਇਨ੍ਹਾਂ ਤੇ ਪੁੱਛਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ, ਜ਼ੀਰੋ ਆਵਰ ਵਿੱਚ ਨਹੀਂ ਬੋਲਣਾ, ਇਸ ਤੋਂ ਬਾਅਦ ਡਿਸਕਸ਼ਨ ਤੇ ਬੋਲਣਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜੀਸ਼ਨ ਵੱਲੋਂ ਰਿਸਪਾਂਸ ਚਾਹੀਦਾ ਸੀ ਕਿ ਜੋ ਦਰਿਆ ਦਿਲੀ ਦਿਖਾਈ ਹੈ, ਉਸ ਦੀ ਅਸੀਂ ਤਾਈਦ ਕਰਦੇ ਹਾਂ। ਅਸੀਂ ਕੈਪਟਨ ਸਾਹਿਬ ਤੋਂ ਵੀ ਚਾਹੁੰਦੇ ਸੀ ਕਿ ਕਮ ਸੇ ਕਮ ਇਸ ਵਾਤਾਵਰਣ ਨੂੰ ਪਾਜ਼ੇਟਿਵ ਡਾਇਰੈਕਸ਼ਨ ਵਿੱਚ ਲੈ ਕੇ ਜਾਂਦੇ। ਰਿਸਪਾਂਸ ਆਉਣਾ ਚਾਹੀਦਾ ਸੀ। ...(ਵਿਘਨ)...

**ਮਾਨਯੋਗ ਸਪੀਕਰ** : ਮੈਂ ਸਿੱਧੂ ਸਾਹਿਬ ਨੂੰ ਟਾਈਮ ਦਿੱਤਾ ਹੈ। ...(ਵਿਘਨ)... ਤੁਸੀਂ ਕਿਉਂ ਨਹੀਂ ਸੁਣਦੇ।

---

## MATTERS RAISED DURING ZERO HOUR

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇਕ ਬਹੁਤ ਹੀ ਇੰਪਾਰਟੈਂਟ ਮਸਲੇ ਵੱਲ ਲਿਆਉਣਾ ਚਾਹੁੰਦਾ ਹਾਂ ਕਿ ਮੋਹਾਲੀ ਦੇ ਵਿੱਚ ਕੁਝ ਇੰਡਸਟਰੀਲਿਸਟਾਂ ਨੇ - ਰੈਨਬੈਕਸੀ, ਬ੍ਰਹਮਾ ਸਟਰਲਿੰਗ ਨੇ, ਆਈ.ਸੀ.ਆਈ. ਪੇਂਟਸ ਨੇ 87 ਏਕੜ ਜ਼ਮੀਨ ਸਰੰਡਰ ਕੀਤੀ ਸੀ। ਉਹ ਜ਼ਮੀਨ ਸਰੰਡਰ ਹੋਣ ਤੋਂ ਬਾਅਦ ਸਰਕਾਰ ਨੇ ਬਕਾਇਦਾ ਇੱਕ ਪਾਲਿਸੀ ਬਣਾਈ ਸੀ - live and work there - ਜਿਸ ਦੇ ਤਹਿਤ 60 ਪ੍ਰਤੀਸ਼ਤ ਇੰਡਸਟਰੀ ਲਈ, 30 ਪ੍ਰਤੀਸ਼ਤ ਰੈਜ਼ੀਡੈਂਸ਼ੀਅਲ ਅਤੇ 10 ਪ੍ਰਤੀਸ਼ਤ ਕਮਰਸ਼ੀਅਲ ਲਈ ਸੀ ਔਰ ਉਸ ਦੇ ਤਹਿਤ 3500 ਐਪਲੀਕੇਸ਼ਨਾਂ ਆਈਆਂ, ਜਿਹੜੇ ਟੋਟਲ 280 ਪਲਾਟ ਸੀ। ਇਹ ਪਾਲਿਸੀ ਇਕੱਲੇ ਮੋਹਾਲੀ ਵਾਸਤੇ ਨਹੀਂ ਸੀ, ਇਹ ਪਟਿਆਲਾ, ਲੁਧਿਆਣਾ ਅਤੇ ਮੋਹਾਲੀ ਤਿੰਨਾਂ ਸ਼ਹਿਰਾਂ ਵਾਸਤੇ ਸੀ। ਪਟਿਆਲਾ, ਲੁਧਿਆਣਾ ਦੇ ਵਿੱਚ ਉਨ੍ਹਾਂ ਨੂੰ ਪਲਾਟ ਦੇ ਦਿੱਤੇ ਗਏ ਪਰ ਮੋਹਾਲੀ ਵਾਲਾ ਜਿਹੜਾ ਆਰਡਰ ਸੀ, ਉਸ ਨੂੰ ਪ੍ਰੋਵੀਜ਼ਨਲ ਕਰਕੇ ਰੱਖ ਲਿਆ ਗਿਆ ਔਰ ਕੋਈ ਵੀ ਲੈਟਰ ਜਾਰੀ ਨਹੀਂ ਹੋਇਆ। ਉਸ ਤੋਂ ਬਾਅਦ ਅਲਾਟੀ ਹਾਈ ਕੋਰਟ ਦੇ ਵਿੱਚ ਚਲੇ ਗਏ ਔਰ ਗੌਰਮਿੰਟ ਨੇ ਆਪਣੀ ਸਕੀਮ ਵਿਦਡਰਾਅ ਕਰ ਲਈ। ਉਸ ਤੋਂ ਬਾਅਦ ਉਸ ਸਕੀਮ ਨੂੰ ਚੈਲੇਂਜ ਕਰਨ ਵਾਸਤੇ ਉਹ ਸੁਪਰੀਮ ਕੋਰਟ ਚਲੇ ਗਏ। ਸੁਪਰੀਮ ਕੋਰਟ ਨੇ, ਆਹ ਮੇਰੇ ਕੋਲ ਅਖਬਾਰ ਦੀ ਕਟਿੰਗ ਵੀ ਹੈ, ਕਲੀਅਰ ਕੱਟ ਲਿਖਿਆ ਹੈ - "Reprimanding the Punjab Government and its Industrial Export Corporation for mishandling the land use in Mohali Industrial Focus Area, the Supreme Court today regretted that development bodies across the country were functioning like property dealers creating huge problems and thereby flooding the Courts with litigation." ਔਰ ਸੈਂਕੜੇ ਹਜ਼ਾਰਾਂ ਕੇਸ ਸੀ, ਸੁਪਰੀਮ ਕੋਰਟ ਨੇ ਸਾਰਿਆਂ ਤੇ ਫੈਸਲਾ ਲੈਂਦੇ ਹੋਏ ਸਟੇਅ ਕਰ ਦਿੱਤੀ। ਉਹ ਸਟੇਅ 2009 ਵਿੱਚ ਵਕੇਟ ਹੋਈ ਹੈ ਪਰ ਉਸ ਤੋਂ ਪਹਿਲਾਂ ਹੀ 14 ਏਕੜ ਲੈਂਡ, ਜਿਹੜੀ ਆਈ.ਸੀ.ਆਈ. ਪੇਂਟਸ ਨੇ ਸਰੰਡਰ ਕੀਤੀ ਸੀ, ਉਸ ਦੇ ਵਿਚੋਂ 2500-2500 ਗਜ਼ ਦੇ 14 ਪਲਾਟ ਸਾਡੇ ਇੰਡਸਟਰੀ ਮਨਿਸਟ੍ਰਰ ਸਾਹਿਬ ਨੇ ਲੋਕਾਂ ਨੂੰ ਅਲਾਟ ਕਰ ਦਿੱਤੇ ਹਨ ਜਦ ਕਿ ਜਿਹੜੀ ਇੰਡਸਟਰੀ ਡਿਪਾਰਟਮੈਂਟ ਦੀ ਪਾਲਿਸੀ ਹੈ ਉਸ ਦੇ ਮੁਤਾਬਿਕ ਸਿਰਫ 30 ਪ੍ਰਤੀਸ਼ਤ ਪਲਾਟ ਅਲਾਟ ਹੋ ਸਕਦੇ ਹਨ। ਇਸ ਤਰ੍ਹਾਂ ਸਿਰਫ 4 ਪਲਾਟ ਹੀ ਇਨ੍ਹਾਂ ਦੇ ਆਪਣੇ ਡਿਸਕਰੀਸ਼ਨਰੀ ਕੋਟੇ ਦੇ ਬਣਦੇ ਸਨ ਤੇ ਬਾਕੀ ਦੇ ਸਾਰੇ ਪਲਾਟ ਐਡਵਰਟਾਈਜ਼ਮੈਂਟ ਰਾਹੀਂ, ਅਖਬਾਰਾਂ ਦੇ ਵਿਚ ਇਸ਼ਤਿਹਾਰ ਦੇ ਕੇ ਜਾਂ

ਜਿਹੜੀਆਂ ਰਿਜ਼ਰਵ ਕੈਟਾਗਰੀਜ਼ ਸਨ, ਜਿਨ੍ਹਾਂ ਦੇ ਜਨਰਲ ਕੈਟਾਗਰੀ, ਐਸ.ਸੀ. ਕੈਟਾਗਰੀ, ਐਕਸ ਸਰਵਿਸਮੈਨ ਕੈਟਾਗਰੀ, ਡਿਪਲੋਮਾ ਤੇ ਡਿਗਰੀ ਹੋਲਡਰ ਕੈਟਾਗਰੀਜ਼ ਸਨ, ਉਨ੍ਹਾਂ ਨੂੰ ਦਿੱਤੇ ਜਾਣੇ ਸਨ। ਪਰ ਸਰਕਾਰ ਨੇ ਸਭ ਕੁਝ ਪਾਸੇ ਰੱਖ ਕੇ ਆਪਣੇ ਚਹੇਤਿਆਂ ਨੂੰ ਪਲਾਟ ਦੇ ਦਿੱਤੇ ਹਨ। ਮੈਂ ਆਰ.ਟੀ.ਆਈ. ਦੇ ਤਹਿਤ ਜਾਣਕਾਰੀ ਲਈ ਹੈ ਅਤੇ ਇਹ ਮੈਂ ਤੁਹਾਡੇ ਕੋਲ ਭੇਜਣੀ ਚਾਹੁੰਦਾ ਹਾਂ। ਇਹ ਇੰਨਾ ਵੱਡਾ ਫਰਾਡ ਹੈ ਕਿਉਂਕਿ ਉਨ੍ਹਾਂ ਵਿਚੋਂ ਕਿਸੇ ਬੰਦੇ ਨੇ ਕੋਈ ਵੀ ਇੰਡਸਟਰੀ ਨਹੀਂ ਲਗਾਈ ਅਤੇ ਮੁੜ ਕੇ ਉਹ ਪਲਾਟ ਫਿਰ ਰੀਸੇਲ ਦੇ ਲਈ ਮਾਰਕੀਟ ਵਿਚ ਆ ਗਏ ਹਨ। ਇਸ ਤੋਂ ਹੋਰ ਵੱਡੀ ਮਾੜੀ ਗੱਲ ਕੀ ਹੋ ਸਕਦੀ ਹੈ? ਮੋਹਾਲੀ ਦੇ ਵਿਚ 70 ਪ੍ਰਤੀਸ਼ਤ ਜਿਹੜੇ ਇੰਡਸਟਰੀਲਿਸਟ ਹਨ ਉਨ੍ਹਾਂ ਵਿਚੋਂ ਬਹੁਤਿਆਂ ਨੇ ਤਾਂ ਮੁੱਲ ਲੈ ਕੇ ਇੰਡਸਟਰੀ ਲਗਾਈ ਹੈ ਜਾਂ ਕੁਝ ਅਜਿਹੇ ਵੀ ਹਨ ਜਿਹੜੇ ਕਿਰਾਏ ਦੇ ਉੱਤੇ ਕੰਮ ਚਲਾ ਰਹੇ ਹਨ ਬਲਕਿ ਜਿਹੜੇ ਐਕਚੂਅਲੀ ਕਾਰਖਾਨੇਦਾਰ ਹਨ ਜਾਂ ਐਕਚੂਅਲੀ ਕੰਮ ਕਰਨਾ ਚਾਹੁੰਦੇ ਹਨ ਉਨ੍ਹਾਂ ਦੇ ਵਾਸਤੇ ਸਾਡੀ ਸਰਕਾਰ ਦੇ ਪਾਸ ਕੋਈ ਪਲਾਟ ਨਹੀਂ ਹਨ। ਇਹ 1400 ਪਲਾਟਾਂ ਦੀ ਲਿਸਟ ਤੁਹਾਨੂੰ ਭੇਜ ਦਿਆਂ? ਮੈਂ ਆਪ ਜੀ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਹਾਊਸ ਰਾਹੀਂ ਇਨਕੁਆਇਰੀ ਕਰਵਾਈ ਜਾਵੇ ਕਿ ਇਸ ਦੇ ਵਿਚ ਕੌਣ-ਕੌਣ ਇਨਵਾਲਵ ਹਨ, ਉਨ੍ਹਾਂ ਨੂੰ ਸਾਹਮਣੇ ਲਿਆਂਦਾ ਜਾਵੇ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇੱਕ ਬਹੁਤ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਦਲਿਤ ਪਰਿਵਾਰਾਂ ਦੇ ਵਾਸਤੇ ਸ਼ਗਨ ਸਕੀਮ ਬਣਾਈ ਗਈ ਹੈ। ਉਸ ਸਕੀਮ ਦੇ ਤਹਿਤ ਜਿਹੜੇ ਪਰਿਵਾਰ ਬੀ.ਪੀ.ਐਲ. ਦੇ ਅਧੀਨ ਆਉਂਦੇ ਹਨ ਉਨ੍ਹਾਂ ਦੀਆਂ ਬੇਟੀਆਂ ਦੀ ਸ਼ਾਦੀ ਦੇ ਵਕਤ ਸਰਕਾਰ ਵੱਲੋਂ 15,000/- ਰੁਪਿਆ ਦਿੱਤਾ ਜਾਂਦਾ ਹੈ। ਇਸ ਸਕੀਮ ਦੇ ਤਹਿਤ ਪੰਜਾਬ ਦੇ ਵਿਚ ਬਹੁਤ ਪੈਸਾ ਜ਼ਿਲ੍ਹਾ ਪੱਧਰ ਤੇ ਵੰਡਿਆ ਗਿਆ ਹੈ। ਉਸ ਦੇ ਵਿਚ ਚੈਕਿੰਗ ਕਰਨ ਤੋਂ ਬਾਅਦ ਵੇਖਣ ਵਿਚ ਆਇਆ ਹੈ ਅਤੇ ਖਾਸ ਕਰਕੇ ਫਰੀਦਕੋਟ ਜ਼ਿਲ੍ਹੇ ਵਿਚ 8 ਕਰੋੜ ਰੁਪਿਆ ਵੰਡਿਆ ਗਿਆ ਹੈ ਜਿਸ ਦੇ ਵਿਚੋਂ 5 ਕਰੋੜ 23 ਲੱਖ ਰੁਪਏ ਦਾ ਗਬਨ ਹੈ। ਉਸ ਵੇਲੇ ਉਸ ਮੌਕੇ ਜੋ ਤਹਿਸੀਲ ਭਲਾਈ ਅਫਸਰ, ਰਵਿੰਦਰਪਾਲ ਸਿੰਘ ਸੀ, ਉਹ ਆਫੀਸ਼ੀਏਟ ਜ਼ਿਲ੍ਹਾ ਅਧਿਕਾਰੀ ਦੇ ਤੌਰ ਤੇ ਕੰਮ ਕਰ ਰਿਹਾ ਸੀ। ਉਸ ਦੇ ਖਿਲਾਫ ਐਫ.ਆਈ.ਆਰ. ਵੀ ਦਰਜ ਹੋਈ ਸੀ। ਉਸ ਦੀ ਇਨਕੁਆਇਰੀ ਡੀ.ਐਸ.ਪੀ. ਨੂੰ ਦਿੱਤੀ ਗਈ ਪਰ ਪਿਛੇ ਜਿਹੇ ਸਰਕਾਰ ਨੇ ਟਾਲ-ਮਟੋਲ ਕਰਦੇ ਹੋਏ ਉਹੀ ਇਨਕੁਆਇਰੀ ਕਿਸੇ ਹੋਰ ਉਚ ਅਧਿਕਾਰੀ ਨੂੰ ਦੇ ਦਿੱਤੀ ਹੈ, ਯਾਨੀ ਕਿ ਜੋ ਮੇਨ ਕਸੂਰਵਾਰ ਵਿਅਕਤੀ ਜਾਂ ਮੁਲਾਜ਼ਮ ਹੈ ਉਸ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸੋ, ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਜਿਸ ਦੇ ਖਿਲਾਫ ਸਹੀ ਮਾਅਨਿਆਂ ਦੇ ਵਿਚ ਐਫ.ਆਈ.ਆਰ. ਦਰਜ ਹੋਈ ਹੈ ਉਸ ਦੀ ਇਨਕੁਆਇਰੀ ਨੂੰ ਸੀਮਤ ਕਰਕੇ ਉਸ ਦੇ ਖਿਲਾਫ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾਵੇ। ਇਸੇ ਤਰ੍ਹਾਂ ਫਿਰੋਜ਼ਪੁਰ ਜ਼ਿਲ੍ਹੇ ਦੇ ਵਿਚ 20 ਕਰੋੜ ਰੁਪਿਆ ਦਿੱਤਾ ਗਿਆ ਹੈ ਅਤੇ ਉਸ ਦਾ ਕੋਈ ਹਿਸਾਬ ਕਿਤਾਬ

[ ਸਰਦਾਰ ਈਸ਼ਰ ਸਿੰਘ ]

ਹੀ ਨਹੀਂ ਹੈ। ਬਠਿੰਡਾ ਤੇ ਮਾਨਸਾ ਜ਼ਿਲ੍ਹਿਆਂ ਦੇ ਵਿਚ ਵੀ ਇਸ ਤਰ੍ਹਾਂ ਦੇ ਬਹੁਤ ਜ਼ਿਆਦਾ ਗਬਨ ਪਾਏ ਗਏ ਹਨ। ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਦੀ ਕਿਸੇ ਇੰਡੀਪੈਂਡੈਂਟ ਏਜੰਸੀ ਦੇ ਕੋਲੋਂ ਇਨਕੁਆਇਰੀ ਕਾਰਵਾਈ ਜਾਵੇ, ਕਿਉਂਕਿ ਜਿਹੜੀ ਵਿਜੀਲੈਂਸ ਹੈ ਉਹ ਪੰਜਾਬ ਸਰਕਾਰ ਦੀ ਹੈ, ਉਸ ਨੂੰ ਛੱਡ ਕੇ ਸੀ.ਬੀ.ਆਈ. ਤੋਂ ਇਨਕੁਆਇਰੀ ਕਰਵਾਈ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਤੁਹਾਡੀ ਗੱਲ ਬਿਲਕੁਲ ਦਰੁੱਸਤ ਹੈ ਕਿ ਟਾਈਮ ਦਾ ਵੀ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਤੇ ਮਸਲਾ ਵੀ ਕਲੀਅਰ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਅਹਿਮ ਮਸਲਾ ਸਰਕਾਰ ਦੇ ਧਿਆਨ ਵਿਚ ਹੀ ਨਹੀਂ ਲਿਆਉਣਾ ਚਾਹੁੰਦਾ ਬਲਕਿ ਦਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਨਵੀਂ ਜੈਨਰੇਸ਼ਨ ਪਾਲਿਸੀ ਬਣਾਈ ਹੈ ਇਹ ਪੰਜਾਬ ਦੇ ਵਿੱਚ ਬਹੁਤ ਵੱਡਾ ਰੌਲਾ ਪਿਆ ਹੋਇਆ ਹੈ ਕਿ ਜਦੋਂ ਦੀ ਪੰਜਾਬ ਦੇ ਵਿਚ ਅਕਾਲੀ ਸਰਕਾਰ ਆਈ ਹੈ ਇਸ ਨੇ ਬਹੁਤ ਬਿਜਲੀ ਪੈਦਾ ਕਰ ਦਿੱਤੀ। ਇਹ ਤਾਂ ਸ਼ੁਕਰ ਕਰੋ ਕਿ ਐਤਕੀਂ ਬਾਰਸ਼ਾਂ ਬਹੁਤ ਪੈ ਗਈਆਂ ਹਨ, ਨਹੀਂ ਤਾਂ ਸਾਰਿਆਂ ਦੀ ਚੀਕਾਂ ਨਿਕਲ ਜਾਣੀਆਂ ਸਨ। ਇਨ੍ਹਾਂ ਨੇ ਨਵੀਂ ਜੈਨਰੇਸ਼ਨ ਪਾਲਿਸੀ ਲਿਆਂਦੀ ਹੈ ਕਿ ਜਿੰਨੇ ਥਰਮਲ ਪਲਾਂਟ ਲੱਗੇ ਹਨ ਜਾਂ ਜਿੰਨੇ ਹੁਣ ਲਗਣਗੇ ਉਨ੍ਹਾਂ ਦਾ ਐਮ.ਓ.ਯੂ. ਸਾਈਨ ਕਰਨ ਲੱਗੇ ਹਨ। ਜਿਹੜੀ ਬਿਡਿੰਗ ਪਾਲਿਸੀ ਸੀ ਉਸ ਨੂੰ ਖਤਮ ਕਰਨ ਲੱਗੇ ਹਨ। ਰੈਗੂਲੈਟਰੀ ਕਮਿਸ਼ਨ ਨੇ ਮਿਤੀ 17.9.2010 ਨੂੰ ਇਨ੍ਹਾਂ ਨੂੰ ਚਿੱਠੀ ਲਿਖ ਦਿੱਤੀ ਹੈ ਕਿ ਐਮ.ਓ.ਯੂ. ਬਿਲਕੁਲ ਸਾਈਨ ਨਾ ਕਰੋ ਕਿਉਂਕਿ ਇਸ ਦੇ ਵਿਚ ਕਿੱਕ ਬੈਕਸ ਹੋਣਗੇ। ਸਾਰਾ ਰੌਲਾ ਪੈਸੇ ਦਾ ਹੈ। ਇਸ ਦੇ ਵਿਚ ਮੈਂ ਤੁਹਾਨੂੰ ਐਗਜ਼ਾਂਪਲ ਦੇਣਾ ਚਾਹੁੰਦਾ ਹਾਂ ਕਿ ਐਲ.ਐਂਡ.ਟੀ. ਤੇ ਸਟੱਰਲਾਈਟ ਦੋ ਕੰਪਨੀਆਂ ਕੰਮ ਚਲਾ ਰਹੀਆਂ ਹਨ। ਇਕ ਮੇਰੇ ਹਲਕੇ ਵਿਚ ਹੈ ਅਤੇ ਇੱਕ ਗੋਇੰਦਵਾਲ ਵਿਖੇ ਵੀ ਸ਼ੁਰੂ ਹੋਣਾ ਹੈ। ਜਦੋਂ ਸਾਡੇ ਮਾਨਸਾ ਵਿਖੇ ਕੰਮ ਸ਼ੁਰੂ ਹੋਇਆ ਤਾਂ ਇਨ੍ਹਾਂ ਨੇ 3.50 ਰੁਪਏ ਪਰ ਯੂਨਿਟ ਦੇ ਹਿਸਾਬ ਨਾਲ ਲੈ ਕੇ ਕੰਪਨੀ ਨੂੰ ਦਿੱਤਾ। ਕਿਉਂਕਿ ਉਹ ਕੰਮ ਚਲਿਆ ਨਹੀਂ ਅਤੇ ਬੜਾ ਰੌਲਾ ਹਾਊਸ ਦੇ ਵਿੱਚ ਪਿਆ ਤੇ ਸਾਡੇ ਮੈਂਬਰਾਂ ਨੇ ਵੀ ਕਿਹਾ ਹੈ ਕਿ ਉਥੇ ਕੁਝ ਨਹੀਂ ਹੋਣਾ...

**ਮਾਨਯੋਗ ਸਪੀਕਰ** : ਥੋੜ੍ਹੇ ਲਫਜਾਂ ਵਿੱਚ ਗੱਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜਦੋਂ ਬਿਡਿੰਗ ਕਰਵਾਈ ਤਾਂ ਉਸ ਵਿੱਚ 2.89 ਰੁਪਏ ਪਰ ਯੂਨਿਟ ਕੀਤਾ ਗਿਆ ਅਤੇ ਇਸ ਵਿੱਚ 18,500 ਕਰੋੜ ਰੁਪਿਆ ਸਾਨੂੰ ਬਚਿਆ ਕਿਉਂਕਿ ਇਸ ਨੂੰ 35 ਸਾਲਾਂ ਵਿੱਚ ਕੈਲਕੁਲੇਟ ਕਰ ਲਓ। ਉਸ ਤੋਂ ਬਾਅਦ ਇਨ੍ਹਾਂ ਨੇ ਬਿਡਿੰਗ ਕੈਂਸਲ ਕਰਨ ਦੀ ਗੱਲ ਕਰ ਦਿੱਤੀ ਅਤੇ ਕਿਹਾ ਕਿ ਐਮ.ਓ.ਯੂ. ਸਾਈਨ ਕੀਤਾ ਜਾਵੇਗਾ। ਮੈਂ ਤੁਹਾਡੇ ਰਾਹੀਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਾਇਆਵਤੀ ਵੀ ਯੂ.ਪੀ. ਵਿੱਚ ਇਹੀ ਪ੍ਰੋਗਰਾਮ ਕਰ ਰਹੀ ਹੈ। ਉਸ ਦਾ ਇੱਕ ਸਾਲ ਰਹਿ

ਗਿਆ ਹੈ। ਉਹ ਬਿਡਿੰਗ ਖ਼ਤਮ ਕਰ ਰਹੀ ਹੈ। ਗੋਇੰਦਵਾਲ ਵਿਖੇ...

**ਮਾਨਯੋਗ ਸਪੀਕਰ** : ਅਗਲੀ ਆਈਟਮ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਪਾਲਿਸੀ ਮੈਟਰ ਹੈ। ਇਹ ਇਸ ਦਾ ਜਵਾਬ ਦੇਣ। (ਸ਼ੋਰ) (ਵਿਘਨ)

(ਇਸ ਸਮੇਂ ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ ਸਦਨ ਵਿਚ ਅਖ਼ਬਾਰ ਲਹਿਰਾ ਕੇ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਸਿਬੀਆ ਜੀ, ਅਖ਼ਬਾਰ ਵਿੱਚ ਕੀ ਹੈ? (ਸ਼ੋਰ)

**ਸਰਦਾਰ ਸੁਰਿੰਦਰ ਪਾਲ ਸਿੰਘ ਸਿਬੀਆ** : ਸਰ, ਇਹ ਖਬਰ ਆਈ ਹੈ... (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਇੱਕ ਆਦਮੀ ਬੋਲੇ ਤਾਂ ਸੁਣਿਆ ਜਾ ਸਕਦਾ ਹੈ। (ਸ਼ੋਰ) (ਵਿਘਨ)

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਨਾਲ ਹੀ ਆਪੋਜ਼ੀਸ਼ਨ ਪਾਰਟੀ ਦੇ ਕਾਫ਼ੀ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਸਦਨ ਵਿੱਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।) ...ਵਿਘਨ...

ਤੁਸੀਂ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਆਪਣੀ ਗੱਲ ਨਾ ਸੁਣਾਓ ਤੇ ਉਹ ਵੀ ਨਾ ਸੁਣਾਉਣ ਤਾਂ ਗੱਲ ਕਿਸ ਤਰ੍ਹਾਂ ਚੱਲੇ। (ਸ਼ੋਰ) (ਵਿਘਨ) ਸਾਰੇ ਜਣੇ ਬੈਠੋ। ਮੈਂ ਅਗਲੀ ਆਈਟਮ ਲੈਣ ਲੱਗਾ ਹਾਂ। ਕਾਲ ਅਟੈਂਸ਼ਨ ਨੋਟਿਸ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਤੁਸੀਂ ਚਾਰਜ ਸ਼ੀਟ ਹੋ ਚੁੱਕੇ ਹੋ। (ਸ਼ੋਰ) ਸਰਦਾਰ ਦਰਬਾਰਾ ਸਿੰਘ ਨੇ 1973 ਵਿੱਚ ...(ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਅਗਲੀ ਆਈਟਮ। ਕਾਲ ਅਟੈਂਸ਼ਨ ਮੋਸ਼ਨ। ਸਰਦਾਰ ਵਿਰਸਾ ਸਿੰਘ ਵਲਟੋਹਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਤੁਸੀਂ ਵੀ ਅਸਤੀਫ਼ਾ ਦਿਓ। (ਸ਼ੋਰ) (ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਤੁਹਾਡੀ ਭਲੇਮਾਣਸੀਂ ਹੀ ਹੈ। ...(ਸ਼ੋਰ) ਇਸ ਇਕੱਲੇ ਨੇ ਪੰਜਾਬ ਦਾ ਠੇਕਾ ਲਿਆ ਹੈ। ਇਹ ਇਸ ਤਰ੍ਹਾਂ ਰੌਲਾ ਪਾ ਰਿਹਾ ਹੈ ਜਿਵੇਂ ਇਹ ਇਕੱਲਾ ਹੀ ਪੰਜਾਬ ਦਾ ਵਾਰਸ ਹੈ ਅਤੇ ਬਾਕੀ ਸਾਰੇ ਕਮਲੇ ਬੈਠੇ ਹਨ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਇਸ ਤਰ੍ਹਾਂ ਦਾ ਪ੍ਰੈਸ਼ਰ ਚੇਅਰ ਤੇ ਪਾਉਣ ਦਾ ਯਤਨ ਨਹੀਂ ਕਰਨਾ ਚਾਹੀਦਾ। (ਸ਼ੋਰ) (ਵਿਘਨ) ਵਲਟੋਹਾ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ। ...ਵਿਘਨ...

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਅਤਿਅੰਤ ਮਹੱਤਤਾ ਦੇ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬੀ ਸਭਿਆਚਾਰ ਦੇ ਨਾਂ ਤੇ ਖਾਸ ਕਰਕੇ ਪੰਜਾਬੀ ਗਾਣਿਆਂ ਰਾਹੀਂ ਨੰਗੇਜ, ਹਥਿਆਰਾਂ ...(ਵਿਘਨ)(ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਕੋਈ ਮਸਲਾ ਹੋਵੇਗਾ ਪਰ ਚੇਅਰ ਨੂੰ ਪ੍ਰੈਸ਼ੇਰਾਈਜ਼ ਕਰਨ ਦਾ ਯਤਨ ਨਹੀਂ ਕਰਨਾ ਚਾਹੀਦਾ। (ਸ਼ੋਰ)(ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਤੁਸੀਂ ਇਸ ਤਰ੍ਹਾਂ ਕਰੋ। ਪਿਛਲਾ ਸਾਰਾ ਰਿਕਾਰਡ ਕਢਵਾ ਕੇ ਦੇਖ ਲਓ। ਸਭ ਤੋਂ ਵੱਧ ਇਹ ਬੰਦਾ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਬੋਲਿਆ ਹੈ ਅਤੇ ਸਭ ਤੋਂ ਵੱਧ ਮਾਹੌਲ ਇਹ ਬੰਦਾ ਖਰਾਬ ਕਰਦਾ ਹੈ। ਤੁਸੀਂ ਇਸ ਦਾ ਰਿਕਾਰਡ ਚੈੱਕ ਕਰਵਾਓ। ਇਹ ਸਭ ਤੋਂ ਵੱਧ ਬੋਲਿਆ ਹੈ। (ਸ਼ੋਰ)(ਵਿਘਨ)

**ਮਾਨਯੋਗ ਸਪੀਕਰ** : ਪਲੀਜ਼ ਸਾਰੇ ਬੈਠੋ। ਹਾਂ ਜੀ, ਵਲਟੋਹਾ ਜੀ ਤੁਸੀਂ ਬੋਲੋ।

---

## CALL ATTENTION NOTICES UNDER RULE 66

### (ਕ੍ਰਮ ਨੰ: 1)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬੀ ਸਭਿਆਚਾਰ ਦੇ ਨਾਮ ਹੇਠ, ਖਾਸ ਕਰਕੇ ਪੰਜਾਬੀ ਗਾਣਿਆਂ ਰਾਹੀਂ, ਨੰਗੇਜ਼, ਹਥਿਆਰਾਂ ਦਾ ਸ਼ਰੇਆਮ ਪ੍ਰਦਰਸ਼ਣ ਅਤੇ ਸ਼ਰਾਬ ਦੇ ਵਰਤਾਰੇ ਦਾ ਦੌਰ ਜੋ ਇਲੈਕਟ੍ਰੋਨਿਕ ਮੀਡੀਏ ਰਾਹੀਂ ਲੋਕਾਂ ਅੱਗੇ ਪਰੋਸਿਆ ਜਾ ਰਿਹਾ ਹੈ, ਇਹ ਸਾਡੀ ਨੌਜਵਾਨ ਪੀੜ੍ਹੀ ਨੂੰ ਉਸ ਦੇ ਅਸਲ ਆਸ਼ੇ ਤੋਂ ਭਟਕਾ ਰਿਹਾ ਹੈ। ਇਹ ਨੰਗੇਜ਼, ਹਥਿਆਰਾਂ ਦਾ ਪ੍ਰਦਰਸ਼ਣ ਅਤੇ ਸ਼ਰਾਬ ਦਾ ਵਰਤਾਰਾ ਸਾਡੀ ਆਉਣ ਵਾਲੀ ਪੀੜ੍ਹੀ ਤੇ ਤਾਂ ਬੁਰਾ ਅਸਰ ਪਾ ਹੀ ਰਿਹਾ ਹੈ ਬਲਕਿ ਪੰਜਾਬੀਆਂ ਦੀ ਦਿਖ ਵੀ ਸੰਸਾਰ ਵਿੱਚ ਖਰਾਬ ਕਰ ਰਿਹਾ ਹੈ। ਸਾਡੀ ਨੌਜਵਾਨ ਪੀੜ੍ਹੀ ਆਪਣੇ ਗੁਰੂਆਂ, ਪੀਰਾਂ ਵੱਲੋਂ ਦਰਸਾਏ ਰਸਤੇ ਤੇ ਚੱਲਣ ਦੀ ਥਾਂ ਇਸ ਗਲੇ-ਸੜੇ ਤੇ ਦੂਸ਼ਿਤ ਅਖੌਤੀ ਸਭਿਆਚਾਰ ਦੇ ਅਸਰ ਹੇਠ ਆਪਣੇ ਅਸਲ ਆਸ਼ੇ ਤੋਂ ਭਟਕ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਮਾਨਯੋਗ ਮੈਂਬਰ ਸਾਹਿਬ ਨੇ ਜਿਹੜਾ ਧਿਆਨ ਦਿਵਾਉ ਮਤਾ ਇਸ ਸਦਨ ਵਿੱਚ ਲਿਆਂਦਾ ਹੈ, ਇਹ ਵਾਕਿਆ ਹੀ ਚਿੰਤਾ ਦਾ ਵਿਸ਼ਾ ਹੈ। ਪੰਜਾਬ ਸਾਡੇ ਗੁਰੂਆਂ, ਪੀਰਾਂ, ਭਗਵਾਨਾਂ ਦਾ ਸੂਬਾ ਹੈ ਜਿਥੋਂ ਦੀ ਧਰਤੀ ਨੂੰ ਗੁਰੂਆਂ ਨੇ ਆਪਣੇ ਮੁਬਾਰਕ ਚਰਨ ਪਾ ਕੇ ਪਵਿੱਤਰ ਕੀਤਾ ਹੈ। ਸਾਡੇ ਸੂਬੇ ਨੂੰ ਸਹੀ ਮਾਅਨਿਆਂ ਵਿੱਚ ਸਭਿਆਚਾਰ ਦੀ ਦੇਣ ਸਾਡੇ ਗੁਰੂਆਂ ਤੇ ਵੱਡੇ ਵਡੇਰਿਆਂ ਦੀ ਹੈ। ਜਿਵੇਂ ਇਨ੍ਹਾਂ ਨੇ ਚਿੰਤਾ ਜ਼ਾਹਿਰ ਕੀਤੀ ਹੈ, ਅੱਜ ਜੋ ਹਾਲ ਸਭਿਆਚਾਰ ਦੇ ਨਾਂ ਹੇਠ ਹੋ ਰਿਹਾ ਹੈ, ਉਹ ਚਿੰਤਾ ਦਾ ਵਿਸ਼ਾ ਹੈ। ਮੈਂ ਸਮਝਦਾ ਹਾਂ ਇਸ ਵਿੱਚ ਇਲੈਕਟ੍ਰੋਨਿਕ ਮੀਡੀਆ, ਜਿਵੇਂ ਕਿ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਦਾ ਬਹੁਤ ਵੱਡਾ ਰੋਲ ਹੈ ਜਿਹੜਾ ਕਿ ਪੰਜਾਬ ਦੇ ਵਿੱਚ ਕਿਸੇ ਵੀ ਆਪਣੇ ਦਾਇਰੇ ਵਿੱਚ ਨਹੀਂ ਆਉਂਦਾ। ਮੈਂ ਸਮਝਦਾ ਹਾਂ ਕਿ ਜਿਥੇ ਬਾਕੀ ਮਤੇ ਪਾਸ ਕੀਤੇ ਹਨ, ਉਥੇ ਸਰਬਸੰਮਤੀ ਨਾਲ ਹਾਊਸ ਇਹ ਮਤਾ ਵੀ ਸੈਂਟਰ ਸਰਕਾਰ ਨੂੰ ਭੇਜ ਕੇ ਸੈਂਟਰ ਦੀ ਸੂਚਨਾ ਤੇ ਪ੍ਰਸਾਰਨ ਮੰਤਰੀ ਦੇ ਧਿਆਨ ਵਿਚ ਲਿਆਂਦਾ ਜਾਵੇ ਕਿ ਜਿਹੜੇ ਚੈਨਲ ਪੰਜਾਬ ਦੇ ਕਿਸੇ ਕਾਨੂੰਨ ਦੇ ਦਾਇਰੇ ਵਿੱਚ ਨਹੀਂ ਆਉਂਦੇ, ਉਨ੍ਹਾਂ ਬਾਰੇ ਪੰਜਾਬ ਨਾਲ ਸਬੰਧਤ ਕੋਈ ਇਹੋ ਜਿਹਾ ਕਾਨੂੰਨ ਬਣਾਇਆ ਜਾਵੇ ਜਿਸ ਨਾਲ ਪੰਜਾਬ ਦੇ ਸਭਿਆਚਾਰ ਨੂੰ ਮੁਕਾਉਣ ਦਾ ਯਤਨ ਨਾ ਕੀਤਾ ਜਾਵੇ। ਹਾਲਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਅਸੀਂ ਯਤਨ ਕਰ ਰਹੇ ਹਾਂ ਕਿ ਪੰਜਾਬ ਦੇ ਸਭਿਆਚਾਰ ਨੂੰ ਬਚਾਇਆ ਜਾਵੇ। ਪੰਜਾਬ ਦੇ ਸਭਿਆਚਾਰ ਨੂੰ ਬਚਾਉਣ ਵਾਸਤੇ ਇਕ ਨਵੀਂ ਪਾਲਿਸੀ ਅਸੀਂ ਤਿਆਰ ਕਰ ਰਹੇ ਹਾਂ ਜਿਸ ਵਿੱਚ ਚੰਗੇ ਵਿਦਵਾਨਾਂ ਅਤੇ ਚੰਗੇ ਬੁੱਧੀਜੀਵੀਆਂ, ਜਿਨ੍ਹਾਂ ਦਾ ਇਸ ਖੇਤਰ ਵਿੱਚ ਬਹੁਤ ਵੱਡਾ ਤਜਰਬਾ ਹੈ, ਉਨ੍ਹਾਂ ਦੀ ਕਮੇਟੀ ਅਸੀਂ ਬਣਾਈ ਹੈ। ਉਨ੍ਹਾਂ ਨੇ ਇਸ ਸਬੰਧ ਵਿਚ ਹੁਣ ਤੱਕ 33 ਮੀਟਿੰਗਾਂ ਕੀਤੀਆਂ ਹਨ। 33 ਮੀਟਿੰਗਾਂ ਕਰਨ ਤੋਂ ਬਾਅਦ ਜਿਹੜਾ ਪਾਲਿਸੀ ਦਾ ਖਰੜਾ ਤਿਆਰ ਹੋ ਰਿਹਾ ਹੈ, ਆਉਣ ਵਾਲੇ ਸਮੇਂ ਵਿੱਚ ਉਸ ਨੂੰ ਵਿਧਾਨ ਸਭਾ ਵਿਚ ਲਿਆਂਦਾ ਜਾਵੇਗਾ ਤਾਂ ਕਿ ਪੰਜਾਬ ਦੇ ਕਿਸੇ ਵੀ ਕੋਨੇ ਵਿਚ ਸਾਡੇ ਅਸਲੀ ਸਭਿਆਚਾਰ ਤੇ ਵਿਰਸੇ ਨਾਲ ਕੋਈ ਛੇੜਛਾੜ ਨਾ ਹੋ ਸਕੇ ਕਿਉਂਕਿ ਪਿਛਲੇ ਸਮੇਂ ਵਿਚ ਇਕੱਲੇ ਸਭਿਆਚਾਰ ਨਾਲ ਹੀ ਨਹੀਂ, ਜਿਵੇਂ ਮੈਂਬਰ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ, ਸਾਡੀ ਜਿਹੜੀ ਆਉਣ ਵਾਲੀ ਪੀੜ੍ਹੀ, ਸਾਡੀਆਂ ਬੱਚੀਆਂ ਤੋਂ ਬਹੁਤ ਸਾਰੇ ਮੈਰਿਜ ਪੈਲੇਸਾਂ ਵਿਚ ਸ਼ਰਾਬ ਤੱਕ ਸਰਵ ਕਰਵਾਈ ਜਾਂਦੀ ਹੈ। ਇਹੋ ਜਿਹੇ ਹਾਲਾਤ ਪੈਦਾ ਹੋ ਗਏ ਹਨ, ਇਸ ਨੂੰ ਰੋਕਣ ਵਾਸਤੇ ਜ਼ਰੂਰੀ ਸੀ ਕਿ ਕੋਈ ਨਾ ਕੋਈ ਪਾਲਿਸੀ ਬਣਾਈ ਜਾਂਦੀ। ਇਹ ਪਾਲਿਸੀ ਬਣਾਉਣ ਵਾਸਤੇ ਅਸੀਂ ਚੰਗੇ ਵਿਦਵਾਨਾਂ ਦੀ ਕਮੇਟੀ ਬਣਾਈ ਹੈ। ਇਸ ਦਾ ਖਰੜਾ ਕਾਫੀ ਹੱਦ ਤੱਕ ਤਿਆਰ ਹੋ ਗਿਆ ਹੈ ਔਰ ਜਲਦੀ ਹੀ ਇਸ ਨੂੰ ਕੈਬਨਿਟ ਵਿੱਚ ਲਿਆਵਾਂਗੇ। ਨਾਲ ਹੀ

[ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ]

ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਨੂੰ 7 ਜ਼ੋਨਾਂ ਵਿੱਚ ਵੰਡਿਆ ਗਿਆ ਹੈ। 7 ਜ਼ੋਨਾਂ ਵਿੱਚ ਵੰਡ ਕੇ, ਉਥੋਂ ਦੀਆਂ ਜਿੰਨੀਆਂ ਵੀ ਸਭਿਆਚਾਰ ਨਾਲ ਰਿਲੇਟਿਡ ਕਮੇਟੀਆਂ ਜਾਂ ਸੁਸਾਇਟੀਆਂ ਹਨ, ਜਿਵੇਂ ਕਿ ਕਾਲਜ ਹਨ, ਸੀਨੀਅਰ ਸੈਕੰਡਰੀ ਸਕੂਲ ਹਨ, ਉਨ੍ਹਾਂ ਦੇ ਪ੍ਰਿੰਸੀਪਲਾਂ ਨੂੰ ਨਾਲ ਸ਼ਾਮਲ ਕਰਕੇ ਅਸੀਂ ਪਿੰਡ ਪੱਧਰ ਤੱਕ ਲਿਜਾਉਣਾ ਚਾਹੁੰਦੇ ਹਾਂ ਤਾਂ ਕਿ ਲੋਕਾਂ ਨੂੰ ਜਾਗਰੂਕ ਵੀ ਕੀਤਾ ਜਾ ਸਕੇ ਕਿ ਅਸਲ ਵਿੱਚ ਪੰਜਾਬ ਦਾ ਸਭਿਆਚਾਰ ਕੀ ਹੈ, ਸਾਨੂੰ ਅਸਲ ਵਿਰਸੇ ਵਿੱਚ ਕੀ ਮਿਲਿਆ ਹੈ। ਅਸੀਂ ਆਪਣੀਆਂ ਐਕਟੀਵਿਟੀਜ਼ ਨੂੰ ਤੇਜ਼ ਕਰ ਦਿੱਤਾ ਹੈ ਔਰ ਸਾਡੀਆਂ ਮੀਟਿੰਗਾਂ ਲਗਾਤਾਰ ਚਲ ਰਹੀਆਂ ਹਨ। ਮੈਂ ਇਹ ਜ਼ਰੂਰ ਬੇਨਤੀ ਕਰਾਂਗਾ ਕਿ ਜਿਹੜਾ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਧਿਆਨ ਦਿਵਾਊ ਨੋਟਿਸ ਲਿਆਂਦਾ ਹੈ ਇਸ ਨੂੰ ਮਤੇ ਦੇ ਰੂਪ ਵਿਚ ਸਰਬਸੰਮਤੀ ਨਾਲ ਪਾਸ ਕਰਕੇ ਸੈਂਟਰ ਸਰਕਾਰ ਨੂੰ ਭੇਜਣਾ ਹੈ ਤਾਂ ਕਿ ਜਿੰਨੇ ਵੀ ਚੈਨਲ ਹਨ, ਜਿਨ੍ਹਾਂ ਤੇ ਪੰਜਾਬ ਸਰਕਾਰ ਦਾ ਕੋਈ ਕੰਟਰੋਲ ਨਹੀਂ ਹੈ, ਉਹ ਆਪਣੀ ਮਰਜ਼ੀ ਨਾਲ ਸਾਡੇ ਸਭਿਆਚਾਰ ਨੂੰ ਵਿਗਾੜ ਕੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵਿਗਾੜਨ ਦੇ ਯਤਨ ਜੋ ਕਰ ਰਹੇ ਹਨ, ਉਨ੍ਹਾਂ ਨੂੰ ਕੰਟਰੋਲ ਕੀਤਾ ਜਾਵੇ। ਧੰਨਵਾਦ ਜੀ।

*11.27 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਮੰਤਰੀ ਸਾਹਿਬ ਨੇ ਬੜੀ ਵਧੀਆ ਪਰਪੋਜ਼ਲ ਦਿੱਤੀ ਹੈ ਕਿ ਇਸ ਨੂੰ ਮਤੇ ਦਾ ਰੂਪ ਦੇ ਕੇ ਗੌਰਮਿੰਟ ਆਫ ਇੰਡੀਆ ਨੂੰ ਭੇਜਿਆ ਜਾਵੇ ਕਿਉਂਕਿ ਆਪਾਂ ਸਮਾਜ ਦਾ ਹਿੱਸਾ ਹਾਂ, ਆਪਣੇ ਘਰਾਂ ਵਿੱਚ ਵੀ ਧੀਆਂ, ਭੈਣਾਂ ਅਤੇ ਛੋਟੇ ਬੱਚੇ ਹਨ, ਜਿਨ੍ਹਾਂ ਦੇ ਮਨਾਂ ਤੇ ਇਨ੍ਹਾਂ ਗੱਲਾਂ ਦਾ ਬੜਾ ਅਸਰ ਹੁੰਦਾ ਹੈ। ਇਸ ਸਭਿਆਚਾਰ ਦੇ ਨਾਂ ਥੱਲੇ ਇਲੈਕਟ੍ਰੋਨਿਕ ਮੀਡੀਆ ਰਾਹੀਂ ਜੋ ਕੁਝ ਪਰੋਸਿਆ ਜਾ ਰਿਹਾ ਹੈ, ਸਾਡੇ ਬੱਚਿਆਂ ਦੇ ਮਨਾਂ ਤੇ ਉਹ ਚੀਜ਼ਾਂ ਅਸਰ ਕਰਦੀਆਂ ਹਨ। ਮੇਰਾ ਖਿਆਲ ਹੈ ਕਿ ਪੰਜਾਬੀ ਚੈਨਲਾਂ ਤੇ ਇਹੋ ਜਿਹਾ ਵੀ ਦਿਖਾਇਆ ਜਾਂਦਾ ਹੈ ਕਿ ਚੰਗੇ ਭਲੇ ਘਰਾਂ ਦੇ ਜੋ ਮਾੜੀ ਮੋਟੀ ਸੋਝੀ ਰੱਖਣ ਵਾਲੇ ਲੋਕ ਹਨ, ਉਹ ਇਨ੍ਹਾਂ ਚੈਨਲਾਂ ਨੂੰ ਲਗਾਉਣਾ ਹੀ ਪਸੰਦ ਨਹੀਂ ਕਰਦੇ। ਹਾਲਾਤ ਸਪਸ਼ਟ ਹਨ, ਕਿਸੇ ਨਾ ਕਿਸੇ ਤਰ੍ਹਾਂ ਦੇ ਕਦਮ ਚੁੱਕਣ ਦੀ ਸਖਤ ਲੋੜ ਹੈ। ਜੇਕਰ ਹਾਊਸ ਵੱਲੋਂ ਮਤਾ ਆਉਂਦਾ ਹੈ ਤਾਂ ਠੀਕ ਹੈ, ਨਹੀਂ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਜੋ ਵੀ ਅਜਿਹੇ ਲੋਕਾਂ ਮੁਤੱਲਕ ਸਖਤ ਤੋਂ ਸਖਤ ਕਦਮ ਚੁੱਕੇ ਜਾ ਸਕਦੇ ਹਨ ਉਹ ਚੁੱਕੇ ਜਾਣ। ਭਗਵੰਤ ਮਾਨ ਜੀ ਬੜੇ ਮਸ਼ਹੂਰ ਕਲਾਕਾਰ ਹਨ, ਉਨ੍ਹਾਂ ਨੇ ਇੱਕ ਲੇਖ ਦੇ ਵਿੱਚ ਲਿਖਿਆ ਹੈ ਕਿ : ਪੰਜਾਬੀ ਸਭਿਆਚਾਰ ਦੇ ਅਖੌਤੀ ਗਾਇਕ ਸ਼ਰਾਬ, ਰਾਈਫਲਾਂ, ਮਹਿੰਗੀਆਂ ਗੱਡੀਆਂ ਵਾਲੇ ਗੀਤ ਗਾ ਕੇ ਪੰਜਾਬ ਦੇ ਕਿਸਾਨਾਂ ਤੇ ਨੌਜਵਾਨਾਂ ਨੂੰ ਸ਼ਰਾਬੀ, ਆਵਾਰਾ, ਲੜਾਕੇ ਅਤੇ ਅਤਿ ਦਰਜੇ ਦੇ ਗੈਰ-ਜ਼ਿੰਮੇਵਾਰ ਵਿਖਾਉਣ ਤੇ ਤੁਲੇ ਹੋਏ ਹਨ।

ਕੁਝ ਹੈ ਸਾਡੇ ਕੋਲ ਜਿਸ ਤੇ ਅਸੀਂ ਫ਼ਕਰ ਕਰਦੇ ਹਾਂ ਕਿ ਸਾਡਾ ਸਭਿਆਚਾਰ, ਸਾਡਾ ਇਤਿਹਾਸ ਇਹ ਹੈ। ਉਸ ਪਾਸੇ ਤਾਂ ਇਨ੍ਹਾਂ ਕਲਾਕਾਰਾਂ ਕੋਲ ਗੱਲ ਹੀ ਨਹੀਂ ਰਹਿ ਗਈ। ਇਸ ਤੇ ਰੋਕ ਲਗਾਉਣ ਲਈ ਸਰਕਾਰ ਜਾਂ ਕੇਂਦਰ ਸਰਕਾਰ ਵੱਲੋਂ ਕੋਈ ਕਦਮ ਚੁੱਕੇ ਜਾਣ ਦੀ ਲੋੜ ਹੈ, ਅੱਜ ਹਾਊਸ ਇਸ ਬਾਰੇ ਕੋਈ ਫੈਸਲਾ ਕਰੇ। ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਇਹ ਮੇਰੀ ਗੁਜ਼ਾਰਿਸ਼ ਹੈ ਕਿ ਮੰਤਰੀ ਸਾਹਿਬ ਜਾਂ ਹਾਊਸ ਇਸ ਬਾਰੇ ਕੁਝ ਕਰੇ। ...(ਵਿਘਨ)...

**ਸ੍ਰੀ ਸੁਨੀਲ ਕੁਮਾਰ ਜਾਖੜ :** ਡਿਪਟੀ ਸਪੀਕਰ ਸਾਹਿਬ, ਇੰਟੈਂਸ਼ਨ ਸਹੀ ਹੈ। ਜੋ ਮੈਂਬਰ ਸਾਹਿਬ ਨੇ ਫੀਲਿੰਗਜ਼ ਜ਼ਾਹਿਰ ਕੀਤੀਆਂ ਹਨ, ਠੀਕ ਹਨ। ਪਰ ਇਸ ਦਾ ਮੈਕੇਨਿਜ਼ਮ ਕਿਸ ਤਰ੍ਹਾਂ ਬਣਾਓਗੇ? ਇਸ ਦਾ ਅਧਿਕਾਰ ਕਿਸ ਨੂੰ ਦਿਓਗੇ? ਕਿਉਂਕਿ ਬੈਂਗਲੋਰ ਦੇ ਵਿੱਚ ਦੇਖਿਆ ਹੈ ਕਿ ਉਥੇ ਸੈਲਫ ਐਪੁਆਇੰਟਡ ਵਿਅਕਤੀ ਹਨ ਅਤੇ they are available on hire there. ਇਹ ਪੂਰਾ ਡਿਸਕਸ ਕਰਕੇ ਕੀਤਾ ਜਾਵੇ। ਇਵੇਂ ਨਾ ਅਸੀਂ ਮਤਾ ਪਾ ਦੇਈਏ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਤਾਂ ਬੜਾ ਗੰਭੀਰ ਮਸਲਾ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਘਰ-ਘਰ ਦੀ ਕਹਾਣੀ ਹੈ। ਇਹ ਕਿਸੇ ਇੱਕ ਫਿਰਕੇ ਦੀ ਨਹੀਂ, ਕਿਸੇ ਇੱਕ ਕੌਮ ਦੀ ਨਹੀਂ, ਸਾਰੇ ਸਮਾਜ ਦੀ ਕਹਾਣੀ ਹੈ ਔਰ ਪਹਿਲਾਂ ਤਾਂ ਸਾਡੀ ਔਲਾਦ ਬਹੁਤ ਕੀਮਤੀ ਹੈ ਔਰ ਫਿਰ ਔਲਾਦ ਜਿਹੜੀ ਹੈ, ਉਹ ਇਨ੍ਹਾਂ ਚੈਨਲਾਂ ਤੇ ਜੋ ਵਿਖਾਇਆ ਜਾ ਰਿਹਾ ਹੈ, ਉਸ ਦੀ ਸ਼ਿਕਾਰ ਹੋ ਰਹੀ ਹੈ ਔਰ ਮੈਂ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਜੇਕਰ ਹੁਕਮ ਕਰਨ ਤਾਂ ਮਤਾ ਲਿਆਂਦਾ ਜਾਵੇ ਔਰ ਪਾਸ ਕਰਕੇ ਸੈਂਟਰ ਗੌਰਮਿੰਟ ਨੂੰ ਭੇਜਿਆ ਜਾਵੇ ਕਿ ਜਿਹੜੇ ਚੈਨਲ ਪੰਜਾਬ ਵਿੱਚ ਜਿਹੜਾ ਉਹ ਅਜਿਹਾ ਪ੍ਰਦਰਸ਼ਨ ਕਰਦੇ ਹਨ ਉਸ ਤੇ ਪਾਬੰਦੀ ਲਗਾਉਣ ਦੀ ਸਾਨੂੰ ਆਗਿਆ ਮਿਲੇ। ਸੋ, ਮੈਂ ਮਤਾ ਪੇਸ਼ ਕਰਦਾ ਹਾਂ ਕਿ ਅੱਜ ਦਾ ਹਾਊਸ ਸਰਬਸੰਮਤੀ ਨਾਲ ਇਹ ਪਾਸ ਕਰਕੇ ਸੈਂਟਰ ਗੌਰਮਿੰਟ ਨੂੰ ਭੇਜਦਾ ਹੈ ਕਿ ਸੈਂਟਰ ਗੌਰਮਿੰਟ ਦਾ ਇਹ ਜਿਹੜਾ ਅਧਿਕਾਰ ਹੈ ਜਾਂ ਜਿਹੜੇ ਚੈਨਲਾਂ ਤੇ ਸਾਡੇ ਸਭਿਆਚਾਰ ਨੂੰ ਵਿਗਾੜ ਕੇ ਪੇਸ਼ ਕੀਤਾ ਜਾ ਰਿਹਾ ਹੈ, ਜਾਂ ਤਾਂ ਸੈਂਟਰ ਗੌਰਮਿੰਟ ਇਸ ਤੇ ਕੋਈ ਕਾਨੂੰਨ ਬਣਾ ਕੇ ਪਾਬੰਦੀ ਲਗਾਵੇ ਜਾਂ ਫਿਰ ਪੰਜਾਬ ਸਰਕਾਰ ਨੂੰ ਅਜਿਹਾ ਕਾਨੂੰਨ ਬਣਾਉਣ ਦੀ ਆਗਿਆ ਦਿੱਤੀ ਜਾਵੇ।

**ਸ੍ਰੀ ਸੁਨੀਲ ਕੁਮਾਰ ਜਾਖੜ :** ਸਰ, ਇਸ ਦਾ ਜਿਹੜਾ ਮੇਨ ਕਨਸਰਨ ਹੈ ...(ਵਿਘਨ ਸ਼ੋਰ) ਫਿਰ ਤਾਂ ਮੋਬਾਈਲ ਫੋਨ ਬੰਦ ਕਰਵਾ ਦਿਓ, ਇੰਟਰਨੈਟ ਬੰਦ ਕਰਵਾ ਦਿਓ, ਇਹ ਮਤਾ ਵੀ ਪਾਸ ਕਰਵਾ ਦਿਓ। ਕਹਿ ਦਿਓ ਕਿ ਇੰਟਰਨੈਟ ਤੇ ਫਲਾਣੀਆਂ ਵੈਬਸਾਈਟਾਂ ਖਰਾਬ ਹਨ, ਅਸੀਂ ਬੰਦ ਕਰਦੇ ਹਾਂ। ਇਵੇਂ ਕਿਵੇਂ ਕਰ ਦਿਓਗੇ, ਇਹ ਇੰਨਾ ਸਿੰਪਲ ਮਸਲਾ ਨਹੀਂ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਨੂੰ ਪੂਰੀ ਤਰ੍ਹਾਂ ਘੋਖ ਕੇ ਫਿਰ ਗੱਲ ਕਰੀਏ ...(ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਵੱਖਰਾ ਮਤਾ ਲੈ ਆਉਣਾ। ਹਾਂ ਜੀ, ਭੈਣ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਡਿਪਟੀ ਸਪੀਕਰ ਸਾਹਿਬ, ਹਾਊਸ ਦੀਆਂ ਕੁਝ ਪਰੰਪਰਾਵਾਂ ਹਨ। ਮੈਂ ਵੀ ਮਾਂ ਹਾਂ, ਭੈਣ ਹਾਂ, ਧੀ ਹਾਂ। ਅਸੀਂ ਸਮਝਦੇ ਹਾਂ ਕਿ ਜਿਹੜੀ ਵਲਗੇਰੀਟੀ ਆ ਰਹੀ ਹੈ ਇਸ ਨੂੰ ਕੰਟਰੋਲ ਕਰਨਾ ਚਾਹੀਦਾ ਹੈ, ਮੈਂ ਸਹਿਮਤ ਹਾਂ। ਇਹ ਕਿਵੇਂ ਕਰਨਾ ਹੈ, ਕਿਸ ਸ਼ੇਪ ਵਿੱਚ ਕਰਨਾ ਹੈ, ਇਹ ਨਹੀਂ ਕਿ ਕਾਲ ਅਟੈਂਸ਼ਨ ਚਲ ਰਹੀ ਹੈ, ਹਾਊਸ ਮੁਤਾਬਿਕ ਬਿਜ਼ਨੈਸ ਚਲ ਰਿਹਾ ਹੈ ਤੇ ਤੁਸੀਂ ਮਤਾ ਪਾਸ ਕਰ ਦਿਉ। ਇਸ ਤਰ੍ਹਾਂ ਤਾਂ ਕਿਸੇ ਵੀ ਮੈਂਬਰ ਨੇ ਕੋਈ ਵੀ ਮਤਾ ਇਧਰੋਂ ਪਾਸ ਕਰ ਦਿੱਤਾ, ਉਧਰੋਂ ਪਾਸ ਕਰ ਦਿੱਤਾ। ਇਹ ਸਿਸਟਮ ਹੋਣਾ ਚਾਹੀਦਾ ਹੈ ਕਿ ਅਸੀਂ ਮਿਲ ਕੇ ਮੀਟਿੰਗ ਕਰ ਲੈਂਦੇ ਹਾਂ, ਜਿਹੜੀਆਂ ਗੱਲਾਂ ਮਾੜੀਆਂ ਹਨ, ਵਿਚਾਰ ਕਰ ਲੈਂਦੇ ਹਾਂ। ਇਥੇ ਮੀਟਿੰਗ ਵਿੱਚ ਬੈਠ ਕੇ ਜਿਹੜੀਆਂ 1,2,3 ਜਾਂ 4 ਗੱਲਾਂ ਜਿਹੜੀਆਂ ਆਪਣੇ ਬੱਚਿਆਂ ਦੇ ਲਈ ਮਾੜੀਆਂ ਹਨ ਜਾਂ ਆਪਣੇ ਪੰਜਾਬ ਦੇ ਲਈ ਮਾੜੀਆਂ ਹਨ ਇਹ ਸਾਰਾ ਹੀ ਮਤਾ ਪਾਸ ਕਰ ਲਵਾਂਗੇ ਲੇਕਿਨ ਇਸ ਨੂੰ ਇੰਟ੍ਰਪਟ ਨਾ ਕੀਤਾ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਬੀਬੀ ਜੀ ਨੇ ਬੜੀ ਵਧੀਆ ਗੱਲ ਕੀਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਧਿਆਨ ਦਿਵਾਉ ਮਤੇ ਦਾ ਜਵਾਬ ਧਿਆਨ ਦਿਵਾਉ ਮਤੇ ਦੇ ਰੂਪ ਵਿਚ ਹੀ ਦਿੱਤਾ ਜਾਣਾ ਚਾਹੀਦਾ ਹੈ। ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਥੇ ਪਿਛਲੀ ਵਾਰੀ ਮੋਫਰ ਸਾਹਿਬ ਨੇ Call Attention Notice ਪੰਜਾਬੀ ਬੋਲੀ ਬਾਰੇ ਜਾਂ ਪੰਜਾਬੀ ਭਾਸ਼ਾ ਨੂੰ ਪੰਜਾਬ ਦੇ ਦਫ਼ਤਰਾਂ ਵਿੱਚ ਲਾਗੂ ਕਰਨ ਬਾਰੇ ਲਾਈ ਸੀ ਅਤੇ ਉਸ ਨੂੰ ਇਸੇ ਹਾਊਸ ਨੇ ਹੀ ਮਤੇ ਦੇ ਰੂਪ ਵਿੱਚ ਪਾਸ ਕੀਤਾ ਸੀ। ਜੇ ਤਾਂ ਇਨ੍ਹਾਂ ਨੂੰ ਮਤਾ ਸਵੀਕਾਰ ਹੈ ਤਾਂ ਠੀਕ ਹੈ, ਨਹੀਂ ਤਾਂ ਫਿਰ ਇਸ ਨੂੰ ਬਹੁਮਤ ਨਾਲ ਕਰਵਾ ਲਓ ਜੀ। ਅਸੀਂ ਇਸ ਗੱਲ ਨਾਲ ਸਾਰੇ ਸਹਿਮਤ ਹਾਂ। ਜੇਕਰ ਪੰਜਾਬ ਦੇ ਬੱਚਿਆਂ ਨੂੰ ਜੋ ਇਲੈਕਟ੍ਰਾਨਿਕ ਮੀਡੀਆ ਰਾਹੀਂ ਪਰੋਸਿਆ ਜਾ ਰਿਹਾ ਹੈ ਉਸ ਨਾਲ ਇਹ ਸਹਿਮਤ ਹਨ ਤਾਂ ਉਸ ਨਾਲ ਇਹ ਜੀ ਸਦਕੇ ਰਹਿਣ। ਮੈਂ ਇਹ ਨਹੀਂ ਕਹਿੰਦਾ ਕਿ ਗੌਰਮਿੰਟ ਆਫ ਇੰਡੀਆ ਤੁਹਾਡੀ ਗੱਲ ਨੂੰ ਮੰਨ ਲਵੇਗੀ। ਇਸ ਮਤੇ ਦੇ ਪਾਸ ਹੋਣ ਨਾਲ ਘੱਟੋ-ਘੱਟ ਉਨ੍ਹਾਂ ਅਖੌਤੀ ਸਭਿਆਚਾਰਕ ਕਲਾਕਾਰਾਂ ਨੂੰ ਇਕ ਮੈਸੇਜ ਜ਼ਰੂਰ ਜਾਵੇਗਾ ਕਿ ਪੰਜਾਬ ਦੇ ਵਿੱਚ ਬੈਠੇ ਹੋਏ ਲੱਖਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਸਾਡੀਆਂ ਗੱਲਾਂ ਨੂੰ ਪਸੰਦ ਨਹੀਂ ਕਰਦੇ। ਘੱਟੋ-ਘੱਟ ਕੋਈ ਮੈਸੇਜ ਤਾਂ ਉਨ੍ਹਾਂ ਨੂੰ ਜਾਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਇਨ੍ਹਾਂ ਦੀ ਇਸ ਗੱਲ ਦੇ ਨਾਲ ਬਿਲਕੁਲ ਸਹਿਮਤ ਹਾਂ ਕਿ ਆਪਣੇ ਪੰਜਾਬ ਦੇ ਸਭਿਆਚਾਰ ਦੇ ਨਾਲ ਕੁਝ ਲੋਕ ਖਿਲਵਾੜ ਕਰ ਰਹੇ ਹਨ।

**ਮਾਨਯੋਗ ਡਿਪਟੀ ਸਪੀਕਰ :** ਜਾਖੜ ਸਾਹਿਬ, ਇਹ ਦੱਸੋ ਕਿ ਮਤਾ ਪਾਸ ਕਰਨਾ ਹੈ ਜਾਂ ਨਹੀਂ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਤੇ ਦੀ ਗੱਲ ਨਹੀਂ, ਸਰ। ਮਤਾ ਡਿਸਕਸ ਕਰਵਾਉਣ ਦੀ ਗੱਲ ਕਰ ਰਹੇ ਹਾਂ। ਇਥੇ ਜਿਹੜੇ ਬਿਲ ਆਏ ਹਨ, ਆਪਣੇ ਬੱਚੇ ਵੀ ਹੈਗੇ, ਬੱਚਿਆਂ ਨੂੰ ਆਪਾਂ ਸੰਸਕਾਰ ਦਿੰਦੇ ਹਾਂ। ਆਪਾਂ ਉਨ੍ਹਾਂ ਨੂੰ ਉਚ ਸਿੱਖਿਆ ਦਿੰਦੇ ਹਾਂ। ਜੇਕਰ ਉਨ੍ਹਾਂ ਨੂੰ ਉਚ ਸਿੱਖਿਆ ਦੇ ਰਾਹੀਂ ਇਸ ਕਾਬਲ ਨਹੀਂ ਬਣਾ ਸਕਦੇ ਕਿ they cannot decide which channel they want I think what kind of education we are giving? Are they not competent to decide what is good or what is bad?... ਜਿਹੜਾ ਬੱਚਾ ਜਵਾਨ ਹੈ, ਉਸ ਨੇ ਕੀ ਦੇਖਣਾ ਹੈ, ਕੀ ਆਪਾਂ ਉਸ ਨੂੰ ਸਮਝਾਵਾਂਗੇ। ਫਾਦਰ ਦੇ ਤੌਰ ਤੇ ਕੀ ਇਹ ਸਾਨੂੰ ਕਹਿਣਾ ਪਵੇਗਾ ਕਿ ਇਹ ਫਲਾਣਾ ਚੈਨਲ ਨਾ ਦੇਖੇ। ਇਹ ਤਾਂ ਨਹੀਂ ਕਿ ਸਰਕਾਰ ਉਸ ਦੇ ਘਰ ਵਿੱਚ ਜਾ ਕੇ ਉਸ ਨੂੰ ਦੱਸੇ ਕਿ ਉਸ ਨੇ ਕੀ ਦੇਖਣਾ ਹੈ ਅਤੇ ਕੀ ਨਹੀਂ ਦੇਖਣਾ। ਆਪਾਂ ਬੱਚਿਆਂ ਨੂੰ ਜਿਸ ਤਰ੍ਹਾਂ ਦੇ ਸੰਸਕਾਰ ਦੇ ਰਹੇ ਹਾਂ ਉਸ ਵਾਸਤੇ we are responsible, ਡਿਪਟੀ ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਹੈ ਕਿ ਜਿਸ ਤਰ੍ਹਾਂ ਹਾਇਰ ਐਜੂਕੇਸ਼ਨ ਦੇ ਸਬੰਧ ਵਿੱਚ ਬਿਲ ਲੈ ਕੇ ਆ ਰਹੇ ਹਾਂ, ਜਿਵੇਂ ਇਨ੍ਹਾਂ ਨੇ ਮਤਾ ਕਹਿ ਦਿੱਤਾ, ਮਤੇ ਬਾਰੇ ਇਹ ਤਾਂ ਨਹੀਂ ਕਿ ਆਪਾਂ ਇਥੇ ਹੱਥ ਖੜ੍ਹੇ ਕਰ ਦੇਈਏ, ਮਤਾ ਪਾਸ ਹੋ ਗਿਆ ਜੀ। ...ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਦਾ ਮਤਾ ਮਾੜਾ ਹੈ। ਮਤਾ ਬਹੁਤ ਅੱਛਾ ਹੈ। ਜੇਕਰ ਟੋਟਲ vulgarity ਹੈ ਤਾਂ ਠੀਕ ਹੈ। This is not the way ਕਿ ਜੇਕਰ ਕਿਸੇ ਇਕ ਨੇ ਕੋਈ ਮਾੜਾ ਜਾਂ ਗਲਤ ਗਾਣਾ ਗਾ ਦਿੱਤਾ ਤਾਂ ਸਾਰਾ ਚੈਨਲ ਹੀ ਬੰਦ ਕਰ ਦਿਓ। ਸਾਰਾ ਕੁਝ ਹੀ ਬੰਦ ਕਰ ਦਿਓ। ਮੈਂ ਬਿਲਾਂ ਦੀ ਗੱਲ ਵੀ ਕਰ ਰਿਹਾ ਹਾਂ। ਪਰਸੋਂ ਸਪੀਕਰ ਸਾਹਿਬ ਨੇ ਇਥੇ ਹਾਊਸ ਵਿੱਚ ਐਸ਼ਿਓਰ ਕੀਤਾ ਸੀ ਕਿ ਤੁਹਾਨੂੰ ਰਾਤ ਨੂੰ ਬਿਲ ਪਹੁੰਚ ਜਾਇਆ ਕਰਨਗੇ ਪਰ ਆਹ ਬਿਲ ਹੁਣ ਆ ਰਹੇ ਹਨ and we are supposed to vote on that. ਫਿਰ ਤਾਂ ਤੁਸੀਂ ਬਿਲ ਵੀ ਐਵੇਂ ਹੀ ਬਣਾ ਕੇ ਭੇਜ ਦਿਓ, ਉਸ ਨੂੰ ਤੁਸੀਂ ਮੈਜਾਰਿਟੀ ਦੇ ਰਾਹੀਂ ਪਾਸ ਕਰਵਾ ਦਿਓ, ਮੈਜਾਰਿਟੀ ਤੁਹਾਡੇ ਕੋਲ ਹੈ। ਜਿਹੜੇ ਤੁਸੀਂ ਦੋ-ਤਿੰਨ ਬਿਲ ਅੱਜ ਲੈ ਕੇ ਆ ਰਹੇ ਹੋ, about Special Protection Group, Public Properties Act, these are very important Bills. ਉਨ੍ਹਾਂ ਨੂੰ ਡਿਸਕਸ ਕਰਨ ਦੀ ਲੋੜ ਹੈ। ਡਿਸਕਸ ਕੀ ਕਰੀਏ? ਫਿਰ ਤਾਂ ਉਨ੍ਹਾਂ ਦੇ ਵੀ ਮਤੇ ਹੀ ਪਾ ਲਓ, ਇਹ ਇੰਨੇ-ਇੰਨੇ ਕਾਗਜ਼ ਕਿਉਂ ਖਰਾਬ ਕੀਤੇ ਹਨ? ਮੈਂ ਮਤੇ ਬਾਰੇ ਗੱਲ ਕਰ ਰਿਹਾ ਹਾਂ। ਬਿਲਾਂ ਤੇ ਵਿਚਾਰ ਹੋਣੀ ਚਾਹੀਦੀ ਹੈ। ਇਹ ਬਿਲ ਸਾਨੂੰ ਹੁਣ ਮਿਲ ਰਹੇ ਹਨ। ਮੇਰੀ ਬੇਨਤੀ ਹੈ ਕਿ these Bills should be deferred, Sir, these should be discussed, not only discussed, ਪਹਿਲਾਂ ਇਨ੍ਹਾਂ ਨੂੰ ਸਾਡੇ ਕੋਲ 15 ਦਿਨ ਪਹਿਲਾਂ ਭੇਜੋ ਤਾਂ ਜੋ ਇਨ੍ਹਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ ਜਾ ਸਕੇ। ਉਨ੍ਹਾਂ ਤੇ ਵਿਚਾਰ ਕੀਤੀ ਜਾ ਸਕੇ।

*11.39 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ :** ਸਪੀਕਰ ਸਾਹਿਬ, ਹੁਣੇ ਆਪਣੇ ਕਿਸਾਨਾਂ ਦੇ ਮਸਲੇ ਤੇ ਮੁੱਦਾ ਲੈ ਕੇ ਆਏ ਸਨ। ਇਹ ਵੀ ਇਕ ਭਖਦਾ ਮਸਲਾ ਹੈ। ਦੇਖੋ ਅੱਜ ਜ਼ਰੂਰੀ ਹੈ, ਜਿਹੜੇ ਹਾਲਾਤ ਦੇ ਵਿੱਚੋਂ ਆਪਾਂ ਅੱਜ ਗੁਜ਼ਰ ਰਹੇ ਹਾਂ, ਆਪਾਂ ਇਕ ਮਤਾ ਪਾਸ ਕਰਨ ਲਈ ਤਿਆਰ ਨਹੀਂ ਹਾਂ। ਜੇਕਰ ਇਹ ਮਤੇ ਦੇ ਖਿਲਾਫ ਹਨ ਤਾਂ ਫਿਰ ਤਾਂ ਇਹ ਕਹਿ ਦੇਣ ਕਿ ਇਹ ਮਤਾ ਨਹੀਂ ਆਉਣਾ ਚਾਹੀਦਾ। ਆਪੇ ਤੁਸੀਂ ਕਹਿ ਰਹੇ ਹੋ ਕਿ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਹੋਣਾ ਚਾਹੀਦਾ ਹੈ ਫਿਰ ਜੇਕਰ ਆਪਾਂ ਇਸ ਨੂੰ ਆਪਣੇ ਬੱਚਿਆਂ.....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, most of the vulgarity is on the mobile phones. ਅੱਜ ਜਿਸ ਗਰੀਬ ਦੇ ਘਰੇ ਖਾਣ ਨੂੰ ਦਾਣਾ ਨਹੀਂ ਉਸ ਦੇ ਘਰ ਮੋਬਾਈਲ ਜ਼ਰੂਰ ਹੈ। ਮੇਰੇ ਆਪਣੇ ਹਲਕੇ ਵਿੱਚ, ਸਪੀਕਰ ਸਾਹਿਬ, 30-30,000 ਰੁਪਏ ਦੇ ਸਿਮ ਕਾਰਡ, ਮੋਬਾਈਲ ਹਰ ਰੋਜ਼ ਰਿਚਾਰਜ ਹੁੰਦੇ ਹਨ। ਉਹ ਕਿਸੇ ਹੋਰ ਕੰਮਾਂ ਵਾਸਤੇ ਰਿਚਾਰਜ ਹੁੰਦੇ ਹਨ? ਇਸੇ ਤਰ੍ਹਾਂ ਹੀ ਇੰਟਰਨੈਟ ਤੇ ਵੀ ਬਹੁਤ ਕੁਝ ਵਲਗਰ ਹੈ। ਉਹ ਇਨ੍ਹਾਂ ਕੰਮਾਂ ਵਾਸਤੇ ਹੀ ਵਿਕਦੇ ਹਨ। ਇਸ ਬਾਰੇ ਵੀ ਮਤਾ ਪਾਸ ਕਰਾ ਲਓ। ਉਹ ਇੰਟਰਨੈਟ ਵੀ ਮਤਾ ਪਾਸ ਕਰਵਾਕੇ ਬੰਦ ਕਰਵਾ ਲਓ। ਪਰ ਇਹ ਸਾਰਾ ਕੁਝ ਕਿਵੇਂ ਕਰ ਲਓਗੇ ਸਾਹਿਬ? ਇਹ ਕੋਈ ਇੰਨਾ ਸਿੰਪਲ ਮਸਲਾ ਨਹੀਂ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਨੂੰ ਪੂਰੀ ਤਰ੍ਹਾਂ ਘੋਖ ਕੇ ਫਿਰ ਆਪਾਂ ਕੋਈ ਗੱਲ ਕਰੀਏ। ...(ਵਿਘਨ)...

**ਮਾਨਯੋਗ ਸਪੀਕਰ :** ਜਾਖੜ ਜੀ, ਜ਼ਰਾ ਇਕ ਮਿੰਟ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਵਿਚਾਰਾਂ ਹੋਣੀਆਂ ਹਨ। ਅਸੀਂ ਟਾਈਮ ਨੂੰ ਬਚਾਉਣ ਵਾਸਤੇ ਜ਼ਰਾ ਸੰਕੋਚ ਨਾਲ ਕੰਮ ਕਰੀਏ। ਅਗਲੀ ਕਾਲ ਅਟੈਂਸ਼ਨ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

---

(ਕ੍ਰਮ ਨੰ: 4)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਬਾਰਡਰ ਤੇ ਪੈਂਦੇ ਪਛੜੇ ਹੋਏ ਵਿਧਾਨ ਸਭਾ ਹਲਕੇ ਖੇਮਕਰਨ ਵਿੱਚ ਹੁਣ ਹੋਈਆਂ ਜਨਰਲ ਬਦਲੀਆਂ ਤੋਂ ਬਾਅਦ ਸਰਕਾਰੀ ਪ੍ਰਾਇਮਰੀ ਸਕੂਲਾਂ, ਹਾਈ ਸਕੂਲਾਂ, ਸੈਕੰਡਰੀ ਸਕੂਲਾਂ ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਸਾਰੇ ਸਕੂਲਾਂ ਵਿੱਚ ਅਧਿਆਪਨ ਅਮਲੇ ਦੀ ਬਹੁਤ ਜ਼ਿਆਦਾ ਘਾਟ ਪੈਦਾ ਹੋਣ ਕਾਰਨ ਇਸ ਹਲਕੇ ਅੰਦਰ ਬੱਚਿਆਂ ਦੀ ਪੜ੍ਹਾਈ ਪ੍ਰਭਾਵਿਤ ਹੋ ਰਹੀ ਹੈ ਜਿਸ ਕਰਕੇ ਉਨ੍ਹਾਂ ਦੇ ਭਵਿੱਖ ਤੇ ਸਵਾਲੀਆ ਨਿਸ਼ਾਨ ਲੱਗ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਜੋ ਮਾਨਯੋਗ ਵਿਧਾਇਕ ਵਲਟੋਹਾ ਸਾਹਿਬ ਨੇ ਚਿੰਤਾ ਜ਼ਾਹਿਰ ਕੀਤੀ ਹੈ, ਉਹ ਸਾਡੇ ਸਾਰਿਆਂ ਦੇ ਕਨਸਰਨ ਦਾ ਮਾਮਲਾ ਹੈ। ਮੈਂ ਹਾਊਸ ਨਾਲ ਇਕ ਖੁਸ਼ੀ ਵੀ ਸਾਂਝੀ ਕਰਨੀ ਹੈ। ਬਾਰਡਰ ਏਰੀਏ ਅਤੇ ਕੰਡੀ ਏਰੀਏ ਵਾਸਤੇ ਵੱਖਰਾ ਕਾਡਰ ਬਣਾਇਆ ਗਿਆ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਉਸ ਦੀ ਪ੍ਰਵਾਨਗੀ ਦੇ ਦਿੱਤੀ ਹੈ। ਮਾਨਯੋਗ ਵਿਧਾਇਕ ਨੂੰ ਸ਼ਾਇਦ ਇਸ ਤੋਂ ਬਾਅਦ ਇਸ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ। ਇਹ ਦਰੁੱਸਤ ਹੈ ਕਿ ਜਨਰਲ ਬਦਲੀਆਂ ਦੇ ਦੌਰਾਨ ਜਿੰਨੇ ਵੀ ਵੱਖ-ਵੱਖ ਤਰ੍ਹਾਂ ਦੇ ਸਕੂਲ ਹਨ, ਪ੍ਰਾਇਮਰੀ ਤੋਂ ਲੈ ਕੇ ਸੀਨੀਅਰ ਸੈਕੰਡਰੀ ਸਕੂਲਾਂ ਤੱਕ, ਸਰਕਾਰ ਦੀ ਤਬਾਦਲਾ ਨੀਤੀ ਅਨੁਸਾਰ 39 ਬਦਲੀਆਂ ਕੀਤੀਆ ਗਈਆਂ ਹਨ, ਜਿਸ ਕਰਕੇ ਇਹ ਕਮੀ ਆਈ ਹੈ। ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਵੱਡੇ ਪੈਮਾਨੇ ਤੇ ਭਰਤੀ ਕੀਤੀ ਹੈ ਅਤੇ ਅੱਜਕੱਲ੍ਹ 6607 ਅਧਿਆਪਕਾਂ ਦੀਆਂ ਤਾਇਨਾਤੀਆਂ ਕੀਤੀਆਂ ਜਾ ਰਹੀਆਂ ਹਨ ਜਿਸ ਕਾਰਨ ਇਹ ਜਿਹੜੀ ਕਮੀ ਹੈ, ਉਹ ਨੇੜ-ਭਵਿੱਖ ਵਿਚ ਪੂਰੀ ਹੋ ਜਾਵੇਗੀ।

ਜਿਥੋਂ ਤੱਕ ਜ਼ਿਲ੍ਹਾ ਪ੍ਰੀਸ਼ਦਾਂ ਨਾਲ ਸਬੰਧਤ ਸਕੂਲ ਹਨ, ਉਨ੍ਹਾਂ ਦੇ ਸਬੰਧ ਵਿਚ ਵੀ 17 ਬਦਲੀਆਂ ਸਰਕਾਰ ਦੀ ਨੀਤੀ ਅਨੁਸਾਰ ਕੀਤੀਆਂ ਗਈਆਂ ਹਨ। ਭਾਵੇਂ ਇਹ ਮਾਮਲਾ ਸਤਿਕਾਰਯੋਗ ਸਰਦਾਰ ਬ੍ਰਹਮਪੁਰਾ ਜੀ ਦੇ ਮਹਿਕਮੇ ਨਾਲ ਸਬੰਧਤ ਹੈ, ਪਰ ਜੋ ਮੇਰੇ ਕੋਲ ਇਨਫਰਮੇਸ਼ਨ ਹੈ, ਉਸ ਅਨੁਸਾਰ ਜ਼ਿਲ੍ਹਾ ਪ੍ਰੀਸ਼ਦ ਅਧੀਨ 73 ਐਲੀਮੈਂਟਰੀ ਸਕੂਲ ਚਲ ਰਹੇ ਹਨ ਅਤੇ 37 ਸਕੂਲਾਂ ਵਿਚ ਟੀਚਰ-ਟਾਟ ਦੀ ਰੇਸ਼ੋ ਨੈਸ਼ਨਲ ਨਾਰਮਜ਼ ਅਨੁਸਾਰ ਪੂਰੀ ਹੈ। 17 ਅਧਿਆਪਕ ਬਦਲੇ ਗਏ ਹਨ। ਬ੍ਰਹਮਪੁਰਾ ਸਾਹਿਬ ਨੇ ਵੀ ਹਾਊਸ ਨੂੰ ਭਰੋਸਾ ਦਿਵਾਇਆ ਸੀ ਕਿ ਛੇਤੀ ਹੀ ਭਰਤੀ ਕੀਤੀ ਜਾਵੇਗੀ ਅਤੇ ਇਹ ਜਿੰਨੀਆਂ ਵੀ ਅਸਾਮੀਆਂ ਖਾਲੀ ਹਨ, ਉਹ ਪੁਰ ਕੀਤੀਆਂ ਜਾਣਗੀਆਂ।

**ਮਾਨਯੋਗ ਸਪੀਕਰ** : ਵਲਟੋਹਾ ਜੀ, ਜੇਕਰ ਕੋਈ ਜਰੂਰੀ ਗੱਲ ਹੈ ਤਾਂ ਕਰੋ ਨਹੀਂ ਤਾਂ ਰਹਿਣ ਦਿਉ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਖਤਮ ਹੀ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਪਿਛਲੇ 3 ਸਾਲਾਂ ਤੋਂ ਮੇਰੀ ਜਦੋ-ਜਹਿਦ ਸੀ ਕਿ ਬਾਰਡਰ ਏਰੀਏ ਦੇ ਇਲਾਕੇ ਵਿਚ ਟੀਚਰ ਜਾਂਦੇ ਹਨ ਪਰ ਬਦਲੀ ਕਰਵਾ ਕੇ ਵਾਪਸ ਆ ਜਾਂਦੇ ਹਨ, ਇਸ ਲਈ ਉਨ੍ਹਾਂ ਲਈ ਵੱਖਰਾ ਕਾਡਰ ਬਣਾਇਆ ਜਾਵੇ। ਪੰਜਾਬ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਡਾਕਟਰ ਉਪਿੰਦਰਜੀਤ ਕੌਰ, ਸਤਿਕਾਰਯੋਗ ਬੀਬੀ ਜੀ ਨੇ ਮੇਰੀ ਮੰਗ ਨੂੰ ਸਵੀਕਾਰ ਕਰਦਿਆਂ ਹੋਇਆਂ ਪਿਛਲੇ ਦਿਨਾਂ ਵਿਚ ਅਮੈਂਡਮੈਂਟ ਕਰਕੇ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਬਾਰਡਰ ਏਰੀਏ ਅਤੇ ਕੰਡੀ ਏਰੀਏ ਦਾ ਵੱਖਰਾ ਕਾਡਰ ਬਣਾਇਆ ਹੈ, ਇਸ ਮਿਹਰਬਾਨੀ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਹੁਣ ਸਾਡੇ ਬੱਚਿਆਂ ਦਾ ਭਵਿੱਖ ਸੁਰੱਖਿਅਤ ਹੋਵੇਗਾ ਅਤੇ, ਸਪੀਕਰ ਸਾਹਿਬ, ਤੁਹਾਡਾ ਵੀ ਸੁਰੱਖਿਅਤ ਹੋਵੇਗਾ ਕਿਉਂਜੋ ਤੁਹਾਡਾ ਵੀ ਬਾਰਡਰ ਏਰੀਆ ਹੀ ਹੈ।

---

(ਕ੍ਰਮ ਨੰ: 9)

**ਸ਼੍ਰੀ ਮਦਨ ਲਾਲ ਠੇਕੇਦਾਰ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪਟਿਆਲਾ ਜ਼ਿਲ੍ਹੇ ਅਤੇ ਵਿਸ਼ੇਸ਼ ਕਰਕੇ ਘਨੌਰ ਹਲਕੇ ਵਿੱਚ ਪਿਛਲੇ ਸਮੇਂ ਦੌਰਾਨ ਹੜ੍ਹਾਂ ਦੌਰਾਨ ਭਾਰੀ ਤਬਾਹੀ ਹੋਈ ਹੈ ਜਿਸ ਕਾਰਣ ਕਿਸਾਨਾਂ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਇਨ੍ਹਾਂ ਹੜ੍ਹਾਂ ਕਾਰਣ ਕਿਸਾਨਾਂ ਦੀਆਂ ਫਸਲਾਂ ਅਤੇ ਮਕਾਨਾਂ ਦਾ ਭਾਰੀ ਨੁਕਸਾਨ ਹੋਇਆ ਹੈ ਜਿਸ ਕਾਰਣ ਕਿਸਾਨ ਆਰਥਿਕ ਮੰਦਹਾਲੀ ਵਿੱਚੋਂ ਗੁਜ਼ਰ ਰਹੇ ਹਨ। ਇਸ ਸਮੇਂ ਜ਼ਰੂਰਤ ਹੈ ਕਿ ਉਨ੍ਹਾਂ ਦੀਆਂ ਫ਼ਸਲਾਂ ਅਤੇ ਮਕਾਨਾਂ ਦੀ ਵਿਸ਼ੇਸ਼ ਗਿਰਦਾਵਰੀ ਕਰਵਾਈ ਜਾਵੇ ਅਤੇ ਉਨ੍ਹਾਂ ਨੂੰ ਯੋਗ ਮੁਆਵਜ਼ਾ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਰਾਹਤ ਮਿਲ ਸਕੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਮਾਮਲੇ ਸਬੰਧੀ ਬਹੁਤ ਹੀ ਗੰਭੀਰ ਹੈ। ਪਟਿਆਲਾ ਜ਼ਿਲ੍ਹੇ ਨੂੰ ਹੁਣ ਤੱਕ ਵੱਖ-ਵੱਖ ਹੜ੍ਹ ਪ੍ਰਬੰਧ ਕੰਮਾਂ ਲਈ 108.69 ਕਰੋੜ ਰੁਪਏ ਮਨਜ਼ੂਰ ਕੀਤੇ ਜਾ ਚੁੱਕੇ ਹਨ ਅਤੇ ਫਸਲਾਂ ਦੇ ਨੁਕਸਾਨ ਦੇ ਅੰਦਾਜ਼ੇ ਸਬੰਧੀ ਸਪੈਸ਼ਲ ਗਿਰਦਾਵਰੀ ਕਰਵਾਈ ਜਾ ਚੁੱਕੀ ਹੈ ਜਿਸ ਤੋਂ ਸਪਸ਼ਟ ਹੋਇਆ ਕਿ ਪਟਿਆਲੇ ਜ਼ਿਲ੍ਹੇ ਦੇ 642 ਪਿੰਡਾਂ ਵਿੱਚ 1,26,947 ਏਕੜ ਰਕਬੇ ਵਿੱਚ ਫਸਲਾਂ ਨੂੰ ਨੁਕਸਾਨ ਹੋਇਆ ਅਤੇ ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ 63.47 ਕਰੋੜ ਰੁਪਏ ਮਨਜ਼ੂਰ ਕੀਤੇ ਜਾ ਚੁੱਕੇ ਹਨ ਜਿਸ ਵਿਚੋਂ ਹੁਣ ਤੱਕ 82% ਰਕਮ ਵੰਡੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਵਰਖਾ ਰੁੱਤ ਵਿੱਚ ਜੁਲਾਈ, 2010 ਦੌਰਾਨ ਹੋਈਆਂ ਭਾਰੀ ਬਾਰਸ਼ਾਂ ਕਾਰਨ ਘੱਗਰ ਦਰਿਆ, ਟਾਂਗਰੀ, ਮਾਰਕੰਡਾ ਆਦਿ ਬਰਸਾਤੀ ਨਦੀਆਂ ਅਤੇ ਹੋਰ ਡਰੇਨਾਂ ਵਿੱਚ ਪਾਣੀ ਦੀ ਮਿੱਕਦਾਰ ਸਮਰੱਥਾ ਤੋਂ ਵੱਧ ਆ ਜਾਣ ਕਰਕੇ ਕਈ ਥਾਵਾਂ ਤੇ ਪਾੜ ਪਏ ਹਨ ਅਤੇ ਪਟਿਆਲਾ ਜ਼ਿਲ੍ਹੇ ਵਿੱਚ 7 ਮਨੁੱਖੀ ਜਾਨਾਂ, 10 ਪਸ਼ੂਆਂ ਅਤੇ 84 ਕੱਚੇ ਮਕਾਨਾਂ ਤੋਂ ਇਲਾਵਾ ਹੋਰ ਬੁਨਿਆਦੀ ਢਾਂਚਿਆਂ ਜਿਵੇਂ ਸੜਕਾਂ, ਸਕੂਲੀ ਇਮਾਰਤਾਂ ਅਤੇ ਡਿਸਪੈਂਸਰੀਆਂ ਦੀਆਂ

ਇਮਾਰਤਾਂ ਨੂੰ ਨੁਕਸਾਨ ਹੋਇਆ। ਸਬ-ਤਹਿਸੀਲ ਹਲਕਾ ਰਾਜਪੁਰਾ ਅਤੇ ਹਲਕਾ ਘਨੌਰ ਵਿੱਚ 19,906 ਏਕੜ ਰਕਬੇ ਵਿੱਚ ਫਸਲਾਂ ਦਾ ਨੁਕਸਾਨ ਹੋਇਆ ਅਤੇ ਇਨ੍ਹਾਂ ਨੂੰ 11.17 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ ਅਤੇ ਜਿਸ ਵਿਚੋਂ 10.17 ਕਰੋੜ ਰੁਪਏ ਵੰਡੇ ਜਾ ਚੁੱਕੇ ਹਨ। ਹਲਕਾ ਘਨੌਰ ਵਿੱਚ ਇਕ ਵਿਅਕਤੀ ਦੀ ਮੌਤ ਹੋਈ ਹੈ, ਉਸ ਨੂੰ 1 ਲੱਖ ਰੁਪਿਆ ਦਿੱਤਾ ਜਾ ਚੁਕਿਆ ਹੈ। ਮਕਾਨਾਂ ਸਬੰਧੀ ਤਕਨੀਕੀ ਟੀਮ ਬਣਾ ਕੇ ਸਰਵੇ ਕਰਵਾਇਆ ਜਾ ਰਿਹਾ ਹੈ ਜਿਸ ਅਨੁਸਾਰ ਪ੍ਰਭਾਵਿਤ ਵਿਅਕਤੀਆਂ ਨੂੰ ਰਾਹਤ ਦਿੱਤੀ ਜਾਵੇਗੀ। ਇਸ ਬਾਰੇ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਹੜ੍ਹਾਂ ਦੌਰਾਨ ਲੋਕਾਂ ਦੀ ਜਾਨਮਾਲ ਦੇ ਬਚਾਓ ਲਈ ਜ਼ਿਲ੍ਹਾ ਅਫਸਰ ਅਤੇ ਕਰਮਚਾਰੀਆਂ ਤੋਂ ਇਲਾਵਾ ਨੈਸ਼ਨਲ ਡਿਸਾਸਟਰ ਰਿਸਪਾਂਸ ਫੋਰਸਾਂ ਦੀਆਂ ਵੀ ਸੇਵਾਵਾਂ ਲਈਆਂ ਗਈਆਂ ਅਤੇ ਨੈਸ਼ਨਲ ਡਿਸਾਸਟਰ ਰਿਸਪਾਂਸ ਫੋਰਸਾਂ ਵਲੋਂ ਪਾਣੀ ਵਿੱਚ ਘਿਰੇ ਲੋਕਾਂ ਦਾ ਬਚਾਅ ਵੀ ਕੀਤਾ ਗਿਆ।

**ਸ੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਕੁਝ ਪਿੰਡਾਂ ਵਿੱਚ ਗਿਰਦਾਵਰੀ ਕਰਵਾਈ ਗਈ ਹੈ ਉਥੇ ਜਿਨ੍ਹਾਂ ਦੀ ਤਾਂ ਪਟਵਾਰੀ ਨਾਲ ਸੈਟਲਮੈਂਟ ਹੋ ਗਈ ਉਥੇ ਤਾਂ ਗਿਰਦਾਵਰੀ ਹੋ ਗਈ ਹੈ ਅਤੇ ਜਿਥੇ ਨਹੀਂ ਹੋਈ ਉਥੇ ਰਹਿ ਗਈ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਘਰਾਂ ਵਿੱਚ ਅੰਬਾਲੇ ਸ਼ਹਿਰ ਦੇ ਗੰਦੇ ਪਾਣੀ ਨੇ ਆ ਕੇ ਨੁਕਸਾਨ ਕੀਤਾ ਅਤੇ ਜਿਨ੍ਹਾਂ ਪਿੰਡਾਂ ਵਿੱਚ ਗਿਰਦਾਵਰੀ ਨਹੀਂ ਹੋਈ, ਕੀ ਉਨ੍ਹਾਂ ਦੀ ਦੁਬਾਰਾ ਗਿਰਦਾਵਰੀ ਕਰਾਉਣ ਲਈ ਵਿਚਾਰ ਕਰਨਗੇ?

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਕੋਈ ਕੇਸ ਉਨ੍ਹਾਂ ਦੀ ਨਿਗਾਹ ਵਿੱਚ ਹੋਵੇ ਤਾਂ ਉਹ ਮੈਨੂੰ ਦੱਸ ਦੇਣ ਮੈਂ ਜ਼ਰੂਰ ਕਰਵਾ ਦੇਵਾਂਗਾ।

**ਸ੍ਰੀ ਮਦਨ ਲਾਲ ਠੇਕੇਦਾਰ** : ਸਰ, ਮੈਂ ਲਿਖ ਕੇ ਭੇਜ ਦੇਵਾਂਗਾ ਜੀ।

**ਮਾਨਯੋਗ ਸਪੀਕਰ** : ਹੁਣ ਅਗਲੀ ਆਈਟਮ ਮੇਜ ਤੇ ਰੱਖੇ ਜਾਂਣ ਵਾਲੇ ਕਾਗਜ਼ ਪੱਤਰ - ਸ੍ਰੀ ਤਿਕਸ਼ਨ ਸੂਦ ਜੀ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1. ਸਾਲ 2008-09 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 43ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

2. ਸਾਲ 2007-08 ਲਈ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

3. ਸਾਲ 2007-08 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਐਕਟ, 1992 ਦੀ ਧਾਰਾ 28(4) ਅਧੀਨ ਲੋੜੀਂਦਾ ਹੈ।

4. ਸਾਲ 2007-08 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 42ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2008-09 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੇ ਲੇਖਿਆਂ ਤੇ ਸਾਲਾਨਾ ਵਿਵਰਣ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ।

---

## MOTION UNDER RULE 16

**ਮਾਨਯੋਗ ਸਪੀਕਰ** : ਨਿਯਮ 16 ਅਧੀਨ ਪ੍ਰਸਤਾਵ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼੍ਰੀ ਬ੍ਰਹਮ ਮਹਿੰਦਰਾ** : ** **

**ਮਾਨਯੋਗ ਸਪੀਕਰ** : ਇਸ ਵਿੱਚ ਆਪਣਾ ਬਿਲ ਵੀ ਤਾਂ ਹੈ ਪਰ ਮੇਰਾ ਬਿਲ ਨਹੀਂ।

**ਸ਼੍ਰੀ ਬ੍ਰਹਮ ਮਹਿੰਦਰਾ** : ** **

**ਮਾਨਯੋਗ ਸਪੀਕਰ** : ਬੈਠੋ ਜੀ। No Point of Order.

---

## PRESENTATION OF THE REPORT OF THE COMMITTEE OF THE HOUSE TO EXAMINE POLLUTION BEING CREATED BY SUGAR MILLS AND DISTILLERIES IN THE STATE

**ਮਾਨਯੋਗ ਸਪੀਕਰ** : ਹੁਣ ਸਰਦਾਰ ਜਗਦੀਪ ਸਿੰਘ ਨਕਈ, ਰਾਜ ਵਿੱਚ ਖੰਡ ਮਿੱਲਾਂ ਅਤੇ ਡਿਸਟਿਲਰੀਆਂ ਦੁਆਰਾ ਪੈਦਾ ਕੀਤੇ ਜਾ ਰਹੇ ਪ੍ਰਦੂਸ਼ਣ ਦੀ ਜਾਂਚ ਕਰਨ ਲਈ ਸਦਨ ਦੁਆਰਾ ਗਠਿਤ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

**ਸਭਾਪਤੀ, ਰਾਜ ਵਿਚ ਖੰਡ ਮਿੱਲਾਂ ਅਤੇ ਡਿਸਟਿਲਰੀਆਂ ਦੁਆਰਾ ਪੈਦਾ ਕੀਤੇ ਜਾ ਰਹੇ ਪ੍ਰਦੂਸ਼ਨ ਦੀ ਜਾਂਚ ਕਰਨ ਲਈ ਸਦਨ ਦੁਆਰਾ ਗਠਿਤ ਕਮੇਟੀ (ਸਰਦਾਰ ਜਗਦੀਪ ਸਿੰਘ ਨਕਈ)** : ਸ਼੍ਰੀਮਾਨ ਜੀ, ਮੈਂ ਰਾਜ ਵਿੱਚ ਖੰਡ ਮਿੱਲਾਂ ਅਤੇ ਡਿਸਟਿਲਰੀਆਂ ਦੁਆਰਾ ਪੈਦਾ ਕੀਤੇ ਜਾ ਰਹੇ ਪ੍ਰਦੂਸ਼ਨ ਦੀ ਜਾਂਚ ਕਰਨ ਲਈ ਸਦਨ ਦੁਆਰਾ ਗਠਿਤ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

ਸਪੀਕਰ ਸਾਹਿਬ, ਕਮੇਟੀ ਵੱਲੋਂ ਰਾਜ ਵਿਚ ਸਥਿੱਤ ਡਿਸਟਿਲਰੀਆਂ ਦਾ ਚੰਗੀ ਤਰ੍ਹਾਂ ਮੁਆਇਨਾ ਕਰਨ ਉਪਰੰਤ ਅਤੇ ਡਿਸਟਿਲਰੀਆਂ ਦੇ ਆਸ-ਪਾਸ ਦ੍ਰੇ ਵਸਨੀਕਾਂ ਦੀਆਂ ਸਮੱਸਿਆਵਾਂ ਸੁਣਨ ਉਪਰੰਤ ਰਿਪੋਰਟ ਤਿਆਰ ਕੀਤੀ ਗਈ ਹੈ। ਕਮੇਟੀ ਜਦੋਂ ਵੀ ਕਿਸੇ ਡਿਸਟਿਲਰੀ ਦਾ ਅਧਿਐਨ ਕਰਨ ਲਈ ਗਈ ਤਦ ਹਰ ਪੱਖੋਂ ਦੇਖਿਆ ਗਿਆ ਕਿ ਡਿਸਟਿਲਰੀਆਂ ਦੇ ਮਾਲਕਾਂ ਨੇ ਕਿਹੜੀ-ਕਿਹੜੀ ਅਣਗਹਿਲੀ ਕੀਤੀ ਹੈ। ਕਈ ਡਿਸਟਿਲਰੀਆਂ ਦੇ ਆਸ-ਪਾਸ ਵਸਦੇ ਪਿੰਡਾਂ ਦੇ ਲੋਕਾਂ ਦੀ ਜ਼ਿੰਦਗੀ ਤੇ ਬਹੁਤ ਮਾੜਾ ਅਸਰ ਪੈ ਰਿਹਾ ਹੈ ਪਰ ਮਾਲਕ ਉਨ੍ਹਾਂ ਦੀਆਂ ਸਮੱਸਿਆਵਾਂ ਵੱਲ ਧਿਆਨ ਨਹੀਂ ਦਿੰਦੇ ਸਗੋਂ ਇਲਾਕੇ ਦੇ ਵਸਨੀਕਾਂ ਦੇ ਨਾਲ ਬਹੁਤ ਜ਼ਿਆਦਾ ਧੱਕੇਸ਼ਾਹੀ ਕਰਦੇ ਹਨ ਜਿਸ ਨੂੰ ਕਮੇਟੀ ਨੇ ਅੱਛਾ ਨਹੀਂ ਸਮਝਿਆ। ਮੈਂ ਇਸ ਸਬੰਧੀ ਹੋਰ ਜ਼ਿਆਦਾ ਨਹੀਂ ਦੱਸਣਾ ਚਾਹੁੰਦਾ ਕਿਉਂਕਿ ਡਿਸਟਿਲਰੀਆਂ ਦੇ ਮਾਲਕਾਂ ਦੁਆਰਾ ਜੋ ਅਣਗਹਿਲੀਆਂ ਕੀਤੀਆਂ ਗਈਆਂ ਹਨ, ਉਹ ਇਸ ਰਿਪੋਰਟ ਵਿੱਚ ਦਰਜ ਹਨ।

---

**Expunged as ordered by the Chair.

**ਮਾਨਯੋਗ ਸਪੀਕਰ** : ਧੰਨਵਾਦ। ਅਗਲੀ ਆਈਟਮ, ਸਰਕਾਰੀ ਮਤੇ। ਮੁੱਖ ਮੰਤਰੀ ਜੀ।

---

## OFFICIAL RESOLUTIONS

### 1. RESOLUTION REGARDING UNINTERRUPTED PASSAGE TO THE HOLY SHRINE OF SRI KARTARPUR SAHIB, NOW IN PAKISTAN, FROM DERA BABA NANAK (DISTT. GURDASPUR)

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ਼੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੁੜੇ ਇਸ ਪਵਿੱਤਰ ਸਥਾਨ ਦੇ ਨਾਨਕ ਨਾਮ ਲੇਵਾ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਦਰਸ਼ਨ ਕਰ ਸਕਿਆ ਕਰਨ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ -

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ਼੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੁੜੇ ਇਸ ਪਵਿੱਤਰ ਸਥਾਨ ਦੇ ਨਾਨਕ ਨਾਮ ਲੇਵਾ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਦਰਸ਼ਨ ਕਰ ਸਕਿਆ ਕਰਨ।"

ਬਹਿਸ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ ਹੈ। ਵੈਸੇ ਤਾਂ ਚਾਹੀਦਾ ਸੀ ਕਿ ਇਸ ਨੂੰ ਬਹੁਤ ਪਹਿਲਾਂ ਪੇਸ਼ ਕੀਤਾ ਜਾਂਦਾ। ਇਸ ਚੀਜ਼ ਨੂੰ ਕਈ ਸਾਲ ਹੋ ਗਏ ਹਨ, ਆਪਾਂ ਡਿਮਾਂਡ ਕਰ ਰਹੇ ਹਾਂ ਔਰ ਪਹਿਲੀ ਵਾਰ ਹਾਊਸ ਵਿਚ ਇਹ ਰੈਜ਼ੋਲਿਊਸ਼ਨ ਆਇਆ ਹੈ। ਇਸ ਦੀ ਇਪਾਰਟੈਂਸ ਬਹੁਤ ਵੱਡੀ ਹੈ। ਹਿਸਟੋਰਿਕ ਫੈਕਟਸ ਜ਼ਿਆਦਾ ਦੱਸਣ ਦੀ ਲੋੜ ਨਹੀਂ। ਇਹ ਇਕੱਲੇ ਸਿੱਖਾਂ ਦੀ ਗੱਲ ਨਹੀਂ, ਕਿਸੇ ਵੀ ਕੌਮ ਵਿੱਚ ਕੋਈ ਗੁਰੂ ਨਾਨਕ ਨਾਮ ਲੇਵਾ ਹੈ ਤੇ ਜਿੰਨੇ ਵੀ ਦੁਨੀਆਂ ਵਿੱਚ ਨਾਨਕ ਨਾਮ ਲੇਵਾ ਲੋਕ ਵਸਦੇ ਹਨ, ਹਰ ਕਿਸੇ ਦੀ ਤੜਪ

ਹੈ ਕਿ ਗੁਰੂਆਂ ਪੀਰਾਂ ਦੀ ਸ਼ਾਨ ਨੂੰ ਵਧਾਇਆ ਜਾਵੇ। ਇਹ ਜਿਹੜਾ ਇਸ਼ੂ ਲਿਆ ਗਿਆ ਹੈ, ਇਹ ਬਹੁਤ ਇੰਪਾਰਟੈਂਟ ਹੈ। ਇਸ ਵਿਚ ਫੌਰਨ ਅਫੇਅਰਜ਼ ਡਿਪਾਰਟਮੈਂਟ ਜ਼ਿਆਦਾ ਜੁੜਿਆ ਹੋਇਆ ਹੈ ਔਰ ਵੱਡੀ ਗੱਲ ਹੈ ਕਿ ਮਹਾਰਾਣੀ ਪਰਨੀਤ ਕੌਰ ਜੀ ਸੈਂਟਰਲ ਸਰਕਾਰ ਵਿੱਚ ਸਾਡੇ ਸਟੇਟ ਮਨਿਸਟਰ ਹਨ ਔਰ ਕ੍ਰਿਸ਼ਨਾ ਜੀ ਕੈਬਨਿਟ ਮਨਿਸਟਰ ਹਨ। ਜਦੋਂ ਵੀ ਰੈਜ਼ੋਲਿਊਸ਼ਨ ਪਾਸ ਹੋਣ ਉਪਰੰਤ ਉਥੇ ਜਾਵਾਂਗੇ ਤਾਂ ਉਸ ਵਿਚ ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਇਸ ਵਿੱਚ ਜ਼ਰੂਰ ਇਨਵਾਲਵ ਕਰਾਂਗੇ। ਪਾਕਿਸਤਾਨ ਸਰਕਾਰ ਪਹਿਲਾਂ ਹੀ ਆਪਣੀ ਇੱਛਾ ਜ਼ਾਹਰ ਕਰ ਚੁੱਕੀ ਹੈ। ਜਿੰਨੀਆਂ ਸਾਡੀਆਂ ਬਾਹਰਲੀਆਂ ਜਥੇਬੰਦੀਆਂ ਹਨ, ਬਾਹਰਲੇ ਮੁਲਕਾਂ ਵਿੱਚ ਵਸਦੇ ਸਿੱਖ ਹਨ, ਆਰਗੇਨਾਈਜ਼ੇਸ਼ਨਜ਼ ਹਨ, ਧਾਰਮਿਕ ਜਥੇਬੰਦੀਆਂ ਹਨ, ਪ੍ਰਿਤਪਾਲ ਜੀ ਹਨ, ਇਨ੍ਹਾਂ ਸਾਰਿਆਂ ਨੇ ਵੀ ਬੜੀ ਵੱਡੀ ਕੋਸ਼ਿਸ਼ ਕੀਤੀ ਹੈ। ਮੈਨੂੰ ਪੂਰਨ ਉਮੀਦ ਹੈ ਕਿ ਜਿਹੜੇ ਵੀ ਗੁਰੂ ਨਾਨਕ ਨਾਮ ਲੇਵਾ ਦਰਸ਼ਨ ਕਰਨਾ ਚਾਹੁੰਦੇ ਹਨ ਜਾਂ ਜਾਣਾ ਚਾਹੁੰਦੇ ਹਨ, ਉਨ੍ਹਾਂ ਲਈ ਲਾਂਘਾ ਬਣੇਗਾ ਕਿਉਂਕਿ ਇਹ ਬੜੀ ਇੰਪਾਰਟੈਂਟ ਜਗ੍ਹਾ ਹੈ, ਗੁਰੂ ਨਾਨਕ ਦੇਵ ਜੀ ਰਹਿੰਦੇ ਇਧਰ ਸੀ ਤੇ ਉਥੇ ਜਾ ਕੇ ਖੇਤੀ ਕਰਦੇ ਸੀ। ਅੱਜ ਇਤਿਹਾਸ ਨਾਲ ਜਿਹੜੀ ਗੱਲ ਜੁੜੀ ਹੈ, ਉਸ ਨੂੰ ਆਪਾਂ ਸਿਰੇ ਲਾ ਸਕਾਂਗੇ। ਅਸੀਂ ਪੂਰਨ ਤੌਰ ਤੇ ਇਸ ਦੀ ਹਮਾਇਤ ਕਰਦੇ ਹਾਂ। ਇਸ ਨੂੰ ਪਾਸ ਕਰਕੇ ਇਸ ਤੇ ਪੂਰਾ ਪਹਿਰਾ ਦਿੱਤਾ ਜਾਵੇ। ਬਹੁਤ ਧੰਨਵਾਦ ਜੀ।

**ਲੋਕ ਸੰਪਰਕ, ਐਨ.ਆਰ.ਆਈ. ਅਤੇ ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ)** : ਸਪੀਕਰ ਸਾਹਿਬ, ਜੋ ਮਤਾ ਸਤਿਕਾਰਯੋਗ ਸੀ.ਐਮ. ਸਾਹਿਬ ਜੀ ਨੇ ਰੱਖਿਆ ਹੈ, ਇਹ ਬੜਾ ਭਾਵਨਾਤਮਿਕ ਮਤਾ ਹੈ ਔਰ ਕਰਤਾਰਪੁਰ ਸਾਹਿਬ ਨੂੰ ਲਾਂਘੇ ਦੀ ਗੱਲ ਬਹੁਤ ਦੇਰ ਤੋਂ ਗੁਰੂ ਨਾਨਕ ਨਾਮ ਲੇਵਾ ਜਿੰਨੀ ਸੰਗਤ ਹੈ, ਉਸ ਵੱਲੋਂ ਉਠਾਈ ਗਈ ਹੈ ਲੇਕਿਨ ਅੱਜ ਤੱਕ ਇਹ ਮੰਗ ਪੂਰੀਂ ਨਹੀਂ ਹੋ ਸਕੀ। ਇਸ ਦਾ ਕਾਰਨ ਤਾਂ ਕੋਈ ਪਤਾ ਨਹੀਂ ਲਗਦਾ। ਮੀਡੀਆ ਰਾਹੀਂ ਤਾਂ ਇਹ ਪਤਾ ਲਗਦਾ ਹੈ ਕਿ ਪਾਕਿਸਤਾਨ ਸਰਕਾਰ ਇਹ ਲਾਂਘਾ ਦੇਣ ਨੂੰ ਤਿਆਰ ਹੈ, ਅਸੀਂ ਪੰਜਾਬ ਵਾਸੀ ਜਾਂ ਗੁਰੂ ਨਾਨਕ ਨਾਮ ਲੇਵਾ ਸਾਰੇ ਲੋਕ ਵੀ ਚਾਹੁੰਦੇ ਹਾਂ ਪਰ ਪਤਾ ਨਹੀਂ ਕਿੱਥੇ ਅੜਚਣ ਹੈ। ਮੈਂ ਸਮਝਦਾ ਹਾਂ ਕਿ ਅੱਜ ਦਾ ਮਤਾ ਬੜਾ ਇਤਿਹਾਸਕ ਮਤਾ ਹੈ ਔਰ ਕਰਤਾਰਪੁਰ ਸਾਹਿਬ ਏਡਾ ਇਤਿਹਾਸਕ ਸਥਾਨ ਹੈ ਕਿ ਇਥੇ ਗੁਰੂ ਨਾਨਕ ਸਾਹਿਬ ਨੇ ਚਾਰ ਉਦਾਸੀਆਂ ਕਰਨ ਤੋਂ ਬਾਅਦ ਬਜ਼ੁਰਗ ਅਵਸਥਾ ਵਿੱਚ ਦਹਾਕੇ ਸਾਲ ਖੇਤੀਬਾੜੀ ਆਪਣੇ ਹੱਥੀਂ ਕੀਤੀ। ਅੱਜ ਕੋਈ ਛੋਟਾ ਮੋਟਾ ਸੰਤ ਵੀ ਹੋਵੇ, ਜਿਸ ਨੂੰ ਮੰਨਣ ਵਾਲਿਆਂ ਦੀ ਗਿਣਤੀ ਬੜੀ ਥੋੜ੍ਹੀ ਹੋਵੇ, ਉਹ ਆਪਣੇ ਆਪ ਨੂੰ ਵੱਡਾ ਗਿਣਦਾ ਹੈ, ਲੇਕਿਨ ਗੁਰੂ ਨਾਨਕ ਸਾਹਿਬ, ਜਿਨ੍ਹਾਂ ਨੇ ਚਾਰ ਉਦਾਸੀਆਂ ਕਰ ਲਈਆਂ ਸਨ ਤੇ ਕਰੋੜਾਂ ਦੀ ਗਿਣਤੀ ਵਿੱਚ ਉਨ੍ਹਾਂ ਦੇ ਪੈਰੋਕਾਰ ਸਨ, ਉਨ੍ਹਾਂ ਨੇ ਇੰਨੀ ਪ੍ਰਤਿਭਾ ਹੁੰਦਿਆਂ ਹੋਇਆਂ ਵੀ ਆਪਣੇ ਹੱਥੀਂ ਖੇਤੀ ਕੀਤੀ। ਉਹ ਕੋਈ

[ ਲੋਕ ਸੰਪਰਕ, ਐਨ.ਆਰ.ਆਈ. ਅਤੇ ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਚਾਰ ਮਣ ਦਾਣੇ ਇਕੱਠੇ ਕਰਨ ਦੀ ਗੱਲ ਨਹੀਂ ਸੀ। ਉਨ੍ਹਾਂ ਨੇ ਆਪਣੀਆਂ ਸੰਗਤਾਂ ਨੂੰ ਸਿੰਬੋਲਕ ਸੁਨੇਹਾ ਦਿੱਤਾ ਸੀ ਕਿ ਸਾਨੂੰ ਦਸਾਂ ਨੌਹਾਂ ਦੀ ਕਿਰਤ ਕਰਨੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਸਮੁੱਚੇ ਪੰਜਾਬੀਆਂ ਨੂੰ, ਵਿਸ਼ੇਸ਼ ਕਰਕੇ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਦੀ ਜੋ ਅੱਜ ਸਾਰੇ ਸੰਸਾਰ ਵਿੱਚ ਵਡਿਆਈ ਹੈ, ਉਹ ਗੁਰੂ ਨਾਨਕ ਸਾਹਿਬ ਦਾ ਜੋ ਸਾਨੂੰ ਬਖਸ਼ਿਸ਼ ਕੀਤਾ ਹੋਇਆ ਵਰਕ ਕਲਚਰ ਸੀ, ਇਹ ਉਸ ਦੀ ਵਜ੍ਹਾ ਕਰਕੇ ਹੈ। ਮੈਂ ਇਹ ਗੱਲ ਦੁੱਖ ਨਾਲ ਵੀ ਅੱਜ ਇਸ ਪਵਿੱਤਰ ਸਦਨ ਵਿੱਚ ਕਹਿੰਦਾ ਹਾਂ ਕਿ ਗੁਰੂ ਨਾਨਕ ਸਾਹਿਬ ਵੱਲੋਂ ਬਖਸ਼ਿਸ਼ ਕੀਤੇ ਹੋਏ ਵਰਕ ਕਲਚਰ ਨੂੰ ਅਸੀਂ ਪੰਜਾਬੀ ਭੁੱਲਦੇ ਜਾ ਰਹੇ ਹਾਂ। ਅਸੀਂ ਆਪਣੇ ਹੱਥੀਂ ਕੰਮ ਕਰਨ ਨੂੰ ਤਰਜੀਹ ਨਹੀਂ ਦੇ ਰਹੇ ਤੇ ਸ਼ਾਇਦ ਇਹੀ ਕਾਰਨ ਹੈ ਕਿ ਅਸੀਂ ਕਈ ਉਲਝਣਾਂ ਵਿੱਚ ਫਸੇ ਹੋਏ ਹਾਂ। ਐਸੇ ਪਵਿੱਤਰ ਸਥਾਨ ਨੂੰ ਯਾਦ ਕਰਨ ਨਾਲ ਮੈਂ ਸਮਝਦਾ ਹਾਂ ਕਿ ਜਿਹੜਾ ਸਾਡਾ ਅਮੀਰ ਵਰਕ-ਕਲਚਰ ਸੀ, ਉਹ ਆਉਣ ਵਾਲੇ ਸਮੇਂ ਵਿੱਚ ਪ੍ਰਭਾਵੀ ਹੋਵੇਗਾ। ਜੇ ਇਸ ਪਵਿੱਤਰ ਸਥਾਨ ਦੇ ਦਰਸ਼ਨ ਕਰਨ ਵਾਸਤੇ ਇਹ ਲਾਂਘਾ ਮਿਲ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਾਡਾ ਉਹ ਪੁਰਾਣਾ ਵਰਕ-ਕਲਚਰ ਸ਼ਾਇਦ ਮੁੜ ਬਹਾਲ ਹੋ ਜਾਵੇ। ਇਸ ਕਰਕੇ ਮੈਂ ਇਸ ਮਤੇ ਦੀ ਪੁਰਜ਼ੋਰ ਸ਼ਬਦਾਂ ਵਿੱਚ ਹਮਾਇਤ ਕਰਦਾ ਹਾਂ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲ੍ਹਾ ਰਾਏਪੁਰ)** : ਸਪੀਕਰ ਸਾਹਿਬ, ਮੈਂ ਇਸ ਇੰਪੋਰਟੈਂਟ ਰੈਜ਼ੋਲਿਊਸ਼ਨ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ। ਇਹ ਜਿਹੜੀ ਕਰਤਾਰਪੁਰ ਸਾਹਿਬ ਲਈ ਪਰੋਪੋਜ਼ਡ ਕਾਰੀਡੋਰ ਦੀ ਗੱਲ ਹੋ ਰਹੀ ਹੈ, ਇਹ ਸਾਰੇ ਪੰਜਾਬੀਆਂ ਲਈ, ਸਾਰੇ ਸਿੱਖਾਂ ਲਈ ਤੇ ਸਾਰੇ ਐਨ.ਆਰ.ਆਈ. ਪੰਜਾਬੀਆਂ ਲਈ ਬਹੁਤ ਗੰਭੀਰ ਮਸਲਾ ਹੈ। ਰੈਜ਼ੋਲਿਊਸ਼ਨ ਦੀ ਅਮੈਂਡਮੈਂਟ ਮੈਂ ਪਰੋਪੋਜ਼ ਕਰਨੀ ਚਾਹੁੰਦਾ ਹਾਂ ਕਿਉਂਕਿ ਜੇ ਇਕੱਲੇ ਰੈਜ਼ੋਲਿਊਸ਼ਨ ਨਾਲ ਮਸਲਾ ਹੱਲ ਹੁੰਦਾ ਦਿਸਦਾ ਹੋਵੇ ਤਾਂ ਇਹ ਮਸਲਾ ਬਹੁਤ ਚਿਰ ਪਹਿਲਾਂ ਰਿਜ਼ਾਲਵ ਹੋ ਜਾਣਾ ਸੀ। ਇਹ ਬਾਇਲੇਟਰਲ ਇਸ਼ੂ ਹੈ, ਇੰਡੀਆ ਅਤੇ ਪਾਕਿਸਤਾਨ ਦੀਆਂ ਨੈਗੋਸੀਏਸ਼ਨਜ਼ ਹੋਣੀਆਂ ਹਨ, ਇੰਡੀਆ ਨੇ ਆਪਣੀ ਸੌਵਰਨਿਟੀ ਨੂੰ ਪ੍ਰੋਟੈਕਟ ਕਰਨਾ ਹੈ ਅਤੇ ਪਾਕਿਸਤਾਨ ਨੇ ਆਪਣੀ ਸੌਵਰਨਿਟੀ ਨੂੰ ਪ੍ਰੋਟੈਕਟ ਕਰਨਾ ਹੈ। ਇਸ ਰੈਜ਼ੋਲਿਊਸ਼ਨ ਦਾ ਇੱਕੋ ਹੀ ਰੂਟ ਹੈ ਕਿ ਇੱਕ ਸਟੈਂਡਰਡ ਨੋ-ਮੈਨਜ਼ ਏਰੀਆ ਬਣਾਇਆ ਜਾਵੇ। ਜਿੰਨਾ ਏਰੀਆ ਪਾਕਿਸਤਾਨ ਆਪਣੀ ਜੁਰੀਸਡਿਕਸ਼ਨ ਵਿਚੋਂ ਦੇਵੇਗਾ, ਉਨਾਂ ਹੀ ਏਰੀਆ ਪੰਜਾਬ ਨੂੰ ਆਪਣੀ ਜੁਰੀਸਡਿਕਸ਼ਨ ਵਿੱਚੋਂ ਦੇਣਾ ਪੈਣਾ ਹੈ। ਨਾ ਕੋਈ ਪਾਕਿਸਤਾਨੀ ਮੁਲਾਜ਼ਮ ਇੰਡੀਆ ਦੀ ਧਰਤੀ ਤੇ ਆਵੇਗਾ ਅਤੇ ਨਾ ਹੀ ਇੰਡੀਆ ਦਾ ਮੁਲਾਜ਼ਮ ਪਾਕਿਸਤਾਨ ਦੀ ਧਰਤੀ ਤੇ ਜਾਵੇਗਾ। ਇਸ ਚੀਜ਼ ਨੂੰ ਫੈਸਿਲੀਟੇਟ ਕਰਨ ਲਈ ਪੰਜਾਬ ਸਰਕਾਰ ਵੱਲੋਂ ਸੈਂਟਰ ਸਰਕਾਰ ਨੂੰ ਕੁਮਿੱਟਮੈਂਟ ਦੇਣੀ ਪੈਣੀ ਹੈ ਕਿ ਜੋ ਵੀ ਦੋਨਾਂ ਦੇਸ਼ਾਂ ਦੀ ਅੰਡਰਸਟੈਂਡਿੰਗ ਹੋਵੇਗੀ, ਜੋ ਵੀ ਅੰਡਰਸਟੈਂਡਿੰਗ ਦੋਨੋਂ ਮੁਲਕ ਕਰਨਗੇ...

**ਮਾਨਯੋਗ ਸਪੀਕਰ** : ਇਹ ਤਾਂ ਅਗਲਾ ਸਟੈਪ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਜੋ ਵੀ ਵਾਇਆਬਿਲੇਟੀ ਬਣੇਗੀ ਕਿ ਪੰਜਾਬ ਸਰਕਾਰ ਨੂੰ ਜੋ ਵੀ ਨੋ-ਮੈਨਜ਼ ਏਰੀਆਜ਼ ਕਰੀਏਟ ਕਰਨ ਲਈ ਜ਼ਮੀਨ ਐਕੁਆਇਰ ਕਰਨੀ ਪਵੇਗੀ - ਕਿਉਂਕਿ ਜਿੰਨੀ ਜ਼ਮੀਨ ਉਧਰ ਨੋ ਮੈਨਜ਼ ਏਰੀਆਜ਼ ਦੇ ਵਿਚ ਹੋਵੇਗੀ ਉਤਨੀ ਜ਼ਮੀਨ ਪੰਜਾਬ ਨੂੰ ਇਧਰ ਅਦਾ ਕਰਨੀ ਪੈਣੀ ਹੈ - ਇਸ ਲਈ ਪੰਜਾਬ ਕੁਮਿੱਟਮੈਂਟ ਦੇਵੇ। ਇਸ ਲਈ ਇਸ ਰੈਜ਼ੋਲਿਊਸ਼ਨ ਦੀ ਵਰਡਿੰਗ ਚੇਂਜ ਹੋਣੀ ਚਾਹੀਦੀ ਹੈ ਕਿ ਇਸ ਰੈਜੋਲਿਊਸ਼ਨ ਨੂੰ ਫੁੱਲਫਿਲ ਕਰਨ ਲਈ ਪੰਜਾਬ ਫੁਲ ਫੈਸਿਲਟੀਜ਼ ਆਫਰ ਕਰੇਗਾ।

**ਮਾਨਯੋਗ ਸਪੀਕਰ** : ਖੰਗੂੜਾ ਜੀ, ਇਹ ਤਾਂ ਸਰਕਾਰ ਦੀ ਦਿੱਲੀ ਦੀ ਸਰਕਾਰ ਨਾਲ ਗੱਲ ਕਰਨ ਦੀ ਹੀ ਸਟੇਜ ਹੈ ਤੇ ਇਸ ਦੇ ਵਿਚ ਉਹ ਜੋ ਕੁਝ ਪਰਪੋਜ਼ ਕਰਨਗੇ, ਉਹ ਅਗਲੀ ਸਟੇਜ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਸ ਰੈਜੋਲਿਊਸ਼ਨ ਨੂੰ ਹੋਰ ਪਾਜ਼ੇਟਿਵ ਬਣਾਇਆ ਜਾਵੇ।

**ਮਾਨਯੋਗ ਸਪੀਕਰ** : ਆਪਾਂ ਅਜੇ ਇਸ ਸਟੇਜ ਦੇ ਉਤੇ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰ ਸਕਦੇ। ਜਿਸ ਤਰ੍ਹਾਂ ਉਹ ਪਰਪੋਜ਼ ਕਰਨਗੇ ਉਸ ਤਰ੍ਹਾਂ ਕੀਤਾ ਜਾਵੇਗਾ। ਹਾਂ ਜੀ, ਬਾਠ ਸਾਹਿਬ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਜੇਕਰ ਹਾਲੇ ਰੈਜ਼ੋਲਿਊਸ਼ਨ ਭੇਜਾਂਗੇ ਉਹ ਉਥੇ ਹੀ ਰੁਲਦਾ ਰਹਿ ਜਾਣਾ ਹੈ। ਜੇਕਰ ਸਬਸਟਾਂਟਿਵ ਰੈਜ਼ੋਲਿਊਸ਼ਨ ਭੇਜਾਂਗੇ ਤਾਂ ਹੀ ਇੰਪਲੀਮੈਂਟ ਹੋਵੇਗਾ।

**ਮਾਨਯੋਗ ਸਪੀਕਰ** : ਇਹ ਇਥੋਂ ਮਤਾ ਪਾਸ ਕਰਨ ਤੋਂ ਬਾਅਦ ਇਕ ਕਮੇਟੀ ਦਿੱਲੀ ਦੀ ਸਰਕਾਰ ਨਾਲ ਗੱਲ ਕਰੇਗੀ। ਉਹ ਅਗਲੀ ਸਟੇਜ ਹੈ। ਹਾਂ ਜੀ, ਬਾਠ ਜੀ ਤੁਸੀਂ ਬੋਲੋ ਪਲੀਜ਼।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਮਤੇ ਦੇ ਬਾਰੇ ਦੋ ਸ਼ਬਦ ਕਹਿਣ ਦੀ ਆਗਿਆ ਲਈ ਧੰਨਵਾਦ। ਅੱਜ ਕੋਈ ਦੁਨਿਆਵੀ ਰਾਹਾਂ ਦੀ ਗੱਲ ਨਹੀਂ ਹੈ, ਨਾ ਹੀ ਦੁਨਿਆਵੀ ਲਾਂਘਿਆਂ ਦੀ ਗੱਲ ਹੈ। ਧਾਰਮਿਕ ਅਸਥਾਨ ਥਾਂ ਨਹੀਂ ਹੋਇਆ ਕਰਦਾ, ਥਾਂ ਤਾਂ ਸਾਰੀ ਦੁਨੀਆਂ ਹੀ ਕਾਇਨਾਤ ਹੀ ਹੈ। ਅਸਥਾਨ ਤੋਂ ਭਾਵ ਹੈ :

*"ਜਿਥੇ ਜਾਇ ਬਹੇ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ ਰਾਮ ਰਾਜੇ"*

ਅਸਥਾਨ ਤੋਂ ਭਾਵ ਇਹ ਹੈ। ਅੱਜ ਉਸ ਪਾਕ ਪਵਿੱਤਰ ਅਸਥਾਨ ਦੇ ਲਾਂਘੇ ਨੂੰ, ਰਾਹ ਨੂੰ ਜਾਣ ਦੀ ਗੱਲ ਹੈ। ਉਸ ਦੇ ਬਾਰੇ ਕੁਝ ਕਹਿਣ ਤੋਂ ਪਹਿਲਾਂ ਮੈਂ ਉਸ ਪਾਕ ਪਵਿੱਤਰ

[ ਕੈਪਟਨ ਬਲਬੀਰ ਸਿੰਘ ਬਾਠ ]

ਅਸਥਾਨ ਨੂੰ ਸੱਜਦਾ ਕਰਦਾ ਹਾਂ। ਹੁਣ ਮੈਂ ਆਪ ਜੀ ਦੇ ਕੋਲੋਂ ਅਗਲੇ ਸ਼ਬਦ ਕਹਿਣ ਦੀ ਇਜਾਜ਼ਤ ਲੈਂਦਾ ਹਾਂ। ਗੁਰੂ ਸਾਹਿਬ ਨੇ, ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਨਾਮ ਕਿਉਂ ਰੱਖਿਆ ਹੈ। ਸਪੀਕਰ ਸਾਹਿਬ, ਪੁਆਇੰਟ ਇਹ ਹੈ। ਅਸੀਂ ਗੇਟ ਬਣਾਉਂਦੇ ਹਾਂ, ਰਾਹਗਾਰਾਂ ਬਣਾਉਂਦੇ ਹਾਂ ਤਾਂ ਉਨ੍ਹਾਂ ਦੇ ਉਤੇ ਕਿਸੇ ਮਿੱਤਰ ਪਿਆਰੇ ਦਾ ਨਾਮ ਲਿਖ ਲੈਂਦੇ ਹਾਂ। ਗੁਰੂ ਨਾਨਕ ਸਾਹਿਬ ਨੇ ਆਪਣੇ ਕਿਸੇ ਸਕੇ ਸਬੰਧੀ ਦਾ ਨਾਮ ਨਹੀਂ ਰੱਖਿਆ, ਉਨ੍ਹਾਂ ਦੇ ਸੇਵਕਾਂ ਨੇ ਗੁਰੂ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਨਾਮ ਦੇ ਉਤੇ ਨਾਨਕ ਪਿੰਡ ਜਾਂ ਨਾਨਕ ਸ਼ਹਿਰ ਵਸਾ ਲਵੋ ਤਾਂ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਮਿੱਤਰੋ ਨਾਨਕ ਨਾਮ ਦਾ ਬੰਦਾ ਜਾਂ ਕੋਈ ਬੰਦਾ ਸਥਿਰ ਨਹੀਂ ਹੈ, ਪੱਕਾ ਨਹੀਂ ਹੈ। ਜੇਕਰ ਕੁਝ ਸਥਿਰ ਹੈ ਤਾਂ ਉਹ ਕਰਤਾਰ ਹੈ, ਉਹ ਪ੍ਰਮਾਤਮਾ ਹੈ। ਮੇਰੇ ਨਾਮ ਦੇ ਉਤੇ ਇਸ ਪਿੰਡ ਦਾ ਨਾਮ ਨਹੀਂ ਹੋਵੇਗਾ, ਉਸ ਈਸ਼ਵਰ ਦੇ ਨਾਮ ਉਤੇ ਹੋਵੇਗਾ। ਸੋ ਨਾਮ ਕੀ ਰੱਖਿਆ ਹੈ, ਕਰਤਾਰ, ਈਸ਼ਵਰ। ਪਰਮਾਤਮਾ ਦੇ ਨਾਮ ਤੇ ਰਹਿਣ ਵਾਲਾ ਪਿੰਡ ਜੋ ਅਜੇ ਵੀ ਹੈ ਅਤੇ ਜਿਸ ਦੇ ਲਾਂਘੇ ਦੇ ਲਈ ਆਪਾਂ ਅੱਜ ਸਾਰੇ ਮਤਾ ਪਾਸ ਕਰਨ ਲਈ ਬੈਠੇ ਹਾਂ, ਇਹ ਗੱਲ ਹੈ। ਸਪੀਕਰ ਸਾਹਿਬ, ਮੇਰੀ ਗੱਲ ਅਧੂਰੀ ਰਹਿ ਜਾਵੇਗੀ ਜੇਕਰ ਮੈਂ ਉਨ੍ਹਾਂ ਮਿੱਤਰਾਂ ਦਾ ਨਾਮ ਨਾ ਲਵਾਂ ਜੋ ਇਸ ਕਾਰਜ ਲਈ ਯਤਨਸ਼ੀਲ ਹਨ। ਤੁਹਾਡਾ ਰੋਲ ਵੀ ਉਸ ਵਿੱਚ ਬਹੁਤ ਵੱਡਾ ਹੈ। ਤੁਸੀਂ ਅਮਰੀਕਾ ਨਾ ਜਾਂਦੇ ਤਾਂ ਉਹ ਗੁਰੂ ਦੇ ਲਾਲ ਜੋ ਉਥੇ ਬੈਠੇ ਹਨ, ਜਿਨ੍ਹਾਂ ਵਿਚ ਪ੍ਰਮੁੱਖ ਹਨ ਸਰਦਾਰ ਅਮਰ ਸਿੰਘ ਮੱਲ੍ਹੀ, ਸਰਦਾਰ ਗੁਰਚਰਨ ਸਿੰਘ, ਸਰਦਾਰ ਰਛਪਾਲ ਸਿੰਘ ਢੀਂਡਸਾ ਤੇ ਸਰਦਾਰ ਸੁਰਿੰਦਰ ਸਿੰਘ ਤੇ ਇਨ੍ਹਾਂ ਦੀ ਸਾਰੀ ਟੀਮ ਤੇ ਅਮਰੀਕਾ ਦੀ ਟੀਮ ਜੋ ਯਤਨਸ਼ੀਲ ਹੈ ਕਿ ਸਾਰੇ ਪੈਸੇ ਅਸੀਂ ਖਰਚ ਕਰਾਂਗੇ, ਤੁਸੀਂ ਕੋਈ ਦੁਆਨੀ ਨਾ ਦਿਓ, ਨਾ ਤੁਹਾਨੂੰ ਜ਼ਮੀਨ ਐਕੁਆਇਰ ਕਰਨ ਦੀ ਲੋੜ ਹੈ, ਜਿੰਨੇ ਵੀ ਰੁਪਏ ਖਰਚ ਹੋ ਜਾਣ ਉਹ ਲੋਕ ਦੇਣਗੇ, ਗੁਰੂ ਦੇ ਲਾਲ ਦੇਣਗੇ, ਕਾਹਦੀ ਚਿੰਤਾ ਹੈ। ਮੈਂ ਸਰਦਾਰ ਬਾਦਲ ਦਾ ਨਾਮ ਨਾ ਲਵਾਂ ਤਾਂ ਮੇਰੀ ਗੱਲ ਅਧੂਰੀ ਰਹਿ ਜਾਵੇਗੀ। ਸਪੀਕਰ ਸਾਹਿਬ, ਮੈਨੂੰ ਪਾਣੀ ਦੀ ਲੋੜ ਹੈ, ਮੇਰੇ ਕੋਲ ਜ਼ਿਆਦਾ ਬੋਲਿਆ ਨਹੀਂ ਜਾਂਦਾ।

**ਮਾਨਯੋਗ ਸਪੀਕਰ :** ਹਾਂ, ਤੁਹਾਨੂੰ ਪਾਣੀ ਲਿਆਉਂਦੇ ਹਨ, ਤੁਸੀਂ ਥੋੜ੍ਹੇ ਲਫਜ਼ਾਂ ਦੇ ਵਿਚ ਹੀ ਖਤਮ ਕਰ ਦਿਓ।

**ਕੈਪਟਨ ਬਲਬੀਰ ਸਿੰਘ ਬਾਠ :** ਖਤਮ ਕੀਤਾ ਨਹੀਂ ਜਾਣਾ ਜੀ, ਜੇਕਰ ਸਰਦਾਰ ਬਾਦਲ ਸਾਹਿਬ, ਆਨਰੇਬਲ ਸੀ.ਐਮ. ਪੰਜਾਬ ਦਾ ਨਾਮ ਨਾ ਲਵਾਂ। ਇਨ੍ਹਾਂ ਨੇ ਪਿਛਲੇ ਚਾਰ ਪੰਜ ਸਾਲ ਤੋਂ ਯਤਨ ਕੀਤਾ ਹੈ। ਹਿੰਦੁਸਤਾਨ ਦੇ ਹੋਮ ਮਨਿਸਟਰ, ਪ੍ਰਣਬ ਮੁਖਰਜੀ ਨੂੰ ਉਥੇ ਲਿਆਂਦਾ ਅਤੇ ਇਨ੍ਹਾਂ ਨੇ ਯਤਨ ਕੀਤਾ ਕਿ ਉਸ ਲਾਂਘੇ ਨੂੰ ਪ੍ਰਵਾਨਗੀ ਮਿਲ ਜਾਵੇ। ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਬਾਕੀ ਗੱਲਾਂ ਤਾਂ ਬਾਅਦ ਵਿੱਚ ਵੀ ਹੋ ਸਕਦੀਆਂ ਹਨ, ਇਹ ਬਹੁਤ ਅਹਿਮ ਮਤਾ ਹੈ। ਇਸ ਮਤੇ ਤੇ ਤੁਸੀਂ ਵੀ ਗੱਲ ਕਰ ਸਕਦੇ ਹੋ। ਮੈਂ ਨਹੀਂ ਕਹਿੰਦਾ ਇਹ ਸ਼ਬਦ ਭਾਈ ਹਰਦੇਵ ਸਿੰਘ ਲੂਲੋਂ, ਜੋ ਕਿ ਬਹੁਤ ਵੱਡੇ

ਕਥਾਵਾਚਕ ਹਨ, ਉਨ੍ਹਾਂ ਨੇ ਕਹੇ ਹਨ ਕਿ ਗੁਰੂ ਜੀ ਕਰਤਾਰਪੁਰ ਦਾ ਨਾਂ ਕੁਝ ਹੋਰ ਵੀ ਰੱਖ ਸਕਦੇ ਸਨ ਪਰ ਉਨ੍ਹਾਂ ਨੇ ਈਸ਼ਵਰ ਦੀ ਮਹਿਮਾ "ਕਰਤਾਰਪੁਰ ਵਸੈ ਕਰਤਾਪੁਰਖ" ਇਸ ਨੂੰ ਮੁੱਖ ਰੱਖਦਿਆਂ ਬਾਬੇ ਨਾਨਕ ਨੇ ਇਹ ਨਾਂ ਰੱਖਿਆ ਹੈ। ਕਿਸੇ ਆਦਮੀ ਦੇ ਨਾਂ ਤੇ ਨਹੀਂ ਰੱਖਿਆ। ਗੁਰੂ ਜੀ ਨੇ ਇਸ ਦਾ ਨਾਂ ਰੱਖਣ ਤੋਂ ਪਹਿਲਾਂ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਕਈ ਸਮਝਦੇ ਹਨ ਕਿ ਗੁਰੂ ਸਾਹਿਬ ਨੇ...

**ਮਾਨਯੋਗ ਸਪੀਕਰ** : ਤੁਸੀਂ ਬਹੁਤ ਲੰਮਾ ਨਾ ਕਰੋ।

**ਕੈਪਟਨ ਬਲਬੀਰ ਸਿੰਘ ਬਾਠ** : ਠੀਕ ਹੈ ਜੀ। ਮੈਂ ਆਪਣੀ ਗੱਲ ਖ਼ਤਮ ਕਰਨ ਲੱਗਾ ਹਾਂ। ਮੈਂ ਆਪ ਦੇ ਹੁਕਮ ਮੁਤਾਬਿਕ ਬਹੁਤੇ ਵਿਸਥਾਰ ਵਿੱਚ ਨਹੀਂ ਜਾਵਾਂਗਾ। ਮੈਂ ਇਸ ਥਾਂ ਬਾਰੇ ਦੱਸਣ ਲੱਗਾ ਹਾਂ, ਸ਼ਾਇਦ ਸਾਰੇ ਹਾਊਸ ਨੂੰ ਇਸ ਗੱਲ ਦਾ ਨਾ ਪਤਾ ਹੋਵੇ। ਇਥੇ ਗੁਰੂ ਜੀ ਜੋਤੀ ਜੋਤ ਸਮਾਏ, ਇਥੇ ਗੁਰੂ ਜੀ ਵੱਲੋਂ ਰਚਿਆ ਪਹਿਲਾ ਗ੍ਰੰਥ ਪ੍ਰਕਾਸ਼ਮਾਨ ਹੈ ਜਿਹੜਾ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਾਈ ਗੁਰਦਾਸ ਤੋਂ ਲਿਖਵਾਇਆ, ਉਹ ਅਜੇ ਵੀ ਇੱਥੇ ਪਿਆ ਹੈ। ਇਥੇ ਹੀ ਭਾਈ ਲਹਿਣੇ ਨੂੰ ਗੁਰੂ ਅੰਗਦ ਬਣਾਇਆ ਅਤੇ ਭਾਈ ਬੂੜੇ ਨੂੰ ਬਾਬਾ ਬੁੱਢਾ ਬਣਾਇਆ। ਇਸੇ ਹੀ ਪਾਕ ਪਵਿੱਤਰ ਅਸਥਾਨ ਤੇ ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਕੌਣ ਚੰਗਾ ਹੈ, ਕੌਣ ਮੰਦਾ ਹੈ। ਗੱਲ ਤਾਂ ਇਹ ਮੱਕੇ ਦੀ ਹੈ ਪਰ ਇਹ ਇੱਥੇ ਢੁਕਦੀ ਹੈ ਕਿ ਕਿਹੜਾ ਧਰਮ ਚੰਗਾ ਹੈ ਅਤੇ ਕੌਣ ਜਾਤ ਚੰਗੀ ਹੈ। ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ -

*"ਪੁੱਛਣ ਫੋਲਿ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ*
*ਬਾਬਾ ਆਖੇ ਹਾਜੀਆ ਸ਼ੁਭਿ ਅਮਲਾਂ ਬਾਝੋਂ ਦੋਨੋ ਰੋਈ॥"*

ਮੈਂ ਬਹੁਤ ਸਮਾਂ ਨਹੀਂ ਲਵਾਂਗਾ। ਇਸ ਪਾਕ ਪਵਿੱਤਰ ਅਸਥਾਨ ਨੂੰ ਸਜਦਾ ਕਰਦਾ ਹੋਇਆ ਇਹ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਅਭਾਰੀ ਹਾਂ ਕਿ ਤੁਸੀਂ ਮੈਨੂੰ, ਜਿਹੜਾ ਮਤਾ ਲੀਡਰ ਆਫ਼ ਦਿ ਹਾਊਸ ਲੈ ਕੇ ਆਏ ਹਨ ਕਿ ਪੰਜਾਬ ਸਰਕਾਰ ਕੇਂਦਰ ਸਰਕਾਰ ਨਾਲ ਮਾਮਲਾ ਉਠਾਵੇ ਕਿ ਪਵਿੱਤਰ ਗੁਰਦੁਆਰਾ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ ਤੋਂ ਇੱਕ ਕਾਰੀਡੋਰ ਰੱਖਿਆ ਜਾਵੇ, ਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਇਸ ਅਸਥਾਨ ਤੇ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਬਾਰੇ ਸਾਰੇ ਜਾਣਦੇ ਹਨ ਕਿ ਇੱਥੇ 17 ਸਾਲ ਰਹੇ ਅਤੇ ਸਾਡੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹੋਈਆਂ ਹਨ, ਖਾਸ ਕਰਕੇ ਪੰਜਾਬੀਆਂ ਦੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹੋਈਆਂ ਹਨ। ਗੁਰੂ ਨਾਨਕ ਦੇਵ ਜੀ ਸਰਵ ਮਾਨਯ, ਸਾਰੇ ਫਿਰਕਿਆਂ ਨੂੰ ਮਾਨਯ ਅਤੇ ਪੂਰੇ ਹਿੰਦੁਸਤਾਨ ਨੂੰ ਮਾਨਯ ਹਨ ਅਤੇ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਾਰੇ ਸ਼ਰਧਾ ਰੱਖਦੇ ਹਨ। ਗੁਰੂ ਨਾਨਕ ਦੇਵ ਜੀ ਅਯੁੱਧਿਆ ਵੀ ਗਏ ਸਨ। ਉਦੋਂ ਬਾਬਰ ਨੂੰ ਉਨ੍ਹਾਂ ਨੇ ਜਾਬਰ ਕਿਹਾ ਅਤੇ ਫੁਰਮਾਇਆ :

*'ਏਤੀ ਮਾਰ ਪਈ ਕੁਰਲਾਵੇ,*
*ਤੈ ਕੀ ਦਰਦ ਨਾ ਆਇਆ'*

ਕਲ੍ਹ ਅਯੁੱਧਿਆ ਦਾ ਮਸਲਾ ਮਾਨਯੋਗ ਹਾਈਕੋਰਟ ਨੇ ਹੱਲ ਕੀਤਾ ਹੈ। ਸਮੇਂ ਅਨੁਸਾਰ, ਵਕਤ ਅਨੁਸਾਰ ਮਸਲੇ ਹੱਲ ਹੋ ਜਾਂਦੇ ਹਨ। ਪਾਕਿਸਤਾਨ ਨਾਲ ਭਾਰਤ ਦੇ ਸਬੰਧ one step forward two step backward, ਕਦੀ two step forward one step backward ਵਾਲੇ ਰਹੇ। ਲੇਕਿਨ ਜਦੋਂ ਗਲਬਾਤ ਕਰਦੇ ਹਾਂ ਵਕਤ ਨਾਲ ਸਭ ਚੀਜ਼ਾਂ ਬਦਲਦੀਆਂ ਹਨ। ਅੱਜ ਤੁਸੀਂ ਦੇਖੋ ਕਿ ਬਰਲਿਨ ਦੀ ਦੀਵਾਰ ਵੀ ਗਿਰ ਚੁੱਕੀ ਹੈ। ਸੋ, ਅੱਜ ਜਿਹੜਾ ਮਤਾ ਲੈ ਕੇ ਆਏ ਹਨ, ਬਿਲਕੁਲ ਭਾਰਤ ਸਰਕਾਰ ਨਾਲ ਇਸ ਨੂੰ ਉਠਾਉਣਾ ਚਾਹੀਦਾ ਹੈ ਔਰ ਭਾਰਤ ਸਰਕਾਰ ਪਾਕਿਸਤਾਨ ਸਰਕਾਰ ਨਾਲ ਗਲਬਾਤ ਕਰੇ ਕਿ ਸਾਡੇ ਪੰਜਾਬ ਦੇ ਲੱਖਾਂ ਲੋਕਾਂ ਦੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹੋਈਆਂ ਹਨ। ਸੋ, ਇਸ ਲਈ ਮੈਂ ਜਿਹੜਾ ਮਤਾ ਲੀਡਰ ਆਫ਼ ਦੀ ਹਾਊਸ ਲੈ ਕੇ ਆਏ ਹਨ, ਉਸ ਦੀ ਪ੍ਰੋੜਤਾ ਕਰਦਾ ਹਾਂ ਔਰ ਮੈਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਤੇ ਬੋਲਣ ਲਈ ਮੌਕਾ ਦਿੱਤਾ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਮੈਂ ਮਹਿਸੂਸ ਕਰਦਾ ਹਾਂ ਕਿ ਬਹੁਤ ਹੀ ਇਤਿਹਾਸਕ ਮਤਾ ਹਾਊਸ ਦੇ ਸਾਹਮਣੇ ਆਇਆ ਹੈ। ਇਹ ਥਾਂ, ਜਿਸ ਰਸਤੇ ਦਾ ਜ਼ਿਕਰ ਇਤਿਹਾਸ ਵਿੱਚ ਕੀਤਾ ਗਿਆ ਹੈ, ਡੇਰਾ ਬਾਬਾ ਨਾਨਕ ਤੋਂ ਕਰਤਾਰਪੁਰ ਸਾਹਿਬ, ਇਹ ਬਹੁਤ ਹੀ ਪਵਿੱਤਰ ਅਸਥਾਨ ਹੈ ਔਰ ਕਰਤਾਰਪੁਰ ਸਾਹਿਬ ਰਹਿ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਡੇਰਾ ਬਾਬਾ ਨਾਨਕ ਵਿਖੇ ਜ਼ਿਮੀਦਾਰਾ, ਵਾਹੀ ਦਾ ਕੰਮ ਕੀਤਾ ਜੋ ਕਿ ਸਾਢੇ ਸਤਾਰਾਂ ਸਾਲ ਤੋਂ ਵੀ ਵੱਧ ਦਾ ਸਮਾਂ ਬਣਦਾ ਹੈ। ਇਹ ਸਮਾਂ ਬਹੁਤ ਲੰਮਾ ਸਮਾਂ ਹੈ। ਡੇਰਾ ਬਾਬਾ ਨਾਨਕ ਮੇਰੇ ਫਤਿਹਗੜ੍ਹ ਚੂੜੀਆਂ ਹਲਕੇ ਦਾ ਹਿੱਸਾ ਹੈ। ਇਸ ਰਸਤੇ ਦੇ ਖੁੱਲ੍ਹਣ ਵਾਸਤੇ ਅਰਦਾਸਾਂ ਵੀ ਲਗਾਤਾਰ ਹਰ ਮੱਸਿਆ ਤੇ ਹੋ ਰਹੀਆਂ ਹਨ। ਲੋਕਾਂ ਦੀਆਂ ਭਾਵਨਾਵਾਂ ਇਸ ਨਾਲ ਜੁੜੀਆਂ ਹੋਈਆਂ ਹਨ। ਲੋਕ ਇਸ ਰਸਤੇ ਨੂੰ ਖੋਲ੍ਹਣ ਦੀ ਬੜੇ ਲੰਮੇ ਸਮੇਂ ਤੋਂ ਉਡੀਕ ਕਰ ਰਹੇ ਹਨ। ਬਾਦਲ ਸਾਹਿਬ ਨੇ ਪਹਿਲਾਂ ਵੀ ਯਤਨ ਕੀਤੇ ਹਨ, ਭਾਵੇਂ ਮਤਾ ਤਾਂ ਨਹੀਂ ਆਇਆ ਪਰ ਬਾਦਲ ਸਾਹਿਬ ਨੇ ਉਦੋਂ ਸ੍ਰੀ ਪ੍ਰਣਬ ਮੁਖਰਜੀ, ਕੇਂਦਰੀ ਮੰਤਰੀ ਨੂੰ ਬਾਰਡਰ ਤੇ ਲਿਆਂਦਾ, ਜਿਥੋਂ ਖੜ੍ਹ ਕੇ ਸਾਹਮਣੇ ਸ੍ਰੀ ਗੁਰਦੁਆਰਾ ਸਾਹਿਬ ਦੇ ਦਰਸ਼ਨ ਹੁੰਦੇ ਹਨ। ਉਨ੍ਹਾਂ ਨੇ ਇਸ ਬਾਰੇ ਯਕੀਨ ਵੀ ਦਿਵਾਇਆ। ਉਸ ਤੋਂ ਬਾਅਦ ਸਾਡੇ ਇੱਧਰ ਤੇ ਉਧਰ ਪਾਕਿਸਤਾਨ ਦੀਆਂ ਅਖਬਾਰਾਂ ਵਿੱਚ ਇਸ ਬਾਰੇ ਗੱਲਾਂ ਵੀ ਹੁੰਦੀਆਂ ਰਹੀਆਂ ਹਨ। ਉਸ ਭਾਵਨਾ ਦੇ ਤਹਿਤ ਅੱਗੇ ਗੱਲ ਚੱਲੀ। ਬਾਦਲ ਸਾਹਿਬ ਨੇ ਪਾਕਿਸਤਾਨ ਵਾਲੇ ਪਾਸੇ ਵੀ ਥੋੜ੍ਹੀ ਜਿਹੀ ਗੱਲ ਤੋਰੀ ਕਿਉਂਕਿ ਇਹ ਮਾਮਲਾ ਦੋਹਾਂ ਦੇਸ਼ਾਂ, ਹਿੰਦੁਸਤਾਨ ਤੇ ਪਾਕਿਸਤਾਨ ਨਾਲ ਸਬੰਧਤ ਹੈ, ਇਸ ਲਈ ਉਧਰ ਵੀ ਗੱਲ ਕਰਨੀ ਠੀਕ

ਸੀ। ਹਿੰਦੁਸਤਾਨ ਦੀ ਸਰਕਾਰ ਨੂੰ ਬੇਨਤੀ ਕਰਨ ਵਾਸਤੇ ਜੋ ਅੱਜ ਦਾ ਰੈਜ਼ੋਲਿਊਸ਼ਨ ਆਇਆ ਹੈ, ਇਹ ਕਾਰੀਡੋਰ ਜਿਸ ਦੀ ਆਪਾਂ ਗੱਲ ਕਰਦੇ ਹਾਂ, ਇਨ੍ਹਾਂ ਦੋਵੇਂ ਪਵਿੱਤਰ ਅਸਥਾਨਾਂ ਤੇ ਜਾਣ ਦੀ ਸਾਡੀ ਆਪਣੀ ਸ਼ਰਧਾ ਹੈ, ਪਬਲਿਕ ਨੂੰ ਸ਼ਰਧਾ ਨਾਲ ਜਾਣ ਵਿਚ ਕੋਈ ਤਕਲੀਫ ਨਾ ਆਵੇ, ਇਸ ਦੀ ਮੰਗ ਕਰਨ ਵਾਸਤੇ ਰੈਜ਼ੋਲਿਊਸ਼ਨ ਤੁਹਾਡੇ ਸਾਹਮਣੇ ਆਇਆ ਹੈ। ਮੈਂ ਅਮਰੀਕਾ ਵਿੱਚ ਗਿਆ ਸੀ, ਉਥੇ ਜਥੇਬੰਦੀਆਂ ਬਣੀਆਂ ਹੋਈਆਂ ਹਨ। ਅੱਜ ਵੀ ਮੱਲ੍ਹੀ ਸਾਹਿਬ ਬਾਰੇ ਹਾਊਸ ਵਿਚ ਜ਼ਿਕਰ ਕੀਤਾ ਗਿਆ ਹੈ। ਵਰਲਡ ਬੈਂਕ ਦੇ ਆਲ੍ਹਾ ਅਫ਼ਸਰ ਵੀ ਇਸ ਵਿੱਚ ਮੌਜੂਦ ਹਨ, ਉਹ ਚਿਰਾਂ ਤੋਂ ਪ੍ਰੋਜੈਕਟ ਬਣਾਈ ਬੈਠੇ ਹਨ ਪਰ ਤੁਹਾਡੇ ਵੱਲੋਂ ਉਡੀਕਦੇ ਹਨ ਕਿ ਪੰਜਾਬ ਦੇ, ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ, ਜਿਹੜੇ ਕਿ ਇਸ ਰਸਤੇ ਨੂੰ ਖੋਲ੍ਹੇ ਜਾਣ ਲਈ ਉਤਸੁਕ ਹਨ ਅਤੇ ਹੋਰ ਕੋਈ ਵੀ ਜਥੇਬੰਦੀਆਂ ਜਿਹੜੀਆਂ ਕਿ ਪੰਜਾਬ ਵੱਲੋਂ ਰਹਿ ਗਈਆਂ ਹਨ, ਉਨ੍ਹਾਂ ਦਾ ਪ੍ਰਾਜੈਕਟ ਬਣਾ ਕੇ, ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਾਰੇ ਦਾ ਸਾਰਾ ਖਰਚਾ ਚੁੱਕ ਲਵਾਂਗੇ, ਹੋਰ ਕਿਸੇ ਨੂੰ ਖਰਚੇ ਬਾਰੇ ਕੁਝ ਵੀ ਕਰਨ ਦੀ ਲੋੜ ਨਹੀਂ ਹੈ। ਅੱਜ ਉਹ ਵੀ ਇਥੇ ਮੌਜੂਦ ਹਨ, ਉਹ ਕਹਿੰਦੇ ਹਨ ਕਿ ਸਿਰਫ ਦੋ ਲਫਜ਼ਾਂ ਦੀ ਮਨਜ਼ੂਰੀ ਸਾਨੂੰ ਦੇ ਦਿਓ। ਮੈਂ ਉਨ੍ਹਾਂ ਨੂੰ ਯਕੀਨ ਦਿਵਾਇਆ ਸੀ ਕਿ ਹਾਊਸ ਵਿੱਚ ਬਾਦਲ ਸਾਹਿਬ ਨਾਲ ਗੱਲ ਕਰਾਂਗਾ ਅਤੇ ਆਪੋਜੀਸ਼ਨ ਨਾਲ ਵੀ ਗੱਲ ਕਰਾਂਗਾ ਕਿਉਂਕਿ ਪੰਜਾਬ ਦੀ ਨੁਮਾਇੰਦਗੀ ਕਰਨ ਵਾਲੇ ਸਾਰੇ ਇਥੇ ਬੈਠੇ ਹਨ। ਜਿਹੜਾ ਅੱਜ ਇਹ ਮਤਾ ਆਇਆ ਹੈ, ਇਸ ਵਾਸਤੇ ਧੰਨਵਾਦ ਹੈ ਕਿ ਸਾਰਿਆਂ ਨੇ ਇਕਮੁੱਠ ਹੋ ਕੇ ਇਸ ਦੀ ਪ੍ਰਵਾਨਗੀ ਦੇਣ ਲਈ ਕਿਹਾ ਹੈ। ਹੁਣ ਮਤਾ ਪਾਸ ਕਰਨ ਲਈ ਅੱਗੇ ਚਲਦੇ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ -

> "ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੁੜੇ ਇਸ ਪਵਿੱਤਰ ਸਥਾਨ ਦੇ ਨਾਨਕ ਨਾਮ ਲੇਵਾ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਦਰਸ਼ਨ ਕਰ ਸਕਿਆ ਕਰਨ।"

ਨਾਲ ਹੀ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਹਾਊਸ ਦੀ ਇਕ ਛੋਟੀ ਜਿਹੀ ਕਮੇਟੀ ਵੀ ਬਣ ਜਾਵੇ ਜਿਹੜੀ ਦਿੱਲੀ ਸਰਕਾਰ ਨਾਲ ਵਿਚਾਰ-ਵਟਾਂਦਰਾ ਕਰਕੇ ਇਸ ਗੱਲ ਨੂੰ ਅੱਗੇ ਲੈ ਕੇ ਜਾਵੇ ਤਾਂ ਕਿ ਗੱਲ ਅੱਗੇ ਤੁਰ ਸਕੇ। ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਜੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 2. RESOLUTION REGARDING THE PROPOSAL OF THE CENTRAL GOVERNMENT TO PASS THE NATIONAL COMMISSION FOR HIGHER EDUCATION AND RESEARCH BILL, 2010

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ –

"ਇਹ ਸਦਨ ਕੇਂਦਰੀ ਸਰਕਾਰ ਵੱਲੋਂ ਨੈਸ਼ਨਲ ਕਮਿਸ਼ਨ ਫਾਰ ਹਾਇਰ ਐਜੂਕੇਸ਼ਨ ਐਂਡ ਰਿਸਰਚ (NCHER) ਬਿਲ, 2010, ਲੋਕ ਸਭਾ ਵਿੱਚ ਪਾਸ ਕਰਾਉਣ ਦੀ ਕੋਸ਼ਿਸ਼ ਕਰਕੇ ਰਾਜਾਂ ਵਿੱਚ ਸਥਾਪਿਤ ਯੂਨੀਵਰਸਿਟੀਆਂ ਦਾ ਕੰਟਰੋਲ ਆਪਣੇ ਹੱਥ ਵਿੱਚ ਲੈ ਕੇ ਰੈਗੂਲੇਟ ਕਰਨ ਦੀ ਤਜਵੀਜ਼ ਤੇ ਚਿੰਤਾ ਪ੍ਰਗਟ ਕਰਦਾ ਹੈ। ਸਿੱਖਿਆ ਪਹਿਲਾਂ ਨਿਰੋਲ, ਰਾਜ ਸਰਕਾਰ ਦਾ ਵਿਸ਼ਾ ਸੀ ਪਰ ਕੇਂਦਰ ਸਰਕਾਰ ਨੇ ਸੰਵਿਧਾਨ ਵਿੱਚ ਸੋਧ ਕਰਕੇ ਇਸ ਨੂੰ ਸੰਘ ਸੂਚੀ ਵਿੱਚ ਸ਼ਾਮਿਲ ਕਰਕੇ ਰਾਜਾਂ ਦੇ ਅਧਿਕਾਰਾਂ ਤੇ ਸੱਟ ਮਾਰੀ ਹੈ। ਇਸੇ ਤਰ੍ਹਾਂ ਕੇਂਦਰ ਸਰਕਾਰ ਨੇ "ਦੀ ਕਲਿਨੀਕਲ ਅਸਟੈਬਲਿਸ਼ਮੈਂਟ (ਰਜਿਸਟ੍ਰੇਸ਼ਨ ਐਂਡ ਰੈਗੂਲੇਸ਼ਨ) ਬਿਲ 2010" ਵੀ ਪਾਰਲੀਮੈਂਟ ਤੋਂ ਪਾਸ ਕਰਵਾਇਆ ਹੈ। ਇਹ ਬਿਲ ਵੀ ਰਾਜਾਂ ਦੇ ਅਧਿਕਾਰਾਂ ਵਿੱਚ ਸਿੱਧੀ ਦਖਲਅੰਦਾਜ਼ੀ ਹੈ ਕਿਉਂਕਿ ਸਿਹਤ ਦਾ ਵਿਸ਼ਾ ਸੰਵਿਧਾਨ ਅਨੁਸਾਰ ਰਾਜ ਸਰਕਾਰਾਂ ਦਾ ਵਿਸ਼ਾ ਹੈ।

ਪੰਜਾਬ ਹਮੇਸ਼ਾ ਰਾਜ ਸਰਕਾਰਾਂ ਨੂੰ ਵਧੇਰੇ ਅਧਿਕਾਰ ਦੇਣ ਦਾ ਹਾਮੀ ਰਿਹਾ ਹੈ। ਇਹ ਸਦਨ ਕੇਂਦਰ ਸਰਕਾਰ ਦੀ ਰਾਜ ਸਰਕਾਰਾਂ ਦੇ ਅਧਿਕਾਰ ਖੇਤਰ ਵਿੱਚ ਸਿੱਧੀ ਦਖਲਅੰਦਾਜ਼ੀ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਤੋਂ ਚਿੰਤਤ ਹੈ।

ਇਸ ਲਈ ਇਹ ਸਦਨ ਸਰਬਸੰਮਤੀ ਨਾਲ ਕੇਂਦਰੀ ਸਰਕਾਰ ਤੋਂ ਇਹ ਮੰਗ ਕਰਦਾ ਹੈ ਕਿ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਲਈ ਅਜਿਹੇ ਵਿਸ਼ਿਆਂ, ਜਿਨ੍ਹਾਂ ਤੇ ਸਿਰਫ ਰਾਜ ਸਰਕਾਰਾਂ ਦਾ ਅਧਿਕਾਰ ਖੇਤਰ ਬਣਦਾ ਹੈ, ਬਾਰੇ ਕੇਂਦਰ ਵੱਲੋਂ ਸਿੱਧੇ ਕਾਨੂੰਨ ਬਣਾ ਕੇ ਰਾਜ ਸਰਕਾਰ ਦੇ ਹੱਕਾਂ ਨੂੰ ਹੋਰ ਘਟਾਉਣ ਦੀ ਨੀਤੀ ਤੋਂ ਗੁਰੇਜ਼ ਕੀਤਾ ਜਾਵੇ ਅਤੇ ਰਾਜਾਂ ਨੂੰ ਵਧੇਰੇ ਅਧਿਕਾਰ ਦੇਣ ਅਤੇ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਦੀ ਨੀਤੀ ਨੂੰ ਅਪਣਾਇਆ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ –

"ਇਹ ਸਦਨ ਕੇਂਦਰੀ ਸਰਕਾਰ ਵੱਲੋਂ ਨੈਸ਼ਨਲ ਕਮਿਸ਼ਨ ਫਾਰ ਹਾਇਰ ਐਜੂਕੇਸ਼ਨ ਐਂਡ ਰਿਸਰਚ (NCHER) ਬਿਲ, 2010, ਲੋਕ ਸਭਾ ਵਿੱਚ ਪਾਸ

ਕਰਾਉਣ ਦੀ ਕੋਸ਼ਿਸ਼ ਕਰਕੇ ਰਾਜਾਂ ਵਿੱਚ ਸਥਾਪਿਤ ਯੂਨੀਵਰਸਿਟੀਆਂ ਦਾ ਕੰਟਰੋਲ ਆਪਣੇ ਹੱਥ ਵਿੱਚ ਲੈ ਕੇ ਰੈਗੂਲੇਟ ਕਰਨ ਦੀ ਤਜਵੀਜ਼ ਤੇ ਚਿੰਤਾ ਪ੍ਰਗਟ ਕਰਦਾ ਹੈ। ਸਿੱਖਿਆ ਪਹਿਲਾਂ ਨਿਰੋਲ, ਰਾਜ ਸਰਕਾਰ ਦਾ ਵਿਸ਼ਾ ਸੀ ਪਰ ਕੇਂਦਰ ਸਰਕਾਰ ਨੇ ਸੰਵਿਧਾਨ ਵਿੱਚ ਸੋਧ ਕਰਕੇ ਇਸ ਨੂੰ ਸੰਘ ਸੂਚੀ ਵਿੱਚ ਸ਼ਾਮਿਲ ਕਰਕੇ ਰਾਜਾਂ ਦੇ ਅਧਿਕਾਰਾਂ ਤੇ ਸੱਟ ਮਾਰੀ ਹੈ। ਇਸੇ ਤਰ੍ਹਾਂ ਕੇਂਦਰ ਸਰਕਾਰ ਨੇ "ਦੀ ਕਲਿਨੀਕਲ ਅਸਟੈਬਲਿਸ਼ਮੈਂਟ (ਰਜਿਸਟ੍ਰੇਸ਼ਨ ਐਂਡ ਰੈਗੂਲੇਸ਼ਨ) ਬਿਲ 2010" ਵੀ ਪਾਰਲੀਮੈਂਟ ਤੋਂ ਪਾਸ ਕਰਵਾਇਆ ਹੈ। ਇਹ ਬਿਲ ਵੀ ਰਾਜਾਂ ਦੇ ਅਧਿਕਾਰਾਂ ਵਿੱਚ ਸਿੱਧੀ ਦਖਲਅੰਦਾਜ਼ੀ ਹੈ ਕਿਉਂਕਿ ਸਿਹਤ ਦਾ ਵਿਸ਼ਾ ਸੰਵਿਧਾਨ ਅਨੁਸਾਰ ਰਾਜ ਸਰਕਾਰਾਂ ਦਾ ਵਿਸ਼ਾ ਹੈ।

ਪੰਜਾਬ ਹਮੇਸ਼ਾ ਰਾਜ ਸਰਕਾਰਾਂ ਨੂੰ ਵਧੇਰੇ ਅਧਿਕਾਰ ਦੇਣ ਦਾ ਹਾਮੀ ਰਿਹਾ ਹੈ। ਇਹ ਸਦਨ ਕੇਂਦਰ ਸਰਕਾਰ ਦੀ ਰਾਜ ਸਰਕਾਰਾਂ ਦੇ ਅਧਿਕਾਰ ਖੇਤਰ ਵਿੱਚ ਸਿੱਧੀ ਦਖਲਅੰਦਾਜ਼ੀ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਤੋਂ ਚਿੰਤਤ ਹੈ।

ਇਸ ਲਈ ਇਹ ਸਦਨ ਸਰਬਸੰਮਤੀ ਨਾਲ ਕੇਂਦਰੀ ਸਰਕਾਰ ਤੋਂ ਇਹ ਮੰਗ ਕਰਦਾ ਹੈ ਕਿ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਲਈ ਅਜਿਹੇ ਵਿਸ਼ਿਆਂ, ਜਿਨ੍ਹਾਂ ਤੇ ਸਿਰਫ ਰਾਜ ਸਰਕਾਰਾਂ ਦਾ ਅਧਿਕਾਰ ਖੇਤਰ ਬਣਦਾ ਹੈ, ਬਾਰੇ ਕੇਂਦਰ ਵੱਲੋਂ ਸਿੱਧੇ ਕਾਨੂੰਨ ਬਣਾ ਕੇ ਰਾਜ ਸਰਕਾਰ ਦੇ ਹੱਕਾਂ ਨੂੰ ਹੋਰ ਘਟਾਉਣ ਦੀ ਨੀਤੀ ਤੋਂ ਗੁਰੇਜ਼ ਕੀਤਾ ਜਾਵੇ ਅਤੇ ਰਾਜਾਂ ਨੂੰ ਵਧੇਰੇ ਅਧਿਕਾਰ ਦੇਣ ਅਤੇ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਦੀ ਨੀਤੀ ਨੂੰ ਅਪਣਾਇਆ ਜਾਵੇ।"

ਬਹਿਸ ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁੱਲਥ)** : ਬਹੁਤ-ਬਹੁਤ ਸ਼ੁਕਰੀਆ, ਸਪੀਕਰ ਸਾਹਿਬ। ਇਹ ਜਿਹੜਾ ਪੰਜਾਬ ਸਰਕਾਰ ਨੇ ਮਤਾ ਲਿਆਂਦਾ ਹੈ, ਮੈਂ ਇਸ ਦੀ ਤਾਈਦ ਕਰਦਾ ਹਾਂ, ਸੁਪੋਰਟ ਕਰਦਾ ਹਾਂ, ਮਦਦ ਕਰਦਾ ਹਾਂ। (ਆਵਾਜ਼ਾਂ : ਸ਼ੁਕਰ ਹੈ) (ਹਾਸਾ)

**ਮਾਨਯੋਗ ਸਪੀਕਰ** : ਚਲੋ, ਤੁਹਾਡਾ ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜੇਕਰ ਤੁਸੀਂ ਇਸ ਤਰ੍ਹਾਂ ਹੀ ਸੁਣੀ ਜਾਵੋਗੇ ਤਾਂ ਇਸ ਤਰ੍ਹਾਂ ਹੀ ਰਹੇਗਾ, ਕੋਈ ਐਸੀ ਗੱਲ ਨਹੀਂ ਹੋਵੇਗੀ। ਸਪੀਕਰ ਸਾਹਿਬ, ਇਹ ਜਿਹੜਾ ਪ੍ਰੋਪੋਜ਼ਡ ਨੈਸ਼ਨਲ ਕਮਿਸ਼ਨ ਫਾਰ ਐਜੂਕੇਸ਼ਨ ਐਂਡ ਰਿਸਰਚ ਬਿਲ, 2010 ਹੈ, ਇਹ ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਨੇ ਫੁਰਮਾਇਆ ਹੈ, ਇਹ ਹਾਇਰ ਐਜੂਕੇਸ਼ਨ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਨੂੰ ਸੈਂਟਰਲਾਈਜ਼ ਕਰਨ ਦੇ ਮਨਸੂਬੇ ਹਨ। ਯੂਨੀਵਰਸਿਟੀਆਂ ਦਾ ਕੰਟਰੋਲ, ਉਨ੍ਹਾਂ ਦੇ ਵਾਈਸ ਚਾਂਸਲਰਜ਼ ਦੀ ਐਪੁਆਇੰਟਮੈਂਟ, ਕੈਰੀਕੂਲਾ, ਉਥੇ ਯੂਨੀਵਰਸਿਟੀਆਂ ਵਿੱਚ ਹਾਇਰ ਐਜੂਕੇਸ਼ਨ ਵਿੱਚ ਕੀ ਪੜ੍ਹਾਇਆ ਜਾਣਾ ਹੈ, ਸੈਂਟਰਲ ਯੂਨੀਵਰਸਿਟੀਜ਼ ਔਰ ਇਥੋਂ ਤੱਕ ਕਿ ਪ੍ਰਾਈਵੇਟ ਯੂਨੀਵਰਸਿਟੀਜ਼ ਦੇ ਸਾਰੇ ਅਧਿਕਾਰ ਇਸ ਪ੍ਰੋਪੋਜ਼ਡ ਬਿਲ ਦੇ ਰਾਹੀਂ ਗੌਰਮਿੰਟ ਆਫ ਇੰਡੀਆ ਆਪਣੇ ਹੱਥਾਂ ਵਿੱਚ ਲੈਣਾ ਚਾਹੁੰਦੀ ਹੈ। ਇਥੇ ਇਸ ਮਤੇ ਦੇ ਸਬੰਧ ਵਿੱਚ ਮੈਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦ ਇਹ ਬਿਲ ਇੰਟਰੋਡਿਊਸ ਹੋਇਆ, ਉਸ ਵੇਲੇ ਇਸ ਬਿੱਲ ਦਾ ਵਿਰੋਧ ਵੀ ਕਾਂਗਰਸੀ ਸੰਸਦਾਂ ਨੇ ਕੀਤਾ। ਹਿਊਮਨ ਰਿਸੋਰਸਿਜ਼ ਡਿਵੈਲਪਮੈਂਟ ਮਨਿਸਟਰ ਦੇ ਇਸ ਪ੍ਰਸਤਾਵਤ ਬਿਲ ਦਾ ਵਿਰੋਧ ਕੀਤਾ ਗਿਆ। ਨਾ ਸਿਰਫ ਵਿਰੋਧ ਕੀਤਾ ਗਿਆ ਬਲਕਿ ਪ੍ਰਾਈਮ ਮਨਿਸਟਰ ਸਾਹਿਬ ਦੇ ਆਫਿਸ ਨੂੰ ਪਹਿਲਾਂ ਹਿਊਮਨ ਰਿਸੋਰਸਿਜ਼ ਡਿਵੈਲਪਮੈਂਟ ਮਨਿਸਟਰ ਨੇ ਕਾਂਸਟੀਚਿਊਸ਼ਨਲ ਅਮੈਂਡਮੈਂਟ ਕਰਨ ਦੀ ਸ਼ਕਲ ਵਿੱਚ ਪ੍ਰਸਤਾਵ ਭੇਜਿਆ ਸੀ। ਇਹ ਗੱਲ ਮੈਂ ਐਵੇਂ ਨਹੀਂ ਕਹਿ ਰਿਹਾ। This is on record. ਪ੍ਰਾਇਮ ਮਨਿਸਟਰ ਡਾਕਟਰ ਮਨਮੋਹਨ ਸਿੰਘ ਦੇ ਦਫ਼ਤਰ ਵੱਲੋਂ ਇਕ ਬਹੁਤ ਇੰਪਾਰਟੈਂਟ ਨੋਟ ਸਰਕੂਲੇਟ ਕੀਤਾ ਗਿਆ। ਇਹ ਨੋਟ ਪਾਰਲੀਮੈਂਟ ਵਿੱਚ ਵੀ ਔਰ ਹਿਊਮਨ ਰਿਸੋਰਸਿਜ਼ ਮਨਿਸਟਰ ਨੂੰ ਵੀ ਭੇਜਿਆ ਗਿਆ ਕਿ ਇਸ ਵਿੱਚ ਕਦਾਚਿਤ ਸੰਵਿਧਾਨ ਵਿੱਚ ਸੋਧ ਕਰਕੇ ਇਸ ਨੂੰ ਨਹੀਂ ਲਿਆ ਸਕਦੇ। ਲੇਕਿਨ ਉਨ੍ਹਾਂ ਨੇ ਇਸ ਨੂੰ ਹੋਰ ਬਿਲ ਦੀ ਸ਼ਕਲ ਵਿੱਚ ਲਿਆਉਣਾ ਚਾਹਿਆ। ਉਹ ਮੈਂ ਸਮਝਦਾ ਹਾਂ ਕਿ 1976 ਵਿੱਚ ਇਕ 42ਵੀਂ ਸੋਧ ਹੋਈ ਸੀ in the Constitution of India, ਉਸ ਵਿੱਚ ਐਜੂਕੇਸ਼ਨ ਸਟੇਟ ਸਬਜੈਕਟ ਸੀ। ਉਹ ਸਾਡੇ ਕੋਲੋਂ ਲੈ ਕੇ ਉਸ ਨੂੰ ਕਨਕੂਰੰਟ ਲਿਸਟ ਵਿੱਚ ਪਾ ਦਿੱਤਾ ਗਿਆ। ਇਹ ਹੁਣ ਜਿਹੜਾ ਹਾਇਰ ਐਜੂਕੇਸ਼ਨ ਬਿਲ ਹੈ ਇਸ ਨੂੰ I would literally say ਕਿ ਇਸ ਨੂੰ ਕਨਕੂਰੰਟ ਲਿਸਟ ਵਿਚੋਂ ਕੱਢ ਕੇ ਯੂਨੀਅਨ ਲਿਸਟ ਵਿੱਚ ਪਾਉਣ ਦੇ ਮਨਸੂਬੇ ਹਨ। ਹਰ ਸੂਬੇ ਦੇ, ਸਪੀਕਰ ਸਾਹਿਬ, ਆਪਣੇ ਕਲਚਰ ਹਨ, ਆਪਣੀ ਜ਼ਬਾਨ ਹੈ, ਆਪਣੇ ਡਾਂਸ ਹਨ, ਆਪਣੇ ਗੀਤ ਹਨ, ਆਪਣਾ ਫੋਕ ਡਾਂਸ ਹੈ, ਸਾਰਾ ਕੁਝ ਹੈ। ਇਸ ਕਰਕੇ ਬਹੁਤ ਸਾਰੇ ਸੂਬਿਆਂ ਨੇ, ਮਾਨਯੋਗ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਹੋਏਗਾ ਕਿ ਲਗਭਗ ਸਾਰੇ ਸੂਬਿਆਂ ਨੇ ਹੀ, ਸੈਂਟਰਲ ਇੰਡੀਆ ਨੂੰ ਛੱਡ ਕੇ, ਉੱਤਰ ਪ੍ਰਦੇਸ਼, ਮੱਧਿਆ ਪ੍ਰਦੇਸ਼, ਰਾਜਸਥਾਨ, ਕਈ ਸੂਬਿਆਂ ਵਿੱਚ ਬੀ.ਜੇ.ਪੀ. ਦੀਆਂ ਸਰਕਾਰਾਂ ਵੀ ਹਨ ਅਤੇ ਇਕ ਅੱਧਾ ਸੂਬਾ ਹੋਰ ਵੀ ਹੈ, ਬਾਕੀ ਸਾਰੀਆਂ ਸਟੇਟਾਂ ਨੇ ਇਸ ਨੂੰ ਰਿਜੈਕਟ ਕਰ ਦਿੱਤਾ ਹੈ। If we want full autonomy as far as education is concerned, we must be fully authorized, particularly in higher education, ਤੇ ਜੋ ਇਤਿਹਾਸ ਹੈ, ਜੋ ਸਾਡਾ ਵਿਰਸਾ ਹੈ ਸਾਨੂੰ ਉਸ ਨੂੰ ਪੜ੍ਹਾਉਣ ਦੀ ਆਗਿਆ ਦਿੱਤੀ ਜਾਵੇ। ਜਿਹੜਾ ਮਤਾ ਹੁਣ ਸਰਕਾਰ ਲੈ ਕੇ ਆਈ ਹੈ, ਉਸ ਵਿੱਚ ਇਹ ਐਡ ਕਰਨਾ ਬਹੁਤ ਜ਼ਰੂਰੀ ਹੈ ਕਿ ਆਲਰੇਡੀ ਪ੍ਰਾਇਮ ਮਨਿਸਟਰ ਦੇ ਆਫਿਸ ਨੇ ਇਸ ਵਿੱਚ ਅਮੈਂਡਮੈਂਟ ਦੀ ਆਗਿਆ ਨਹੀਂ ਦਿੱਤੀ। ਹੁਣ ਮੇਰਾ ਖਿਆਲ ਹੈ ਕਿ ਜਿਸ ਵੇਲੇ ਇਸ ਤਰ੍ਹਾਂ ਦਾ ਹੁਣ

ਹਿੰਦੁਸਤਾਨ ਦੇ ਵਿੱਚ ਰਵੱਈਆ ਹੈ, ਕੋਈ ਸੂਬਾ ਨਹੀਂ ਚਾਹੁੰਦਾ ਕਿ ਸਾਰੇ ਅਖਤਿਆਰ ਸੈਂਟਰ ਨੂੰ ਦਿੱਤੇ ਜਾਣ। I am votary of that, Education must return from the Concurrent List back to the State List ਤਾਂ ਜੋ ਆਪਾਂ ਆਪਣੇ ਬੱਚਿਆਂ ਨੂੰ ਜੋ ਸਾਡਾ ਇਤਿਹਾਸ ਹੈ, ਜੋ ਸਾਡਾ ਧਰਮ ਹੈ, ਜੋ ਸਾਡਾ ਸਭਿਆਚਾਰ ਹੈ ਉਸ ਦੇ ਮੁਤਾਬਿਕ ਬੱਚਿਆਂ ਨੂੰ ਸਿੱਖਿਆ ਦੇ ਸਕੀਏ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ, ਇਸ ਦੀ ਸੁਪੋਰਟ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ਜੀ।

(ਇਸ ਵੇਲੇ ਸਰਦਾਰ ਰਿਪਜੀਤ ਸਿੰਘ ਬਰਾੜ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਜੋ ਨੈਸ਼ਨਲ ਕਮਿਸ਼ਨ ਫਾਰ ਐਜੂਕੇਸ਼ਨ ਦਾ ਬਿਲ ਆਇਆ ਹੈ...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਜੇ ਸਾਰਿਆਂ ਦੀ ਭਾਵਨਾ ਇਕੋ ਜਿਹੀ ਹੀ ਹੈ ਤਾਂ ਇਸ ਤਰ੍ਹਾਂ ਤਾਂ ਫਿਰ ਬਹੁਤ ਟਾਈਮ ਲੱਗ ਜਾਣਾ ਹੈ। ਮੇਰਾ ਖਿਆਲ ਹੈ ਕਿ ਇਸ ਨੂੰ ਪਾਸ ਕਰਵਾ ਦੇਈਏ।

(ਆਵਾਜ਼ਾਂ : ਠੀਕ ਹੈ ਜੀ।)

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਬੋਲਣ ਦਾ ਹੱਕ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

"ਕਿ ਇਹ ਸਦਨ ਕੇਂਦਰੀ ਸਰਕਾਰ ਵੱਲੋਂ ਨੈਸ਼ਨਲ ਕਮਿਸ਼ਨ ਫਾਰ ਹਾਇਰ ਐਜੂਕੇਸ਼ਨ ਐਂਡ ਰਿਸਰਚ (NCHER) ਬਿਲ, 2010, ਲੋਕ ਸਭਾ ਵਿੱਚ ਪਾਸ ਕਰਾਉਣ ਦੀ ਕੋਸ਼ਿਸ਼ ਕਰਕੇ ਰਾਜਾਂ ਵਿੱਚ ਸਥਾਪਿਤ ਯੂਨੀਵਰਸਿਟੀਆਂ ਦਾ ਕੰਟਰੋਲ ਆਪਣੇ ਹੱਥ ਵਿੱਚ ਲੈ ਕੇ ਰੈਗੂਲੇਟ ਕਰਨ ਦੀ ਤਜਵੀਜ਼ ਤੇ ਚਿੰਤਾ ਪ੍ਰਗਟ ਕਰਦਾ ਹੈ। ਸਿੱਖਿਆ ਪਹਿਲਾਂ ਨਿਰੋਲ, ਰਾਜ ਸਰਕਾਰ ਦਾ ਵਿਸ਼ਾ ਸੀ ਪਰ ਕੇਂਦਰ ਸਰਕਾਰ ਨੇ ਸੰਵਿਧਾਨ ਵਿੱਚ ਸੋਧ ਕਰਕੇ ਇਸ ਨੂੰ ਸੰਘ ਸੂਚੀ ਵਿੱਚ ਸ਼ਾਮਿਲ ਕਰਕੇ ਰਾਜਾਂ ਦੇ ਅਧਿਕਾਰਾਂ ਤੇ ਸੱਟ ਮਾਰੀ ਹੈ। ਇਸੇ ਤਰ੍ਹਾਂ ਕੇਂਦਰ ਸਰਕਾਰ ਨੇ "ਦੀ ਕਲਿਨੀਕਲ ਅਸਟੈਬਲਿਸ਼ਮੈਂਟ (ਰਜਿਸਟ੍ਰੇਸ਼ਨ ਐਂਡ ਰੈਗੂਲੇਸ਼ਨ) ਬਿਲ 2010" ਵੀ ਪਾਰਲੀਮੈਂਟ ਤੋਂ ਪਾਸ ਕਰਵਾਇਆ ਹੈ। ਇਹ ਬਿਲ ਵੀ ਰਾਜਾਂ ਦੇ ਅਧਿਕਾਰਾਂ ਵਿੱਚ ਸਿੱਧੀ ਦਖਲਅੰਦਾਜ਼ੀ ਹੈ ਕਿਉਂਕਿ ਸਿਹਤ ਦਾ ਵਿਸ਼ਾ ਸੰਵਿਧਾਨ ਅਨੁਸਾਰ ਰਾਜ ਸਰਕਾਰਾਂ ਦਾ ਵਿਸ਼ਾ ਹੈ।

ਪੰਜਾਬ ਹਮੇਸ਼ਾ ਰਾਜ ਸਰਕਾਰਾਂ ਨੂੰ ਵਧੇਰੇ ਅਧਿਕਾਰ ਦੇਣ ਦਾ ਹਾਮੀ

[ ਮਾਨਯੋਗ ਸਪੀਕਰ ]

ਰਿਹਾ ਹੈ। ਇਹ ਸਦਨ ਕੇਂਦਰ ਸਰਕਾਰ ਦੀ ਰਾਜ ਸਰਕਾਰਾਂ ਦੇ ਅਧਿਕਾਰ ਖੇਤਰ ਵਿੱਚ ਸਿੱਧੀ ਦਖਲਅੰਦਾਜ਼ੀ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਤੋਂ ਚਿੰਤਤ ਹੈ।

ਇਸ ਲਈ ਇਹ ਸਦਨ ਸਰਬਸੰਮਤੀ ਨਾਲ ਕੇਂਦਰੀ ਸਰਕਾਰ ਤੋਂ ਇਹ ਮੰਗ ਕਰਦਾ ਹੈ ਕਿ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਲਈ ਅਜਿਹੇ ਵਿਸ਼ਿਆਂ, ਜਿਨ੍ਹਾਂ ਤੇ ਸਿਰਫ ਰਾਜ ਸਰਕਾਰਾਂ ਦਾ ਅਧਿਕਾਰ ਖੇਤਰ ਬਣਦਾ ਹੈ, ਬਾਰੇ ਕੇਂਦਰ ਵੱਲੋਂ ਸਿੱਧੇ ਕਾਨੂੰਨ ਬਣਾ ਕੇ ਰਾਜ ਸਰਕਾਰ ਦੇ ਹੱਕਾਂ ਨੂੰ ਹੋਰ ਘਟਾਉਣ ਦੀ ਨੀਤੀ ਤੋਂ ਗੁਰੇਜ਼ ਕੀਤਾ ਜਾਵੇ ਅਤੇ ਰਾਜਾਂ ਨੂੰ ਵਧੇਰੇ ਅਧਿਕਾਰ ਦੇਣ ਅਤੇ ਦੇਸ਼ ਦੇ ਫੈਡਰਲ ਢਾਂਚੇ ਨੂੰ ਮਜ਼ਬੂਤ ਕਰਨ ਦੀ ਨੀਤੀ ਨੂੰ ਅਪਣਾਇਆ ਜਾਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਸਾਰਿਆਂ ਦਾ ਬਹੁਤ ਧੰਨਵਾਦ ਜੀ। ...(ਵਿਘਨ)...

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਬਿਨਾਂ ਆਗਿਆ ਤੋਂ)** : ਸਪੀਕਰ ਸਾਹਿਬ, ਆਨੰਦਪੁਰ ਸਾਹਿਬ ਦਾ ਮਤਾ ਵੀ ਲੈ ਲਓ।

---

## DISCUSSION ON THE ISSUES PROPOSED BY THE LEADER OF THE OPPOSITION

**ਮਾਨਯੋਗ ਸਪੀਕਰ** : ਹੁਣ ਥੋੜ੍ਹਾ ਜਿਹਾ ਅੱਗੇ ਤੁਰੀਏ। ਮੈਂ ਵਕਤ ਤੋਂ ਪਹਿਲਾਂ ਧੰਨਵਾਦ ਕਰਨ ਲੱਗਾ ਹਾਂ ਕਿਉਂਜੋ ਮੇਰਾ ਜੀਅ ਕਰਦਾ ਹੈ। ਜਿਸ ਖੁਸ਼ਅਸਲੂਬੀ ਨਾਲ ਵਿਧਾਨ ਸਭਾ ਦਾ ਵਾਤਾਵਰਣ ਅੱਜ ਚੱਲਿਆ ਹੈ, ਉਸ ਦੇ ਵਿਚ ਸਭ ਤੋਂ ਪਹਿਲਾਂ ਇਹ ਹੈ ਕਿ ਗੱਲਾਂਬਾਤਾਂ ਅਤੇ ਵਿਚਾਰਾਂ ਖੁੱਲ੍ਹ ਕੇ ਕੀਤੀਆਂ ਜਾਣ। ਅੱਜ ਹੁਣ ਮੈਂ ਇਹ ਸ਼ੁਰੂ ਕਰਨ ਲੱਗਾ ਹਾਂ - ਵਿਰੋਧੀ ਧਿਰ ਦੁਆਰਾ ਤਜਵੀਜ਼ਤ ਮਾਮਲਿਆਂ ਤੇ ਬਹਿਸ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਫਿਰ ਵੀ ਬੋਲਣ ਲੱਗੇ ਥੋੜ੍ਹਾ ਟਾਈਮ ਦਾ ਸੰਕੋਚ ਕਰਨਾ। ਗੱਲਾਂ ਵੀ ਵਧੀਆ ਕੀਤੀਆਂ ਜਾਣ ਅਤੇ ਵਧੀਆ ਤਰੀਕੇ ਨਾਲ ਸੁਣੀਆਂ ਵੀ ਜਾਣ। ਸਭ ਤੋਂ ਪਹਿਲਾਂ, ਜੋ ਮੇਰੇ ਕੋਲ ਬੁਲਾਰਿਆਂ ਦੀ ਸੂਚੀ ਆਈ ਹੈ, ਉਸ ਵਿੱਚ ਮੈਂ ਥੋੜ੍ਹੀ ਬਹੁਤ ਕੱਟ-ਵੱਢ ਕਰਾਂਗਾ। ਸਭ ਤੋਂ ਪਹਿਲਾਂ ਕੈਪਟਨ ਅਮਰਿੰਦਰ ਸਿੰਘ। (ਆਪੋਜ਼ੀਸ਼ਨ ਵੱਲੋਂ ਥੰਪਿੰਗ)

**ਕੈਪਟਨ ਅਮਰਿੰਦਰ ਸਿੰਘ (ਪਟਿਆਲਾ ਟਾਊਨ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਜਿਹੜੀ ਅਸੀਂ ਪਰਸੋਂ ਮੰਗ ਰੱਖੀ ਸੀ, ਤੁਸੀਂ ਉਸ ਉਤੇ ਬੋਲਣ

ਲਈ ਸਮਾਂ ਦਿੱਤਾ ਹੈ ਤਾਂ ਜੋ ਅਸੀਂ ਪੰਜਾਬ ਦੇ ਮਸਲੇ ਇਸ ਸਦਨ ਵਿਚ ਡਿਸਕਸ ਕਰ ਸਕੀਏ। ਪੰਜਾਬ ਦੀ ਆਰਥਿਕਤਾ, ਪੰਜਾਬ ਦੀ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਅਤੇ ਹੋਰ ਮਸਲੇ, ਜੋ ਵੀ ਸਟੇਟ ਦੀ ਗਰੋਥ ਨਾਲ ਸਬੰਧਤ ਹਨ, ਉਹ ਸਟੇਟ ਦੇ ਭਵਿੱਖ ਵਾਸਤੇ ਜ਼ਰੂਰੀ ਹਨ ਕਿ ਅਸੀਂ ਇਨ੍ਹਾਂ ਨੂੰ ਇਥੇ ਡਿਸਕਸ਼ਨ ਵਿਚ ਲਿਆਈਏ।

ਪਹਿਲਾਂ ਮੁੱਦਾ ਇਹ ਹੈ ਕਿ ਸਟੇਟ ਦੀ ਫਾਈਨੈਂਸ਼ੀਅਲ ਸਥਿਤੀ ਕੀ ਹੈ? ਅਨਫਾਰਚੂਨੇਟਲੀ ਫਾਈਨਾਂਸ ਮਨਿਸਟਰ ਜੀ ਦੀ ਤਬੀਅਤ ਖਰਾਬ ਹੈ ਪਰ ਉਹ ਕਹਿੰਦੇ ਸੀ ਕਿ ਉਹ ਇਥੇ ਆ ਕੇ ਜਵਾਬ ਦੇਣਗੇ। ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਨੇ ਹੈਂਡ-ਓਵਰ ਕੀਤਾ ਸੀ ਤਾਂ ਰਾਜ ਸਰਕਾਰ ਤੇ 48,000 ਕਰੋੜ ਰੁਪਏ ਦਾ ਡੈਟ ਸੀ ਜਿਹੜਾ ਕਿ ਹੁਣ ਵੱਧ ਕੇ 71,000 ਕਰੋੜ ਰੁਪਏ ਹੋ ਗਿਆ ਹੈ। ਸਾਡੇ ਸਮੇਂ ਪੀ.ਐਸ.ਯੂਜ਼ ਦਾ ਡੈਟ ਜਾਂ ਗਰੰਟੀਆਂ ਜੋ ਸਨ, ਉਹ 17,000 ਕਰੋੜ ਰੁਪਏ ਸੀ, ਜਿਹੜਾ ਕਿ ਅੱਜ 65,000 ਕਰੋੜ ਰੁਪਏ ਹੋ ਗਿਆ ਹੈ। ਇਸੇ ਤਰ੍ਹਾਂ ਪੀ.ਐਸ.ਈ.ਬੀ. ਦਾ ਡੈਟ ਸਾਡੇ ਸਮੇਂ 17,000 ਕਰੋੜ ਰੁਪਏ ਤੇ ਆ ਗਿਆ ਸੀ। ਸਾਡੇ ਵੇਲੇ ਜਿਹੜਾ ਕੁੱਲ ਡੈਟ 65,000 ਕਰੋੜ ਰੁਪਏ ਦਾ ਸੀ ਉਹ ਅੱਜ ਵਧ ਕੇ 1 ਲੱਖ ਪੰਜਾਹ ਹਜ਼ਾਰ ਕਰੋੜ ਰੁਪਏ ਤੇ ਖੜ੍ਹਾ ਹੈ ਅਤੇ ਇਹ ਦਿਨ-ਬ-ਦਿਨ ਉਪਰ ਨੂੰ ਜਾ ਰਿਹਾ ਹੈ। ਇਹ ਅਜੇ ਬਾਕੀ ਦੇ ਸਾਲ-ਡੇਢ ਸਾਲ ਵਿਚ ਜਦ ਤੱਕ ਇਨ੍ਹਾਂ ਦੀ ਸਰਕਾਰ ਰਹਿਣੀ ਹੈ, ਇਹ ਡੈਟ ਅਤੇ ਗਰੰਟੀਆਂ 80,000 ਕਰੋੜ ਰੁਪਏ ਤੋਂ ਵੀ ਟੱਪ ਜਾਣਾ ਹੈ। ਮੈਂ ਐਫ.ਐਮ. ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਇੰਨੀਆਂ ਗਰੰਟੀਆਂ ਕਿਸ ਵਾਸਤੇ ਦਿੱਤੀਆਂ ਗਈਆਂ ਹਨ? ਸਾਡੇ ਪੀ.ਐਸ.ਯੂਜ਼ ਦਾ ਡੈਟ ਕਿਉਂ ਵਧ ਰਿਹਾ ਹੈ? ਸਾਡੇ ਸਮੇਂ ਦੀਆਂ 17,000 ਕਰੋੜ ਰੁਪਏ ਦੀਆਂ ਗਰੰਟੀਆਂ ਵਧ ਕੇ 65,000 ਕਰੋੜ ਰੁਪਏ ਤੇ ਪਹੁੰਚ ਗਈਆਂ ਹਨ। ਇਹ ਵਾਧਾ ਕਿਥੋਂ ਹੋ ਗਿਆ ਹੈ? ਕੀ ਪੀ.ਐਸ.ਯੂਜ਼ ਦਾ ਰੇਜ਼ ਕੀਤਾ ਹੋਇਆ ਲੋਨ ਰੈਵੇਨਿਊ ਵਿਚ ਲਿਆ ਗਿਆ ਹੈ ਜਾਂ ਇਸ ਦੇ ਵਧਣ ਦੇ ਹੋਰ ਕੀ ਕਾਰਨ ਹਨ? ਸਟੇਟ ਦੀ ਟੋਟਲ ਰੈਵੀਨਿਊ ਜਿਹੜੀ ਹੈ, ਉਹ 20,000 ਕਰੋੜ ਰੁਪਏ ਹੈ। ਇਸ ਵਿਚ ਸੈਂਟਰ ਸਰਕਾਰ ਦਾ ਹਿੱਸਾ ਹੈ ਅਤੇ ਸਾਡਾ ਆਪਣਾ ਰੈਵੀਨਿਊ ਹੈ। ਅੱਗੇ ਜਿਹੜੇ ਸਾਡੇ 2 ਲੱਖ 80 ਹਜ਼ਾਰ ਸਟੇਟ ਸਰਵੈਂਟਸ ਹਨ, ਉਨ੍ਹਾਂ ਦੀਆਂ ਤਨਖਾਹਾਂ ਆਦਿ ਤੇ 10,000 ਕਰੋੜ ਰੁਪਿਆ ਜਾਂਦਾ ਹੈ ਤੇ 10,000 ਕਰੋੜ ਰੁਪਿਆ ਡੈਟ ਸਰਵਿਸਿਜ਼ ਤੇ ਚਲਾ ਗਿਆ ਹੈ। ਤੁਸੀਂ ਬਿਲਕੁਲ ਇਸ ਪੁਜ਼ੀਸ਼ਨ ਤੇ ਆਏ ਹੋਏ ਹੋ। ਹੁਣ ਜਿਹੜਾ ਕੈਸ਼ ਭਾਲਣ ਦਾ ਤਰੀਕਾ ਲਾਗੂ ਕੀਤਾ ਜਾ ਰਿਹਾ ਹੈ, ਉਸ ਬਾਰੇ ਮੇਰਾ ਕਹਿਣਾ ਹੈ ਕਿ ਪੰਜਾਬ ਦੀਆਂ ਜਿਹੜੀਆਂ ਜਾਇਦਾਦਾਂ ਹਨ, ਉਨ੍ਹਾਂ ਨੂੰ ਵੇਚਣ ਦਾ ਕਿਸੇ ਵੀ ਸਰਕਾਰ ਕੋਲ ਕੋਈ ਅਧਿਕਾਰ ਨਹੀਂ ਹੈ। ਇਹ ਲੋਕਾਂ ਦੀਆਂ ਜਾਇਦਾਦਾਂ ਹਨ, ਪ੍ਰਾਪਰਟੀਜ਼ ਹਨ। ਸਰਕਾਰ ਤਾਂ ਕੇਵਲ ਉਸ ਦੀ ਕਸਟੋਡੀਅਨ ਹੀ ਹੁੰਦੀ ਹੈ। ਲੇਕਿਨ ਉਨ੍ਹਾਂ ਨੂੰ ਟਰਾਂਸਫਰ ਕਰਕੇ ਪੀ.ਆਈ.ਡੀ.ਬੀ. ਵਿਚ ਲਿਆਂਦਾ ਜਾ ਰਿਹਾ ਹੈ। ਤੁਸੀਂ 1800 ਕਰੋੜ ਰੁਪਏ ਦੀ ਪ੍ਰਾਪਰਟੀ ਟਰਾਂਸਫਰ ਕਰ ਦਿੱਤੀ ਹੈ। 10,000 ਕਰੋੜ ਰੁਪਏ ਦੀ ਜਿਹੜੀ ਹੋਰ ਪ੍ਰਾਪਰਟੀ ਪਈ ਹੈ, ਉਸ ਨੂੰ ਵੀ ਟਰਾਂਸਫਰ ਕੀਤਾ ਜਾ ਰਿਹਾ ਹੈ। ਅਜੇ ਤਾਂ ਵਾਹਿਗੁਰੂ ਦੀ ਕਿਰਪਾ

[ ਕੈਪਟਨ ਅਮਰਿੰਦਰ ਸਿੰਘ ]

ਹੈ ਕਿ ਜ਼ਮੀਨਾਂ ਦੀਆਂ ਕੀਮਤਾਂ ਥੱਲੇ ਹਨ, ਨਹੀਂ ਤਾਂ ਹੁਣ ਤੱਕ ਸਭ ਕੁਝ ਹੀ ਵਿਕ ਜ਼ਾਣਾ ਸੀ ਅਤੇ ਉਹ ਤੁਸੀਂ ਰੈਵੀਨਿਊ ਆਪਣੀ ਇਨਕਮ ਵਿੱਚ ਪਾਉਣਾ ਹੈ। This is no way to run the government. Look at the growth, ਗਰੋਥ ਦਾ ਮੈਂ ਤੁਹਾਨੂੰ ਦੱਸਾਂ? ਅੱਜ ਹਿੰਦੁਸਤਾਨ 8-9% ਦਾ ਗਰੋਥ ਦਾ ਟਾਰਗੈਟ ਲਗਾਈ ਬੈਠਾ ਹੈ। Look at the growth of Hindustan, it is 8%, 9% target. You have got Gujarat functioning at 28% and Haryana is growing at 17%. ਹਰਿਆਣਾ ਸਾਡਾ ਗੁਆਂਢੀ ਸੂਬਾ ਹੈ ਅਤੇ ਅਸੀਂ 4.7% ਤੇ ਖੜ੍ਹੇ ਹਾਂ। ਕਿਉਂ? ਜੇ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਸਾਡੇ ਸੂਬੇ ਦਾ ਭਵਿੱਖ ਕੀ ਹੈ? ਅਗਰ ਸਾਡੀ ਰੈਵੀਨਿਊ ਸਟਰੀਮ ਨਹੀਂ ਵਧੇਗੀ ਤਾਂ ਕਿਸ ਤਰ੍ਹਾਂ ਸਰਕਾਰ ਨੂੰ ਚਲਾਵਾਂਗੇ? ਬਾਰੋਇੰਗ ਕਰਕੇ ਸਰਕਾਰ ਨੂੰ ਨਹੀਂ ਚਲਾ ਸਕਦੇ। ਤੁਸੀਂ ਫਰਦਰ ਐਂਡ ਫਰਦਰ ਹੋਰ ਡੈਟ ਵਿਚ ਜਾਵੋਗੇ। ਇਕ ਸਮਾਂ ਆਵੇਗਾ ਕਿ we will not be able to borrow and this economy will be in shambles and tottering.

ਸੋ, ਸਪੀਕਰ ਸਾਹਿਬ, we have to understand. ਅਸੀਂ ਕੋਸ਼ਿਸ਼ ਕੀਤੀ ਕਿ ਐਗਰੀਕਲਚਰ ਸਾਡਾ ਪ੍ਰਾਇਮਰੀ ਸੈਕਟਰ ਹੈ, ਇੰਡਸਟਰੀ ਸਾਡੀ ਸੈਕੰਡਰੀ ਸੈਕਟਰ ਹੈ। ਪ੍ਰਾਇਮਰੀ ਸੈਕਟਰ ਦੀ ਗਰੋਥ ਇੰਨੀ ਨਹੀਂ ਆ ਸਕਦੀ ਕਿ ਤੁਹਾਨੂੰ ਇੰਨੀ ਗਰੋਥ ਦੇਵੇ, unless ਕਿ ਇਸ ਦੇ ਵਿੱਚ you bring value addition ਅਤੇ ਉਸ value addition ਵਾਸਤੇ ਅਸੀਂ ਬੜੀ ਕੋਸ਼ਿਸ਼ ਕੀਤੀ। ਤੁਹਾਡੇ ਸਾਹਮਣੇ ਅਸੀਂ ਫੀਲਡ-ਟੂ-ਫਾਰਕ ਪ੍ਰੋਗਰਾਮ ਰੱਖਿਆ। ਉਸ ਦਾ ਮਤਲਬ ਕੀ ਸੀ? ਉਹ ਸੀ ਕਿ ਫਾਰਮਰ ਉਥੇ ਕੈਸ਼ ਕਰਾਪਸ ਲਗਾਏਗਾ ਤਾਂ ਕਿ ਅਸੀਂ ਝੋਨੇ ਵਿੱਚੋਂ ਨਿਕਲੀਏ, ਜਿਹੜਾ ਕਿ ਸਾਡੀ ਜ਼ਮੀਨ, ਸਾਡੀ ਧਰਤੀ ਨੂੰ ਖਰਾਬ ਕਰ ਰਿਹਾ ਹੈ ਅਤੇ ਇਹ ਪ੍ਰਾਬਲਮ ਸਾਡੇ ਫਿਊਚਰ ਲਈ ਹੋ ਰਹੀ ਹੈ। ਅੱਜ ਸਾਰੀ ਦੁਨੀਆਂ ਦੇ ਵਿੱਚ, ਸਾਡੇ ਦੇਸ਼ ਵਿੱਚ ਅਤੇ ਹੋਰ ਸੂਬਿਆਂ ਦੇ ਵਿੱਚ ਪੈਡੀ ਦੀ ਪੈਦਾਵਾਰ ਵੱਧ ਰਹੀ ਹੈ ਅਤੇ ਇਸ ਦੀ ਡੀਮਾਂਡ ਇੱਥੇ ਘਟ ਰਹੀ ਹੈ। ਅਸੀਂ ਕੋਸ਼ਿਸ਼ ਕੀਤੀ, ਤੁਹਾਨੂੰ ਪਤਾ ਹੈ ਕਿ ਅੰਬਾਨੀ ਜੀ ਨੂੰ ਅਸੀਂ ਇੱਥੇ ਲੈ ਕੇ ਆਏ ਔਰ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਪੂਰੇ ਪੰਜਾਬ ਦੇ ਲੋਕਾਂ ਲਈ ਇਕ ਪ੍ਰੋਗਰਾਮ ਬਣਾਇਆ ਜਾਵੇ ਤਾਂ ਕਿ ਲੋਕਾਂ ਦੀ ਆਮਦਨ ਅਸੀਂ ਛੋਟੀ-ਛੋਟੀ ਹੋਲਡਿੰਗਜ਼ ਤੋਂ ਵਧਾ ਸਕੀਏ। ਉਨ੍ਹਾਂ ਨੂੰ ਕਾਸ਼ਤਕਾਰੀ ਦਾ ਢੰਗ, ਸੰਭਾਲ ਦਾ ਢੰਗ, ਉਨ੍ਹਾਂ ਤੋਂ ਖਰੀਦ ਕਰਨੀ ਅਤੇ ਉਨ੍ਹਾਂ ਨੇ ਉਹ ਖਰੀਦ ਕਰਕੇ ਹਿੰਦੁਸਤਾਨ ਵਿੱਚ ਜਿਹੜੇ ਆਊਟਲੈਟਸ ਹਨ ਉਥੇ ਭੇਜੀਏ ਤਾਂ ਕਿ ਉਥੇ ਵਿੱਕੇ। ਉਹ ਨਹੀਂ ਚਲ ਸਕੀ। ਉਸ ਦੀ ਵੀ ਵਿਰੋਧਤਾ ਹੋਈ ਅਤੇ ਉਹ ਕੰਮ ਠੱਪ ਹੋ ਗਿਆ। ਅਸੀਂ ਕੋਸ਼ਿਸ਼ ਕੀਤੀ ਕਿ ਆਪਣੇ ਮਹਿਕਮਿਆਂ ਦੇ ਰਾਹੀਂ, ਆਪਣੀ ਪੰਜਾਬ ਐਗਰੋ ਕਾਰਪੋਰੇਸ਼ਨ ਦੇ ਰਾਹੀਂ ਅਸੀ ਸਿਟਰੱਸ ਲਿਆਈਏ। ਇਸ ਦੇ ਦੋ ਕਾਰਨ ਸੀ। ਇਕ ਤਾਂ ਇਹ ਕਿ ਸਾਡੀ ਜ਼ਮੀਨ ਜਿੱਥੇ ਬਹੁਤ ਘੱਟ ਹੋ ਰਹੀ ਹੈ, ਉਸ ਦੇ ਵਿੱਚ ਵੈਲਯੂ ਮਾਲਟਿਆਂ ਦੀ ਜਾਂ ਹੋਰ ਜਿੱਥੇ ਹੋ ਸਕਦੀ ਹੈ, ਉਹ ਗਰੀਬਾਂ ਨੂੰ ਦਈਏ। ਇਸ ਨਾਲ ਉਨ੍ਹਾਂ ਦੀ ਆਮਦਨ ਵਧੇਗੀ। ਤੁਸੀਂ ਦੱਖਣੀ ਪੰਜਾਬ ਵਿੱਚ ਜਾਓ ਜਾਂ ਤੁਹਾਡੇ ਹੀ ਮਾਝੇ ਜਾਂ ਦੁਆਬੇ ਵਿੱਚ ਜਾਓ, ਹੁਣ ਤਾਂ ਵਿੱਘਿਆ ਵਿੱਚ ਕਿਤੇ ਜ਼ਮੀਨ

ਨਹੀਂ ਮਿਲਦੀ ਅਤੇ ਉਨ੍ਹਾਂ ਨੂੰ ਅਸੀਂ ਕੁਝ ਦਈਏ ਤਾਂ ਕਿ ਉਨ੍ਹਾਂ ਦੀ ਆਮਦਨ ਵੱਧ ਸਕੇ ਅਤੇ ਉਸ ਦੇ ਵਿੱਚ ਜਿਹੜੇ ਗਰੀਬ ਹਨ ਅਤੇ ਜਿਨ੍ਹਾਂ ਕੋਲ ਇਕ ਕਿੱਲੇ ਤੋਂ ਘੱਟ ਜ਼ਮੀਨ ਹੈ, ਉਨ੍ਹਾਂ ਨੂੰ ਡਰਿਪ ਈਰੀਗੇਸ਼ਨ ਮੁਫਤ ਦੇਈਏ ਤਾਂ ਕਿ ਪਾਣੀ ਦੀ ਬੱਚਤ ਹੋ ਸਕੇ ਕਿਉਂਕਿ ਸਾਡੇ ਪਾਣੀ ਦੀ ਹਾਲਤ ਬਹੁਤ ਖਰਾਬ ਹੋ ਰਹੀ ਹੈ ਅਤੇ ਪਾਣੀ ਦਾ ਲੈਵਲ ਬਹੁਤ ਥੱਲੇ ਜਾ ਰਿਹਾ ਹੈ। ਐਤਕੀਂ ਤਾਂ ਵਾਹਿਗੁਰੂ ਦੀ ਕਿਰਪਾ ਹੋਈ ਹੈ ਅਤੇ ਬਾਰਸ਼ ਹੋਈ ਹੈ। ਬਾਰਸ਼ਾਂ ਨਾਲ ਭਾਵੇਂ ਨੁਕਸਾਨ ਜ਼ਰੂਰ ਲੋਕਾਂ ਦਾ ਹੋਇਆ ਹੈ ਪਰ ਸਬ-ਸੋਇਲ ਜ਼ਰੂਰ ਰੀਚਾਰਜ਼ ਹੋਇਆ ਹੋਣਾ ਹੈ ਜਿਸ ਦੇ ਨਾਲ ਸਾਡੇ ਕਿਸਾਨਾਂ ਨੂੰ ਰਾਹਤ ਮਿਲੇਗੀ। ਲੇਕਿਨ ਇਹ ਐਗਰੀਕਲਚਰ ਸੈਕਟਰ ਦੀ ਸਾਡੀ ਕੋਸ਼ਿਸ਼ ਸੀ। ਜਦ ਤੁਸੀਂ value addition ਕਰਦੇ ਹੋ ਤਾਂ ਉਸ ਦੇ ਨਾਲ ਤੁਹਾਡੀ ਰੈਵੀਨਿਊ ਅਤੇ ਤੁਹਾਡਾ ਗਰੋਥ ਵੀ ਆਵੇਗਾ ਅਤੇ 4.7 ਤੋਂ ਉਪਰ ਜਾਵੇਗਾ। ਅੱਜ ਐਗਰੀਕਲਚਰ ਸੈਕਟਰ ਵਾਸਤੇ ਕੋਈ ਗਰੋਥ ਨਹੀਂ, agriculture sector is continuation of the same process i.e. rice after wheat, wheat after rice. ਤੁਹਾਡੀ ਧਰਤੀ ਖਰਾਬ ਹੋ ਰਹੀ ਹੈ, ਤੁਹਾਡੇ ਮਾਈਕਰੋ ਨਿਊਟਰੈਂਟਸ ਲੈਵਲ ਖਤਮ ਹੋ ਰਹੇ ਹਨ। ਸੈਕੰਡਰੀ ਸੈਕਟਰ ਇੰਡਸਟਰੀ ਹੈ। ਇੰਡਸਟਰੀ ਤੁਹਾਡੀ ਕਿੱਥੇ ਜਾ ਰਹੀ ਹੈ? ਜਿਸ ਇੰਡਸਟਰੀ ਬਾਰੇ ਮੈਂ ਗੱਲ ਕਰ ਰਿਹਾ ਹਾਂ, ਕੋਈ ਮੱਧਿਆ ਪ੍ਰਦੇਸ਼ ਵਿੱਚ ਐਕਸਪੈਨਸ਼ਨ ਕਰ ਰਿਹਾ ਹੈ, ਕੋਈ ਗੁਜਰਾਤ ਵਿੱਚ ਕਰ ਰਿਹਾ ਹੈ ਅਤੇ ਕੋਈ ਰਾਜਸਥਾਨ ਵਿੱਚ ਜਾ ਰਿਹਾ ਹੈ। ਪੰਜਾਬ ਦਾ ਕੀ ਹੋਵੇਗਾ? ਅੱਜ 40 ਲੱਖ ਬੱਚੇ ਸਾਡੇ ਬੇਰੋਜ਼ਗਾਰ ਬੈਠੇ ਹਨ। If we do not create jobs for them.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਇਕ ਮਿੰਟ ਮੇਰੀ ਗੱਲ ਸੁਣੋ। ਤੁਸੀਂ ਬੈਠੋ। ਮੈਂ ਗੱਲ ਕਰ ਰਿਹਾ ਹਾਂ। (ਵਿਘਨ) ਤੁਸੀਂ ਉਠ ਕੇ ਗੱਲ ਕਰ ਲਓ।

**ਸਰਦਾਰ ਲਾਲ ਸਿੰਘ** : ਇਨ੍ਹਾਂ ਨੇ ਤਾਂ ਕੋਈ ਇਹੋ ਜਿਹੀ ਗੱਲ ਕੀਤੀ ਹੀ ਨਹੀਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਐਗਰੀਕਲਚਰ ਦੀ ਗੱਲ ਕੀਤੀ ਹੈ। (ਵਿਘਨ) (ਸ਼ੋਰ) ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਪੰਜਾਬ ਦੇ ਕਿਸਾਨਾਂ ਦੀ ਲੈਂਡ ਹੋਲਡਿੰਗ ਘੱਟ ਰਹੀ ਹੈ। (ਵਿਘਨ)

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਬਰਾੜ ਸਾਹਿਬ, ਬੈਠੋ ਜ਼ਰਾ। ਤੁਸੀਂ ਪੁਆਇੰਟ ਨੋਟ ਕਰੀ ਚਲੋ। ਤੁਹਾਨੂੰ ਵੀ ਟਾਈਮ ਦੇ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਕੌਂਸਲਾਂ ਨੇ ਪੰਜਾਬ ਦਾ ਕੀ ਸੰਵਾਰਿਆ ਹੈ? (ਵਿਘਨ) (ਸ਼ੋਰ)

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ

[ ਕੈਪਟਨ ਅਮਰਿੰਦਰ ਸਿੰਘ ]

ਪੰਜਾਬ ਦੇ ਚਾਲੀ ਲੱਖ ਬੇਰੁਜ਼ਗਾਰ ਹਨ। ਜਦੋਂ ਤੱਕ ਅਸੀਂ ਕੋਈ ਸਾਧਨ ਨਹੀਂ ਬਣਾਵਾਂਗੇ, ਉਹ ਨੌਕਰੀ ਤੇ ਨਹੀਂ ਲੱਗਣਗੇ ਤੇ ਉਨ੍ਹਾਂ ਦਾ ਭਵਿੱਖ ਕੀ ਹੋਵੇਗਾ? ਤੁਸੀਂ ਇੰਡਸਟਰੀ ਵਾਸਤੇ ਕੋਈ ਪਲਾਨ ਨਹੀਂ ਬਣਾਈ, ਕੋਈ ਰੂਲਜ਼ ਨਹੀਂ ਬਣਾਏ ਜਿਸ ਨਾਲ ਇੰਡਸਟਰੀ ਉਧਰੋਂ ਖਿੱਚ ਕੇ ਇਧਰ ਲਿਆਂਦੀ ਜਾਂਦੀ। ਕਿਵੇਂ ਸਾਡੇ ਲੋਕ ਰੁਕਣ? ਗੁਜਰਾਤ, ਹਰਿਆਣਾ, ਰਾਜਸਥਾਨ ਵਿਚ ਇਨ੍ਹਾਂ ਸਭ ਨੂੰ ਫੈਸਿਲਟੀਆਂ ਮਿਲਦੀਆਂ ਹਨ। ਤੁਹਾਨੂੰ ਇੰਡਸਟਰੀਅਲ ਸੋਚ ਕਰਨੀ ਪਵੇਗੀ। ਉਨ੍ਹਾਂ ਵਿੱਚ ਕਾਨਫੀਡੈਂਸ ਲਿਆਓ ਤਾਂ ਹੀ ਉਹ ਵਾਪਸ ਆਉਣਗੇ ਅਤੇ ਸਾਡਾ ਸੈਕੰਡਰੀ ਸੈਕਟਰ ਮੇਨਟੇਨ ਹੋਵੇਗਾ। ਉਨ੍ਹਾਂ ਦੇ ਟੈਕਸੇਸ਼ਨ, ਵੈਲਿਊ ਐਡਿਡ ਟੈਕਸ ਬਾਰੇ ਧਿਆਨ ਦਿਓ। ਇਸ ਨਾਲ ਹੀ ਸਾਡੀ ਸਟੇਟ ਦੀ ਗਰੋਥ ਹੋਵੇਗੀ। ਤੀਸਰਾ ਹੈ, ਟਰਸ਼ਰੀ ਸੈਕਟਰ, ਸਰਵਿਸ ਸੈਕਟਰ। ਅਸੀਂ ਕੋਸ਼ਿਸ਼ ਕੀਤੀ ਸੀ ਕਿ ਇਨਫਰਮੇਸ਼ਨ ਟੈਕਨਾਲੋਜੀ ਲਿਆਈਏ ਪਰ ਅਨਫਾਰਚੂਨੇਟਲੀ ਸਾਡਾ ਟਾਈਮ ਲੰਘ ਗਿਆ। ਬਾਇਓ ਟੈਕਨਾਲੋਜੀ ਵੀ ਪਿੱਛੇ ਪੈ ਗਈ। ਇਸ ਦੇ ਬਾਵਜੂਦ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਬਾਇਓ ਟੈਕਨਾਲੋਜੀ, ਨੈਨੋ ਟੈਕਨਾਲੋਜੀ ਪੰਜਾਬ ਨੂੰ ਦਿੱਤੀ ਪਰ ਕੁਝ ਨਹੀਂ ਹੋਇਆ। ਕੀ ਕਾਰਨ ਹੈ?

ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਟੀਚਰਜ਼-ਵਿਦਿਆਰਥੀਆਂ ਦੀ ਰੇਸ਼ੋ ਬਾਰੇ ਕਹਿ ਰਹੇ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਡਾ 66% ਰੂਰਲ ਪੰਜਾਬ ਹੈ। ਇਸ ਵਿਚੋਂ ਸਿਰਫ 4% ਹੀ ਬੱਚੇ ਐਸੇ ਹਨ, ਰੂਰਲ ਪੰਜਾਬ ਵਿਚੋਂ, ਜਿਹੜੇ ਹਾਇਰ ਐਜੂਕੇਸ਼ਨ ਪ੍ਰਾਪਤ ਕਰ ਸਕਦੇ ਹਨ। ਜਨਰਲ ਐਜੂਕੇਸ਼ਨ, ਹਾਇਰ ਐਜੂਕੇਸ਼ਨ ਜਾਂ ਟੈਕਨੀਕਲ ਐਜੂਕੇਸ਼ਨ ਵਿਚ ਵਿਦਿਆਰਥੀਆਂ ਦੀ ਗਿਣਤੀ 4% ਤੋਂ ਘੱਟ ਹੈ। ਅਸੀਂ ਕੀ ਕਰ ਰਹੇ ਹਾਂ ਜਿਸ ਨਾਲ ਕਿ ਉਨ੍ਹਾਂ ਦਾ ਕੋਈ ਭਵਿੱਖ ਬਣ ਸਕੇ? ਅਸੀਂ ਐਜੂਕੇਸ਼ਨ ਲੈਵਲ ਨੂੰ ਅੱਪ ਕਰੀਏ। ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਸਾਨੂੰ ਯੂਨੀਵਰਸਿਟੀਆਂ ਦਿੱਤੀਆਂ। ਬਠਿੰਡਾ ਵਿਖੇ ਦਿੱਤੀ, ਅੰਮ੍ਰਿਤਸਰ ਦਿੱਤੀ। ਸਭ ਕੁਝ ਹੈ ਪਰ ਇਨ੍ਹਾਂ ਨੂੰ ਭਰਨ ਵਾਲੇ ਬੱਚੇ ਤਾਂ ਬਣਾਈਏ। ਨਹੀਂ ਤਾਂ ਫਿਰ ਦੂਸਰੇ ਸੂਬਿਆਂ ਤੋਂ ਹੀ ਇੱਥੇ ਸਟੂਡੈਂਟਸ ਆਉਣਗੇ। ਫਿਰ ਪੰਜਾਬੀਆਂ ਨੂੰ ਕੀ ਫਾਇਦਾ ਹੋਵੇਗਾ? These are the things that we have to look into in totality. ਸਿਰਫ ਇਹ ਹੀ ਨਹੀਂ। ਅਸੀਂ ਦੇਖਣਾ ਹੈ ਕਿ ਕਿੱਥੋਂ ਪੈਸਾ ਆਵੇਗਾ? ਕਦੋਂ ਤੱਕ ਅਸੀਂ ਬੋਰੋ ਕਰਕੇ ਸਟੇਟ ਚਲਾਵਾਂਗੇ? ਰੈਵੀਨਿਊ ਇੰਪਰੂਵ ਕਰਨਾ ਪਵੇਗਾ। You cannot borrow. Revenue has to be improved by value addition in agriculture, secondary sector and tertiary sector. Only then can you have the revenue stream improving. I hope the government will look at it. ਤੁਹਾਨੂੰ ਟਰਸ਼ਰੀ ਸੈਕਟਰ, ਸੈਕੰਡਰੀ ਸੈਕਟਰ ਵੱਲ ਲਿਜਾਣਾ ਪਵੇਗਾ otherwise the situtation is going out of hand. ਇਹ ਵੀ (ਮੁੱਖ ਮੰਤਰੀ ਜੀ ਵੱਲ ਇਸ਼ਾਰਾ) ਐਗਰੀ ਕਰਨਗੇ। ਮੈਂ ਇਨ੍ਹਾਂ ਦੇ ਬਿਆਨ ਪੜ੍ਹਦਾ ਰਹਿੰਦਾ ਹਾਂ। ਇਹ ਵੀ ਡੈਸਪੈਰੇਟ ਹਨ ਕਿ ਸਿਚੁਏਸ਼ਨ ਖਰਾਬ ਹੈ।

ਸਪੀਕਰ ਸਾਹਿਬ, ਜੇ ਆਪਾਂ ਨੇ ਇਨ੍ਹਾਂ ਚੀਜ਼ਾਂ ਨੂੰ ਵਧਾਉਣਾ ਹੈ ਤਾਂ ਪਾਵਰ ਚਾਹੀਦੀ ਹੈ। ਪਾਵਰ ਤੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਪਰਸੋਂ ਮੁੱਖ ਮੰਤਰੀ ਜੀ ਨੇ ਬੋਲਦੇ ਹੋਏ ਕਿਹਾ ਕਿ ਜਦੋਂ ਸਮਾਂ ਆਵੇਗਾ, ਪਾਵਰ ਦੀ ਗੱਲ ਕਰਾਂਗੇ। ਤੁਸੀਂ ਆਪ ਦੇਖੋਗੇ ਕਿ ਕਾਂਗਰਸ ਪਾਰਟੀ ਨੇ ਪਾਵਰ ਬਾਰੇ ਕੀ ਕੀਤਾ ਤੇ ਇਨ੍ਹਾਂ ਨੇ ਕੀ ਕੀਤਾ? ਮੈਂ ਜ਼ਰੂਰ ਅੰਕੜੇ ਦੱਸਣਾ ਚਾਹੁੰਦਾ ਹਾਂ। ਸਾਡਾ ਪੰਜਾਬ ਸੂਬਾ ਬਣਨ ਤੋਂ ਬਾਅਦ 18 ਸਾਲ ਕਾਂਗਰਸ ਪਾਰਟੀ ਦਾ ਰਾਜ ਰਿਹਾ ਤੇ 20 ਸਾਲ ਐਸ.ਏ.ਡੀ. ਦਾ ਰਾਜ ਰਿਹਾ। ਕੁਝ ਰਾਸ਼ਟਰਪਤੀ ਰਾਜ ਰਿਹਾ। 1952 ਵਿਚ ਭਾਖੜਾ ਪ੍ਰਾਜੈਕਟ ਬਣਿਆ। ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇਸ਼ ਦੇ ਪ੍ਰਾਈਮ ਮਨਿਸਟਰ ਨੂੰ ਪਰੇਰ ਕੇ ਇਥੇ ਲੈ ਕੇ ਆਏ। ਇਹ ਪ੍ਰੋਜੈਕਟ ਕੋਸੀ ਜਾਣਾ ਸੀ ਔਰ ਇਹ ਉਥੋਂ ਲਿਆ ਕੇ ਇਥੇ ਲਿਆਂਦਾ। ਇਹ 11 ਪੈਸੇ ਯੂਨਿਟ ਪੈਂਦਾ ਹੈ ਔਰ ਸ਼ਾਹਪੁਰ ਕੰਡੀ 2-3 ਪੈਸੇ ਯੂਨਿਟ ਪੈਂਦਾ ਹੈ। ਇਹ ਸਾਡੀ ਪ੍ਰਾਈਸ ਨੂੰ ਨੀਚੇ ਰੱਖ ਰਹੇ ਹਨ। 1982 ਦੇ ਵਿਚ ਦਰਬਾਰਾ ਸਿੰਘ ਜੀ ਨੇ 1260 ਮੈਗਾਵਾਟ ਦਾ ਰੋਪੜ ਥਰਮਲ ਪਲਾਂਟ ਲਗਾਇਆ। ਲਹਿਰਾ ਮੁਹੱਬਤ ਫੇਜ਼-1 ਸਰਦਾਰ ਬੇਅੰਤ ਸਿੰਘ ਜੀ ਨੇ ਕੀਤਾ, ਫੇਜ਼-2 ਸਾਡੀ ਸਰਕਾਰ ਨੇ ਪਿਛਲੀ ਵਾਰ ਕੀਤਾ। ਬਠਿੰਡਾ ਫੇਜ਼-1 ਬਾਦਲ ਸਾਹਿਬ ਨੇ ਕੀਤਾ, ਫੇਜ਼-2 ਸਰਦਾਰ ਬੇਅੰਤ ਸਿੰਘ ਜੀ ਨੇ ਮੁਕੰਮਲ ਕੀਤਾ। ਫਿਰ ਜਿਹੜਾ ਸਟੇਟ ਦਾ ਸੈਂਟਰ ਪ੍ਰੋਜੈਕਟਸ ਦਾ ਸ਼ੇਅਰ ਹੈ, ਗੈਡਗਿੱਲ ਫਾਰਮੂਲੇ ਮੁਤਾਬਿਕ 15 ਪ੍ਰਤੀਸ਼ਤ ਸਾਨੂੰ ਆਏ। ਸੋ, ਅੱਜ 6900 ਮੈਗਾਵਾਟ ਪਾਵਰ ਹੈ, 3030 ਛੱਡ ਕੇ, ਜੋ ਬਾਦਲ ਸਾਹਿਬ ਨੇ ਕੀਤੇ, ਬਾਕੀ ਸਾਰੀ ਸਾਡੀ ਕਾਂਗਰਸ ਦੀ ਗੌਰਮਿੰਟ ਲੈ ਕੇ ਆਈ। ਇਹ ਸੈਂਟਰ ਦਾ ਹਿੱਸਾ ਸੀ ਜਾਂ ਸਟੇਟ ਦਾ ਹਿੱਸਾ ਸੀ that is the reality of history. ਅੱਜ ਜਿਹੜੇ ਇਹ ਪ੍ਰੋਜੈਕਟ ਲੱਗ ਰਹੇ ਹਨ, ਇਹ ਵੀ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ। ਆਹ ਤੁਹਾਡਾ ਆਪਣਾ ਇੱਕ memorandum of Council of Ministers ਜੋ ਆਇਆ ਹੈ - The Council of Ministers in its meeting held on 6.9.2006 approved the setting up of two Thermal Power Projects-Talwandi Sabo and Nabha. ਨਾਭੇ ਤੋਂ ਇਹ ਰਾਜਪੁਰਾ ਲੈ ਗਏ। ਇਹ ਸਾਡੇ ਅਪਰੂਵ ਕੀਤੇ ਹੋਏ ਪ੍ਰੋਜੈਕਟ ਸੀ। ਇਹ ਠੀਕ ਹੈ ਕਿ ਇਨ੍ਹਾਂ ਨੇ ਇਸ ਨੂੰ ਪ੍ਰਾਈਵੇਟਾਈਜ਼ ਕਰਕੇ, ਬਿਡਿੰਗ ਕਰਵਾ ਕੇ ਹੋਰਾਂ ਨੂੰ ਦੇ ਦਿੱਤੇ। It is good for Punjab, I am not saying it is bad for Punjab. ਅਨਫਾਰਚੂਨੇਟਲੀ ਜੈਸਟੇਸ਼ਨ ਪੀਰੀਅਡ ਬੜਾ ਲੰਮਾ ਹੈ। 2014-15 ਤੋਂ ਪਹਿਲਾਂ ਇਹ ਚਾਲੂ ਨਹੀਂ ਹੋਣੇ। ਜੋ ਅਸੀਂ ਸ਼ੁਰੂ ਕੀਤੇ ਸੀ, ਉਹ ਅਜੇ ਵੀ ਨਹੀਂ ਚਾਲੂ ਹੋਏ ਲੇਕਿਨ it is good for Punjab. ਪੰਜਾਬ ਦੀ availability of power is 6300 Megawatt, ਸਾਡੀ ਰਿਕੁਆਇਰਮੈਂਟ ਸੀ 9900 ਮੈਗਾਵਾਟ। ਜੇ ਵੈਲਿਊ ਐਡੀਸ਼ਨ ਕਰਵਾ ਕੇ ਡਰਿੱਪ ਇਰੀਗੇਸ਼ਨ ਦੇਣੀ ਹੈ ਜਾਂ ਟਰਸ਼ਰੀ ਸੈਕਟਰ ਦੀ ਅਸੀਂ ਇੰਡਸਟਰੀ ਲੈ ਕੇ ਆਉਣੀ ਹੈ, then our power requirement will go even higher. ਅਗਰ ਹਾਇਰ ਜਾਏਗਾ ਤਾਂ ਆਪਾਂ ਨੂੰ ਵੀ, I am happy to hear, ਮੈਂ ਅਖਬਾਰ ਪੜ੍ਹਿਆ ਸੀ ਕਿ ਇੰਡੀਆ ਬੁਲਜ਼ ਵੀ ਆ ਰਿਹਾ ਹੈ, ਹੋਰ ਵੀ ਆ ਰਹੇ ਹਨ, it is in the interest of Punjab to have this power available so that we don't have to buy any power. The only thing I

[ ਕੈਪਟਨ ਅਮਰਿੰਦਰ ਸਿੰਘ ]

would like to say is that the Power Purchase Agreements must by entered into and tariff regulations must be there otherwise ਤੁਸੀਂ ਪ੍ਰਾਈਵੇਟ ਸੈਕਟਰ ਵਿੱਚ ਜਿੰਨੇ ਮਰਜ਼ੀ ਲਗਾ ਲਓ, ਅਗਰ ਇਨ੍ਹਾਂ ਤੇ ਕੋਈ ਕੰਟਰੋਲ ਨਹੀਂ ਤਾਂ they will sell it in the national field. ਜਿਥੇ ਮਰਜ਼ੀ ਉਨ੍ਹਾਂ ਨੂੰ ਪੈਸਾ ਮਿਲੇ, ਉਹ ਵੇਚ ਸਕਦੇ ਹਨ। ਫਿਰ ਉਨ੍ਹਾਂ ਦਾ ਅਧਿਕਾਰ ਹੈ। ਸੋ, ਅਗਰ ਸਾਡੇ ਇਹ ਆ ਰਹੇ ਹਨ, even though they are using their money but I think the system of rationalization must be there and government have to think about it so that power price should not go out of control. I do not know ਕਿ ਉਦੋਂ ਕੀ ਹੋ ਜਾਣਾ ਹੈ? ਅਗਰ ਸਰਕਾਰ ਸਾਨੂੰ ਘਾਟੇ ਵਿੱਚ ਰੱਖਣਾ ਚਾਹੁੰਦੀ ਹੈ ਔਰ ਨੇਸ਼ਨ ਦੇ ਵਿੱਚ ਹੋਰ ਸੂਬਿਆਂ ਦੇ ਵਿੱਚ ਵੱਧ ਮਿਲ ਰਿਹਾ ਹੈ ਤਾਂ ਉਹ ਉਥੇ ਵੇਚ ਦੇਣਗੇ ਅਤੇ ਆਪਾਂ ਨੂੰ ਇਸ ਦਾ ਫਾਇਦਾ ਨਹੀਂ ਹੋਣਾ। So these are the things which have to be considered.

We have other projects today facing us like welfare projects. ਚਾਹੇ ਕੈਨਾਲ ਦੀ ਰਿਪੇਅਰ ਹੈ, ਚਾਹੇ ਵੈਲਫੇਅਰ ਪ੍ਰੋਜੈਕਟ ਹੈ, we had made the dedicated fund. ਅਸੀਂ 4500 ਕਰੋੜ ਰੁਪਏ ਦਾ ਡੈਡੀਕੇਟਿਡ ਫੰਡ ਰੱਖਿਆ ਸੀ, ਅਸੀਂ ਜਿਹੜਾ ਸਰਚਾਰਜ ਲਗਾਇਆ ਸੀ, ਵੈਟ ਤੇ ਲਗਾਇਆ ਸੀ, ਐਕਸਾਈਜ਼ ਤੇ ਲਗਾਇਆ ਸੀ, something else, I cannot remember wherefrom but that directly went to the department. ਅੱਜ ਇਹ ਸਭ ਕੁਝ ਬੰਦ ਹੈ। ਸ਼ਗਨ ਸਕੀਮਾਂ ਪੈਂਡਿੰਗ ਪਈਆਂ ਹਨ, ਪੈਨਸ਼ਨਾਂ ਪੈਂਡਿੰਗ ਪਈਆਂ ਹਨ। ਪਤਾ ਨਹੀਂ ਕਿੰਨੇ ਮਹੀਨਿਆਂ ਤੋਂ ਪੈਨਸ਼ਨਾਂ ਨਹੀਂ ਦਿੱਤੀਆਂ। Where is that gone? Why was it necessary to finish these? ਇਸ ਦਾ ਸਰਚਾਰਜ ਅਸੀਂ ਲਗਾਇਆ ਸੀ with dedication for the poor of Punjab. ਇਹ ਚਾਹੇ ਨਹਿਰੀ ਸਕੀਮ ਲਈ ਸੀ, ਪੰਜਾਬ ਨਿਰਮਾਣ ਲਈ ਸੀ। ਉਦੋਂ ਮੈਨੂੰ ਯਾਦ ਹੈ 1500 ਕਰੋੜ ਦੀ ਸਾਡੀ ਨਿਰਮਾਣ ਸਕੀਮ ਸੀ। ਅਸੀਂ ਉਦੋਂ ਵੀ 100 ਕਰੋੜ ਰੁਪਿਆ ਕੈਨਾਲ ਦੀ ਮੇਨਟੀਨੈਂਸ ਵਾਸਤੇ ਦਿੱਤਾ ਸੀ ਅਤੇ 600 ਕਰੋੜ ਰੁਪਿਆ ਰੂਰਲ ਰੋਡਜ਼ ਲਈ ਸੀ ਔਰ ਜਿਹੜਾ ਤੁਸੀਂ ਅੱਜ ਵੀ ਕੰਮ ਕਰਵਾ ਰਹੇ ਹੋ, ਇਹ ਕੋਈ ਇਥੋਂ ਦੀ ਰੈਵੀਨਿਊ ਨਹੀਂ। We had got approval from World Bank for Rs. 1200 crores for rural roads and Rs. 800 crores for drinking water. ਪਹਿਲੀ ਗਰਾਂਟ ਸਾਡੀ ਗੌਰਮਿੰਟ ਦੇ ਸਮੇਂ ਆ ਗਈ ਸੀ ਪਰ ਉਦੋਂ ਕੋਡ ਆਫ ਕੰਡਕਟ ਲੱਗ ਗਿਆ ਸੀ, so we could not use it. ਬਾਅਦ ਵਿਚ ਇਨ੍ਹਾਂ ਨੇ ਉਸ ਰਕਮ ਨੂੰ ਸੜਕਾਂ ਬਣਾਉਣ ਲਈ ਇਸਤੇਮਾਲ ਕੀਤਾ ਸੀ। These are not from the budgetary support but these have come from other sources like ਆਈ.ਡੀ.ਬੀ. ਤੋਂ ਲੋਨ ਲੈਂਦੇ ਹਨ, ਵਰਲਡ ਬੈਂਕ ਤੋਂ ਲੋਨ ਲੈਂਦੇ ਹਨ ਜਾਂ ਜਿਹੜੀਆਂ ਸੈਂਟਰਲ ਗਰਾਂਟਸ ਆਉਂਦੀਆਂ ਹਨ ਉਨ੍ਹਾਂ ਦੇ ਵਿਚੋਂ ਇਹ ਕੰਮ ਕਰਵਾ ਰਹੇ ਹਨ। So I think it is not only in our interest nor in

the interest of the Congress party or S.A.D. ਪੰਜਾਬ ਦੇ ਭਵਿੱਖ ਦੇ ਇੰਟਰੈਸਟ ਉਤੇ ਸਾਡੇ ਬੱਚਿਆਂ ਦਾ ਵੀ ਇੰਟਰੈਸਟ ਹੈ। ਅਸੀਂ ਇਸ ਤਰ੍ਹਾਂ ਕਿੰਨੀ ਦੇਰ ਚਲਣਾ ਹੈ? What is the future of our people today?

ਅੱਜ ਐਜੂਕੇਸ਼ਨ ਦਾ ਪੱਧਰ ਲੋਅ ਹੈ ਅਤੇ ਉਨ੍ਹਾਂ ਦਾ ਭਵਿੱਖ ਨਹੀਂ ਬਣ ਰਿਹਾ। ਅੱਜ ਛੋਟੇ ਜਿਹੇ ਸੂਬੇ ਦੇ ਵਿਚ 40 ਲੱਖ ਬੱਚੇ ਬੇਰੁਜ਼ਗਾਰ ਬੈਠੇ ਹਨ। ਕੀ ਆਪਾਂ ਸੋਚ ਸਕਦੇ ਹਾਂ ਕਿ ਇਹ ਕਿਸ ਕਿਸਮ ਦਾ ਉਨ੍ਹਾਂ ਦੇ ਉਤੇ ਜ਼ੁਲਮ ਹੈ? ਉਨ੍ਹਾਂ ਵਾਸਤੇ ਨੌਕਰੀਆਂ ਦੇ ਕੋਈ ਸਾਧਨ ਨਹੀਂ ਹਨ, ਉਨ੍ਹਾਂ ਵਾਸਤੇ ਐਜੂਕੇਸ਼ਨ ਇੰਪਰੂਵ ਕਰਨ ਦੇ ਕੋਈ ਸਾਧਨ ਨਹੀਂ ਹਨ। What are we doing for primary and secondary education, I want to know ਜਿਸ ਦੇ ਲਈ ਉਹ ਤਿਆਰ ਹੋਣ। ਅੱਜ ਦੁਨੀਆਂ ਛੋਟੀ ਬਣ ਰਹੀ ਹੈ। ਅੱਜ ਤੁਸੀਂ ੮ ਘੰਟਿਆਂ ਦੇ ਵਿਚ ਲੰਡਨ ਜਾ ਸਕਦੇ ਹੋ, ਦੋ ਸਾਲਾਂ ਬਾਅਦ ਚਾਰ ਘੰਟਿਆਂ ਦੇ ਵਿਚ ਜਾ ਸਕਦੇ ਹੋ because it is becoming small and the world is a market today. ਅਗਰ ਆਪਾਂ ਇਨ੍ਹਾਂ ਬੱਚਿਆਂ ਨੂੰ ਠੀਕ ਤਾਲੀਮ ਦਿਆਂਗੇ ਤਾਂ ਕੋਈ ਅਮਰੀਕਾ, ਰੂਸ, ਚਾਈਨਾ ਜਾਂ ਕੋਈ ਕੈਨੇਡਾ ਦੇ ਵਿਚ ਜਾਵੇਗਾ। ਤੁਸੀਂ ਤਾਂ ਕੈਨੇਡਾ ਵਗੈਰਾ ਜਾਂਦੇ ਹੋ। ਤੁਹਾਨੂੰ ਤਾਂ ਪਤਾ ਹੀ ਹੋਵੇਗਾ ਕਿ ਸਾਡੇ ਲੋਕ ਉਥੇ ਕਿੰਨੇ ਬੈਠੇ ਹਨ। ਅੱਜ ਉਥੇ ਟੈਕਨੀਕਲ ਬੰਦਿਆਂ ਦੇ ਵਾਸਤੇ ਬਹੁਤ ਜਗ੍ਹਾ ਹੈ। Whether it is in Australia, whether it is in New Zealand, whether it is anywhere else, ਜੇਕਰ ਉਨ੍ਹਾਂ ਨੂੰ ਕੁਝ ਨਹੀਂ ਦਿਓਗੇ ਤਾਂ ਫਿਰ ਦੋ ਵਿੱਘੇ ਦੇ ਉਤੇ ਦੋ ਭਾਈ ਕਿਸ ਤਰ੍ਹਾਂ ਰਹਿਣਗੇ ਅਤੇ ਫਿਰ ਦੋ ਭਾਈਆਂ ਦੇ ਅੱਗੇ ਬੱਚੇ ਹੋਣਗੇ ਤਾਂ ਉਹ ਅੱਧੇ ਵਿੱਘੇ ਦੇ ਉਤੇ ਆ ਜਾਵੇਗਾ। ਇਸ ਤਰ੍ਹਾਂ ਤਾਂ ਜ਼ਮੀਨਾਂ ਦਾ ਕੰਮ ਹੀ ਖਤਮ ਹੋ ਜਾਵੇਗਾ। So ਅਸੀਂ ਉਸ ਵੇਲੇ ਸੋਚਿਆ ਸੀ ਕਿ ਡਾਈਵਰਸੀਫਿਕੇਸ਼ਨ ਆਫ ਕਰਾਪਸ ਕੀਤੀ ਜਾਵੇ, We must increase the revenue per acre and we must bring value addition into this. ਉਸ ਦੇ ਵਾਸਤੇ ਅਸੀਂ ੮5 ਕਰੋੜ ਰੁਪਏ ਦੇ ਦੋ ਪ੍ਰਾਜੈਕਟ ਅਬੋਹਰ ਅਤੇ ਹੁਸ਼ਿਆਰਪੁਰ ਵਿਖੇ ਲਗਾਏ ਸੀ so that they should work as price support mechanism. ਮੈਂ ਜਾਣਦਾ ਹਾਂ ਕਿ ਸਾਨੂੰ ਇੰਟਰਨੈਸ਼ਨਲ ਤੌਰ ਤੇ ਕੰਪੀਟ ਕਰਨਾ ਪੈਣਾ ਹੈ। ਪਾਕਿਸਤਾਨ ਦੇ ਜਿਹੜੇ ਕਿਨੂੰ ਹਨ ਉਨ੍ਹਾਂ ਦੀ ਪ੍ਰਾਈਸ ਸਾਡੇ ਨਾਲੋਂ ਥੱਲੇ ਹੈ। ਮੇਰਾ ਖਿਆਲ ਹੈ ਕਿ ਉਹ ਸ਼ਾਇਦ ਚਾਈਨਾ ਤੋਂ ਪਰਚੇਜ਼ ਕਰਦੇ ਹਨ, ਇਸ ਦੀ ਮਾਰਕੀਟ ਤਾਂ ਹਰ ਵੇਲੇ ਅਵੇਲੇਬਲ ਹੈ। ਅਸੀਂ ਮਾਲਟਾ ਲੈ ਕੇ ਆਏ ਸੀ ਅਤੇ ਇਸ ਦੀ ਵਰਲਡ ਦੇ ਵਿਚ ਬੜੀ ਡਿਮਾਂਡ ਹੈ। ਪੰਜਾਬ ਵਿਚ ਕਿੰਨੂਆਂ ਦੀ ਬਹੁਤ ਵਧੀਆ ਫਸਲ ਹੁੰਦੀ ਹੈ। ਇਸ ਦੀ ਵੀ ਵਰਲਡ ਦੇ ਵਿਚ ਬਹੁਤ ਡਿਮਾਂਡ ਹੈ। ਅਸੀਂ ਉਸ ਮਾਲਟੇ ਦੇ ਪੰਜ-ਪੰਜ ਸਾਲ ਦੇ ਬੂਟਿਆਂ ਨੂੰ ਟੱਬਾਂ ਵਿਚ ਲੈ ਕੇ ਆਏ ਸੀ ਅਤੇ ਇਨਾਂ ਨੂੰ 24 plots ਦੇ ਉਤੇ ਪੰਜਾਬ ਦੇ ਵਿਚ ਲਗਾਇਆ ਸੀ, ਇਹ ਵੇਖਣ ਨੂੰ ਕਿ ਇਨ੍ਹਾਂ ਦੀ ਸੁਆਇਲ ਦੇ ਮੁਤਾਬਿਕ ਕਿਹੜੀ ਰੂਟ ਸਟਾਕ ਚਲਦੀ ਹੈ, ਕਿਹੜੀ ਵੈਰਾਇਟੀ ਚਲਦੀ ਹੈ। ਅਸੀਂ ਇਸ ਦੇ ਵਰਾਇਟਲ ਟਰਾਇਲ ਕਰਵਾਏ ਸੀ। ਅਸੀਂ ਆਦਮਪੁਰ ਦੇ ਵਿਚ ਏਸ਼ੀਆ ਦੀ ਸਭ ਤੋਂ ਵੱਡੀ ਸਿਟਰੈਸ

[ ਕੈਪਟਨ ਅਮਰਿੰਦਰ ਸਿੰਘ ]

ਇੰਡਸਟਰੀ ਲਗਾਈ ਸੀ to support this, ਕਿ ਉਥੇ ਹਰ ਸਾਲ ਦੋ ਮਿਲੀਅਨ ਪਲਾਂਟਸ ਆਉਣਗੇ ਅਤੇ ਅਸੀਂ ਬਣਾਉਂਦੇ ਜਾਵਾਂਗੇ। ਜੋ ਗਰੀਬ ਲੋਕ ਹਨ, ਬਹੁਤ ਛੋਟੇ ਲੋਕ ਹਨ, ਛੋਟੀ ਜ਼ਮੀਨ ਵਾਲੇ ਹਨ ਉਨ੍ਹਾਂ ਨੂੰ ਅਸੀਂ ਮਾਲਟੇ ਦੇ ਬੂਟੇ ਦਿਆਂਗੇ ਤੇ ਚਾਰ-ਪੰਜ ਸਾਲ ਬਾਅਦ ਉਹ inter-cropping ਕਰਨਗੇ, ਉਦੋਂ ਤੱਕ ਉਹ ਬੂਟਾ ਵੱਡਾ ਹੋ ਜਾਵੇਗਾ ਤਾਂ ਉਨ੍ਹਾਂ ਨੂੰ ਅਸੀਂ ਡਰਿੱਪ ਇਰੀਗੇਸ਼ਨ ਦੇ ਰਾਹੀਂ ਪਾਣੀ ਦੇ ਕੇ ਪਾਣੀ ਦੀ ਬੱਚਤ ਕਰਾਂਗੇ।

ਜਿਹੜਾ Food to fog Programme ਹੈ ਇਸ ਵਿਚ ਅੱਜ ਸਾਡਾ ਪੰਜਾਬ ਲੂਜ਼ ਕਰ ਰਿਹਾ ਹੈ। ਅੱਜ ਰਿਲਾਇੰਸ ਦਾ ਇਕ ਲੱਖ ਆਊਟਲੈੱਟ ਬਣ ਗਿਆ ਹੈ। ਅੱਜ ਜਿਹੜਾ ਸਾਡੇ ਕੋਲੋਂ ਪਰਚੇਜ਼ ਕਰਨਾ ਸੀ ਅੱਜ ਉਹ ਮਹਾਂਰਾਸ਼ਟਰ ਤੋਂ ਪਰਚੇਜ਼ ਕਰ ਰਹੇ ਹਨ, ਕਰਨਾਟਕਾ ਜਾਂ ਹਿਮਾਚਲ ਪ੍ਰੇਦਸ਼ ਤੋਂ ਪਰਚੇਜ਼ ਕਰ ਰਹੇ ਹਨ। ਇਸ ਦੇ ਵਿਚ ਸਫਰ ਕਿਸ ਨੇ ਕੀਤਾ ਹੈ? ਉਹ ਪੰਜਾਬ ਨੇ ਕੀਤਾ ਹੈ? ਇਹ ਕਿਉਂ ਹੈ, ਇਹ ਨਾ ਹੋਵੇ ਕਿ ਜਿਹੜਾ ਕੰਮ ਅਸੀਂ ਸਟੇਟ ਦੀ ਬਿਹਤਰੀ ਵਾਸਤੇ ਕੀਤਾ ਹੈ ਉਸ ਨੂੰ ਨਵੀਂ ਸਰਕਾਰ ਆ ਕੇ ਕੱਟ ਜਾਂ ਬੰਦ ਕਰ ਦੇਵੇ ਜਾਂ ਇਹ ਹੁਣ ਕਰਨ ਤੇ ਅਸੀਂ ਫਿਰ ਅਗਲੀ ਵਾਰ ਆਉਣ ਤੇ ਉਸ ਨੂੰ ਬੰਦ ਕਰ ਦੇਈਏ ਜਾਂ ਕੱਟ ਦੇਈਏ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਇਸ ਦੇ ਨਾਲ ਸੂਬੇ ਦਾ ਹੀ ਨੁਕਸਾਨ ਹੋਵੇਗਾ, ਇਸ ਦੇ ਨਾਲ ਨਾ ਬਾਦਲ ਸਾਹਿਬ ਦਾ ਨੁਕਸਾਨ ਹੋਵੇਗਾ ਅਤੇ ਨਾ ਹੀ ਮੇਰਾ ਨੁਕਸਾਨ ਹੋਵੇਗਾ। This is the tragedy of what is happening, And now ਜਿਹੜਾ ਸਾਡਾ ਪੰਜਾਬ ਐਗਰੋ ਦਾ ਪ੍ਰਾਜੈਕਟ ਸੀ, ਉਸ ਨੂੰ ਤੁਸੀਂ ਖਰਾਬ ਕਰੀ ਜਾ ਰਹੇ ਹੋ, ਇਸ ਤਰ੍ਹਾਂ ਕੋਈ ਫਾਇਦਾ ਨਹੀਂ ਹੈ। ਤੁਸੀਂ ਉਸ ਨੂੰ ਅਪਣਾਓ ਅਤੇ ਸਾਰੇ ਪੰਜਾਬ ਪੱਧਰ ਉਤੇ ਉਨ੍ਹਾਂ ਨੂੰ ਬੂਟੇ ਦਿਉ। ਕਿਸਾਨਾਂ ਨੂੰ ਡਰਿੱਪ ਇਰੀਗੇਸ਼ਨ ਦਿਓ। ਅਗਰ ਹਿਮਾਚਲ ਪ੍ਰਦੇਸ਼ ਜਿਹਾ ਸੂਬਾ ਪਲਾਸਟਿਕ ਹਾਊਸਿਜ, glass houses ਨੂੰ ਟੋਟਲੀ ਸਬਸੀਡਾਈਜ਼ ਕਰ ਰਿਹਾ ਹੈ, ਡਰਿੱਪ ਇਰੀਗੇਸ਼ਨ ਨੂੰ ਟੋਟਲੀ ਸਬਸੀਡਾਈਜ਼ ਕਰ ਰਿਹਾ ਹੈ ਤਾਂ ਉਹ ਜਾਣਦੇ ਹਨ ਕਿ ਉਨ੍ਹਾਂ ਦੇ ਉਥੇ ਪਾਣੀ ਦੀ ਕਮੀ ਹੈ ਤਾਂ ਪੰਜਾਬ ਇਸ ਤਰ੍ਹਾਂ ਕਿਉਂ ਨਹੀਂ ਕਰ ਸਕਦਾ? we are not asking for glass houses. ਅਸੀਂ ਤਾਂ ਚਾਹੁੰਦੇ ਹਾਂ ਕਿ ਇਸ ਦਾ proper sort of balance ਹੋਵੇ ਤਾਂ ਕਿ ਉਹ ਗਰੀਬਾਂ ਨੂੰ ਦੇ ਸਕੀਏ। Similarly, without industry we cannot progress and also without power we cannot progress at all. ਸੋ, ਇਹ ਹਿਸਟਰੀ ਦੀਆਂ ਗੱਲਾਂ ਆਪਾਂ ਨਾ ਕਰੀਏ। ਭਾਖੜਾ ਡੈਮ ਬਣਨ ਤੋਂ ਲੈ ਕੇ ਅੱਜ ਤੱਕ ਦੇ ਮੈਂ ਤੁਹਾਨੂੰ ਅੰਕੜੇ ਦੱਸ ਦਿੱਤੇ ਹਨ ਕਿ ਕਦੋਂ-ਕਦੋਂ ਬਣੇ ਤੇ ਕਿਸ-ਕਿਸ ਨੇ ਬਣਾਏ। ਲੇਕਿਨ today we have to think big and we must think big for the future. We must think for the future. ਦੁਨੀਆਂ ਸਾਡੇ ਲਈ ਰੁਕਣੀ ਨਹੀਂ। The world will not standstill, we have to keep pace or we will fall behind. ਤੁਸੀਂ ਕਿਤੇ ਵੀ ਚਲੇ ਜਾਓ this is a great State of us. We have contributed so much in its history, whether it is in the freedom struggle or in any other place. Today Punjabis' names figure everywhere e.g.

Shaheed Udham Singh or Shaheed Bhagat Singh etc. ਜਿਨ੍ਹਾਂ ਨੇ ਤਸ਼ੱਦਦ ਸਹੇ ਅਤੇ ਕੁਰਬਾਨੀਆ ਦਿੱਤੀਆਂ। You go to the jails in Andaman and see. ਉਥੇ ਸਾਰੇ ਨਾਂ ਪੰਜਾਬੀਆਂ ਦੇ ਲਿਖੇ ਹੋਏ ਹਨ। ਸਾਨੂੰ ਪਤਾ ਵੀ ਨਹੀਂ ਕਿ ਇਹ ਕੌਣ ਪੰਜਾਬੀ ਹਨ ਜਿਨ੍ਹਾਂ ਨੇ ਇਸ ਮੁਲਕ ਵਾਸਤੇ ਆਪਣੀਆਂ ਸ਼ਹਾਦਤਾਂ ਦਿੱਤੀਆਂ ਹਨ for the sake of Punjab. Now it is our responsibility, ਸਾਡੀ ਜ਼ੁੰਮੇਵਾਰੀ ਹੈ ਜਿਹੜੇ ਇਥੇ ਸਰਕਾਰ ਵਿੱਚ ਬੈਠੇ ਹਾਂ ਕਿ ਉਨ੍ਹਾਂ ਪੰਜਾਬੀਆਂ ਦਾ ਸੋਚੀਏ, ਪੰਜਾਬ ਦੇ ਭਵਿੱਖ ਦਾ ਸੋਚੀਏ। We have to make this Punjab a suitable place. I will be speaking on the Bill, ਜਿਹੜਾ ਇਹ ਤੁਸੀਂ ਬਿਲ ਲੈ ਕੇ ਆਓ ਹੋ which I think is horrendous. ਜਦੋਂ ਇਹ ਗੱਲਾਂ ਹੋਣਗੀਆਂ ਉਸ ਨਾਲ ਪੰਜਾਬ ਦਾ ਭਵਿੱਖ ਬਣੇਗਾ। Today we must debate on this also but these are the matters on which I wanted to speak. We must remember that bad governance is going to destroy the State. We have to give good governance, we have to ensure that we have a revenue system which deals with the State, we have to ensure our growth goes up. I think these are the things which I wanted to bring in and talk on the point of economy because it is the future of the State and our children, ਜਿਹੜੀ ਕਿ ਹਿੰਦੁਸਤਾਨ ਦੀ ਲੀਡਿੰਗ ਸਟੇਟ ਗਿਣੀ ਜਾਂਦੀ ਸੀ, ਨੰਬਰ 1 ਸਟੇਟ ਗਿਣੀ ਜਾਂਦੀ ਸੀ, ਲੇਕਿਨ ਅੱਜ ਸਾਡੀ ਗ੍ਰੋਥ ਸਾਡੇ ਮੁਲਕ ਤੋਂ ਅੱਧੀ ਹੈ। Today you have Jharkhand, you have Bihar and other States which are growing faster than us and it is a tragedy for Punjab that this leading State's Growth ਜਿਹੜੀ ਹੈ we are going at half of national growth. It is a shame. I,think we should all really be ashamed of what is happening in Punjab and we should do whatever we can do for helping the State.

**ਮਾਨਯੋਗ ਸਪੀਕਰ** : ਮੇਰੀ ਇੱਕ ਬੇਨਤੀ ਹੈ ਕਿ ਟਾਈਮ ਥੋੜ੍ਹਾ ਹੈ ਅਤੇ ਇਸ ਵਿੱਚ ਵਧੀਆ ਗੱਲਾਂ ਕੀਤੀਆਂ ਜਾਣ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਨੇ ਬੜੇ ਸੋਹਣੇ ਟਾਈਮ ਵਿੱਚ ਹੀ ਗੱਲ ਕੀਤੀ ਹੈ। ਇਸੇ ਤਰ੍ਹਾਂ ਹੀ ਕੀਤਾ ਜਾਵੇ। ਥੋੜ੍ਹੇ ਸਮੇਂ ਵਿੱਚ ਵਧੀਆ ਗੱਲਾਂ ਕੀਤੀਆਂ ਜਾਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਅਭਾਰੀ ਹਾਂ ਕਿ ਤੁਸੀਂ ਮੈਨੂੰ, ਜਿਹੜੇ ਮੁੱਦੇ ਵਿਪਕਸ਼ ਨੇ ਉਠਾਏ ਹਨ, ਉਨ੍ਹਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ। ਵਿਪਕਸ਼ ਵੱਲੋਂ ਕੈਪਟਨ ਸਾਹਿਬ ਨੇ ਜੋਸ਼ੀਲੀ ਸਪੀਚ ਦਿੱਤੀ ਹੈ ਲੇਕਿਨ ਇਹ ਸਚਾਈ ਤੋਂ, ਅੰਕੜਿਆਂ ਤੋਂ ਕੋਸਾਂ ਦੂਰ ਹੈ ਅਤੇ ਇਨ੍ਹਾਂ ਨੇ ਉਨ੍ਹਾਂ ਕੰਮਾਂ ਦਾ ਸ਼੍ਰੇਅ ਲੈਣ ਦੀ ਕੋਸ਼ਿਸ਼ ਕੀਤੀ ਹੈ, ਜਿਹੜੇ ਇਨ੍ਹਾਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਨੇ ਆਪ ਨਹੀਂ ਕੀਤੇ ਕਿਉਂਕਿ ਜਦੋਂ ਅਸੀਂ ਕੰਪੈਰੀਜ਼ਨ ਕਰਨਾ ਹੈ ਕਿਸੇ ਵੀ ਇਸ਼ੂ ਦਾ ਜਾਂ ਸਰਕਾਰ ਦੀ ਪਰਫਾਰਮੈਂਸ ਦਾ ਤਾਂ ਉਸ ਦਾ ਪੀਰੀਅਡ ਤਹਿ ਹੁੰਦਾ ਹੈ। ਪੰਜਾਬ ਵਿਚ ਸਾਢੇ ਤਿੰਨ ਸਾਲ ਤੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ। ਪਿਛਲੇ ਸਮੇਂ ਵਿੱਚ ਕੈਪਟਨ ਸਾਹਿਬ ਮੁੱਖ ਮੰਤਰੀ ਸਨ। ਉਨ੍ਹਾਂ ਦੇ ਪੰਜ ਸਾਲ ਦਾ ਪੀਰੀਅਡ ਸੀ ਲੇਕਿਨ ਜੇ ਸਾਰਾ ਪੀਰੀਅਡ ਲੈ ਲਓ ਤਾਂ ਦੇਸ਼ ਦੀ ਅਜ਼ਾਦੀ ਤੋਂ ਲੈ ਕੇ ਹੁਣ ਤੱਕ ਫੇਰ ਪੂਰੀ ਬਹਿਸ ਹੋ ਜਾਂਦੀ ਹੈ। ਇਨ੍ਹਾਂ ਨੇ ਪਾਵਰ ਜੈਨਰੇਸ਼ਨ ਦੀ ਗੱਲ ਕੀਤੀ ਹੈ। ਮੈਂ ਇਨ੍ਹਾਂ ਨੂੰ ਪੁਛਦਾ ਹਾਂ ਕਿ ਕੀ ਇਹ ਆਪਣੇ ਪੰਜ ਸਾਲਾਂ ਦੇ ਪ੍ਰਸ਼ਾਸਨ ਬਾਰੇ ਕੁਝ ਦੱਸਣਗੇ ਕਿ ਕਿੰਨੇ ਮੈਗਾਵਾਟ ਯੂਨਿਟ ਇਨ੍ਹਾਂ ਨੇ ਪਾਵਰ ਐਡ ਕੀਤੀ ਹੈ। ਇਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਅਤੇ ਸਰਦਾਰ ਦਰਬਾਰਾ ਸਿੰਘ ਦੇ ਕਾਰਜਕਾਲ ਵਿਚ ਹੋਏ ਕੰਮਾਂ ਦਾ ਸ਼੍ਰੇਅ ਲੈਣਾ ਚਾਹੁੰਦੇ ਹਨ। ਮੈਨੂੰ ਇਹ ਦੱਸਣ ਕਿ ਪੰਜਾਂ ਸਾਲਾਂ ਵਿੱਚ ਜਦੋਂ ਕੈਪਟਨ ਸਾਹਿਬ ਦੀ ਸਰਕਾਰ ਸੀ, ਕੀ ਇਕ ਵੀ ਯੂਨਿਟ ਇਨ੍ਹਾਂ ਨੇ ਐਡ ਕੀਤਾ?

(ਅਵਾਜ਼ਾਂ : ਕੀਤਾ ਹੈ ਜੀ, ਲਹਿਰਾ ਮੁਹੱਬਤ ਦਾ ਕੀਤਾ ਹੈ।)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਹੈ...

**ਮਾਨਯੋਗ ਸਪੀਕਰ** : ਮੈਂ ਉਪਰ ਵੀ ਕਿਹਾ ਹੈ ਅਤੇ ਤੁਹਾਨੂੰ ਵੀ ਕਿਹਾ ਹੈ ਕਿ ਸੁਣੀ ਜਾਓ। ਕੋਈ ਪੁਆਇੰਟ ਆਫ ਆਰਡਰ ਨਹੀਂ। Please sit down.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਜਿਹੜੀ ਮੈਂ ਗੱਲ ਕਰੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਨੇ 18 ਸਾਲਾਂ ਵਿੱਚ ਪ੍ਰੋਜੈਕਟ ਵਧਾਏ ਹਨ। ਮੈਂ ਕਹਿੰਦਾ ਹਾਂ ਸਿਰਫ ਪਿਛਲੇ ਪੰਜਾਂ ਸਾਲਾਂ ਦਾ ਜ਼ਿਕਰ ਕਰਨ ਕਿ ਉਨ੍ਹਾਂ ਸਾਲਾਂ ਦੌਰਾਨ ਕੀ ਕੀਤਾ ਹੈ? ਇਨ੍ਹਾਂ ਨੇ ਪਿਛਲੇ ਪੰਜਾਂ ਸਾਲਾਂ ਦੌਰਾਨ ਦਸੰਬਰ, 2006 ਵਿੱਚ ਕੈਬਨਿਟ ਵਿੱਚ ਸਿਰਫ ਇਕ ਏਜੰਡਾ ਅਪਰੂਵ ਕੀਤਾ ਸੀ। ਇਹ ਆਨ ਰਿਕਾਰਡ ਹੈ ਕਿ ਇਨ੍ਹਾਂ ਨੇ ਕੀ ਕੀਤਾ ਹੈ? ਸਾਢੇ ਤਿੰਨ ਸਾਲਾਂ ਦੇ ਸਮੇਂ ਦੌਰਾਨ ਤਿੰਨ ਥਰਮਲ ਪਲਾਂਟ ਕਿਸੇ ਵੀ ਮੁੱਖ ਮੰਤਰੀ ਦੇ ਵੇਲੇ ਨਹੀਂ ਲੱਗੇ, ਜੇਕਰ ਲੱਗੇ ਹਨ ਤਾਂ ਸਿਰਫ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਵੇਲੇ ਲੱਗੇ ਹਨ। (ਥੰਪਿੰਗ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਦੇ ਦੋਵਾਂ ਪਾਸਿਆਂ ਦੇ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਭਾਵੇਂ ਕੋਈ ਵੀ ਬੋਲਦਾ ਹੈ, ਪਹਿਲਾਂ ਕੈਪਟਨ ਸਾਹਿਬ ਬੋਲੇ ਹਨ, ਸਾਡੇ ਵਿਚੋਂ ਜੇ ਕਿਸੇ ਨੇ ਉਸ ਸਮੇਂ ਦੌਰਾਨ ਕੁਝ ਬੋਲਿਆ ਸੀ ਤਾਂ ਅਸੀਂ ਉਸ ਨੂੰ ਚੰਗਾ ਨਹੀਂ ਆਖਿਆ ਸੀ। ਅਸੀਂ ਆਰਾਮ ਨਾਲ ਵਿਚਾਰਾਂ ਸੁਣੀਏ। ਵਿਚਾਰਾਂ ਕਰਦੇ ਹੋਏ ਨਾ ਕੋਈ ਇਧਰੋਂ ਅਤੇ ਨਾ ਹੀ ਉਧਰੋਂ ਬੋਲੇ। ਮੇਰੀ ਇੰਨੀ ਬੇਨਤੀ ਹੈ, ਬਾਅਦ ਵਿੱਚ ਸਾਰੇ ਕੁਝ ਦਾ ਨਿਤਾਰਾ ਹੋ ਜਾਵੇਗਾ। (ਵਿਘਨ)

**ਮਾਨਯੋਗ ਸਪੀਕਰ** : ਗੱਲ ਸੋਚਣ ਦੀ ਹੈ। ਆਪਾਂ ਸਾਰੇ ਹਾਊਸ ਵਿੱਚ ਬੈਠੇ ਹਾਂ। ਲੀਡਰ ਸਾਹਿਬ ਬੋਲ ਰਹੇ ਹਨ। ਮੈਂ ਉਨ੍ਹਾਂ ਨੂੰ ਵੀ ਡੱਕਿਆ ਸੀ ਅਤੇ ਤੁਹਾਨੂੰ ਵੀ ਡੱਕ ਦਿੱਤਾ ਹੈ। ਜੋ ਕੁਝ ਕਹਿਣਾ ਹੈ ਤਾਂ ਉਹ ਲਿਖਤੀ ਤੌਰ ਤੇ ਆਪਣੇ ਲੀਡਰ ਨੂੰ ਦੇ ਦਿਓ। ਹੁਣ ਵਿਚੋਂ ਦੀ ਕੋਈ ਵੀ ਗੱਲ ਨਾ ਕਰੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਪੰਜਾਬ ਨਿਰਮਾਣ ਦੀ ਗੱਲ ਕੀਤੀ ਗਈ ਹੈ। ਇਨ੍ਹਾਂ ਨੇ ਅੰਕੜੇ ਵੀ ਪੇਸ਼ ਨਹੀਂ ਕੀਤੇ ਹਨ। ਯੂਨੀਵਰਸਿਟੀ ਕੇਂਦਰ ਸਰਕਾਰ ਨੇ ਦਿੱਤੀ ਹੈ, ਠੀਕ ਗੱਲ ਹੈ। ਸਵਾਲ ਇਹ ਹੈ ਕਿ ਜੇ ਇਕੋ ਪਾਰਟੀ ਦੀ ਸਰਕਾਰ ਸੈਂਟਰ ਅਤੇ ਸਟੇਟ ਵਿੱਚ ਹੋਵੇ ਤਾਂ ਸਟੇਟ ਗੌਰਮਿੰਟ ਨੂੰ ਸਟੇਟ ਦਾ ਕੰਮ ਕਰਨਾ ਅਸਾਨ ਹੁੰਦਾ ਹੈ, ਬਿਲਕੁਲ ਠੀਕ ਹੈ। ਲੇਕਿਨ ਜਦੋਂ ਇਨ੍ਹਾਂ ਦੀ ਇਥੇ ਸਾਲ 2002 ਤੋਂ 2007 ਤੱਕ ਸਰਕਾਰ ਰਹੀ ਉਦੋਂ ਕੇਂਦਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ। ਇਨ੍ਹਾਂ ਨੇ ਉਦੋਂ ਕਿੰਨੇ ਪ੍ਰੋਜੈਕਟ ਲਗਾਏ? ਕਿਉਂਕਿ ਜਿਸ ਤਰ੍ਹਾਂ ਦੀ ਨੀਅਤ ਹੋਵੇ, ਉਸੇ ਤਰ੍ਹਾਂ ਦੀ ਨੀਤੀ ਬਣ ਜਾਂਦੀ ਹੈ। ਜੇ ਨੀਅਤ ਕੰਮ ਕਰਨ ਦੀ ਹੋਵੇ ਤਾਂ ਨੀਤੀ ਕੰਮ ਕਰਨ ਦੀ ਬਣ ਜਾਂਦੀ ਹੈ। ਜੇ ਨੀਅਤ ਕੰਮ ਨਾ ਕਰਨ ਦੀ ਹੋਵੇ ਤਾਂ ਨੀਤੀ ਵੀ ਕੰਮ ਨਾ ਕਰਨ ਦੀ ਹੀ ਬਣਦੀ ਹੈ। ਹੁਣ ਪੰਜਾਬ ਨਿਰਮਾਣ ਦੀ ਗੱਲ ਕੀਤੀ ਹੈ ਕਿ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਲ ਮਿਸ਼ਨ ਤਹਿਤ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਾਲ 2005 ਵਿਚ ਲਾਗੂ ਹੋਈ। ਕੇਂਦਰ ਵਿਚ ਉਦੋਂ ਕਾਂਗਰਸ ਦੀ ਸਰਕਾਰ ਸੀ। ਸਾਲ 2005 ਤੋਂ 2007 ਤੱਕ ਆਂਧਰਾ ਪ੍ਰਦੇਸ਼ ਨੇ 68 ਕਰੋੜ ਰੁਪਏ ਅਪਰੂਵ ਕਰਵਾਏ, ਗੁਜਰਾਤ ਨੇ 129 ਕਰੋੜ ਰੁਪਏ, ਕਰਨਾਟਕਾ ਨੇ 98 ਕਰੋੜ ਰੁਪਏ, ਮੱਧ ਪ੍ਰਦੇਸ਼ ਨੇ 114 ਕਰੋੜ ਰੁਪਏ ਅਤੇ ਮਹਾਂਰਾਸ਼ਟਰਾ ਨੇ 248 ਕਰੋੜ ਰੁਪਏ ਦੇ ਪ੍ਰੋਜੈਕਟ ਅਪਰੂਵ ਕਰਵਾਏ ਪਰ ਪੰਜਾਬ ਸਰਕਾਰ ਨੇ ਸਾਲ 2005 ਤੋਂ ਲੈ ਕੇ 2007 ਤੱਕ ਕੋਈ ਵੀ ਪ੍ਰਾਜੈਕਟ ਨਹੀਂ ਅਪਰੂਵ ਕਰਵਾਇਆ। ਉਦੋਂ ਕੋਈ ਪੈਸਾ ਨਹੀਂ ਆਇਆ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਫੈਕਟ ਹੈ। ਬੇਸ਼ੱਕ ਰਿਕਾਰਡ ਕਢਵਾ ਕੇ ਵੇਖ ਲਵੋ। ਜਦੋਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ, ਮੈਂ ਕੇਂਦਰੀ ਮੰਤਰੀ ਸ਼੍ਰੀ ਜੈਪਾਲ ਰੈਡੀ ਨੂੰ ਮਿਲਿਆ ਕਿ ਇਨ੍ਹਾਂ ਸਕੀਮਾਂ ਤਹਿਤ ਪੰਜਾਬ ਨੂੰ ਵੀ ਪੈਸਾ ਦਿੱਤਾ ਜਾਏ। ਸ਼੍ਰੀ ਜੈਪਾਲ ਰੈਡੀ ਨੇ ਕਿਹਾ ਕਿ ਇਨ੍ਹਾਂ ਸਕੀਮਾਂ ਵਿਚ ਡੀ.ਪੀ.ਆਰ. ਬਣਾ ਕੇ ਭੇਜੋ। ਡਿਪਾਰਟਮੈਂਟ ਤੋਂ ਘੋਖ ਕਰਵਾਈ ਕਿ ਕਿੰਨੀਆਂ ਡੀ.ਪੀ.ਆਰਜ਼. (Detailed Project Reports) ਬਣੀਆਂ ਹਨ, ਕਿੰਨੇ ਕੁ ਪ੍ਰੋਜੈਕਟ ਆਏ ਹਨ ਪਰ ਹੈਰਾਨੀ ਦੀ ਗੱਲ ਹੈ ਕਿ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਤਹਿਤ ਇਨ੍ਹਾਂ ਦੇ ਸਮੇਂ ਵਿਚ ਇਕ ਵੀ ਡੀ.ਪੀ.ਆਰ. ਨਹੀਂ ਬਣੀ ਸੀ। ਫਿਰ ਅਸੀਂ ਡੀ.ਪੀ.ਆਰਜ਼. ਬਣਾਉਣੀਆਂ ਸ਼ੁਰੂ ਕੀਤੀਆਂ। 24 ਡੀ.ਪੀ.ਆਰਜ਼. ਬਣਾਈਆਂ ਹਨ, ਇਨ੍ਹਾਂ ਵਿਚੋਂ 17 ਅਪਰੂਵ ਹੋਈਆਂ ਹਨ ਔਰ 2008 ਵਿੱਚ 395 ਕਰੋੜ ਰੁਪਿਆ ਅਸੀਂ ਕੇਂਦਰ ਸਰਕਾਰ ਤੋਂ ਅੰਡਰ ਅਰਬਨ ਡਿਵੈਲਪਮੈਂਟ ਇਨਫਰਾਸਟਰਕਚਰ ਸਕੀਮ ਫਾਰ ਸਮਾਲ ਐਂਡ ਮੀਡੀਅਮ ਐਂਟਰਪ੍ਰਾਈਜ਼ਿਜ਼

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਲਈ ਅਪਰੂਵ ਕਰਵਾਇਆ। ਸਵਾਲ ਨੀਅਤ ਔਰ ਨੀਤੀ ਦਾ ਹੈ। ਇੱਥੇ ਇਨ੍ਹਾਂ ਦੀ ਸਰਕਾਰ ਸੀ, ਕੇਂਦਰ ਵਿੱਚ ਵੀ ਇਨ੍ਹਾਂ ਦੀ ਸਰਕਾਰ ਸੀ ਲੇਕਿਨ ਡੀ.ਪੀ.ਆਰਜ਼. ਅਤੇ ਪ੍ਰੋਜੈਕਟਸ ਨਹੀਂ ਬਣੇ। ਅਸੀਂ ਅਰਬਨ ਇਨਫਰਾਸਟਰਕਚਰ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਅਧੀਨ ਅੰਮ੍ਰਿਤਸਰ ਵਿੱਚ 5 ਪ੍ਰੋਜੈਕਟ ਅਪਰੂਵ ਕਰਵਾਏ। ਐਲੀਵੇਟਿਡ ਰੋਡ ਪ੍ਰੋਜੈਕਟ ਲਈ 149 ਕਰੋੜ ਰੁਪਿਆ, ਵਾਟਰ ਸਪਲਾਈ ਲਈ 19 ਕਰੋੜ ਰੁਪਿਆ, ਸੀਵਰੇਜ ਲਈ 36 ਕਰੋੜ ਰੁਪਏ, ਸਾਲਿਡ ਵੇਸਟ ਮੈਨੇਜਮੈਂਟ ਲਈ 72 ਕਰੋੜ ਰੁਪਏ ਅਤੇ ਬੱਸਾਂ ਲਈ 33 ਕਰੋੜ ਰੁਪਏ, ਕੁੱਲ ਲਗਭਗ 310 ਕਰੋੜ ਰੁਪਿਆ ਅੰਮ੍ਰਿਤਸਰ ਲਈ ਮਨਜ਼ੂਰ ਕਰਵਾਇਆ ਔਰ ਇਹ ਗੱਲ ਬਿਲਕੁਲ ਠੀਕ ਹੈ ਕਿ ਜੇ.ਐਨ.ਯੂ.ਆਰ.ਐਮ., ਜਦੋਂ ਕਾਂਗਰਸ ਵੇਲੇ ਪਿਛਲੀ ਸਰਕਾਰ ਸੀ, ਉਦੋਂ ਆਇਆ (ਆਪੋਜ਼ੀਸ਼ਨ ਵੱਲੋਂ ਆਵਾਜ਼ : ਅਸੀਂ ਪੈਸਾ ਲਿਆਂਦਾ) ਨਹੀਂ ਜੀ ਸਿਰਫ ਐਗਰੀਮੈਂਟ ਹੋਇਆ। ਪੈਸਾ ਨਹੀਂ ਆਇਆ। 27 ਕਰੋੜ ਰੁਪਿਆ ਇਨ੍ਹਾਂ ਨੇ ਆਪਣੇ ਫੰਡਜ਼ ਵਿੱਚੋਂ ਖਰਚਿਆ ਹੈ ਔਰ ਇਹ ਜਦ ਅਪਰੂਵ ਹੋ ਗਿਆ ਤਾਂ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੇਲੇ ਅਪਰੂਵ ਹੋਇਆ ਹੈ। ਇਨ੍ਹਾਂ ਨੇ ਸਿਰਫ 27 ਕਰੋੜ ਰੁਪਿਆ ਖੋਰਚਿਆ ਹੈ। ਇਸੇ ਤਰ੍ਹਾਂ ਲੁਧਿਆਣਾ ਵਿੱਚ ਸੀਵਰੇਜ ਲਈ ਜੇ.ਐਨ.ਯੂ.ਆਰ.ਐਮ. ਅਧੀਨ 241.39 ਕਰੋੜ ਰੁਪਏ ਦਾ ਪ੍ਰੋਜੈਕਟ ਅਪਰੂਵ ਹੋਇਆ ਔਰ ਬੱਸਾਂ ਲਈ 465 ਕਰੋੜ ਰੁਪਿਆ ਅਪਰੂਵ ਹੋਇਆ, ਯਾਨਿ ਕਿ ਕੁੱਲ 306.59 ਕਰੋੜ ਰੁਪਿਆ ਅਪਰੂਵ ਹੋਇਆ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਔਰ ਇਥੇ ਹੀ ਬੱਸ ਨਹੀਂ। ਅਸੀਂ ਇੱਕਲੇ ਕੇਂਦਰ ਸਰਕਾਰ ਤੇ ਡਿਪੈਂਡੈਂਟ ਨਹੀਂ ਹਾਂ, ਅਸੀਂ ਆਪਣੇ ਵਸੀਲਿਆਂ ਤੋਂ 29 ਸ਼ਹਿਰਾਂ ਵਿੱਚ 733 ਕਰੋੜ ਰੁਪਏ ਦੇ ਸੀਵਰੇਜ ਔਰ ਵਾਟਰ ਸਪਲਾਈ ਪ੍ਰੋਜੈਕਟ ਸ਼ੁਰੂ ਕੀਤੇ ਹਨ ਔਰ 73 ਮਿਊਂਸਪਲ ਕਮੇਟੀਆਂ ਵਿੱਚ ਇਹ ਪ੍ਰੋਜੈਕਟ ਪ੍ਰਾਸੈਸ ਹੋ ਰਹੇ ਹਨ ਔਰ ਸ਼ੁਰੂ ਹੋ ਗਏ ਹਨ, ਚਲ ਰਹੇ ਹਨ।

*1.04 ਵਜੇ ਬਾਅਦ ਦੁਪਹਿਰ।

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਪਹਿਲੇ ਸਾਢੇ ਤਿੰਨ ਸਾਲ ਦਾ ਕੰਪੈਰਿਜ਼ਨ ਕਰਨਾ ਚਾਹੁੰਦਾ ਹਾਂ। ਕੈਪਟਨ ਸਰਕਾਰ ਦੇ ਇਸ ਸਮੇਂ ਦੌਰਾਨ 330 ਕਰੋੜ ਰੁਪਏ ਦੇ ਪ੍ਰੋਜੈਕਟ ਸ਼ੁਰੂ ਕੀਤੇ ਔਰ ਸਾਡੇ ਸਾਢੇ ਤਿੰਨ ਸਾਲ ਵਿੱਚ 671 ਕਰੋੜ ਰੁਪਏ ਦੇ ਅਸੀਂ ਪ੍ਰੋਜੈਕਟ ਸ਼ੁਰੂ ਕੀਤੇ ਹਨ ਔਰ ਜੋ ਇਨ੍ਹਾਂ ਦਾ ਬਾਕੀ ਡੇਢ ਸਾਲ ਸੀ ਇਸ ਵਿੱਚ 251 ਕਰੋੜ ਰੁਪਏ ਦੇ ਪ੍ਰੋਜੈਕਟ ਸਨ ਔਰ ਅਸੀਂ ਹੁਣ ਡੇਢ ਸਾਲ ਵਿੱਚ ਕੁਲ 3138 ਕਰੋੜ ਰੁਪਏ ਦੇ ਪ੍ਰੋਜੈਕਟ ਕੰਪਲੀਟ ਕਰ ਦੇਣੇ ਹਨ। ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਮਿਉਂਸਿਪਲ ਕਾਰਪੋਰੇਸ਼ਨਾਂ ਨੂੰ ਔਰ ਕਮੇਟੀਆਂ ਨੂੰ ਗਰਾਂਟਾਂ ਦਿੱਤੀਆਂ। ਅੰਮ੍ਰਿਤਸਰ ਨੂੰ 167 ਕਰੋੜ ਰੁਪਏ, ਲੁਧਿਆਣਾ, ਪਟਿਆਲਾ ਅਤੇ ਬਠਿੰਡਾ ਨੂੰ ਵੀ ਗਰਾਂਟਾਂ ਦਿੱਤੀਆਂ ਗਈਆਂ।

ਇਹ ਇਤਿਹਾਸ ਦੀ ਰਚਨਾ ਹੈ ਔਰ ਏਥੇ ਹੀ ਬੱਸ ਨਹੀਂ, ਹੁਣ ਇਸ ਸਾਲ ਦੇ ਵਿੱਚ...

**ਸਰਦਾਰ ਸਾਧੂ ਸਿੰਘ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਤੁਸੀਂ ਇਨ੍ਹਾਂ ਨੂੰ ਬੋਲਣ ਦਿਓ। ਹੁਣ ਜਦੋਂ ਇਕ ਫੈਸਲਾ ਹੋ ਗਿਆ ਹੈ, ਤੁਸੀਂ ਆਪਣੇ ਕੋਲ ਲਿਖੀ ਜਾਓ। ਇਨ੍ਹਾਂ ਨੂੰ ਬੋਲਣ ਦਿਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਹੁਣ ਇਹ ਫੈਸਲਾ ਕੀਤਾ ਗਿਆ ਹੈ ਕਿ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਨੂੰ 100-100 ਕਰੋੜ ਰੁਪਿਆ ਹੋਰ ਦੇ ਰਹੇ ਹਾਂ। ਪਟਿਆਲਾ ਔਰ ਬਠਿੰਡਾ ਨੂੰ 50-50 ਕਰੋੜ ਰੁਪਿਆ ਦੇ ਰਹੇ ਹਾਂ ਔਰ ਏ-ਕਲਾਸ ਮਿਊਂਸਿਪੈਲਟੀਆਂ ਨੂੰ 10 ਕਰੋੜ ਰੁਪਿਆ, ਬੀ-ਕਲਾਸ ਨੂੰ ਪੰਜ ਕਰੋੜ ਰੁਪਿਆ ਅਤੇ ਸੀ-ਕਲਾਸ ਨੂੰ ਤਿੰਨ ਕਰੋੜ ਰੁਪਿਆ ਦੇ ਰਹੇ ਹਾਂ। (ਥੰਪਿੰਗ) ਔਰ ਇਹ ਅੰਕੜੇ ਬੋਲਦੇ ਹਨ ਕਿ ਸਾਢੇ ਤਿੰਨ ਸਾਲਾਂ ਵਿੱਚ ਜਿੰਨਾ ਵਿਕਾਸ ਸ਼ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕਰਵਾਇਆ ਹੈ ਏਨਾ ਪਿਛਲੇ ਪੰਜ ਸਾਲਾਂ ਦੇ ਵਿੱਚ ਇਨ੍ਹਾਂ (ਕਾਂਗਰਸ) ਦੀ ਸਰਕਾਰ ਵੇਲੇ ਨਹੀਂ ਹੋਇਆ ਔਰ ਕੈਪਟਨ ਸਾਹਿਬ ਨੇ ਪੰਜਾਬ ਦੇ ਨਿਰਮਾਣ ਦਾ ਕੇਵਲ ਜ਼ਿਕਰ ਹੀ ਕੀਤਾ ਹੈ, ਅੰਕੜੇ ਨਹੀਂ ਦਿੱਤੇ ਔਰ ਸਪੀਕਰ ਸਾਹਿਬ...

**ਸਰਦਾਰ ਬਲਬੀਰ ਸਿੰਘ ਸਿੱਧੂ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ :** ਸਿੱਧੂ ਸਾਹਿਬ, ਤੁਸੀਂ ਆਪਣੇ ਕੋਲ ਪੁਆਇੰਟਸ ਨੋਟ ਕਰ ਲਓ। ਜੇਕਰ ਇਸ ਤਰ੍ਹਾਂ ਵਿੱਚ ਬੋਲਦੇ ਰਹੋਗੇ ਤਾਂ ਫਿਰ ਗੱਲ ਨਹੀਂ ਬਣਨੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਏਸੇ ਤਰ੍ਹਾਂ ਸੌਲਿਡ ਵੇਸਟ ਮੈਨੇਜਮੈਂਟ ਤੇ ਅਸੀਂ ਪੂਰੇ ਪੰਜਾਬ ਦੇ ਸ਼ਹਿਰਾਂ ਦਾ ਜਿਹੜਾ ਰੱਖ ਰਖਾਵ ਹੈ ਉਸ ਨੂੰ ਅਸੀਂ ਹੋਰ ਸਾਫ ਸੁਥਰਾ ਬਣਾਉਣਾ ਹੈ। ਉਸ ਦੇ ਲਈ 9 ਕਲੱਸਟਰ ਬਣਾਏ ਹਨ। ਜਲੰਧਰ, ਲੁਧਿਆਣਾ, ਅੰਮ੍ਰਿਤਸਰ, ਪਟਿਆਲਾ, ਬਠਿੰਡਾ, ਫਿਰੋਜ਼ਪੁਰ, ਸੰਗਰੂਰ, ਪਠਾਨਕੋਟ ਅਤੇ ਗਮਾਡਾ ਔਰ ਇਹ ਕੰਮ ਜਿਹੜਾ ਡੋਰ-ਟੂ-ਡੋਰ ਕੁਲੈਕਸ਼ਨ ਔਰ ਲਿਫਟਿੰਗ ਹੈ, ਫਸਟ ਫੇਜ਼ ਵਿੱਚ ਜਲੰਧਰ ਵਿਖੇ ਜਨਵਰੀ ਵਿੱਚ, ਲੁਧਿਆਣਾ, ਬਠਿੰਡਾ ਅਤੇ ਫਿਰੋਜ਼ਪੁਰ ਵਿੱਚ 31 ਮਾਰਚ ਤੱਕ ਔਰ ਪੂਰੇ ਪੰਜਾਬ ਵਿੱਚ 30 ਸਤੰਬਰ, 2011 ਤੱਕ ਸ਼ੁਰੂ ਹੋ ਜਾਵੇਗਾ। ਅਸੀਂ ਪਾਰਦਰਸ਼ਤਾ ਦੇ ਰਹੇ ਹਾਂ। ਈ. ਟੈਂਡਰਿੰਗ, 10 ਲੱਖ ਰੁਪਏ ਤੋਂ ਉਪਰ ਕੋਈ ਵੀ ਜਿਹੜਾ ਪ੍ਰੋਜੈਕਟ ਹੈ ਅਤੇ ਕੋਈ ਵੀ ਅਸੀਂ ਜੋ ਕੰਮ ਕਰਨਾ ਹੈ, ਉਸ ਦੇ ਲਈ ਠੇਕੇਦਾਰ ਈ. ਟੈਂਡਰ ਕਰ ਸਕਦਾ ਹੈ। ਕਿਤੇ ਵੀ ਕੋਈ ਬੈਠਾ ਹੋਵੇ ਉਹ ਆਪਣਾ ਟੈਂਡਰ ਭਰ ਸਕਦਾ ਹੈ।

**Expunged as ordered by the Chair.

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਕੰਪੀਟੀਸ਼ਨ ਵੀ ਅੱਛਾ ਹੋਏਗਾ। ਅਸੀਂ ਟਰਾਂਸਪੇਰੈਂਸੀ ਲੈ ਕੇ ਆ ਰਹੇ ਹਾਂ ਔਰ ਲੋਕਲ ਗੌਰਮਿੰਟ ਵਿੱਚ ਬਹੁਤ ਵਧੀਆ ਈ. ਗਵਰਨੈਂਸ ਰਾਹੀਂ ਅਸੀਂ ਪੂਰੀਆਂ ਮਿਊਂਸਿਪੈਲਟੀਜ਼ ਨੂੰ ਕਵਰ ਕਰਾਂਗੇ, ਕਲਿੱਕ ਕਰਕੇ, ਵਿਦ ਦੀ ਕਲਿੱਕ ਆਫ ਦਿ ਮਾਊਸ, ਸਾਰੀ ਇਨਫਰਮੇਸ਼ਨ ਗੌਰਮਿੰਟ ਲੈਵਲ ਤੇ ਮਿਲ ਜਾਇਆ ਕਰੇਗੀ। ਫਸਟ ਫੇਜ਼ ਵਿੱਚ ਉਹ ਕੰਮ ਜਲੰਧਰ ਵਿੱਚ ਜੂਨ, 2011 ਵਿੱਚ ਸ਼ੁਰੂ ਹੋ ਜਾਵੇਗਾ ਔਰ ਹੋਰ 4 ਕਾਰਪੋਰੇਸ਼ਨਾਂ ਵਿੱਚ ਅਗਸਤ, 2011 ਵਿੱਚ ਅਤੇ ਪੂਰੇ ਪੰਜਾਬ ਵਿੱਚ ਨਵੰਬਰ, 2011 ਵਿੱਚ ਪੂਰਾ ਕੰਪਲੀਟ ਕਰ ਦੇਵਾਂਗੇ।

ਇਸੇ ਤਰ੍ਹਾਂ ਹੀ ਕੰਪਰੀਹੈਂਸਿਵ ਮੋਬੇਲਿਟੀ ਪਲਾਨ ਅਸੀਂ ਲਿਆ ਰਹੇ ਹਾਂ ਕਿਉਂਕਿ ਸ਼ਹਿਰਾਂ ਦੇ ਵਿੱਚ ਟ੍ਰੈਫਿਕ ਬਹੁਤ ਵੱਧ ਰਹੀ ਹੈ, ਉਸ ਨੂੰ ਕੰਟਰੋਲ ਕਰਨ ਦੇ ਲਈ ਸ਼ਹਿਰਾਂ ਦੀ ਟ੍ਰੈਫਿਕ ਨੂੰ ਚੈਨੇਲਾਈਜ਼ ਕਰਨ ਦੇ ਮੰਤਵ ਦੇ ਨਾਲ ਅਸੀਂ 20 ਸਾਲਾਂ ਦੀ ਪਲਾਨਿੰਗ ਕਰ ਰਹੇ ਹਾਂ ਜਿਸ ਵਿੱਚ ਅਸੀਂ ਸ਼ਾਰਟ ਟਰਮ ਮੱਈਯਰਜ਼, ਲਾਂਗ ਟਰਮ ਅਤੇ ਮੀਡੀਅਮ ਟਰਮ ਮੱਈਯਰਜ਼ ਲਵਾਂਗੇ ਤਾਂ ਜੋ ਟ੍ਰੈਫਿਕ ਨੂੰ ਰੈਗੂਲੇਟ ਕੀਤਾ ਜਾ ਸਕੇ। ਅੰਮ੍ਰਿਤਸਰ, ਜਲੰਧਰ, ਪਟਿਆਲਾ, ਬਠਿੰਡਾ ਅਤੇ ਪਠਾਨਕੋਟ, ਜਿੱਥੇ 2 ਲੱਖ ਤੋਂ ਵੱਧ ਆਬਾਦੀ ਹੈ, ਉਥੇ ਅਸੀਂ ਕੰਪਰੀਹੈਂਸਿਵ ਮੋਬੇਲਿਟੀ ਪਲਾਨ ਲਾਗੂ ਕਰਾਂਗੇ। ਇਸ ਲਈ ਅਸੀਂ ਕੰਸਲਟੈਂਟਸ ਵੀ ਐਪੁਆਇੰਟ ਕੀਤੇ ਹਨ ਜਿਹੜੇ ਮਾਰਚ ਤੱਕ ਆਪਣੀ ਰਿਪੋਰਟ ਦੇ ਦੇਣਗੇ।

ਇਸੇ ਤਰ੍ਹਾਂ ਹੀ, ਜਲੰਧਰ ਵਿੱਚ ਜਿਹੜਾ ਬਰਲਟਨ ਪਾਰਕ ਹੈ, ਉਸ ਨੂੰ ਇੰਟਰਨੈਸ਼ਨਲ ਲੈਵਲ ਦਾ ਕ੍ਰਿਕਟ ਸਟੇਡੀਅਮ ਬਣਾਉਣ ਜਾ ਰਹੇ ਹਾਂ। ਇਸ ਦੇ ਵਿੱਚ 3 ਹਜ਼ਾਰ ਵਹੀਕਲਜ਼ ਦੀ ਮਲਟੀਲੈਵਲ ਪਾਰਕਿੰਗ ਹੋਵੇਗੀ। ਇਹ 240 ਕਰੋੜ ਰੁਪਏ ਦਾ ਪ੍ਰੋਜੈਕਟ ਹੈ। ਇਸ ਵਿੱਚ ਆਰਕੀਟੈਕਟ ਨੇ ਆਪਣਾ ਕੰਪਲੀਟ ਡਿਜ਼ਾਈਨ ਦੇ ਦਿੱਤਾ ਹੈ। Request proposal for construction ਅਧੀਨ ਇਸ ਦੀ ਮਾਰਚ ਤੋਂ ਪਹਿਲਾਂ ਕੰਸਟਰਕਸ਼ਨ ਸ਼ੁਰੂ ਹੋ ਜਾਵੇਗੀ। ਇਨ੍ਹਾਂ ਨੇ ਪੰਜਾਬ ਨਿਰਮਾਣ ਦਾ ਜ਼ਿਕਰ ਕੀਤਾ ਹੈ ਪਰ ਫਿਗਰਾਂ ਕੋਈ ਨਹੀਂ ਦਿੱਤੀਆਂ ਕਿ ਇਨ੍ਹਾਂ ਨੇ ਕਿਹੜੇ-ਕਿਹੜੇ ਕੰਮ ਕੀਤੇ ਹਨ।

ਇਸੇ ਤਰ੍ਹਾਂ ਪੰਜਾਬ ਦੀ ਇੰਡਸਟਰੀ ਦੀ ਗੱਲ ਕੀਤੀ ਹੈ। ਹੁਣ ਡਿਪਟੀ ਸਪੀਕਰ ਸਾਹਿਬ, ਉਹ ਸਮਾਂ ਨਹੀਂ ਜਦੋਂ ਸਬਸਿਡੀਆਂ ਹੁੰਦੀਆਂ ਹਨ। ਜਦੋਂ ਕਿਸੇ ਨੇ ਇੰਡਸਟਰੀ ਲਗਾਉਣੀ ਹੁੰਦੀ ਸੀ ਤਾਂ ਅਸੀਂ ਕਹਿੰਦੇ ਸੀ ਕਿ ਇਨੀ ਸਬਸਿਡੀ ਦੇਵਾਂਗੇ, ਤੁਸੀਂ ਆ ਜਾਓ। ਅੱਜ ਇਸ ਗੱਲ ਨੂੰ ਤੁਸੀਂ ਫੈਸਿਲੀਟੇਟ ਕਿਸ ਤਰ੍ਹਾਂ ਕਰ ਸਕਦੇ ਹੋ? ਅਸੀਂ ਉਸ ਨੂੰ ਵੀ ਬੈਟਰ ਇਨਫਰਾਸਟਰਕੱਚਰ ਅਤੇ ਫੈਸਿਲਟੀਜ਼ ਦੇ ਸਕਦੇ ਹਾਂ? ਇਹ ਦੱਸ ਦੇਣ ਕਿ ਇਨ੍ਹਾਂ ਨੇ ਕਿਹੜੀਆਂ ਫੈਸਿਲਟੀਜ਼ ਦਿੱਤੀਆਂ ਹਨ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਵੱਡਾ ਪ੍ਰੋਜੈਕਟ ਲਗਦਾ ਹੈ, ਜਿਸ ਤਰ੍ਹਾਂ ਇਹ ਪਾਵਰ ਦਾ ਜ਼ਿਕਰ ਕਰ ਰਹੇ ਸੀ, ਕੀ ਕਾਂਗਰਸ ਆਪਣੇ ਰਾਜ ਦੇ ਦੌਰਾਨ ਕੋਈ ਵੱਡਾ ਪ੍ਰੋਜੈਕਟ ਲੈ ਕੇ ਆਈ? ਪਿਛਲੇ ਸਮੇਂ ਵਿੱਚ ਕੇਂਦਰ ਸਰਕਾਰ ਤੋਂ ਬਠਿੰਡਾ ਰਿਫਾਈਨਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਸ਼੍ਰੀ ਅਟੱਲ

ਬਿਹਾਰੀ ਵਾਜਪਾਈ ਜੀ ਉਦੋਂ ਦੇ ਪ੍ਰਧਾਨ ਮੰਤਰੀ ਜੀ ਤੋਂ ਲੈ ਕੇ ਆਏ ਸੀ। ਲੇਕਿਨ ਇਨ੍ਹਾਂ ਨੇ ਆਪਣੇ ਪੰਜ ਸਾਲਾਂ ਵਿਚ ਕੀ ਕੀਤਾ, ਉਸ ਦਾ ਕੰਮ ਰੁਕਵਾਇਆ। ਜਦੋਂ ਦੁਬਾਰਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਆਏ ਤਾਂ ਇਨ੍ਹਾਂ ਨੇ ਫਿਰ ਮੁੜ ਕੇ ਇਸ ਦਾ ਕੰਮ ਸ਼ੁਰੂ ਕੀਤਾ। ਹੁਣ ਅਗਲੇ ਸਾਲ ਮਾਰਚ, 2011 ਵਿੱਚ ਇਹ ਰਿਫਾਈਨਰੀ ਪ੍ਰੋਡਕਸ਼ਨ ਵਿਚ ਆ ਰਹੀ ਹੈ। ਇਸੇ ਤਰ੍ਹਾਂ ਮੈਗਾ ਪ੍ਰੋਜੈਕਟਾਂ ਨੂੰ ਇਹ ਕੇਸ-ਟੂ-ਕੇਸ ਬੇਸਿਜ਼ ਤੇ ਮਨਜ਼ੂਰ ਕਰਦੇ ਹੁੰਦੇ ਸੀ। ਅਸੀਂ ਇਸ ਨੂੰ ਸਟੈਂਡਰਡਾਈਜ਼ ਕੀਤਾ ਹੈ। ਇਸੇ ਤਰ੍ਹਾਂ ਜਿਹੜਾ add on ਕੀਤਾ ਹੈ, ਉਹ ਹੈ ਸੁਪਰ ਮੈਗਾ ਪ੍ਰੋਜੈਕਟ, ਅਸੀਂ 7 ਸੁਪਰ ਮੈਗਾ ਪ੍ਰੋਜੈਕਟ ਨਾਲ ਲੈ ਕੇ ਆਏ ਹਾਂ। 7 ਸੁਪਰ ਮੈਗਾ ਪ੍ਰੋਜੈਕਟਾਂ ਵਿਚ 30,448 ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ। ਇਹ ਸਾਢੇ ਤਿੰਨ ਸਾਲਾਂ ਵਿਚ ਹੋਈ ਹੈ। ਇਨ੍ਹਾਂ ਦੇ ਵੇਲੇ 48 ਮੈਗਾ ਪ੍ਰੋਜੈਕਟ ਅਪਰੂਵ ਹੋਏ ਸੀ ਅਤੇ ਇਨ੍ਹਾਂ ਵਿਚ ਕੇਵਲ 8829 ਕਰੋੜ ਰੁਪਏ ਦੀ ਇਨਵੈਸਟਮੈਂਟ ਹੀ ਹੋਈ ਸੀ। ਸਾਡੇ ਸਾਢੇ ਤਿੰਨ ਸਾਲ ਦੇ ਸਮੇਂ ਵਿੱਚ 56 ਮੈਗਾ ਪ੍ਰੋਜੈਕਟ ਅਪਰੂਵ ਹੋਏ ਹਨ ਅਤੇ ਇਨ੍ਹਾਂ ਵਿਚ 39209 ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ। ਇਸ ਤਰ੍ਹਾਂ ਇਹ ਟੋਟਲ ਇਨਵੈਸਟਮੈਂਟ 69,689 ਕਰੋੜ ਰੁਪਏ ਦੀ ਹੈ।

ਡਿਪਟੀ ਸਪੀਕਰ ਸਾਹਿਬ, ਅਗਲੀ ਗੱਲ ਮੈਂ ਕਰਦਾ ਹਾਂ ਕਿ ਅਸੀਂ ਸਬਸਿਡੀ ਦੇ ਸਕੀਏ। ਸਾਡੀ ਬੜੇ ਲੰਮੇ ਸਮੇਂ ਤੋਂ ਮੰਗ ਸੀ ਕਿ ਸਾਨੂੰ ਕੈਪੀਟਲ ਸਬਸਿਡੀ ਦਿੱਤੀ ਜਾਵੇ। ਇੰਡਸਟਰੀਲਿਸਟਾਂ ਦੀ ਇਹ ਬੜੀ ਦੇਰ ਦੀ ਮੰਗ ਸੀ ਅਤੇ ਉਹ ਦੇਰ ਤੋਂ ਇਸ ਦੀ ਮੰਗ ਕਰ ਰਹੇ ਸਨ ਲੇਕਿਨ ਇਨ੍ਹਾਂ ਦੇ ਪੰਜ ਸਾਲਾਂ ਵਿੱਚ ਕੀ ਕੋਈ ਸਬਸਿਡੀ ਦਿੱਤੀ ਗਈ? ਨਹੀਂ ਦਿੱਤੀ ਗਈ। ਸਾਡੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ 400 ਕਰੋੜ ਰੁਪਏ ਦਾ ਬੈਕਲਾਗ ਕਲੀਅਰ ਕੀਤਾ ਹੈ। ਇਹ ਅਸੀਂ ਇੰਡਸਟਰੀਲਿਸਟਾਂ ਨੂੰ ਦਿੱਤਾ ਹੈ। ਇੱਕ ਹੋਰ ਅਸੀਂ ਨਵੀਂ ਚੀਜ਼ ਕੀਤੀ ਹੈ। ਅਸੀਂ ਉਦਯੋਗਿਕ ਡਿਵੈਲਪਮੈਂਟ ਬੋਰਡ ਬਣਾਏ ਹਨ। ਇਹ ਬੋਰਡ ਪੁਲ ਦਾ, ਸੇਤੂ ਦਾ ਕੰਮ ਕਰ ਰਹੇ ਹਨ। ਇੰਡਸਟਰੀਲਿਸਟਾਂ, ਟਰੇਡਰਜ਼ ਅਤੇ ਸਰਕਾਰ ਦੇ ਵਿਚ ਪਰਮਾਨੈਂਟ ਇੰਟਰ-ਐਕਸ਼ਨ ਦਾ ਕੰਮ ਕਰਦੇ ਹਨ। ਜਿਹੜੀਆਂ ਵੀ ਵਪਾਰੀਆਂ ਅਤੇ ਟਰੇਡਰਜ਼ ਨੂੰ ਮੁਸ਼ਕਲਾਂ ਆਉਂਦੀਆਂ ਹਨ, ਉਹ ਇਹ ਬੋਰਡ ਸਰਕਾਰ ਤੱਕ ਪਹੁੰਚਾਉਂਦੇ ਹਨ। ਇਸ ਤਰ੍ਹਾਂ ਇਹ ਬੋਰਡ ਇੰਡਸਟਰੀਲਿਸਟਾਂ, ਟਰੇਡਰਾਂ ਅਤੇ ਵਪਾਰੀਆਂ ਵਿਚਕਾਰ ਇਕ ਪੁਲ ਦਾ ਕੰਮ ਕਰ ਰਹੇ ਹਨ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਵੰਨ-ਟਾਈਮ ਸੈਟਲਮੈਂਟ ਸਕੀਮ ਵਾਲੀ ਗੱਲ ਧਿਆਨ ਨਾਲ ਸੁਨਣ ਵਾਲੀ ਹੈ। ਇਹ ਸਾਲ 2003 ਵਿੱਚ ਪੀ.ਐਸ.ਆਈ.ਡੀ.ਸੀ. ਅਤੇ ਪੀ.ਐਫ.ਸੀ. ਵਾਸਤੇ ਓ.ਟੀ.ਐਸ. ਸਕੀਮ ਲਿਆਏ। ਇਸ ਦੀ ਕਲਾਜ਼ 9.34 ਵਿੱਚ ਕਿਹਾ ਗਿਆ ਹੈ: Industrial policy relating to OTS : Provided that the policy will offer single tier relating to 10% simple rate of interest irrespective of the state of the suffering unit. ਜਿਹੜੀ ਓ.ਟੀ.ਐਸ. ਸਕੀਮ ਹੁੰਦੀ ਹੈ, ਉਹ ਹੁੰਦੀ ਹੈ ਕਿ ਵੰਨ-ਟਾਈਮ ਸੈਟਲਮੈਂਟ, ਜਿਹੜੇ ਇੰਡਸਟਰੀਲਿਸਟ ਲੋਕ ਪੈਸੇ ਨਹੀਂ ਦੇ ਸਕਦੇ, ਲੋਨ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਲੈ ਲਿਆ ਅਤੇ ਕਰਜ਼ੇ ਵਿੱਚ ਹਨ, ਦਬੇ ਹੋਏ ਹਨ, ਉਨ੍ਹਾ ਨੂੰ ਸਿਰਫ ਅਸੀਂ ਫੈਸਿਲੀਟੇਟ ਕਰਦੇ ਹਾਂ ਕਿ ਉਹ ਉਦਯੋਗ ਜਿਹੜੇ ਘਾਟੇ ਵਿੱਚ ਚਲ ਰਹੇ ਹਨ, ਉਨ੍ਹਾਂ ਨੂੰ ਅਸੀਂ ਸਹਾਰਾ ਦੇਈਏ। ਅਸੀਂ ਉਨ੍ਹਾਂ ਨੂੰ ਓ.ਟੀ.ਐਸ. ਸਕੀਮ ਵਿੱਚ ਜਿਹੜੇ ਲਾਸ ਮੇਕਿੰਗ ਯੂਨਿਟ ਹਨ ਅਤੇ ਘਾਟੇ ਵਿੱਚ ਉਦਯੋਗ ਚਲ ਰਹੇ ਹਨ, ਉਨ੍ਹਾਂ ਦਾ ਅਸੀਂ ਭਾਰ ਘਟਾ ਦੇਈਏ, ਜਿਹੜਾ ਵਿਆਜ ਦਾ ਭਾਰ ਹੈ ਅਤੇ ਜਿਹੜਾ ਪੈਨਲਟੀ ਦਾ ਭਾਰ ਹੈ। ਅਸੀਂ ਲਾਸ ਮੇਕਿੰਗ ਯੂਨਿਟਸ ਦੇ ਲਈ ਓ.ਟੀ.ਐਸ. ਸਕੀਮ ਲੈ ਕੇ ਆਏ ਅਤੇ ਇਸ ਸਕੀਮ ਨਾਲ 132 ਕਰੋੜ ਰੁਪਏ ਦਾ ਲਾਸ ਮੇਕਿੰਗ ਯੂਨਿਟਸ ਨੂੰ ਫਾਇਦਾ ਹੋਇਆ। ਇਹ ਸਾਡੀ ਸਕੀਮ ਸੀ ਜਿਸ ਦੇ ਨਾਲ ਲਾਸ ਮੇਕਿੰਗ ਯੂਨਿਟਸ ਨੂੰ ਵੀ ਫਾਇਦਾ ਹੋ ਜਾਵੇ ਅਤੇ ਸਰਕਾਰ ਦੇ ਪੈਸੇ ਵੀ ਵਾਪਸ ਆ ਜਾਣ। ਪਰ ਇਨ੍ਹਾਂ ਨੇ ਕੀ ਕੀਤਾ? ਇਹ ਜਿਹੜੀ ਓ.ਟੀ.ਐਸ. ਸਕੀਮ ਲੈ ਕੇ ਆਏ ਸੀ, ਇਹ ਉਹ ਲੈ ਕੇ ਆਏ ਜਿਸ ਵਿਚ ਜਿਹੜੇ ਪ੍ਰਾਫਿਟ ਮੇਕਿੰਗ ਯੂਨਿਟਸ ਸਨ, ਜਿਹੜੇ ਪ੍ਰਾਫਿਟ ਵਿੱਚ ਸਨ ਉਨ੍ਹਾਂ ਨੂੰ ਇਨ੍ਹਾਂ ਨੇ ਫਾਇਦਾ ਦਿੱਤਾ। 22 ਪ੍ਰਾਫਿਟ ਮੇਕਿੰਗ ਕੰਪਨੀਆਂ ਨੂੰ ਇਨ੍ਹਾਂ ਨੇ ਫਾਇਦਾ ਦਿੱਤਾ ਅਤੇ ਇਸ ਤਰ੍ਹਾਂ ਪੰਜਾਬ ਦਾ ਪਿਛਲੀ ਸਰਕਾਰ ਨੇ ਨੁਕਸਾਨ ਕੀਤਾ। ਇੰਨਾਂ ਵੱਡਾ ਸੈਕੰਡਲ ਹੈ। (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਤੁਹਾਡੀ ਵਾਰੀ ਆ ਰਹੀ ਹੈ, ਉਸ ਸਮੇਂ ਤੁਸੀਂ ਜਵਾਬ ਦੇ ਦੇਣਾ, ਤੁਸੀਂ ਬੋਲ ਲੈਣਾ।

**ਸਥਾਨਕ ਸਰਕਾਰ, ਉਦਯੋਗ ਦੇ ਵਪਾਰ ਮੰਤਰੀ** : ਇਹ, ਡਿਪਟੀ ਸਪੀਕਰ ਸਾਹਿਬ, ਬਿਲਕੁਲ ਸੱਚ ਹੈ ਕਿ ਉਨ੍ਹਾਂ ਨੇ ਪ੍ਰਾਫਿਟ ਮੇਕਿੰਗ ਯੂਨਿਟਸ ਨੂੰ ਫਾਇਦਾ ਪਹੁੰਚਾਇਆ। ਵੱਡੇ-ਵੱਡੇ ਉਦਯੋਗਪਤੀਆਂ ਨੂੰ, ਜਿਹੜੇ ਕਿ ਕਮਾਈ ਕਰ ਰਹੇ ਸਨ ਅਤੇ ਪ੍ਰੋਫਿਟ ਵਿੱਚ ਸੀ, ਉਨ੍ਹਾਂ ਨੂੰ ਲਾਭ ਪਹੁੰਚਾਇਆ ਅਤੇ ਸਰਕਾਰ ਦਾ ਨੁਕਸਾਨ ਕੀਤਾ ਅਤੇ ਪੰਜਾਬ ਦੇ ਲੋਕਾਂ ਦਾ ਨੁਕਸਾਨ ਕੀਤਾ। ਇਹ 26,442 ਲੱਖ ਰੁਪਏ ਦਾ ਉਸ ਤੇ ਸੈਕਰੀਫਾਈਸ ਆਇਆ ਅਤੇ ਉਸਦੇ ਵਿੱਚ 22 ਕੰਪਨੀਆਂ, ਜਿਹੜੀਆਂ ਵੱਡੀਆਂ-ਵੱਡੀਆਂ ਕੰਪਨੀਆਂ ਹਨ, ਜਿਸ ਵਿੱਚ ਰਾਣਾ ਪੌਲੀਕੋਟ ਲਿਮਟਿਡ ਹੈ ਉਨ੍ਹਾਂ ਨੂੰ 5650 ਲੱਖ ਰੁਪਏ ਦਾ ਫਾਇਦਾ ਕਰਾਇਆ। ਜਿਹੜੇ ਪ੍ਰਾਫਿਟ ਮੇਕਿੰਗ ਯੂਨਿਟਸ ਸਨ, ਉਨ੍ਹਾਂ ਨੂੰ ਫਾਇਦਾ ਦੇਣ ਲਈ ਅਤੇ ਜਿਹੜਾ ਟੈਕਸ ਰਾਹੀਂ ਪੈਸਾ ਇਕੱਠਾ ਹੁੰਦਾ ਹੈ, ਉਹ ਅਮੀਰ ਲੋਕਾਂ ਨੂੰ ਫਾਇਦਾ ਦੇਣ ਦੇ ਲਈ ਇਹ ਪਾਲਿਸੀ ਲੈ ਕੇ ਆਏ ਨਾ ਕਿ ਲਾਸ ਮੇਕਿੰਗ ਯੂਨਿਟਸ ਨੂੰ ਸਹਾਰਾ ਦੇਣ ਲਈ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ... (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਭੈਣ ਜੀ (ਸ਼੍ਰੀਮਤੀ ਰਾਜਬੰਸ ਕੌਰ ਵੱਲ ਇਸ਼ਾਰਾ) ਤੁਹਾਡਾ ਟਾਈਮ ਜ਼ਾਇਆ ਹੋਵੇਗਾ। ਤੁਸੀਂ ਪੁਆਇੰਟ ਲਿਖ ਲਵੋ, ਉਸ ਦਾ ਜਵਾਬ ਦੇ ਦੇਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਡਿਪਟੀ ਸਪੀਕਰ ਸਾਹਿਬ, ਸਾਡੇ ਮੈਂਬਰ

ਹੋਰ ਕੋਈ ਇੰਟਰੱਪਸ਼ਨ ਨਹੀਂ ਕਰਦੇ ਨਾ ਹੀ ਪੁਆਇੰਟ ਆਫ ਆਰਡਰ ਦੀ ਮੰਗ ਕਰਦੇ ਹਨ ਲੇਕਿਨ ਨੇਮ ਮੈਨਸ਼ਨ ਕੀਤਾ, she is on a personal clarification because she is concerned about that. She should be allowed.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਮ ਨਹੀਂ ਲਿਆ, ਮੈਂ ਤਾਂ ਕੰਪਨੀ ਦਾ ਨਾਂ ਲਿਆ ਹੈ।

**ਸ੍ਰੀਮਤੀ ਰਾਜਬੰਸ ਕੌਰ** : ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ, ਇਸ ਨੇ ਕੈਬਨਿਟ ਵਿਚ ਓ.ਟੀ.ਐਸ. ਦੇ ਸਾਰੇ ਬੈਨੀਫਿਟਸ ਰੱਦ ਕੀਤੇ ਹਨ। (ਥੰਪਿੰਗ) ਮੈਨੂੰ ਨਹੀਂ ਪਤਾ ਕਿ ਇਨ੍ਹਾਂ ਦਾ ਕੀ ਸ਼ੇਅਰ ਹੈ, ਇਨ੍ਹਾਂ ਦਾ ਕੀ ਇੰਟਰੈਸਟ ਹੈ।

ਡਿਪਟੀ ਸਪੀਕਰ ਸਾਹਿਬ, ਗੱਲ ਇੰਡਸਟਰੀ ਦੀ ਹੋ ਰਹੀ ਹੈ ਕਿ ਫੈਸਿਲੀਟੇਟ ਕਿਸ ਤਰ੍ਹਾਂ ਕੀਤਾ ਹੈ। ਹੁਣ ਮੈਂ ਐਸ.ਈ.ਜ਼ੈਡ. (ਸਪੈਸ਼ਲ ਇਕਨਾਮਿਕ ਜ਼ੋਨ) ਦੀ ਗੱਲ ਕਰਦਾ ਹਾਂ। ਪਿਛਲੇ ਪੰਜ ਸਾਲਾਂ ਵੀ ਪਾਲਿਸੀ ਬਣੀ। ਅਸੀਂ ਐਸ.ਈ.ਜ਼ੈਡ. ਬਾਰੇ ਸਾਲ 2009 ਵਿੱਚ ਐਕਟ ਬਣਾਇਆ ਅਤੇ ਇਸ ਤਰ੍ਹਾਂ ਪੰਜਾਬ ਰਾਜ ਭਾਰਤ ਦੇਸ਼ ਦਾ ਇਹ ਐਕਟ ਬਣਾਉਣ ਵਾਲਾ ਛੇਵਾਂ ਸੂਬਾ ਬਣਿਆ। ਇਸੇ ਤਰ੍ਹਾਂ ਇੰਡਸਟਰੀਅਲ ਪਾਲਿਸੀ ਦੀ ਗੱਲ ਹੈ। ਇਨ੍ਹਾਂ ਦੇ ਵੇਲੇ ਵੀ ਇੰਡਸਟਰੀਅਲ ਪਾਲਿਸੀ ਆਈ ਸੀ, ਜੋ ਕਿ ਸਾਲ 2003 ਵਿਚ ਆਈ ਸੀ। ਇਨ੍ਹਾਂ ਨੇ ਕੀ ਕੀਤਾ ਸੀ? ਇਨ੍ਹਾਂ ਨੇ ਇੰਡਸਟਰੀ ਲਈ ਰੈਡ ਤੇ ਗਰੀਨ ਕੈਟਾਗਰੀਆਂ ਰੱਖੀਆਂ ਸਨ। ਜਿਸ ਦੀ ਇਨਵੈਸਟਮੈਂਟ ਤਿੰਨ ਕਰੋੜ ਤੋਂ ਘੱਟ ਹੋਵੇਗੀ, ਉਹ ਗਰੀਨ ਕੈਟਾਗਰੀ ਵਿੱਚ ਅਤੇ ਜਿਸ ਦੀ ਤਿੰਨ ਕਰੋੜ ਤੋਂ ਵੱਧ ਹੋਵੇਗੀ, ਉਸ ਨੂੰ ਰੈਡ ਕੈਟਾਗਰੀ ਵਿੱਚ ਰਖਿਆ ਗਿਆ। ਅਸੀਂ ਇੰਡਸਟਰੀਲਿਸਟ ਨੂੰ ਫੈਸਿਲੀਟੇਟ ਕਰਨ ਵਾਸਤੇ ਪਲਿਊਸ਼ਨ ਬੇਸਡ ਬਣਾਇਆ ਭਾਵੇਂ ਕੋਈ ਇੰਡਸਟਰੀ ਜਿਸ ਦੀ ਇਨਵੈਸਟਮੈਂਟ ਤਿੰਨ ਕਰੋੜ ਤੋਂ ਵੱਧ ਹੋਵੇ, ਭਾਵੇਂ ਉਹ ਰੈਡ ਵਿੱਚ ਨਹੀਂ ਪਰ ਉਹ ਨਾਨ-ਪੋਲਿਊਟਿਡ ਹੈ ਤਾਂ ਉਸ ਨੂੰ ਗਰੀਨ ਕੈਟਾਗਰੀ ਵਿਚ ਕੀਤਾ। ਇਸ ਤਰ੍ਹਾਂ ਅਸੀਂ ਪੋਲਿਊਸ਼ਨ ਦਾ ਬੇਸ ਅਪਣਾਇਆ, ਪ੍ਰੈਕਟੀਕਲ ਐਪਰੋਚ ਅਪਣਾਈ। ਇਸ ਤੋਂ ਇਲਾਵਾ ਇਨ੍ਹਾਂ ਦੇ ਵੇਲੇ ਦੋ ਕੈਟਾਗਰੀਆਂ ਸਨ ਪਰ ਅਸੀਂ ਵਿੱਚ ਓਰੇਂਜ ਕੈਟਾਗਰੀ ਵੀ ਪਾਈ। ਗਰੀਨ ਵਿੱਚ 100%, ਰੈਡ ਕੈਟਾਗਰੀ ਵਿੱਚ 100% ਅਤੇ ਜਿਹੜੀ ਇੰਡਸਟਰੀ ਕੁਝ ਮਾਤਰਾ ਵਿਚ ਪਲਿਊਸ਼ਨ ਕਰਦੀ ਹੈ, ਉਸ ਨੂੰ ਓਰੇਂਜ ਕੈਟਾਗਰੀ ਵਿੱਚ ਰਖਿਆ ਤਾਂ ਕਿ ਇੰਡਸਟਰੀਲਿਸਟ ਨੂੰ ਫੈਸਿਲੀਟੇਟ ਕੀਤਾ ਜਾ ਸਕੇ।

**Expunged as ordered by the Chair.

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਅਸੀਂ ਇੰਸਪੈਕਟਰੀ ਰਾਜ ਖਤਮ ਕਰਨ ਦਾ ਯਤਨ ਕੀਤਾ। ਸਾਰੀਆਂ ਇੰਸਪੈਕਸ਼ਨਜ਼ ਆਊਟ ਸੋਰਸਿਜ਼ ਤੋਂ ਕੀਤੀਆਂ। ਇਸੇ ਤਰ੍ਹਾਂ ਅਸੀਂ ਚੇਂਜ ਆਫ ਲੈਂਡ ਯੂਜ਼ ਨੂੰ ਖਤਮ ਕੀਤਾ ਕਿ ਚੇਂਜ ਆਫ ਲੈਂਡ ਯੂਜ਼ ਨਹੀਂ ਲਿਆ ਜਾਵੇਗਾ, ਤੁਸੀਂ ਆਪਣੀ ਇੰਡਸਟਰੀ ਲਗਾ ਸਕਦੇ ਹੋ, ਐਗਰੀਕਲਚਰ ਲੈਂਡ ਤੇ ਵੀ ਲਗਾ ਸਕਦੇ ਹੋ। ਇਸੇ ਤਰ੍ਹਾਂ ਆਈ.ਡੀ. ਪਾਲਿਸੀ ਦੀ ਗੱਲ ਹੈ। ਇਸ ਵਿੱਚ ਪਹਿਲਾਂ ਪੰਜਾਬ ਪੋਲਿਊਸ਼ਨ ਕੰਟਰੋਲ ਬੋਰਡ ਤੋਂ ਪਰਮਿਸ਼ਨ ਲੈਣੀ ਪੈਂਦੀ ਸੀ। ਅਸੀਂ ਇਸ ਨੂੰ ਖਤਮ ਕੀਤਾ ਤਾਂ ਕਿ ਇੰਡਸਟਰੀ ਨੂੰ ਫੈਸਿਲੀਟੇਟ ਕੀਤਾ ਜਾ ਸਕੇ।... (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ। ਸਰਦਾਰ ਮੱਖਣ ਸਿੰਘ ਜੀ, ਡਿਸਟਰਬ ਨਾ ਕਰੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਜਦੋਂ ਇਨ੍ਹਾਂ ਦੀ ਸਰਕਾਰ ਸੀ ਉਸ ਵੇਲੇ ਇੰਡਸਟਰੀਅਲ ਫੈਸਿਲੀਟੇਸ਼ਨ ਐਕਟ, 2005 ਬਣਿਆ। ਡਿਪਟੀ ਸਪੀਕਰ ਸਾਹਿਬ, ਇੰਡਸਟਰੀਅਲ ਫੈਸਿਲੀਟੇਸ਼ਨ ਐਕਟ, 2005 ਇਨ੍ਹਾਂ ਨੇ ਪਾਸ ਕੀਤਾ ਲੇਕਿਨ ਇਹ ਇੰਪਲੀਮੈਂਟ ਨਹੀਂ ਹੋਇਆ। ਤਿੰਨ ਸਾਲਾਂ ਬਾਅਦ ਜਾ ਕੇ ਇੰਪਲੀਮੈਂਟ ਹੋਇਆ ਜਦੋਂ ਅਸੀਂ ਰੂਲਜ਼ ਬਣਾਏ। ਇਹ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਬਣਾਏ। ਇਨ੍ਹਾਂ ਨੇ ਕੋਈ ਨਵਾਂ ਫੋਕਲ ਪੁਆਇੰਟ ਨਹੀਂ ਬਣਾਇਆ। ਇਨ੍ਹਾਂ ਨੇ ਇੰਡਸਟਰੀ ਨੂੰ ਕੋਈ ਇਨਫਾਰਸਟਰਕਚਰ ਨਹੀਂ ਦਿੱਤਾ। (ਵਿਘਨ) ਅਸੀਂ 13 ਏਕੜ ਤੇ ਰਾਜਪੁਰੇ ਇੰਡਸਟਰੀਅਲ ਹੱਬ ਬਣਾਉਣ ਜਾ ਰਹੇ ਹਾਂ।... (ਵਿਘਨ)

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਬਰਾੜ ਸਾਹਿਬ, ਗੱਲ ਇਹੀ ਹੋਈ ਸੀ ਕਿ ਕਿਸੇ ਨੂੰ ਡਿਸਟਰਬ ਨਹੀਂ ਕਰਨਾ। ਤੁਸੀਂ ਪੁਆਇੰਟਸ ਨੋਟ ਕਰੀ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਮੰਗਿਆ ਹੈ। ਡਿਸਟਰਬ ਕਰਨ ਦਾ, ਇੰਟਰਪਟ ਕਰਨ ਦਾ ਮੇਰਾ ਸੁਭਾਅ ਹੀ ਨਹੀਂ। ਤੁਸੀਂ ਮੇਰੇ ਪੁਰਾਣੇ ਮਿੱਤਰ ਹੋ। ਮੈਂ ਤਾਂ ਇਹੀ ਬੇਨਤੀ ਕਰਦਾ ਸੀ ਕਿ ਅਜੇ ਦੇਖੋ ਸੀ.ਐਲ.ਪੀ. ਲੀਡਰ ਨੇ ਬੋਲਣਾ ਹੈ, ਸੀ.ਐਮ. ਸਾਹਿਬ ਨੇ ਜਵਾਬ ਦੇਣਾ ਹੈ, ਵਿੱਤ ਮੰਤਰੀ ਜੀ ਨੇ ਬੋਲਣਾ ਹੈ। ਸਮਾਂ ਥੋੜ੍ਹਾ ਹੈ। ਇਨ੍ਹਾਂ ਦੀਆਂ ਪ੍ਰਾਪਤੀਆਂ ਤਾਂ ਇਕੱਲੇ ਮੱਕੜ ਸਾਹਿਬ ਨੂੰ ਪੁੱਛ ਲੈਂਦੇ ਹਾਂ ਕਿ ਕਿੰਨੀਆਂ ਹਨ। ਜੇ ਉਹ ਕਹਿ ਦੇਣ ਤਾਂ ਫਿਰ ਫੈਸਲਾ ਹੋ ਗਿਆ, ਸਰਬਸੰਮਤੀ ਨਾਲ ਪਾਸ ਕਰ ਦਿੰਦੇ ਹਾਂ। ਕਿਉਂ ਐਵੇਂ ਟਾਈਮ ਖਰਾਬ ਕਰਦੇ ਹਾਂ। ਦੱਸੋ ਮੱਕੜ ਸਾਹਿਬ, ਕਾਲੀਆ ਸਾਹਿਬ ਦੀਆਂ ਕਿੰਨੀਆਂ

ਪ੍ਰਾਪਤੀਆਂ ਹਨ? ਗੱਲ ਮੁੱਕਦੀ ਕਰੋ।

**ਮਾਨਯੋਗ ਡਿਪਟੀ ਸਪੀਕਰ** : ਦੋਨੋਂ ਮਿਲ ਗਏ ਹਨ। ਹੁਣ ਇਕੱਠੇ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਸਮਾਂ ਹੀ ਲਵਾਂਗਾ। ਇਸੇ ਤਰ੍ਹਾਂ ਰੋਪੜ, ਕਪੂਰਥਲਾ ਫੋਕਲ ਪੁਆਇੰਟ ਡਿਵੈਲਪ ਕਰ ਰਹੇ ਹਾਂ। ਰੇਲ ਮਾਜਰਾ ਵਿੱਚ 12.5 ਏਕੜ ਵਿੱਚ ਆਈ.ਟੀ. ਇੰਡਸਟਰੀ ਫੈਸਿਲੀਟੇਟ ਕਰਨ ਲਈ ਡਿਵੈਲਪ ਕਰ ਰਹੇ ਹਾਂ।

**ਸਰਦਾਰ ਲਾਲ ਸਿੰਘ** : ** ** **

**Mr. Deputy Speaker :** This is no Point of Order.

| *1.27 ਵਜੇ ਬਾਅਦ ਦੁਪਹਿਰ। |

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀਆਂ ਪ੍ਰਾਪਤੀਆਂ ਤਾਂ ਚੰਗੀਆਂ ਨਹੀਂ ਲਗਦੀਆਂ।

**ਮਾਨਯੋਗ ਸਪੀਕਰ** : ਮੇਰੀ ਥੋੜ੍ਹੀ ਬੇਨਤੀ ਸੁਣੋ। ...(ਵਿਘਨ)... ਸਾਰੇ ਨਾ ਬੋਲੀ ਜਾਓ, ਇਸ ਤਰ੍ਹਾਂ ਗੱਲ ਬੇਸਵਾਦੀ ਹੁੰਦੀ ਹੈ। ...(ਵਿਘਨ)... ਸਾਰੇ ਨਾ ਬੋਲੀ ਜਾਓ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਨੇ ਬੋਲਣਾ ਹੈ ਥੋੜ੍ਹੀ ਕੰਮ ਦੀ ਗੱਲ ਕਰੀਏ ਤਾਂ ਉਸ ਵਿਚ ਸਵਾਦ ਜ਼ਿਆਦਾ ਆਉਂਦਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਮੈਂ ਦੋ ਮਿੰਟ ਹੋਰ ਲੈਣੇ ਹਨ।

**ਮਾਨਯੋਗ ਸਪੀਕਰ** : ਅਜੇ ਬਿੱਲ ਵੀ ਆਉਣੇ ਹਨ, ਤਨਖਾਹਾਂ ਵੀ ਵਧਾਉਣੀਆਂ ਹਨ, ਇਸ ਕਰਕੇ ਥੋੜ੍ਹੇ ਲਫਜ਼ਾਂ ਵਿਚ ਕੰਮ ਦੀਆਂ ਗੱਲਾਂ ਕਰੀਏ। ਮੈਨੂੰ ਦਿਸਦਾ ਹੈ, ਇਸ ਤਰ੍ਹਾਂ ਟਾਈਮ ਜ਼ਿਆਦਾ ਲੱਗ ਜਾਣਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀਆਂ ਪ੍ਰਾਪਤੀਆਂ ਚੰਗੀਆਂ ਨਹੀਂ ਲਗਦੀਆਂ ਭਾਵ ਸਾਡੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ।

**ਮਾਨਯੋਗ ਸਪੀਕਰ** : ਚਲੋ, ਚੰਗੀਆਂ ਲਗਦੀਆਂ, ਨਹੀਂ ਲਗਦੀਆਂ, ਤੁਸੀਂ ਗੱਲ ਛੋਟੀ ਕਰੋ।

**Expunged as ordered by the Chair.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਗੱਲ ਇਹ ਹੈ ਕਿ ਜੇ ਆਪ ਗੱਲ ਕਰੋ ਤਾਂ ਆਪਣੇ ਮੂੰਹ ਮੀਆਂ ਮਿੱਠੂ ਲਗਦਾ ਹੈ...

**ਮਾਨਯੋਗ ਸਪੀਕਰ** : ਚਲੋ ਗੱਲ ਮੁਕਾਓ ਹੁਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਵਰਲਡ ਬੈਂਕ ਨੇ ease of doing business ਬਾਰੇ ਰਿਪੋਰਟ ਦਿੱਤੀ ਹੈ ਕਿ ਇੰਡਸਟਰੀਲਿਸਟਸ ਲਈ ਕਿਥੇ ਕੰਮ ਕਰਨਾ, ਵਪਾਰ ਕਰਨਾ ਆਸਾਨ ਹੈ ਔਰ, ਸਪੀਕਰ ਸਾਹਿਬ, ਤੁਹਾਨੂੰ ਖੁਸ਼ੀ ਹੋਵੇਗੀ ਕਿ ਉਸ ਵਰਲਡ ਬੈਂਕ ਦੀ ਰਿਪੋਰਟ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਜਿਹੜਾ ਹੈ, ਉਹ ਨੰਬਰ ਇੱਕ ਤੇ ਹੈ। ...(ਵਿਘਨ)... ਸੋ, ਇੰਡਸਟਰੀ ਔਰ ਪੰਜਾਬ ਦੇ ਸਨਮਾਨ ਦੀ ਜਿਹੜੀ ਗੱਲ ਕੀਤੀ ਗਈ ਹੈ, ਇਸ ਬਾਰੇ ਅੰਕੜੇ ਬੋਲਦੇ ਹਨ। ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਫੈਸਿਲੀਟੇਟ ਕੀਤਾ ਹੈ ਜੋ ਪੰਜਾਂ ਸਾਲਾਂ ਵਿੱਚ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਨਹੀਂ ਕੀਤਾ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਪਹਿਲਾਂ ਇਨਟਰਪਟ ਕਰਨਾ ਮੁਨਾਸਿਬ ਨਹੀਂ ਸੀ, ਮੇਰੀ ਇੱਕ ਰਿਕੁਐਸਟ ਹੈ।

**ਮਾਨਯੋਗ ਸਪੀਕਰ** : ਜੇਕਰ ਮੈਂ ਪੁਆਇੰਟ ਆਫ ਆਰਡਰ ਜਾਰੀ ਕਰ ਦਿੱਤੇ ਤਾਂ ਫਿਰ ਪੁਆਇੰਟ ਆਫ ਆਰਡਰਾਂ ਵਿੱਚ ਹੀ ਆਪਾਂ ਰਹਾਂਗੇ। ਗੱਲਾਂ ਸੁਣਨ ਦਾ ਯਤਨ ਕਰੋ। ਬਲਬੀਰ ਸਿੰਘ ਸਿੱਧੂ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ** : ਤੁਹਾਡਾ ਨਾਮ ਆਇਆ ਸੀ, ਮੈਂ ਤਾਂ ਬੋਲਣ ਲਈ ਸਮਾਂ ਦਿੱਤਾ ਹੈ। ...(ਹਾਸਾ)...

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਮੇਰਾ ਜਿਹੜਾ ਹਲਕਾ ਹੈ, ਇਹ ਸਾਰਾ ਤਕਰੀਬਨ ਪੈਰੀਫੇਰੀ ਐਕਟ ਦੇ ਵਿੱਚ ਆਉਂਦਾ ਹੈ। ਇਸ ਦੀ ਕਾਫੀ ਜ਼ਮੀਨ ਮੈਗਾ ਪ੍ਰੋਜੈਕਟਾਂ ਨੇ ਪਰਚੇਜ਼ ਕੀਤੀ ਹੈ। ਕੁਝ ਲੋਕਾਂ ਨੇ ਆਪਣੀ ਜ਼ਮੀਨ ਉਨ੍ਹਾਂ ਨੂੰ ਨਹੀਂ ਦਿੱਤੀ ਔਰ ਉਸ ਦੇ ਵਿੱਚ ਸਰਕਾਰ ਨੇ ਦਫਾ-4 ਦੇ ਨੋਟਿਸ ਜਾਰੀ ਕੀਤੇ ਹਨ ਔਰ ਉਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਉਥੋਂ ਦਲਾਲੀ ਕਰਨ ਲੱਗ ਗਈ ਹੈ, ਜਦੋਂ ਕਿ ਆਮ ਤੌਰ ਤੇ ਬਾਦਲ ਸਾਹਿਬ ਦੇ ਬਿਆਨ ਵੀ ਆਉਂਦੇ ਹਨ, ਸੈਂਟਰ ਸਰਕਾਰ ਦੇ ਬਿਆਨ ਵੀ ਆਉਂਦੇ ਹਨ ਕਿ ਕੋਈ ਵੀ ਕਿਸੇ ਦੀ ਮਰਜ਼ੀ ਤੋਂ ਬਗੈਰ ਜ਼ਮੀਨ ਨਹੀਂ ਲੈ ਸਕਦਾ ਪਰ ਅੱਜ ਗਮਾਡਾ ਵਾਲੇ ਧੱਕੇ ਨਾਲ, ਜਿਹੜੀ ਜ਼ਮੀਨ ਅੱਜ 8 ਕਰੋੜ ਰੁਪਏ ਪ੍ਰਤੀ ਏਕੜ ਦੀ ਹੈ, ਉਸ ਨੂੰ ਘੱਟ ਰੇਟ ਦੇ ਕੇ ਐਕੁਆਇਰ ਕਰਵਾਉਂਦੇ ਹਨ। ਇਸ ਤਰ੍ਹਾਂ ਉਨ੍ਹਾਂ ਕਿਸਾਨਾਂ ਦੇ ਨਾਲ ਬਹੁਤ ਵੱਡਾ ਧੱਕਾ ਤੇ ਬੇਇਨਸਾਫੀ ਹੈ।

ਦੂਸਰੀ ਗੱਲ ਹੈ ਕਿ ਜੇਕਰ ਕਿਸੇ ਨੇ ਕੋਈ ਵੱਡਾ ਫਾਈਵ ਸਟਾਰ ਹੋਟਲ ਲਗਾਉਣਾ ਹੈ ਤਾਂ ਜਿਹੜੀ ਸੀ.ਐਲ.ਯੂ. ਦੀ ਫੀਸ ਹੈ ਉਹ 20 ਲੱਖ ਰੁਪਏ ਪ੍ਰਤੀ ਏਕੜ ਹੈ ਪਰ ਜੇਕਰ ਤੁਸੀਂ ਛੋਟਾ ਜਿਹਾ ਢਾਬਾ ਜਾਂ ਮੈਰਿਜ ਪੈਲੇਸ ਬਣਾਉਣਾ ਹੈ ਤਾਂ ਉਸ ਦੇ ਵਾਸਤੇ 3 ਕਰੋੜ 62 ਲੱਖ ਰੁਪਏ ਪ੍ਰਤੀ ਏਕੜ ਹੈ। ਇਹ ਕਿੰਨੀ ਵੱਡੀ ਸ਼ਰਮਨਾਕ ਗੱਲ ਹੈ ਕਿ ਜਿਹੜੇ ਆਮ ਗਰੀਬ ਲੋਕ ਹਨ ਉਹ ਢਾਬਾ ਵੀ ਨਹੀਂ ਖੋਲ੍ਹ ਸਕਦੇ, ਮੈਰਿਜ ਪੈਲੇਸ ਵੀ ਨਹੀਂ ਬਣਾ ਸਕਦੇ। ਕਿਸਾਨ ਦੀ ਲੁੱਟ ਹੋ ਰਹੀ ਹੈ ਕਿਉਂਕਿ ਅਸੀਂ ਆਪ ਵੱਡੇ ਕਿਸਾਨ ਅਖਵਾਉਂਦੇ ਹਾਂ ਤਾਂ 200 ਕਿੱਲੇ ਤਾਂ ਲੈ ਸਕਦੇ ਹਾਂ ਪਰ 10 ਕਿੱਲੇ ਨਹੀਂ ਲੈ ਸਕਦੇ। ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਸ ਦੇ ਵਿਚ ਸਰਕਾਰ ਦੀ ਮਿਲੀ ਭੁਗਤ ਹੈ। ਜਿਹੜੀ ਪ੍ਰਾਈਸ ਫਿਕਸੇਸ਼ਨ ਕਮੇਟੀ ਹੈ ਉਸ ਦੇ ਵਿਚ ਤੁਸੀਂ ਸਾਨੂੰ ਮੈਂਬਰ ਬਣਾਉਂਦੇ ਹੋ ਪਰ ਜਦੋਂ ਡੀ.ਸੀ. ਆਫਿਸ ਦੇ ਵਿਚ ਮੀਟਿੰਗ ਹੁੰਦੀ ਹੈ ਤਾਂ ਉਸ ਦੇ ਵਿਚ ਛਾਂਟ ਕੱਢ ਲੈਂਦੇ ਹਨ ਤੇ ਕਹਿੰਦੇ ਹਨ ਕਿ ਇਹ ਤਾਂ ਛਾਂਟ ਆ ਗਈ ਹੈ ਅਤੇ ਇਸ ਦਾ ਤਾਂ ਇਹੀ ਭਾਅ ਬਣਦਾ ਹੈ ਪਰ ਜਦੋਂ ਉਸ ਦਾ ਬਾਜ਼ਾਰ ਦੇ ਵਿਚ ਆ ਕੇ ਰੇਟ ਵੇਖਦੇ ਹਾਂ ਤਾਂ ਉਹ ਚਾਰ ਜਾਂ ਪੰਜ ਕਰੋੜ ਰੁਪਏ ਦਾ ਕਿੱਲਾ ਹੁੰਦਾ ਹੈ। ਜੇਕਰ ਉਸ ਦੀ ਵੱਧ ਪ੍ਰਸੈਂਟੇਜ਼ ਆ ਜਾਵੇ ਤਾਂ ਕਹਿਣਗੇ ਕਿ ਇਹ ਤਾਂ ਲੈਂਡ ਪੂਲਿੰਗ ਸਕੀਮ ਦੇ ਅਧੀਨ ਆਉਂਦਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਜ਼ਿਮੀਂਦਾਰ ਹੈ ਉਸ ਨੂੰ ਇਸ ਤਰ੍ਹਾਂ ਨਾ ਮਾਰੋ। ਉਸ ਦੇ ਲਈ ਖੁੱਲ੍ਹੀਆਂ ਆਫਰਾਂ ਹੋਣੀਆਂ ਚਾਹੀਦੀਆਂ ਹਨ। ਉਹ ਚਾਹੇ ਲੈਂਡ ਪੂਲਿੰਗ ਸਕੀਮ ਲਵੇ ਜਾਂ ਫਿਰ ਪ੍ਰਾਈਸ ਲਵੇ ਤਾਂ ਕਿ ਉਹ ਬੰਦਾ ਅੱਧੇ ਪੈਸਿਆਂ ਦੇ ਨਾਲ ਅੱਗੇ ਜਾ ਕੇ ਜ਼ਮੀਨ ਵੀ ਲੈ ਸਕੇ ਅਤੇ ਆਪਣੇ ਵਾਸਤੇ ਕਮਰਸ਼ੀਅਲ ਸ਼ੋਅ ਰੂਮ ਵੀ ਲੈ ਸਕਦਾ ਹੈ ਅਤੇ ਰੈਜ਼ੀਡੈਂਸ਼ੀਅਲ ਮਕਾਨ ਵੀ ਲੈ ਸਕਦਾ ਹੈ। ਅੱਜ ਦੀ ਸਰਕਾਰ, ਕਿਸਾਨਾਂ ਦੀ ਅਖਵਾਉਣ ਵਾਲੀ ਸਰਕਾਰ ਵਪਾਰੀ ਬਣ ਗਈ ਹੈ। ਅੱਜ ਜੋ ਕਾਲੀਆ ਸਾਹਿਬ ਨੇ ਕਿਹਾ ਹੈ ਕਿ ਮੈਂ ਬਹੁਤ ਕੁਝ ਕੀਤਾ ਹੈ। ਮੇਰੇ ਕੋਲ ਸੁਪਰੀਮ ਕੋਰਟ ਦਾ ਇਸ ਤਰ੍ਹਾਂ ਦਾ ਚਿੱਠਾ ਹੈ। ਕਿਸ ਤਰ੍ਹਾਂ ਬੈਕ ਡੋਰ ਐਂਟਰੀ ਰਾਹੀਂ 14-15 ਪਲਾਟ 2700/- ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਆਪਣੇ ਚਹੇਤਿਆਂ ਨੂੰ, ਕੋਈ ਜਲੰਧਰ ਦਾ ਸੀ, ਕੋਈ ਲੁਧਿਆਣੇ ਦਾ ਸੀ, ਉਨ੍ਹਾਂ ਨੂੰ ਦਿੱਤਾ ਗਿਆ ਹੈ। ਉਸ ਜ਼ਮੀਨ ਦੀ ਅੱਜ ਕੀਮਤ 28 ਕਰੋੜ ਰੁਪਏ ਪ੍ਰਤੀ ਏਕੜ ਹੈ ਅਤੇ ਉਥੇ ਹੋਟਲ ਲਈ ਜ਼ਮੀਨ ਦੀ ਆਕਸ਼ਨ ਹੋਈ ਹੈ ਅਤੇ ਉਹ 28 ਕਰੋੜ ਰੁਪਏ ਪਰ ਏਕੜ ਹੋਈ ਹੈ। ਫਿਰ ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ਕਿ ਪੰਜਾਬ ਦੇ ਵਿਚ ਸਭ ਕੁਝ ਠੀਕ-ਠਾਕ ਚਲ ਰਿਹਾ ਹੈ? ਅੱਜ ਪੰਜਾਬ ਦਾ ਖਜ਼ਾਨਾ ਖਾਲੀ ਹੈ ਤੇ ਮੰਤਰੀ ਰੋ ਰਿਹਾ ਹੈ। ਪਿਛਲੇ ਦਿਨੀਂ ਟ੍ਰਿਬਿਊਨ ਅਖਬਾਰ ਦੇ ਵਿੱਚ ਜਨਤਾ ਲੈਂਡ ਦਾ ਕੇਸ ਆਇਆ ਸੀ ਕਿ 120 ਕਰੋੜ ਰੁਪਏ ਦੀ ਜਗ੍ਹਾ ਤੇ ਸਿਰਫ ਪੰਜ ਕਰੋੜ ਰੁਪਿਆ ਲੈ ਕੇ ਉਸ ਨੂੰ ਸੀ.ਐਲ.ਯੂ. ਜਾਰੀ ਕਰਨ ਲੱਗੇ ਸੀ, ਇਹ ਕਿੰਨੀ ਸ਼ਰਮਨਾਕ ਗੱਲ ਹੈ। ਕੁਦਰਤੀ ਇਹ ਗੱਲ ਲੋਕਾਂ ਤੱਕ ਪਹੁੰਚ ਗਈ ਅਤੇ ਲੋਕ ਹਾਈ ਕੋਰਟ ਤੱਕ ਚਲੇ ਗਏ ਤਾਂ ਜਾ ਕੇ ਲੋਕਾਂ ਨੂੰ ਰਾਹਤ ਮਿਲੀ। ਅੱਜ ਦੀ ਡੇਟ ਦੇ ਵਿਚ ਮੈਂ ਇਹ ਕਹਿ ਸਕਦਾ ਹਾਂ ਕਿ ਜਿਹੜੇ ਸੂਬੇ ਦੇ ਉਤੇ ਰਾਜ ਕਰਨ ਵਾਲੇ ਲੋਕ ਹਨ ਉਹ ਬਹੁਤ ਅਮੀਰ ਹਨ ਪਰ ਪੰਜਾਬ ਬਹੁਤ ਗਰੀਬ ਹੋ ਚੁੱਕਿਆ ਹੈ। ਅੱਜ ਪੰਜਾਬ ਦਾ ਗਰੀਬ ਥਾਂ-ਥਾਂ ਧੱਕੇ ਖਾਣ ਨੂੰ ਮਜਬੂਰ ਹੈ। ਮੈਨੂੰ ਇਕ ਨੋਟ ਪੰਜਾਬ ਦੀ ਸਫਾਈ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਮਜ਼ਦੂਰ ਯੂਨੀਅਨ ਵਾਲਿਆਂ ਦਾ ਆਇਆ ਸੀ। ਉਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਸ਼ਾਨੂੰ ਬਚਾਓ, ਤੁਹਾਡੀ ਸਰਕਾਰ ਨੇ ਸਾਨੂੰ ਬਚਾਇਆ ਸੀ ਪਰ ਇਸ ਸਰਕਾਰ ਨੇ ਕੀ ਕੀਤਾ ਹੈ, ਉਹ ਇਹ ਕੀਤਾ ਹੈ ਕਿ ਇਕ ਬੰਬੇ ਦੀ ਕੰਪਨੀ ਦੇ ਨਾਲ ਪੂਰੇ ਪੰਜਾਬ ਦੀ ਸਫਾਈ ਦਾ ਠੇਕਾ ਕੀਤਾ ਹੈ। ਧੱਕੇ ਦੇ ਨਾਲ ਮਿਊਂਸਿਪਲ ਕਮੇਟੀਆਂ ਦੇ ਵਿਚ ਰੈਜ਼ੋਲਿਊਸ਼ਨ ਪਾਏ ਜਾ ਰਹੇ ਹਨ। ਇਹ ਬਹੁਤ ਮਾੜੀ ਗੱਲ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਤੋਂ ਲੋਕਲ ਰੋਜ਼ਗਾਰ ਖੋਹ ਕੇ ਬਾਹਰਲੇ ਲੋਕਾਂ ਨੂੰ ਦੇ ਰਹੇ ਹਾਂ। ਇਸ ਤੋਂ ਹੋਰ ਮਾੜੀ ਗੱਲ ਕੋਈ ਨਹੀਂ ਹੋ ਸਕਦੀ। ਫਿਰ ਤੁਸੀਂ ਕਹਿੰਦੇ ਹੋ ਕਿ ਇੰਡਸਟਰੀ ਦੀ ਹਾਲਤ ਬਹੁਤ ਠੀਕ ਹੈ। ਪੰਜਾਬ ਦੇ ਵਿਚ ਇੰਡਸਟਰੀ ਕਿਸ ਤਰ੍ਹਾਂ ਲੱਗੇਗੀ? ਮੋਹਾਲੀ ਦੇ ਵਿਚ ਜਿਹੜੇ 70 ਪ੍ਰਤੀਸ਼ਤ ਇੰਡਸਟਰੀਲਿਸਟ ਹਨ, ਉਨ੍ਹਾਂ ਨੇ ਜ਼ਮੀਨਾਂ ਮੁੱਲ ਲਈਆਂ ਹੋਈਆਂ ਹਨ ਜਾਂ ਕਿਰਾਏ ਦੇ ਉਤੇ ਕੰਮ ਚਲਾ ਰਹੇ ਹਨ ਅਤੇ ਜਿਹੜੇ ਕਾਰਖਾਨੇਦਾਰ ਹਨ ਅਤੇ ਕੰਮ ਕਰਨਾ ਚਾਹੁੰਦੇ ਹਨ ਉਨ੍ਹਾਂ ਕੋਲ ਕਿਸੇ ਦੇ ਪਾਸ ਕੋਈ ਪਲਾਟ ਨਹੀਂ ਹੈ। ਪਰ ਤੁਸੀਂ ਜਾ ਕੇ ਕਾਲੀਆ ਸਾਹਿਬ ਨੂੰ ਮਿਲੋ ਤਾਂ ਕਾਲੀਆ ਸਾਹਿਬ 2500 ਗਜ਼ ਦਾ ਪਲਾਟ ਮਿੰਟਾਂ ਦੇ ਵਿਚ ਦੇ ਦਿੰਦੇ ਹਨ, ਪਤਾਂ ਨਹੀਂ ਇਹ ਕਿਹੜੀ ਬੈਕ ਡੋਰ ਐਂਟਰੀ ਦੇ ਰਾਹੀਂ ਦਿੰਦੇ ਹਨ, ਕਿਹੜੇ ਕਾਨੂੰਨ ਦੇ ਤਹਿਤ ਦਿੰਦੇ ਹਨ? ਜਿਹੜੀ ਇੰਡਸਟਰੀਅਲ ਪਾਲਿਸੀ ਹੈ, ਉਸ ਦੇ ਮੁਤਾਬਿਕ ਤੁਸੀਂ 30 ਪ੍ਰਤੀਸ਼ਤ ਦੇ ਸਕਦੇ ਹੋ ਨਾ ਕਿ ਤੁਸੀਂ 100 ਪ੍ਰਤੀਸ਼ਤ ਹੀ ਦੇ ਸਕਦੇ ਹੋ। ਨਾ ਕੋਈ ਹੈਂਡੀਕੇਪਿਡ ਰੱਖਿਆ ਹੈ, ਨਾ ਕੋਈ ਐਕਸ-ਸਰਵਿਸਮੈਨ ਰਖਿਆ ਹੈ, ਨਾ ਕੋਈ ਇੰਜੀਨੀਅਰ ਰੱਖਿਆ ਹੈ ਅਤੇ ਨਾ ਹੀ ਜਿਹੜਾ ਕੋਈ ਮੌਜੂਦਾ ਕਾਰੋਬਾਰ ਕਰਦਾ ਹੈ ਉਸ ਨੂੰ ਰੱਖਿਆ ਗਿਆ ਹੈ। ਸਾਨੂੰ ਇਸ ਗੱਲ ਦੀ ਬਹੁਤ ਸ਼ਰਮ ਆਉਂਦੀ ਹੈ ਅਤੇ ਅਸੀਂ ਕਹਿੰਦੇ ਹਾਂ ਕਿ ਪੰਜਾਬ ਬਹੁਤ ਖੁਸ਼ਹਾਲ ਹੈ ਪਰ ਜਿੰਨਾ ਕੁ ਝੂਠ ਕਾਲੀਆ ਸਾਹਿਬ ਬੋਲ ਕੇ ਗਏ ਹਨ...

**ਮਾਨਯੋਗ ਸਪੀਕਰ :** ਕੀ ਘੜੀ ਮੁੜੀ ਕਾਲੀਆ ਸਾਹਿਬ, ਕਾਲੀਆ ਸਾਹਿਬ, ਬੋਲੀ ਜਾਓਗੇ? ਤੁਸੀਂ ਆਪਣੀ ਗੱਲ ਕਰੋ। ਥੋੜ੍ਹੀ ਜਿਹੀ ਜਨਰਲ ਗੱਲ ਕਰੀ ਦੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਕਹਿੰਦੇ ਹਨ ਕਿ ਮਿਊਂਸਿਪੈਲਟੀ ਨੂੰ 10 ਕਰੋੜ ਰੁਪਿਆ ਦੇ ਦਿੱਤਾ ਪਰ ਇਹ ਸਭ ਝੂਠ ਹੈ। 10 ਕਰੋੜ ਰੁਪਿਆ ਜਲੰਧਰ ਨੂੰ ਮਿਲਿਆ ਹੋਵੇਗਾ ਪਰ ਮੋਹਾਲੀ ਨੂੰ ਫੁੱਟੀ ਕੌਡੀ ਵੀ ਨਹੀਂ ਮਿਲੀ ਹੈ। ਹੁਣ ਮੋਹਾਲੀ ਨੂੰ ਮਿਊਂਸਿਪਲ ਕਾਰਪੋਰੇਸ਼ਨ ਬਣਾਉਣ ਲਗੇ ਹਨ। ਸਾਰੇ ਜ਼ਿਮੀਂਦਾਰਾਂ ਦੀ ਜਿਹੜੀ ਪੰਚਾਇਤੀ ਜ਼ਮੀਨ ਹੈ, ਉਹ ਆਪਣੇ ਕਬਜ਼ੇ ਥੱਲੇ ਆਵੇ ਤੇ ਆਪਣੀਆਂ ਮਿਊਂਸਿਪੈਲਟੀਆਂ ਨੂੰ ਟਰਾਂਸਫਰ ਕਰਨਗੇ। ਕਿਥੇ ਜ਼ੀਰਕਪੁਰ ਹੈ ਅਤੇ ਕਿਥੇ ਬਨੂੜ ਹੈ ਪਰ ਉਸ ਨੂੰ ਮਿਊਂਸਿਪਲ ਕਾਰਪੋਰੇਸ਼ਨ ਦਾ ਪਾਰਟ ਬਣਾਉਣ ਲੱਗੇ ਹਨ। ਇਸ ਤੋਂ ਮਾੜੀ ਗੱਲ ਹੋਰ ਕੀ ਹੋ ਸਕਦੀ ਹੈ? ਮੈਂ ਜਿਹੜੀ ਗੱਲ ਕਰਦਾ ਹਾਂ ਅਸੀਂ ਉਥੇ ਰੋ ਰਹੇ ਹਾਂ। (ਸ਼ੋਰ)(ਵਿਘਨ) ਮੈਂ ਤਕਰੀਬਨ ਇੱਕ ਲੱਖ ਵੋਟ ਲੈ ਕੇ ਐਮ.ਐਲ.ਏ. ਬਣ ਕੇ ਆਇਆ ਹਾਂ, ਪੈਸੇ ਨਾਲ ਨਹੀਂ ਬਣਿਆ। (ਸ਼ੋਰ) ਇਹ ਜਿਹੜੀ ਸਰਕਾਰ ਹੈ ਇਹ ਹਰ ਫਰੰਟ ਤੇ ਫੇਲ੍ਹ ਹੈ। ਬਹੁਤ-ਬਹੁਤ ਧੰਨਵਾਦ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਆਪ ਦਾ ਮਸ਼ਕੂਰ ਹਾਂ ਕਿ ਜੋ ਆਲਾ ਪੈਮਾਨੇ ਦੀ ਬਹਿਸ ਹੋ ਰਹੀ ਹੈ ਉਸ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇੱਕ ਹੁਸ਼ਿਆਰਪੁਰ ਗੌਰਮਿੰਟ ਕਾਲਜ ਦੇ ਸਟੂਡੈਂਟ ਸਨ, ਜਦੋਂ 1947 ਵਿੱਚ ਪਾਕਿਸਤਾਨ ਬਣਿਆ ਹੈ ਉਸ ਵੇਲੇ ਉਹ ਇਥੋਂ ਚਲੇ ਗਏ ਸਨ। ਫੇਰ ਉਥੇ ਜਾ ਕੇ ਉਹ ਪੰਜਾਬੀ ਦੇ ਬਹੁਤ ਵੱਡੇ ਸ਼ਾਇਰ ਬਣੇ। ਉਨ੍ਹਾਂ ਦਾ ਨਾਂ ਸੀ ਮੁਨੀਰ ਨਿਆਜ਼ੀ। ਜਦੋਂ ਮੈਂ ਉਨ੍ਹਾਂ ਨੂੰ ਮਿਲਿਆ ਤਾਂ ਉਹ ਬਹੁਤ ਬਜ਼ੁਰਗ ਹੋ ਗਏ ਸਨ। ਅਸਥਮਾ ਦੀ ਉਨ੍ਹਾਂ ਨੂੰ ਬਿਮਾਰੀ ਸੀ ਜਿਸ ਕਾਰਨ ਉਹ ਲੰਮਾ ਸਾਹ ਲੈ ਕੇ ਗੱਲ ਕਰਦੇ ਸੀ। ਮੁਨੀਰ ਨਿਆਜ਼ੀ ਦੀ ਇੱਕ ਨਜ਼ਮ ਜਿਹੜੀ ਮੈਂ ਉਨ੍ਹਾਂ ਦੀ ਜ਼ਬਾਨੀ ਸੁਣੀ। ਉਹ ਕਹਿੰਦੇ ਹਨ -

*ਹੋਣੀ ਹੋ ਕੇ ਰਹਿੰਦੀ ਹੈ, ਹੋਣੀ ਟਾਲਿਆਂ ਟਲਦੀ ਨਹੀਂ*
*ਜੇ ਗੱਲ ਸ਼ੁਰੂ ਹੋ ਜਾਵੇ ਤਾਂ ਫੇਰ ਗੱਲ ਮੁਕਾਇਆਂ ਮੁਕਦੀ ਨਹੀਂ।*

ਜਿਹੜੀ ਗੱਲ ਪੰਜਾਬ ਦੇ ਫਾਇਨਾਂਸਿਜ਼ ਦੀ ਹੈ ਮੈਂ ਇਸ ਨੂੰ ਮੁਕਾਉਣ ਵਾਸਤੇ ਹੀ ਖੜ੍ਹਾ ਹੋਇਆ ਹਾਂ। (ਥੰਪਿੰਗ) ਤਕਰੀਬਨ ਪੌਣੇ ਚਾਰ ਸਾਲ ਪਹਿਲਾਂ ਪੰਜਾਬ ਦੇ ਗਵਰਨਰ ਨੇ ਮੋਹਾਲੀ ਦੇ ਸਟੇਡੀਅਮ ਵਿੱਚ, ਜਿੰਨੇ ਵੀ ਅਸੀਂ ਸਾਰੇ ਇੱਥੇ ਬੈਠੇ ਹਾਂ, ਅਸੀਂ ਸਾਰਿਆਂ ਨੇ ਹਿੰਦੁਸਤਾਨ ਦਾ ਜੋ ਦਸਤੂਰ ਹੈ, ਉਸ ਦਸਤੂਰ ਅਧੀਨ ਅਸੀਂ ਮੁਲਕ ਪ੍ਰਤੀ ਵਫ਼ਾਦਰੀ ਦਾ ਹਲਫ਼ ਲਿਆ ਸੀ। ਪੰਜਾਬ ਸਾਡਾ ਘਰ ਹੈ ਅਤੇ ਇਸ ਦੇ ਲੋਕ, ਇਹ ਸਾਡਾ ਕੁਨਬਾ ਹੈ। ਮੇਰੀ ਪੌਣੇ ਚਾਰ ਸਾਲ ਤੋਂ ਇਹ ਪੁਰ ਖਲੂਸ ਕੋਸ਼ਿਸ਼ ਰਹੀ ਹੈ ਕਿ ਇਸ ਘਰ ਨੂੰ ਮਜ਼ਬੂਤ ਬਣਾਇਆ ਜਾਵੇ, ਇਸ ਨੂੰ ਸੁੰਦਰ ਬਣਾਇਆ ਜਾਵੇ। ਸਪੀਕਰ ਸਾਹਿਬ, ਇਹ ਕੋਸ਼ਿਸ਼ ਰਹੀ ਹੈ ਕਿ ਪੰਜਾਬ ਹਿੰਦੁਸਤਾਨ ਦੇ ਮੱਥੇ ਦਾ ਚੰਨ ਬਣੇ, ਪੰਜਾਬ ਦੇਸ਼ ਦੇ ਸਾਰੇ ਸੂਬਿਆਂ ਤੋਂ ਸ਼ੇਰੇ-ਫਰਿਸਤ ਸੂਬਾ ਹੋਵੇ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਰੱਬ ਤੋਂ ਬਾਅਦ ਜੇਕਰ ਕੋਈ ਤਾਕਤਵਰ ਤਨਜ਼ੀਮ ਹੈ ਤਾਂ ਉਹ ਸਰਕਾਰ ਹੈ। ਸਰਕਾਰ ਜੇਕਰ ਚੰਗੀ ਹੋਵੇ ਤਾਂ ਜੋ ਇਨਸਾਨ ਸੋਚਦਾ ਹੈ ਉਹ ਹੁੰਦਾ ਹੈ। ਪਰ, ਸਪੀਕਰ ਸਾਹਿਬ, ਅੱਜ ਜਿਹੜੀ ਫਾਇਨਾਂਸ ਤੇ ਡਿਬੇਟ ਚੱਲ ਰਹੀ ਹੈ, ਕੈਪਟਨ ਸਾਹਿਬ, ਇੱਕ ਇੰਗਲਿਸ਼ ਪ੍ਰਾਈਮ ਮਨਿਸਟਰ ਹੁੰਦੇ ਸੀ ਬੈਨਜ਼ਮਿਨ ਡਿਜ਼ਰੇਲੀ, ਉਹ ਕਿਹਾ ਕਰਦੇ ਸੀ - "Ignorance can never settle a question". ਸਪੀਕਰ ਸਾਹਿਬ, ਅੱਜ ਪਹਿਲੀਆਂ ਦੋ ਗੱਲਾਂ ਇਹ ਹਨ ਕਿ ਜਦੋਂ ਵੀ ਫਾਈਨਾਂਸ ਤੇ ਡਿਬੇਟ ਹੁੰਦੀ ਹੈ ਤਾਂ ਕੰਪੈਰੀਜ਼ਨ ਜ਼ਰੂਰ ਹੁੰਦਾ ਹੈ। ਇਹ ਠੀਕ ਹੈ ਕਿ ਕੰਪੈਰੀਜ਼ਨ ਹੋਣਾ ਵੀ ਚਾਹੀਦਾ ਹੈ। ਜਿਹੜੀ ਨੁਕਤਾਚੀਨੀ ਹੋਈ ਹੈ, ਕੁਝ ਵਾਜ਼ਬ ਵੀ ਹੈ ਅਤੇ ਕੁਝ ਮਜ਼ਬੂਰੀਆਂ ਵੀ ਹੁੰਦੀਆਂ ਹਨ ਕਿਉਂਕਿ ਜਦੋਂ ਆਪੋਜ਼ੀਸ਼ਨ ਵਿੱਚ ਹੁੰਦੇ ਹਾਂ ਤਾਂ ਮਜ਼ਬੂਰੀ ਬਣ ਜਾਂਦੀ ਹੈ ਕਿ ਗੱਲਾਂ ਕਹਿਣੀਆਂ ਹੀ ਕਹਿਣੀਆਂ ਹਨ। ਫਾਈਵ ਯੀਅਰ ਪਲੈਨ ਦੇ ਤਹਿਤ ਇੰਡੀਆ ਦੀ ਜਿਹੜੀ ਪਲਾਨਿੰਗ ਕੰਮ ਕਰ ਰਹੀ ਹੈ, ਕੁਦਰਤੀ ਫਾਈਵ ਯੀਅਰ ਪਲੈਨ ਪੰਜਾਬ ਦੀਆਂ ਇਲੈਕਸ਼ਨਾਂ ਜਿਹੜੀਆਂ ਪੰਜ ਸਾਲਾਂ ਬਾਅਦ ਹੁੰਦੀਆਂ ਹਨ, ਉਸੇ ਵਿੱਚ ਕਾਊਂਟ ਹੋ ਜਾਂਦੀਆਂ ਹਨ। ਸਪੀਕਰ ਸਾਹਿਬ, ਪਿਛਲੀ ਸਰਕਾਰ ਦਾ ਜਿਹੜਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਟਾਈਮ ਸੀ, ਸਾਲ 2002-06 ਦਾ, ਉਹ ਇੰਡੀਆ ਦਾ ਬੂਮ ਦਾ ਟਾਈਮ ਸੀ, ਰੀਅਲ ਐਸਟੇਟ ਦਾ ਬੂਮ ਸੀ, ਇਕਾਨਮੀ ਦਾ ਬੂਮ ਸੀ। That was booming time for India. ਦੂਜਾ, ਪਿਛਲੀ ਸਰਕਾਰ ਦੇ ਵੇਲੇ ਪੇ ਕਮਿਸ਼ਨ ਦੀ ਰਿਪੋਰਟ ਨਹੀਂ ਆਈ। ਪੇ ਕਮਿਸ਼ਨ ਦੀ ਰਿਪੋਰਟ ਪ੍ਰੈਜ਼ੈਂਟ ਗੌਰਮਿੰਟ ਲਾਗੂ ਕਰ ਰਹੀ ਹੈ। ਇਸ ਦੇ ਬਾਵਜੂਦ, ਸਪੀਕਰ ਸਾਹਿਬ, ਕਿਉਂਕਿ ਜੋ ਵੀ ਮੈਂ ਗੱਲ ਕਹਾਂਗਾ ਉਹ ਅੰਕੜਿਆਂ ਨਾਲ ਕਹਾਂਗਾ। ਸਰਕਾਰ ਦਾ ਸਭ ਤੋਂ ਵੱਡਾ ਫਰਜ਼ ਹੈ to collect taxes. ਸਾਲ 2002-06 ਦਾ ਜਿਹੜਾ ਵਕਤ ਗੁਜ਼ਰਿਆ ਹੈ, ਸਟੇਟ ਐਕਸਾਈਜ਼ ਦਾ ਸਟੇਟ ਦੇ ਟੈਕਸਿਜ਼ ਵਿੱਚ ਬਹੁਤ ਵੱਡਾ ਹਿੱਸਾ ਹੈ। ਸਾਲ 2003 ਵਿੱਚ ਐਕਸਾਈਜ਼ ਵਿੱਚ ਜੋ ਇਨਕਰੀਜ਼ ਆਈ ਉਹ 5.97% ਸੀ। ਸਾਲ 2003-04 ਵਿੱਚ 2.19%, ਸਾਲ 2004-05 ਵਿੱਚ 2.49%, ਸਾਲ 2005-06 ਵਿੱਚ 5.76% ਅਤੇ ਸਾਲ 2006-07 ਵਿੱਚ -1.36% ਸੀ। ਸਪੀਕਰ ਸਾਹਿਬ, ਮੌਜੂਦਾ ਸਰਕਾਰ ਵੇਲੇ ਜਿਹੜੀ ਪਹਿਲੀ ਇਨਕਰੀਜ਼ ਆਈ ਹੈ, ਉਹ 8.18%, ਸਾਲ 2008-09 ਵਿੱਚ 8.05% ਹੈ, ਸਾਲ 2009-10 ਵਿੱਚ 15.8% ਅਤੇ 2010-11 ਵਿੱਚ 18.4% ਹੈ। ਇਸ ਦਾ ਮਤਲਬ ਹੈ ਕਿ ਸਾਡੀ 15% ਦੀ ਐਵਰੇਜ਼ ਹੈ। ਇਹ ਐਕਸਾਈਜ਼ ਰੈਵੇਨਿਊ 1300 ਤੋਂ ਲੈ ਕੇ 2500 ਕਰੋੜ ਰੁਪਏ ਤੇ ਅੱਜ ਖੜ੍ਹੇ ਹਨ। ਮੈਨੂੰ ਪੂਰੀ ਉਮੀਦ ਹੈ ਕਿ ਅਗਲੇ ਸਾਲ ਇਹ 3000 ਕਰੋੜ ਰੁਪਏ ਹੋ ਜਾਣਗੇ। ਸਪੀਕਰ ਸਾਹਿਬ, ਵੈਟ ਰੈਵੇਨਿਊ ਬਾਰੇ ਹੁਣ ਮੈਂ ਗੱਲ ਕਰਦਾ ਹਾਂ। ਵੈਟ ਰੈਵੇਨਿਊ ਜੋ ਹੈ, that is the bulk of the revenue which is collected by the State. ਸਪੀਕਰ ਸਾਹਿਬ, ਜਿਸ ਵੇਲੇ ਪਿਛਲੀ ਸਰਕਾਰ ਦਾ ਲਾਸਟ ਈਅਰ ਸੀ, 5000 ਕਰੋੜ ਰੁਪਏ ਵੈਟ ਦਾ ਰੈਵੇਨਿਊ ਸੀ। ਇਹ ਇਸ ਸਾਲ 10,000 ਕਰੋੜ ਰੁਪਏ ਹੋ ਜਾਣਗੇ। It would have doubled in 4 years. ਸਪੀਕਰ ਸਾਹਿਬ, ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਅਗਲੇ ਸਾਲ ਤੋਂ ਜੀ.ਐਸ.ਟੀ. ਲਾਗੂ ਹੋਣੀ ਹੈ। ਗੌਰਮਿੰਟ ਆਫ ਇੰਡੀਆ ਨੇ ਇਹ ਗੱਲ ਕਹੀ ਹੈ ਕਿ ਅਸੀਂ ਪਿਛਲੇ ਤਿੰਨ ਸਾਲ ਦਾ ਐਵਰੇਜ ਲਵਾਂਗੇ, ਜੋ ਵੀ ਪਿਛਲੇ ਤਿੰਨ ਸਾਲਾਂ ਦਾ ਹੋਵੇਗਾ। ਪੰਜਾਬ ਦਾ ਪਿਛਲੇ ਤਿੰਨ ਸਾਲਾਂ ਦਾ ਐਵਰੇਜ ਹੈ 25% increase in every year. ਗੌਰਮਿੰਟ ਆਫ ਇੰਡੀਆ ਨੇ ਕਿਹਾ ਹੈ ਕਿ ਜੋ ਕਿਸੇ ਸਟੇਟ ਦਾ ਐਵਰੇਜ ਹੈ, ਜੇ ਕਿਸੇ ਵਜ੍ਹਾ ਨਾਲ if the State's finances do not perform, we will guarantee you 25% increase. That means in the next four years Punjab VAT revenues are set to double from 10,000 to 20,000 crore. ਭਾਵੇਂ ਆਪਣੀ ਸਟੇਟ ਦੀ ਆਪਣੀ ਟੈਕਸ ਕੁਲੈਕਸ਼ਨ ਉਨੀ ਨਾ ਵੀ ਹੋਵੇ ਪਰ ਗੌਰਮਿੰਟ ਆਫ ਇੰਡੀਆ ਇਨਸ਼ਿਓਰ ਕਰੇਗੀ ਕਿ ਇਹ ਡਬਲ ਹੋ ਜਾਣੀ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਟੈਂਪ ਰਜਿਸਟ੍ਰੇਸ਼ਨ ਜਿਹੜੀ ਹੈ, ਇਹ ਬਹੁਤ ਵੱਡਾ ਟੈਕਸਿਜ਼ ਦਾ ਹਿੱਸਾ ਹੈ, It is up 48% this year as compared to last year. Taxes on vehicles 23% ਪਿਛਲੇ ਸਾਲ ਤੋਂ ਉਤੇ ਹੈ। ਸੈਂਟਰਲ ਟੈਕਸਿਜ਼ ਜਿਹੜੇ ਆਉਂਦੇ ਹਨ, ਉਹ 30% ਪਿਛਲੇ ਸਾਲ ਨਾਲੋਂ ਉਤੇ ਹਨ। ਗਰਾਂਟ ਇਨ ਏਡ ਵੀ ਅੱਪ ਹੈ, ਇਹ 109% ਅੱਪ ਹੈ।

ਸਪੀਕਰ ਸਾਹਿਬ, ਕਈ ਵਾਰੀ ਨੁਕਤਾਚੀਨੀ ਹੁੰਦੀ ਹੈ ਕਿ ਸੈਂਟਰਲੀ ਸਪਾਂਸਰਡ ਸਕੀਮਾਂ ਜੋ ਹਨ, ਇਹ ਠੀਕ ਢੰਗ ਨਾਲ ਨਹੀਂ ਚਲ ਰਹੀਆਂ, ਪੈਸੇ ਟਰੇਜ਼ਰੀ ਵਿੱਚ ਪਏ ਰਹਿੰਦੇ ਹਨ, ਲੀਡਰ ਆਫ਼ ਦਿ ਆਪੋਜੀਸ਼ਨ ਨੇ ਵੀ ਉਸ ਦਿਨ ਸਪੈਸੇਫਿਕ ਐਲੀਗੇਸ਼ਨ ਲਗਾਏ ਸੀ। ਕਿਹਾ ਸੀ ਕਿ ਫਲਾਣੀ ਸਕੀਮ ਦੇ ਪੈਸਿਆਂ ਦੀ ਪਰਫਾਰਮੈਂਸ ਇੰਨੀ ਘੱਟ ਹੈ। ਸਪੀਕਰ ਸਾਹਿਬ, ਦਰਅਸਲ ਗੱਲ ਇਹ ਹੈ ਕਿ ਸਾਲ 2003 ਵਿੱਚ ਸੈਂਟਰਲੀ ਸਪਾਂਸਰਡ ਸਕੀਮ ਦੀ ਪਰਫਾਰਮੈਂਸ ਜੋ ਪਹਿਲੇ ਸਾਲ 2003 ਵਿੱਚ ਰਹੀ, ਉਹ ਸਿਰਫ 38% ਸੀ, ਸਾਲ 2003-04 ਵਿੱਚ 36% ਅਤੇ ਸਾਲ 2004-05 ਵਿੱਚ 26% ਅਤੇ ਸਾਲ 2005-06 ਵਿੱਚ 35% and the best performance was in the last year, which was 50%. That was the performance of the Centrally Sponsored Schemes. ਸਪੀਕਰ ਸਾਹਿਬ, ਜਿਹੜੀ ਅਕਾਲੀ ਗੌਰਮਿੰਟ ਵੇਲੇ ਇਸ ਦੀ ਪਹਿਲੇ ਸਾਲ ਪਰਫਾਰਮੈਂਸ 44% ਸੀ, ਅਗਲੇ ਸਾਲ 69% ਅਤੇ ਇਸ ਸਾਲ 2010-11 ਦੀ 76% ਹੈ। ਇਹ ਠੀਕ ਹੈ ਕਿ ਕੁਝ ਇੰਪੋਰਟੈਂਟ ਫਲੈਗਸ਼ਿਪ ਸਕੀਮਜ਼ ਹੁੰਦੀਆਂ ਹਨ। ਹੋ ਸਕਦਾ ਹੈ ਕਿ ਛੋਟੀਆਂ-ਮੋਟੀਆਂ ਸਕੀਮਾਂ ਵਿੱਚ ਕੋਈ ਅਨਸੈਟਿਸਫੈਕਟਰੀ ਸਕੀਮ ਰਹੀ ਹੋਵੇ। ਪਰ ਸਭ ਤੋਂ ਵੱਡੀ ਫਲੈਗਸ਼ਿਪ ਸਕੀਮ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਹੈ। ਪਿਛਲੇ ਸਾਲ ਇਸ ਦੀ ਪਰਫਾਰਮੈਂਸ 129% ਸੀ। ਸਰਬ ਸਿੱਖਿਆ ਅਭਿਆਨ ਸਕੀਮ ਜਿਹੜੀ ਕਿ 60:40 ਦੀ ਰੇਸ਼ੋ ਵਿੱਚ ਹੈ, ਉਸ ਦੀ ਪਰਫਾਰਮੈਂਸ 100% ਹੈ। ਐਮ.ਡੀ.ਐਮ. (ਸਿੱਖਿਆ ਯੋਜਨਾ) ਸਕੀਮ ਦੀ 116% ਸਟੇਟ ਦੀ ਪਰਫਾਰਮੈਂਸ ਰਹੀ ਹੈ। ਨੈਸ਼ਨਲ ਰੂਰਲ ਹੈਲਥ ਮਿਸ਼ਨ ਦੀ 88%, ਇੰਦਰਾ ਅਵਾਸ ਯੋਜਨਾ ਦੀ 90% ਅਤੇ ਨਰੇਗਾ ਸਕੀਮ ਦੀ 74% ਪਰਫਾਰਮੈਂਸ ਹੈ। ਸਪੀਕਰ ਸਾਹਿਬ, ਕਈ ਸਕੀਮਾਂ ਦੀ ਪਰਫਾਰਮੈਂਸ ਘੱਟ ਵੀ ਹੈ। ਇਸ ਵਿੱਚ ਏ.ਪੀ.ਡੀ.ਆਰ.ਪੀ. ਹੈ, ਜਿਸ ਦੀ ਪਰਫਾਰਮੈਂਸ ਸਿਰਫ਼ 9% ਹੈ। ਟੋਟਲ ਸੈਨੀਟੇਸ਼ਨ ਕੰਪੋਨੈਂਟ ਵਿੱਚ ਸਾਡੀ ਪਰਫਾਰਮੈਂਸ 65% ਹੈ। ਸੋ, ਇਹ ਵੱਧ-ਘੱਟ ਵੀ ਹੋ ਸਕਦੀਆਂ ਹਨ ਪਰ ਨੁਕਤਾਚੀਨੀ ਕਰਨੀ ਵਾਜਬ ਨਹੀਂ। ਲੀਡਰ ਆਫ਼ ਦਿ ਆਪੋਜੀਸ਼ਨ ਜਿਸ ਦਿਨ ਬੋਲ ਰਹੇ ਸੀ, ਇਨ੍ਹਾਂ ਨੇ ਐਸ.ਸੀ./ਐਸ.ਟੀ. ਕੰਪੋਨੈਂਟ ਬਾਰੇ ਪਿਛਲੇ ਸਾਲਾਂ ਦਾ ਜ਼ਿਕਰ ਕੀਤਾ ਸੀ। ਇਸ ਬਾਰੇ ਜੇ ਮੈਂ ਪਿਛਲੇ ਸਾਲਾਂ ਦਾ ਜ਼ਿਕਰ ਕਰਾਂ ਤਾਂ 44% ਪਹਿਲੇ ਸਾਲ ਵਿੱਚ, 16% ਦੂਜੇ ਸਾਲ ਵਿੱਚ, 18% ਤੀਜੇ ਸਾਲ ਵਿੱਚ, 47% ਚੌਥੇ ਸਾਲ ਵਿਚ ਪਰਫਾਰਮੈਂਸ ਹੈ। ਜਿਹੜੀ ਬੈਸਟ ਪਰਫਾਰਮੈਂਸ ਹੈ, ਉਹ ਲਾਸਟ ਈਅਰ ਵਿੱਚ 63% ਹੋਈ ਹੈ। ਪਰ ਅਕਾਲੀ ਦਲ-ਭਾਜਪਾ ਦੀ ਸਰਕਾਰ ਵੇਲੇ ਇਹ 51%, 69% ਅਤੇ 53% ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਗੱਲਾਂ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਦੋ ਹੀ ਨੁਕਤੇ ਹਾਊਸ ਦੀ ਖਿਦਮਤ ਵਿੱਚ ਰੱਖਦਾ ਹਾਂ। ਕੈਪਟਨ ਸਾਹਿਬ ਨੇ ਬੋਲਦੇ ਹੋਏ ਕਿਹਾ ਸੀ ਕਿ ਸਾਡੇ ਵੇਲੇ ਗਰੋਥ ਰੇਟ ਬਹੁਤ ਬਿਹਤਰ ਸੀ। ਦਰਅਸਲ ਜਿਹੜੀ ਪਿਛਲੇ ਪਲੈਨ ਦੀ ਪਰਫਾਰਮੈਂਸ ਹੈ, ਉਸ ਵਿੱਚ ਪੰਜਾਬ ਦੀ ਗਰੋਥ 5.11% ਹੈ। ਇਨ੍ਹਾਂ ਨੇ ਕਿਹਾ ਕਿ ਗੁਜਰਾਤ ਕਿੱਥੇ ਜਾ ਰਿਹਾ ਹੈ, ਮਹਾਂਰਾਸ਼ਟਰ ਅਤੇ ਝਾਰਖੰਡ ਬਹੁਤ ਅੱਗੇ ਜਾ ਰਹੇ ਹਨ ਪਰ ਬੂਮ ਟਾਈਮ ਵਿਚ ਇਨ੍ਹਾਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਦੀ ਸਰਕਾਰ ਵੇਲੇ ਇਹ 5.11% ਸੀ ਪਰ ਪਿਛਲੇ 3 ਸਾਲ ਦੇ ਜੋ ਅੰਕੜੇ ਹਨ, ਹਾਲਾਂਕਿ ਰਿਸੈਸ਼ਨ ਹੈ, ਪਰ Punjab grew at an average of 6.66% which was 30% over what happened over there. ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜਾ ਪਲੈਨਡ ਐਕਸਪੈਂਡੀਚਰ ਸੀ ਜੋ ਟੋਟਲ ਸਾਲ 2002 ਤੋਂ 2006 ਤੱਕ ਐਕਸਪੈਂਡੀਚਰ ਹੋਇਆ, ਉਹ ਸੀ 14823 ਕਰੋੜ ਰੁਪਏ ਔਰ 31 ਦਸੰਬਰ, 2009 ਤੱਕ 15000 ਕਰੋੜ ਰੁਪਏ ਹੋਇਆ। ਸਾਢੇ ਤਿੰਨ ਸਾਲਾਂ ਵਿੱਚ ਪੰਜਾਬ ਦਾ ਐਕਸਪੈਂਡੀਚਰ ਉਸ ਨਾਲੋਂ ਜ਼ਿਆਦਾ ਹੋਇਆ। ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਗੱਲ ਕੀਤੀ ਕਿ ਜਨਰਲ ਐਜੂਕੇਸ਼ਨ ਦਾ ਕੀ ਹਾਲ ਹੈ, ਬੱਚਿਆਂ ਦੀ ਪੜ੍ਹਾਈ ਦਾ ਕੀ ਹਾਲ ਹੈ? ਸਪੀਕਰ ਸਾਹਿਬ, ਪਿਛਲੇ ਸਾਲ ਦੇ ਮੁਕਾਬਲੇ ਇਸ ਸਾਲ ਐਕਸਪੈਂਡੀਚਰ ਅਸੀਂ 540 ਕਰੋੜ ਰੁਪਏ ਤੋਂ 1246 ਕਰੋੜ ਰੁਪਏ ਲੈ ਗਏ। ਹਾਲੇ ਮੈਂ ਇਨ੍ਹਾਂ ਦੀ ਸਰਕਾਰ ਵੇਲੇ ਦਾ ਕੰਪੇਅਰ ਨਹੀਂ ਕਰ ਰਿਹਾ। ਇਹ ਜਨਰਲ ਐਜੂਕੇਸ਼ਨ ਤੇ ਅਸੀਂ ਕਰੀਬ ਦੁਗਣੇ ਤੋਂ ਵੀ ਵੱਧ ਕਰ ਦਿੱਤਾ। ਅਰਬਨ ਡਿਵੈਲਪਮੈਂਟ ਵਿੱਚ 275 ਕਰੋੜ ਰੁਪਏ ਤੋਂ ਵਧਾ ਕੇ ਇੱਕ ਸਾਲ ਦੇ ਵਿੱਚ 800 ਕਰੋੜ ਰੁਪਏ ਕਰ ਦਿੱਤਾ। ਸਪੀਕਰ ਸਾਹਿਬ, ਇਨ੍ਹਾਂ ਨੇ ਸਿਟਰਸ ਦੀ ਗੱਲ ਕੀਤੀ। ਸਪੀਕਰ ਸਾਹਿਬ, ਮੈਂ ਖੁਦ ਸਿਟਰਸ ਗਰੋਅਰ ਹਾਂ। ਜਿਹੜੀ ਸਿਟਰਸ ਕਾਊਂਸਿਲ ਇਨ੍ਹਾਂ ਨੇ ਬਣਾਈ ਸੀ ਉਸ ਦੇ ਪੌਦੇ ਮੈਂ ਆਪਣੇ ਫਾਰਮ ਤੇ ਲਗਾਏ। ਅਸੀਂ ਇੰਨੇ ਤੰਗ ਦਿਲ ਨਹੀਂ ਕਿ ਜੇਕਰ ਕੋਈ ਸਿਟਰਸ ਕਾਊਂਸਿਲ ਇਹ ਲੈ ਕੇ ਆਏ ਹਨ ਤਾਂ ਉਹ ਫੇਲ੍ਹ ਹੋ ਜਾਵੇ ਪਰ ਇਹ ਵਾਕਿਆ ਹੀ ਫੇਲ੍ਹ ਹੋ ਗਈ। ਪੂਰੀ ਸਰਕਾਰ, ਪੂਰੀ ਅਫ਼ਸਰਸ਼ਾਹੀ ਇਸ ਦੇ ਖਿਲਾਫ ਸੀ ਪਰ ਮੈਂ ਖੁਦ ਵੀ ਬੂਟੇ ਲਗਾਏ ਹੋਏ ਸੀ। ਅਸੀਂ ਚਾਹੁੰਦੇ ਸੀ ਕਿ ਇਹ ਕਿਵੇਂ ਨਾ ਕਿਵੇਂ ਚੱਲ ਜਾਵੇ। ਸਰਕਾਰਾਂ ਵਿੱਚ ਵਾਧੇ-ਘਾਟੇ ਚਲਦੇ ਰਹਿੰਦੇ ਹਨ, ਚਲੋ ਕੋਈ ਹਿੱਟ ਐਂਡ ਟ੍ਰਾਇਲ ਮੈਥਡ ਨਾਲ ਹੀ ਕੁਝ ਹੋ ਜਾਵੇ ਪਰ you can't have good money chasing bad money forever and eventually we should have to take the decision. ਜਿੰਨਾ ਕੁ ਇਨ੍ਹਾਂ ਨੇ ਕਰ ਲਿਆ ਹੈ ਠੀਕ ਹੈ ਪਰ ਇਸ ਨੂੰ ਵਧਾਉਣਾ ਨਹੀਂ ਚਾਹੀਦਾ। ਜੇਕਰ 8-10 ਵੈਰਾਇਟੀਆਂ ਤੋਂ ਕੋਈ ਕਾਮਯਾਬ ਹੁੰਦੀ ਹੈ ਤਾਂ ਠੀਕ ਹੈ ਪਰ ਇਹ ਨਹੀਂ ਕਿ 50,000 ਏਕੜ ਜ਼ਮੀਨ ਵਿੱਚ ਇਸ ਨੂੰ ਗ੍ਰੋਅ ਕਰਨਾ ਹੈ। ਸਪੀਕਰ ਸਾਹਿਬ, ਮੈਂ ਬਹੁਤੀਆਂ ਗੱਲਾਂ ਨਹੀਂ ਛੇੜਣੀਆਂ ਚਾਹੁੰਦਾ। ਇਕ ਗਲਤ ਫਹਿਮੀ ਹਮੇਸ਼ਾ ਇਸ ਹਾਊਸ ਵਿੱਚ ਵੀ ਔਰ ਬਾਹਰ ਵੀ ਰਹੀ ਹੈ ਕਿ ਪੰਜਾਬ ਸਰਕਾਰ ਸੈਂਟਰ ਦੇ ਰਹਿਮੋ ਕਰਮ ਤੇ ਚਲਦੀ ਹੈ। ਸੈਂਟਰ ਪੈਸਾ ਦੇ ਦੇਂਦਾ ਹੈ ਤਾਂ ਹੀ ਇਹ ਸਾਡੀਆਂ ਸਕੀਮਾਂ ਵਗੈਰਾ ਚੱਲ ਰਹੀਆਂ ਹਨ, ਨਹੀਂ ਤਾਂ ਨਹੀਂ ਚਲਣੀਆਂ ਸਨ। ਸਪੀਕਰ ਸਾਹਿਬ, ਇਸ ਵਿੱਚ ਕੋਈ ਹਕੀਕਤ ਨਹੀਂ। 70 ਦੇ ਦਹਾਕੇ ਸਨ, ਜਿਹੜੇ ਉਸ ਦੌਰਾਨ ਸੈਂਟਰਲ ਸ਼ੇਅਰ ਆਫ ਟੈਕਸਿਜ਼ 2.5% ਸੀ ਉਹ ਹੁਣ 2010 ਵਿੱਚ ਘੱਟ ਕੇ 1.30% ਰਹਿ ਗਿਆ ਹੈ। ਇਹ ਜਿਹੜਾ 2010-11 ਦਾ ਮਾਲੀ ਸਾਲ ਚੱਲ ਰਿਹਾ ਹੈ ਤੁਸੀਂ ਇਹ ਪੜ੍ਹ ਕੇ ਦੇਖੋ, ਗੌਰਮਿੰਟ ਆਫ਼ ਇੰਡੀਆ ਦੀ ਟੋਟਲ ਕਾਂਟਰੀਬਿਊਸ਼ਨ ਕੀ ਸੀ ਔਰ ਇਹ ਗੈਡਗਿਲ ਫਾਰਮੂਲੇ ਅਧੀਨ ਸਾਡਾ ਸਟੇਟ ਦਾ

ਹੱਕ ਹੈ ਪਰ ਬਾਵਜੂਦ ਇਸ ਦੇ ਜਿਹੜੀ ਸਾਡੀ ਸਟੇਟ ਦਾ 32,000 ਕਰੋੜ ਰੁਪਏ ਦਾ ਰੈਵੇਨਿਊ ਹੈ ਇਸ ਵਿੱਚ ਭਾਰਤ ਸਰਕਾਰ ਦੀ ਕਾਂਟਰੀਬਿਊਸ਼ਨ 18% ਹੈ ਔਰ 82% ਸਰਕਾਰ ਆਪਣੇ ਵਸੀਲਿਆਂ ਤੋਂ ਖਰਚ ਕਰਦੀ ਹੈ। ਸਪੀਕਰ ਸਾਹਿਬ, ਸਰਕਾਰ ਇਕਾਨਮੀ ਦੀ ਬਿਹਤਰੀ ਆਦਿ ਲਈ ਕੰਪਿਊਟਰਾਈਜੇਸ਼ਨ ਕਰਕੇ ਆਪਣੇ ਵਸੀਲਿਆਂ ਵਿੱਚ ਇਜ਼ਾਫਾ ਅੱਗੇ ਲੈ ਕੇ ਗਈ ਹੈ।

ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਇਕ ਕਿਹਾ ਸੀ ਕਿ 65,000 ਤੋਂ 70,000 ਕਰੋੜ ਰੁਪਏ ਦੀ ਪੀ.ਐਸ.ਯੂਜ਼. ਡੈਟ ਹੈ। ਅਸੀਂ ਕੋਈ ਸਟੇਟ ਗਰੰਟੀਜ਼ ਦਿੱਤੀਆਂ ਸਨ। ਇਸ ਕਰਕੇ ਸਟੇਟ ਦਾ ਟੋਟਲ ਕਰਜ਼ਾ ਬਹੁਤ ਵੱਧ ਗਿਆ। ਸਪੀਕਰ ਸਾਹਿਬ, ਇਹ ਜਿਹੜੀਆਂ ਆਊਟ ਸਟੈਂਡਿੰਗ ਗਰੰਟੀਜ਼ ਹਨ, outstanding guarantees were given by the State Govt. ਇਹ ਸਾਡੀ ਆਡਿਟਰ ਜਨਰਲ ਦੀ ਅਪਰੂਵਡ ਕਾਪੀ ਮੇਰੇ ਕੋਲ ਹੈ, ਇਸ ਦੇ ਵਿੱਚ ਟੋਟਲ ਸ਼ਾਰਟ ਟਰਮ ਅਤੇ ਲਾਂਗ ਟਰਮ ਸਟੇਟ ਦੀਆਂ ਜਿਹੜੀਆਂ ਗਰੰਟੀਜ਼ ਹਨ, ਇਹ 35,000 ਕਰੋੜ ਰੁਪਏ ਹਨ। ਇਹ 70,000 ਕਰੋੜ ਨਹੀਂ ਹਨ। ਸਪੀਕਰ ਸਾਹਿਬ, ਜੇਕਰ ਤੁਸੀਂ ਸਾਰੀਆਂ ਦੇਖੋ, ਜਿਹੜੀਆਂ ਸਟੇਟ ਦੀਆਂ ਪੀ.ਐਸ.ਯੂਜ਼ ਹਨ, the largest guarantees are given to PUNSUP, Milkfed, Pb. Agro, PUNGRAIN and these are on account of food. ਜਿਹੜਾ ਅਸੀਂ ਫੂਡ ਗ੍ਰੇਨ ਖਰੀਦਦੇ ਹਾਂ ਤਾਂ ਸਾਨੂੰ ਕੈਸ਼ ਉਨ੍ਹਾਂ ਨੂੰ ਫਾਰਮਰਜ਼ ਨੂੰ ਅੱਗੇ ਦੇਣਾ ਹੁੰਦਾ ਹੈ। These are guarantees which we get from there. ਸੋ, ਇਹ ਠੀਕ ਹੈ ਕਿ this is a high amount of guarantees which we have given. ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਤੱਕ ਨਾ ਪੰਜਾਬ ਗੌਰਮਿੰਟ ਨੇ, ਨਾ ਪੰਜਾਬ ਦੀ ਕਿਸੇ ਪੀ.ਐਸ.ਯੂ. ਨੇ ਕਿਤੇ ਵੀ ਅਸੀਂ ਡੈਟ ਤੇ ਡਿਫਾਲਟ ਨਹੀਂ ਕੀਤਾ, so that is the crux.

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਬੋਲਦਿਆਂ ਇਹ ਗੱਲ ਕਹੀ ਕਿ public assets are being sold. I know this is not an ideal policy to sell public assets. I can assure Captain Sahib ਕਿ ਇਹ ਜਿਹੜੀ ਪਬਲਿਕ ਐਸੈਟਸ ਦੀ ਸੇਲ ਹੋਈ ਹੈ this is an old Policy. O.U.V.G.L. (Optimum Use of Vacant Govt. Land), ਜਿਹੜੀ ਇਹ ਸਰਕਾਰ ਹੈ, ਇਸ ਨੂੰ ਤਬਦੀਲ ਕਰਕੇ ਪੁੱਡਾ ਤੋਂ ਪੀ.ਆਈ.ਡੀ.ਬੀ. ਵਿੱਚ ਲੈ ਕੇ ਆਈ ਹੈ। ਜਿਹੜੀ ਟੋਟਲ ਸੇਲ ਹੋਈ ਹੈ ਉਹ ਕੁਝ ਇਨ੍ਹਾਂ ਦੇ ਟਾਈਮ ਵਿੱਚ ਹੋਈ ਹੈ ਅਤੇ ਕੁਝ ਸਾਡੇ ਟਾਈਮ ਵੀ ਹੋਈ ਹੈ। ਟੋਟਲ 1269 ਕਰੋੜ ਰੁਪਏ ਦੀ ਸੇਲ ਹੋਈ ਹੈ ਅਤੇ ਇਸ ਵਿੱਚੋਂ ਸਾਨੂੰ ਜੋ ਪੈਸੇ ਆਏ ਹਨ ਇਹ 1041 ਕਰੋੜ ਰੁਪਏ ਹਨ। ਇਹ ਪੈਸਾ ਜਿਹੜਾ ਆਇਆ ਹੈ ਇਹ ਸਰਕਾਰ ਦੇ ਰੋਜ਼ ਮਰ੍ਹਾ ਦੇ ਖਰਚਿਆਂ ਤੇ ਨਹੀਂ ਲਗਦਾ। ਇਹ ਜਿੱਥੇ-ਜਿੱਥੇ ਜ਼ਮੀਨਾਂ ਵਿਕੀਆਂ ਹਨ ਉਹ 579 ਕਰੋੜ ਰੁਪਏ ਅਰਬਨ ਲੋਕਲ ਬਾਡੀਜ਼ ਨੂੰ ਜਿਹੜੇ ਕੈਪੀਟਲ ਐਸੈਟਸ ਕ੍ਰੀਏਟ ਕਰਨ ਵਾਸਤੇ ਜਿਵੇਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਬਠਿੰਡਾ ਦਾ ਬਾਈਪਾਸ ਬਣ ਰਿਹਾ ਹੈ, ਇਰੀਗੇਸ਼ਨ ਵਿੱਚ 118 ਕਰੋੜ ਰੁਪਿਆ ਲੱਗਿਆ ਹੈ, ਐਜੂਕੇਸ਼ਨ ਦੇ ਵਿੱਚ 123 ਕਰੋੜ ਰੁਪਿਆ ਲੱਗਿਆ ਹੈ, ਪੁਲਿਸ ਨੂੰ 19 ਕਰੋੜ ਰੁਪਿਆ ਅਤੇ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਨੂੰ 13 ਕਰੋੜ ਰੁਪਿਆ ਦਿੱਤਾ ਗਿਆ ਹੈ। ਸਪੀਕਰ ਸਹਿਬ, ਜਿੱਥੋਂ ਤੱਕ ਟੈਕਸਿਜ਼ ਦੀ ਕੁਲੈਕਸ਼ਨ ਜਾਂ ਆਪਣੇ ਖਰਚਿਆਂ ਨੂੰ ਘਟਾਉਣ ਦੀ ਗੱਲ ਹੈ, ਜੇਕਰ 12ਵੀਂ ਦੇ ਬੱਚੇ ਤੋਂ ਪੁੱਛ ਲਿਆ ਜਾਵੇ ਕਿ ਸਟੇਟ ਨੂੰ ਕਿਵੇਂ ਚਲਾਉਣਾ ਹੈ ਜਾਂ ਘਰ ਦੇ ਖਰਚਿਆਂ ਨੂੰ ਕਿਵੇਂ ਚਲਾਉਣਾ ਹੈ ਤਾਂ ਉਹ ਵੀ ਦੱਸ ਸਕਦਾ ਹੈ ਕਿ ਆਪਣੇ ਖਰਚਿਆਂ ਨੂੰ ਘਟਾਓ ਔਰ ਆਪਣੀ ਆਮਦਨ ਨੂੰ ਵਧਾਉਣ ਦੇ ਤਰੀਕੇ ਪੈਦਾ ਕਰੋ। ਹੋਰ ਕੋਈ ਤਰੀਕਾ ਹੀ ਨਹੀਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਤੇ ਵੀ ਕੋਈ ਵੀ ਕੁਤਾਹੀ ਨਹੀਂ ਹੋਈ। ਫਾਇਨਾਂਸ ਡਿਪਾਰਟਮੈਂਟ always acted as the conscience keeper of the State. ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਪੇਅ ਕਮਿਸ਼ਨ ਦੀ ਰਿਪੋਰਟ ਨਾ ਆਉਂਦੀ ਤਾਂ ਸਾਡਾ ਸੂਬਾ ਰੈਵੀਨਿਊ ਨਿਊਟਰਲ ਸੂਬਾ ਹੁੰਦਾ। This would have been a revenue neutral State. ਮੈਂ ਰੈਵੀਨਿਊ ਸਰਪਲੱਸ ਤਾਂ ਨਹੀਂ ਕਹਿ ਸਕਦਾ ਕਿ ਜਿਹੜਾ 3500 ਕਰੋੜ ਰੁਪਏ ਦਾ ਫਿੱਟ ਪਿਆ ਹੈ we would have been certainly a revenue neutral state. ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ। ਸਪੀਕਰ ਸਾਹਿਬ, ਜੇਕਰ ਪੰਜਾਬ ਦੇ ਫਾਇਨਾਂਸਿਜ਼ ਨੂੰ ਸਮਝਣਾ ਹੈ ਤਾਂ ਇਕੋ ਹੀ ਗੱਲ ਹੈ ਕਿ on every parameter of the State finances except for Punjab's Public Debt we are satisfied. ਸੰਤੁਸ਼ਟੀ ਹੈ, ਇਸ ਕਰਜ਼ੇ ਦੇ ਕਾਰਨ ਵੀ ਹਿਸਟਾਰਿਕ ਹਨ। ਇਹ ਕੋਈ ਪੰਜ ਸਾਲ ਵਿੱਚ ਨਹੀਂ ਵਧਿਆ। ਇਹ 10 ਸਾਲਾਂ ਵਿੱਚ ਨਹੀਂ ਵਧਿਆ। ਇਹ ਸਾਡੀ ਸਟੇਟ 1984-85 ਵਿੱਚ ਰੈਵੀਨਿਊ ਸਰਪਲੱਸ ਸਟੇਟ ਸੀ। ਸਾਡੇ ਤੇ ਕੋਈ ਕਰਜ਼ਾ ਨਹੀਂ ਸੀ। ਜਿਹੜਾ ਸਬਸਿਡੀਆਂ ਦਾ ਮਸਲਾ ਹੈ, ਪਹਿਲਾਂ ਕਦੇ ਇਹ ਸਬਸਿਡੀਆਂ ਵੀ ਨਹੀਂ ਹੁੰਦੀਆਂ ਸਨ। This is also a recent creation. ਉਸ ਤੋਂ ਬਾਅਦ ਪੰਜਾਬ ਦਾ ਬਜਟ ਇੰਡੀਅਨ ਪਾਰਲੀਮੈਂਟ ਦੇ ਵਿੱਚ ਪਾਸ ਹੁੰਦਾ ਸੀ ਕਿਉਂਕਿ ਹਾਲਾਤ ਹੀ ਕੁਝ ਇਸ ਤਰ੍ਹਾਂ ਪੈਦਾ ਹੋ ਗਏ ਸਨ, ਜਦੋਂ ਤੱਕ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨਹੀਂ ਆਈ। ਇਹ ਠੀਕ ਹੈ ਕਿ ਸਪੈਸ਼ਲ ਟਰਮ ਲੋਨ ਵੇਵ ਹੋਏ ਹਨ ਪਰ, ਸਪੀਕਰ ਸਾਹਿਬ, ਇਹ ਕਦੋਂ ਵੇਵ ਹੋਏ ਹਨ, ਜਦੋਂ ਅਸੀਂ ਡੈਟ ਟਰੈਪ ਵਿਚ ਆ ਗਏ ਸੀ। ਇਸ ਵਿਚ ਮੈਂ ਕੈਪਟਨ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ। ਉਦੋਂ ਅਸੀਂ 15,000 ਕਰੋੜ ਰੁਪਏ ਦੇ ਡੈਟ ਵਿਚ ਪਹੁੰਚ ਗਏ ਸੀ। ਜੇਕਰ ਇਹ ਉਦੋਂ ਹੀ 6100 ਕਰੋੜ ਰੁਪਿਆ ਵੇਵ ਹੋ ਜਾਂਦਾ ਤਾਂ ਅੱਜ ਪੰਜਾਬ ਆਪਦੇ ਪੈਰਾਂ ਉਤੇ ਖੜ੍ਹਾ ਹੁੰਦਾ। ਇਹ ਸਾਲ 2006 ਵਿਚ ਵੇਵ ਹੋਇਆ। ਉਸ ਵਕਤ ਅਸੀਂ 48,000 ਕਰੋੜ ਰੁਪਏ ਦੇ ਡੈਟ ਤੱਕ ਪਹੁੰਚ ਚੁੱਕੇ ਸੀ। ਇਸ ਕਰਕੇ 6100 ਕਰੋੜ ਰੁਪਏ ਦੀ ਮੁਆਫੀ ਬੇ-ਮਾਅਨਾ ਹੋ ਗਈ।

ਸਪੀਕਰ ਸਾਹਿਬ, ਜਿਹੜੀ ਗੱਲ ਕਹਿਣ ਲਈ ਮੈਂ ਖੜ੍ਹਾ ਹੋਇਆ ਹਾਂ, ਮੈਂ ਇਹ

ਗੱਲ ਕੈਬਨਿਟ ਵਿਚ ਦੱਸੀ ਹੈ ਅਤੇ ਹਾਊਸ ਨੂੰ ਵੀ ਇਸ ਗੱਲ ਵਾਸਤੇ ਕਾਂਫੀਡੈਂਸ ਵਿੱਚ ਲੈਣਾ ਚਾਹੁੰਦਾ ਹਾਂ। ਪਿਛਲੇ ਡੇਢ-ਪੌਣੇ ਦੋ ਸਾਲਾਂ ਵਿਚ ਗੌਰਮਿੰਟ ਆਫ ਇੰਡੀਆ ਵਿੱਚ ਯੂਨੀਅਨ ਫਾਈਨਾਂਸ ਮਨਿਸਟਰ ਨਾਲ ਬਹੁਤ ਸਾਰੀਆਂ ਮੀਟਿੰਗਾਂ ਹੋਈਆਂ ਹਨ। ਸਟੇਟ ਇਸ਼ੂਜ਼ ਉਤੇ ਮੇਰੀ ਡਿਸਕਸ਼ਨ ਹੋਈ ਹੈ। ਕਈ ਪ੍ਰਾਈਵੇਟ ਮੀਟਿੰਗਾਂ ਵੀ ਹੋਈਆਂ ਅਤੇ ਕਈ ਆਫੀਸ਼ੀਅਲ ਮੀਟਿੰਗਾਂ ਵੀ ਹੋਈਆਂ। ਉਨ੍ਹਾਂ ਵਿੱਚ ਸਟੇਟ ਦੇ ਇਸ਼ੂ ਰੱਖੇ ਗਏ। ਸਪੀਕਰ ਸਾਹਿਬ, ਮੈਨੂੰ ਉਨ੍ਹਾਂ ਨੇ ਇਕ ਸਪੈਸ਼ਲ ਮੀਟਿੰਗ ਵਿੱਚ ਟਾਈਮ ਦਿੱਤਾ। ਮੈਂ ਉਸ ਸਖਸ਼ੀਅਤ ਦੀ ਬੜੀ ਦਰਿਆ-ਦਿਲੀ ਵੇਖੀ ਕਿ ਜਦੋਂ ਮੈਂ ਉਨ੍ਹਾਂ ਦੇ ਦਫਤਰ ਵਿੱਚ ਗਿਆ ਤਾਂ ਉਨ੍ਹਾਂ ਨੂੰ ਕਿਹਾ ਕਿ ਐਫ.ਐਮ. ਸਾਹਿਬ how much time you have for this meeting? ਇਹ ਨਾ ਹੋਵੇ ਕਿ ਮੈਂ ਆਪਣੀ ਹੀਰ ਛੇੜ ਬੈਠਾਂ ਤੇ ਤੁਸੀਂ ਆਪਣੀ ਘੜੀ ਵੱਲ ਹੀ ਤੱਕੀ ਜਾਓ। ਉਨ੍ਹਾਂ ਕਿਹਾ ਕਿ you speak your heart out. ਮੈਂ ਤੁਹਾਨੂੰ ਸੁਣਾਂਗਾ। ਮੈਨੂੰ ਅਜੇ ਗੱਲ ਕਰਦਿਆਂ ਨੂੰ ਪੰਜ ਮਿੰਟ ਹੀ ਹੋਏ ਸਨ, ਉਨ੍ਹਾਂ ਕਿਹਾ ਕਿ I want to help you out. How can I help you out? ਮੈਂ ਕਿਹਾ ਕਿ ਤੁਸੀਂ ਸਾਡਾ ਮਿਲੀਟੈਂਸੀ ਦਾ 6100 ਕਰੋੜ ਰੁਪਏ ਦਾ ਡੈਟ ਮੁਆਫ ਕਰ ਦਿੱਤਾ ਹੈ ਪ੍ਰੰਤੂ ਅਸੀਂ 2100 ਕਰੋੜ ਰੁਪਿਆ ਪ੍ਰੀ-ਪੇਡ ਵੀ ਕੀਤਾ ਹੋਇਆ ਹੈ। ਉਸ 2100 ਕਰੋੜ ਰੁਪਏ ਦੀ ਅੱਜ ਕੀਮਤ ਲਗਭਗ 10,000 ਕਰੋੜ ਰੁਪਏ ਬਣਦੀ ਹੈ, ਉਹ ਵੀ ਸਾਡਾ ਮੁਆਫ ਕਰ ਦਿਉ। ਉਨ੍ਹਾਂ ਕਿਹਾ 'done', what else? ਮੈਂ ਕਿਹਾ ਕਿ 21000 ਕਰੋੜ ਰੁਪਏ ਦੇ ਨੈਸ਼ਨਲ ਸੇਵਿੰਗਜ਼ ਫੰਡ ਵਿੱਚ ਸਾਡਾ 10% ਕੂਪਨ ਰੇਟ ਹੈ, ਜੇਕਰ ਇਸ ਨੂੰ 30 ਸਾਲ ਪਿੱਛੇ ਪਾ ਦਿਉ ਅਤੇ ਦੇਣ ਵਾਸਤੇ ਵੀ ਪੰਜ ਸਾਲ ਦਾ moratorium ਦੇ ਦਿਉ ਤਾਂ ਬੜਾ ਧੰਨਵਾਦੀ ਹੋਵਾਂਗਾ। ਉਨ੍ਹਾਂ ਫਿਰ ਕਿਹਾ 'done', what else? ਫਿਰ ਮੈਂ ਕਿਹਾ ਕਿ ਸਾਡਾ ਫੂਡ ਅਕਾਊਂਟ ਵਿਚ 6,000 ਕਰੋੜ ਰੁਪਿਆ ਪਿਆ ਹੈ ਅਤੇ ਇਹ ਗੌਰਮਿੰਟ ਆਫ ਇੰਡੀਆ ਨੇ ਸਾਡਾ ਦੇਣਾ ਹੈ। ਇਹ ਇੰਸੀਡੈਂਟਲ, ਹੈਂਡਲਿੰਗ ਤੇ ਸਕਿਓਰਟੀ ਵਗੈਰਾ ਦਾ ਪੈਸਾ ਪਿਆ ਹੈ, ਇਹ ਵੀ ਮੁਆਫ਼ ਕਰ ਦਿਉ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਸੈਕਟਰੀਜ਼ ਬੈਠੇ ਹੋਏ ਸਨ। ਉਨ੍ਹਾਂ ਨੇ ਐਫ.ਐਮ. ਨੂੰ ਕਿਹਾ I think, you are making very tall promises. F.M. told that I have made up my mind. Punjab cannot be dragged on India's economy. ਮੈਂ ਕਿਹਾ ਕਿ ਪੰਜਾਬ ਨੇ 7000 ਕਰੋੜ ਰੁਪਏ ਦਾ ਏਰੀਅਰ ਵੀ ਦੇਣਾ ਹੈ। ਫਿਰ ਉਨ੍ਹਾਂ ਕਿਹਾ ਕਿ we will consider it.

ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ there have been number of follow up meetings. Government of India has agreed to revisit the whole issue. ਉਨ੍ਹਾਂ ਦੀ body language ਅਤੇ ਉਹ ਸਮਝਦੇ ਹਨ and they have conceded Punjab's point that Punjab has gone through a terrible period of militancy. Punjab has not been able to recover. ਪਰ, ਸਪੀਕਰ ਸਾਹਿਬ, ਉਨ੍ਹਾਂ ਦੀਆਂ ਕੁਝ ਸ਼ਰਤਾਂ ਵੀ ਹਨ। ਇਕੱਲੀ ਪੰਜਾਬ ਸਟੇਟ ਹੀ ਡੈਟ ਵਿੱਚ ਨਹੀਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਹੈ। ਡੈਟ ਵਿੱਚ ਉੱਤਰ ਪ੍ਰਦੇਸ਼, ਕੇਰਲਾ, ਪੱਛਮੀ ਬੰਗਾਲ, ਮਹਾਂਰਾਸ਼ਟਰ ਆਦਿ ਵੀ ਹਨ। They have agreed to help but Punjab has no heritance right to waive off such debt. ਜਿਹੜੀਆਂ ਉਨ੍ਹਾਂ ਦੀਆਂ ਸ਼ਰਤਾਂ ਹਨ, ਉਹ ਔਖੀਆਂ ਵੀ ਹਨ, ਉਨ੍ਹਾਂ ਨੂੰ ਮੰਨਣਾ ਕੋਈ ਸੌਖੀ ਗੱਲ ਨਹੀਂ ਹੈ। ਜਿਵੇਂ ਉਹ ਕਹਿੰਦੇ ਹਨ ਕਿ ਬਿਜਲੀ ਦੀ ਸਬਸਿਡੀ ਨੂੰ ਜਿੰਨਾ ਘਟਾ ਸਕਦੇ ਹੋ, ਘਟਾਓ, you cannot go for ever. ਇਸ ਕਿਸਮ ਦੀਆਂ ਹੋਰ ਵੀ ਸ਼ਰਤਾਂ ਹਨ। ਪਰ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਇਕ ਬੜਾ ਪਾਵਰਫੁੱਲ ਕੰਟਰੀ ਹੈ। They went through a terrible phase due to floods. ਜਦੋਂ ਪੂਰੇ ਪਾਕਿਸਤਾਨ ਨੇ ਵਰਲਡ ਵਾਈਡ ਇਕ ਬਿਲੀਅਨ ਡਾਲਰਾਂ ਦੀ ਅਪੀਲ ਕੀਤੀ ਤਾਂ ਉਨ੍ਹਾਂ ਨੂੰ ਇਹ 5000 ਕਰੋੜ ਰੁਪਿਆ ਕਿਧਰੋਂ ਵੀ ਇੰਟਰਨੈਸ਼ਨਲ ਲੈਵਲ ਤੇ ਨਹੀਂ ਮਿਲ ਸਕਿਆ। ਪਰ ਜੇਕਰ ਪੰਜਾਬ ਨੂੰ 5-6 ਬਿਲੀਅਨ ਦਾ ਫਾਇਦਾ ਹੁੰਦਾ ਹੋਵੇ ਤਾਂ, ਸਪੀਕਰ ਸਾਹਿਬ, ਮੈਂ ਨੇਕ ਨੀਤੀ ਨਾਲ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਵੀ ਗੌਰਮਿੰਟ ਆਫ਼ ਇੰਡੀਆ ਦੀਆਂ ਸ਼ਰਤਾਂ ਹਨ, ਕਿਉਂਕਿ ਅੱਜ ਸਾਰਾ ਹਾਊਸ ਇੱਥੇ ਬੈਠਾ ਹੈ, there are three principal parties of Punjab, today is a litmus test. ਇਹ ਡਿਬੇਟਸ ਤਾਂ ਹੁੰਦੀਆਂ ਰਹਿਣਗੀਆਂ ਕਿ ਥਰਮਲ ਪਲਾਂਟ ਦਾ ਐਮ.ਓ.ਯੂ. ਕਿਸ ਨੇ ਕੀਤਾ ਅਤੇ ਉਦਘਾਟਨ ਕਿਸ ਨੇ ਕੀਤਾ? ਸਪੀਕਰ ਸਾਹਿਬ, ਮੈਂ ਅਗਲੇ ਹਫ਼ਤੇ ਦਿੱਲੀ ਜਾਵਾਂਗਾ ਅਤੇ ਮੈਂ ਐਗਜ਼ੈਕਟਲੀ ਟੋਟਲ ਅਮਾਊਂਟ ਤੁਹਾਨੂੰ ਦਸ ਦੇਵਾਂਗਾ ਕਿ 10 ਹਜ਼ਾਰ ਕਰੋੜ ਰੁਪਏ ਮੰਨਦੇ ਹਨ, 20 ਹਜ਼ਾਰ ਕਰੋੜ ਰੁਪਏ ਮੰਨਦੇ ਹਨ ਜਾਂ 30 ਹਜ਼ਾਰ ਕਰੋੜ ਰੁਪਏ ਮੰਨਦੇ ਹਨ। ਉਹ ਕਹਿ ਰਿਹਾ ਹੈ ਕਿ we do not act on theoretical assurances, ਉਹ ਕਹਿ ਰਿਹਾ ਹੈ ਕਿ ਸਰਦਾਰ ਜੀ ਹਮ ਦੇਖੇਗੇਂ, ਹਮ ਸੋਚੇਂਗੇ, ਹਮ ਕਰ ਦੇਂਗੇ। ਉਹ ਕਹਿ ਰਿਹਾ ਹੈ ਕਿ ਸਾਨੂੰ ਤਾਂ ਇਹ ਪੁਲੀਟੀਕਲੀ ਅਪਰੂਵਡ ਚਾਹੀਦਾ ਹੈ, ਜਿਹੜਾ ਇਹ ਨਾ ਹੋਵੇ ਕਿ ਤੁਹਾਡੇ ਅਗਲੇ ਅਤੇ ਤੁਹਾਡੇ ਪਿਛਲੇ ਕੱਲ੍ਹ ਨੂੰ ਇਹ ਕਹਿਣ ਕਿ ਇਹ ਨਹੀਂ ਕੀਤਾ, ਉਹ ਨਹੀਂ ਕੀਤਾ। ਇਸ ਲਈ, ਸਪੀਕਰ ਸਾਹਿਬ, ਜੇ ਸਾਰਾ ਹਾਊਸ ਸਹਿਮਤ ਹੋਵੇ ਤਾਂ this is the way, this is again to be a changer for Punjab. ਇਹ ਮੌਕੇ ਜਿਹੜੇ ਹਨ ਇਹ ਸਦਾ-ਸਦਾ ਨਹੀਂ ਆਉਣੇ ਅਤੇ ਇਹ ਤਾਂ ਠੀਕ ਹੈ ਕਿ ਸਰਕਾਰਾਂ ਦੇ 19-21 ਦੇ ਫ਼ਰਕ ਹੋ ਸਕਦੇ ਹਨ। ਸਪੀਕਰ ਸਾਹਿਬ, ਕੋਈ ਵੀ ਸਰਕਾਰ ਕੰਮ ਕਰਦੀ ਹੈ, ਉਸ ਦੀ ਨੇਕ ਨੀਤੀ ਹੁੰਦੀ ਹੈ, ਕੋਈ ਵੀ ਸੀ.ਐਮ. ਹੈ, ਐਫ.ਐਮ. ਹੈ, ਅਗਲੇ ਹਨ ਪਿਛਲੇ ਹਨ they are working very hard. ਨੇਕ ਨੀਤੀ ਹੁੰਦੀ ਹੈ ਪਰ ਪੰਜਾਬ ਵਿੱਚ ਬਦਕਿਸਮਤੀ ਹੋ ਗਈ ਹੈ ਕਿ, ਸਪੀਕਰ ਸਾਹਿਬ, ਇਹ ਜਿਹੜਾ ਡੈਟ ਹੈ this debt is not giving us elbow room. ਕੈਪਟਨ ਸਾਹਿਬ ਨੇ ਕਿਹਾ ਕਿ ਡੈਟ ਸਰਵਿਸਿੰਗ ਲਈ ਜੇ 10 ਹਜ਼ਾਰ ਕਰੋੜ ਰੁਪਿਆ ਟੋਟਲ ਰੈਵੀਨਿਊ ਹੈ ਤਾਂ 8200 ਕਰੋੜ ਰੁਪਏ ਤਾਂ ਡੈਟ ਸਰਵਿਸਿੰਗ ਇੰਟਰੈਸਟ ਦਾ ਪ੍ਰਿੰਸੀਪਲ ਅਮਾਊਂਟ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਕਰਕੇ ਨਹੀਂ ਕਹਿ ਰਿਹਾ ਕਿ ਅੱਜ ਮੈਨੂੰ ਤਕਲੀਫ਼ ਹੈ। ਸਪੀਕਰ ਸਾਹਿਬ, ਲਾਸਟ ਬਜਟ ਜਿਸ ਵੇਲੇ 2006

ਵਿੱਚ ਪੇਸ਼ ਹੋਇਆ ਸੀ ਤਾਂ ਉਸ ਵੇਲੇ ਇਕ ਆਰਟੀਕਲ 'ਇਕਨਾਮਿਕ ਟਾਈਮਜ਼' ਵਿੱਚ ਮੈਂ ਲਿਖਿਆ ਸੀ, ਉਹ ਵੀ ਮੈਂ ਕਢਵਾਇਆ ਹੈ। I had written. I have a lot of regard for my fellow Doon school alumnus Captain Amarinder Singh and I always thought him to be a man of vision. But unfortunately, all the five budgets presented during the tenure of his government have been woefully short of expectations.. ਸਪੀਕਰ ਸਾਹਿਬ, ਇਸ ਦਾ ਜੋ ਅਪਰੇਟਿਵ ਪਾਰਟ ਹੈ, ਮੈਂ ਲਿਖਿਆ ਹੈ ਕਿ, "Several readers may think that as a typical opposition leader I am launching into a usual diatribe against the government for presenting a lack lustre budget. But it pains me to see my State in such a bad shape. I admit that it is not only the Congress that is culpable for this sordid situtation. In fact, the mutual bickering between Akali and Congress has done a great harm to the State. It is high time we evolve a consensual economic programme. Both sides have to display adequate will. Today, Haryana is performing much better, Even Punjab's pre-eminence in agriculture is being threatened. We need to keep in mind that if Punjab suffers no one at Centre will shed a tear. We don't have the political clout of Bihar or UP. We have to survive of our own wits. It is high time, we took strong and hard decisions and rise over petty politics". ਇਸ ਮੌਕੇ ਤੇ, ਸਪੀਕਰ ਸਾਹਿਬ, ਇਹ ਜਿਹੜਾ ਸਮਾਂ ਹੈ, ਇਹ ਰੋਜ਼-ਰੋਜ਼ ਨਹੀਂ ਆਉਣਾ। It is our common history. ਅਸੀਂ ਸਾਰੇ ਰਲ-ਮਿਲ ਕੇ ਇਸ ਕੰਮ ਨੂੰ, ਜੇ ਪੰਜਾਬ ਦਾ ਡੈਟ 30-35 ਹਜ਼ਾਰ ਕਰੋੜ ਰੁਪਏ ਘੱਟ ਜਾਵੇ ਤਾਂ ਇਸ ਦੇ ਨਾਲ 3-3½ ਕਰੋੜ ਰੁਪਏ ਦਾ ਇੰਟਰੈਸਟ ਬਚ ਜਾਵੇਗਾ ਅਤੇ Punjab would be at a different pedestal.

ਸਪੀਕਰ ਸਾਹਿਬ, ਦੋ ਮਿੰਟ ਮੈਂ ਹੋਰ ਲਵਾਂਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਸ਼ਹੀਦ ਭਗਤ ਸਿੰਘ ਜੀ ਦੀ, ਸ਼ਹੀਦ ਊਧਮ ਸਿੰਘ ਜੀ ਦੀ and so many great patriots. ਸ਼ਹੀਦ ਭਗਤ ਸਿੰਘ ਜੀ ਦਾ ਵੀ ਜਨਮ ਦਿਨ 28 ਸਤੰਬਰ ਨੂੰ ਹੀ ਹੋ ਕੇ ਹਟਿਆ ਹੈ। Even ordinary people have suffered a lot. ਇਕ ਰਾਵਲਪਿੰਡੀ ਤਹਿਸੀਲ ਵਿੱਚ ਡੇਰਾ ਗੁਜ਼ਰ ਖਾਨ ਹੈ। 1947 ਵਿੱਚ ਜਦੋਂ ਸਾਡੇ Late Prime Minister Pandit Jawahar Lal Nehru, who was a Member of the Interim Council, ਉਥੇ ਡੇਰਾ ਕੌਂਸਲ ਵਿੱਚ ਕਮਿਊਨਲ ਰਾਈਟਿੰਗ ਹੋਈ ਅਤੇ ਉਸ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਜਦੋਂ ਉਥੇ ਗਏ ਤਾਂ ਉਸ ਦੇ ਨਾਲ ਜਨਰਲ ਪ੍ਰਾਇਮ-ਮੈਸਰਵੀ ਵੀ ਸੀ। ਉਹ ਉਥੇ ਜਾ ਕੇ ਕਹਿਣ ਲੱਗੇ ਕਿ ਆਪ ਫ਼ਿਕਰ ਨਾ ਕਰੋ, ਸਭ ਠੀਕ ਹੋ ਜਾਵੇਗਾ ਤਾਂ ਇੱਕ ਬੁੱਢੇ ਸਰਦਾਰ ਜੀ ਨੇ ਉਨ੍ਹਾਂ ਨੂੰ ਗੁੱਟ ਤੋਂ ਫੜ ਲਿਆ ਅਤੇ ਖੂਹ ਦੇ ਕੋਲ ਲਿਜਾ ਕੇ ਕਹਿਣ ਲੱਗੇ ਕਿ ਤੁਸੀਂ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਇਸ ਵਿੱਚ ਜ਼ਰਾ ਤੱਕ ਕੇ ਦੇਖੋ ਤਾਂ ਪਿੰਡ ਦੀਆਂ ਸਾਰੀਆਂ ਔਰਤਾਂ ਅਤੇ ਬੱਚੀਆਂ ਦੀਆਂ ਲਾਸ਼ਾਂ ਨਾਲ ਉਹ ਖੂਹ ਭਰਿਆ ਹੋਇਆ ਸੀ। ਸਰਦਾਰ ਜੀ ਕਹਿਣ ਲੱਗੇ ਕਿ ਠੀਕ ਤਾਂ ਹੋ ਹੀ ਗਿਆ। ਹੋਰ ਕੀ ਹੋਣਾ ਹੈ? ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਝੰਗ ਡਿਸਟ੍ਰਿਕਟ ਵਿੱਚ ਕਾਂਗਰਸ ਪਾਰਟੀ ਦੇ ਪ੍ਰੈਜ਼ੀਡੈਂਟ ਸੀ, ਖਰੈਤੀ ਲਾਲ ਜੀ। ਉਨ੍ਹਾਂ ਦੇ 28 ਬੰਦੇ ਭਾਵ ਪੂਰੀ ਫੈਮਿਲੀ ਮਾਰੀ ਗਈ। ਅੰਬਾਲੇ ਉਹ ਰੱਦੀ ਦਾ ਕੰਮ ਕਰਦੇ ਸੀ। ਪੰਡਿਤ ਜਵਾਹਰ ਲਾਲ ਨਹਿਰੂ ਉਥੇ ਆਏ। ਸਟੇਜ ਲੱਗੀ ਹੋਈ ਸੀ। ਅਸ਼ਵਨੀ ਕੁਮਾਰ ਜੀ ਐਸ.ਪੀ. ਸੀ, ਮਿਸਟਰ ਐਮ.ਐਸ. ਰੰਧਾਵਾ ਕਮਿਸ਼ਨਰ ਸਨ। ਪੰਡਿਤ ਜੀ ਨਾਲ ਉਨ੍ਹਾਂ ਦੀ ਫੋਟੋ ਸੀ ਕਿਉਂਕਿ ਉਹ ਕਾਂਗਰਸ ਦੇ ਪ੍ਰੈਜ਼ੀਡੈਂਟ ਰਹੇ ਸਨ ਤੇ ਉਹ ਸਟੇਜ ਤੇ ਪਹੁੰਚ ਗਏ ਪਰ ਉਨ੍ਹਾਂ ਨੂੰ ਗੁੱਸਾ ਬਹੁਤ ਜ਼ਿਆਦਾ ਸੀ। ਉਨ੍ਹਾਂ ਨੇ ਪੰਡਿਤ ਜੀ ਨੂੰ ਕਿਹਾ। ਉਹ ਝਾਂਗੀ ਬੋਲਦੇ ਸਨ ਤੇ ਕਹਿਣ ਲੱਗੇ, "ਓਏ ਜਵਾਹਰਿਆ, ਆਪ ਤਾਂ ਬਣ ਬੈਠਾਂ ਈਂ ਵਜ਼ੀਰ-ਏ-ਆਜ਼ਮ ਤੇ ਅਸੀਂ ਮੁੜ ਤੋਂ ਧੱਕੇ ਖਾਂਦੇ ਫਿਰਦੇ ਹਾਂ"। ਲੋਕਾਂ ਨੇ ਉਦੋਂ ਆਪਣੇ ਹੱਥਾਂ ਨਾਲ ਆਪਣੇ ਬੱਚਿਆਂ ਦਾ ਕਤਲ ਕੀਤਾ। ਆਰਡੀਨਰੀ ਪਾਪੂਲੇਸ਼ਨ ਨੂੰ ਅਸੀਂ ਰੈਵੋਲਿਊਸ਼ਨਰੀ ਪੰਜਾਬ ਨਹੀਂ ਦੇ ਸਕੇ। ਪੰਜਾਬ ਦੀ ਆਰਡੀਨਰੀ ਪਾਪੂਲੇਸ਼ਨ ਨੇ ਬਹੁਤ ਸਫਰ ਕੀਤਾ ਹੈ। ਜਿਹੜੇ ਅਸੀਂ ਲੋਕ ਬੈਠੇ ਹਾਂ, ਮੈਂ ਕਹਿ ਸਕਦਾ ਹਾਂ ਕਿ ਜੇ 'ਅਸੀਂ ਕਦਮ ਨਾਲ ਕਦਮ' ਮਿਲਾ ਕੇ ਚੱਲਣ ਦੀ ਕੋਸ਼ਿਸ਼ ਨਾ ਕੀਤੀ ਤਾਂ ਜਿਹੜਾ ਮੁਸਤਿਕ ਬਿਲ ਦਾ ਮੁਬਰਕ ਹੈ; ਫਿਊਚਰ ਹਿਸਟੋਰੀਅਨ; ਉਹ ਲਿਖੇਗਾ ਕਿ ਇਹ 117 ਬੰਦਿਆਂ ਦਾ ਗਰੋਹ ਸੀ, ਉਨ੍ਹਾਂ ਨੇ ਪੰਜਾਬ ਦੇ ਜੋ ਤਿੰਨ ਕਰੋੜ ਲੋਕ ਹਨ, ਉਨ੍ਹਾਂ ਦਾ ਜੋ ਦਿਲ ਦਾ ਗੌਰ ਸੀ, ਉਸ ਬਾਰੇ ਉਹ ਰਵੱਈਆ ਅਖਤਿਆਰ ਕੀਤਾ ਜੋ ਸਫੈ ਹਸਤੀ ਤੋਂ ਮਿੱਟ ਜਾਣ ਵਾਲੀਆਂ ਕੌਮਾਂ ਦਾ ਸਿਵਾ ਹੋਇਆ ਕਰਦਾ ਹੈ। ਜੇ ਦਿਲਾਂ ਦੀ ਚੁੱਭਣ ਖ਼ਤਮ ਨਹੀਂ ਹੁੰਦੀ ਤਾਂ ਹੋਰ ਗੱਲ ਹੈ ਪਰ ਜੇ ਦਿਲਾਂ ਦੀ ਚੁੱਭਣ ਕੁਝ ਹੱਦ ਤੱਕ ਖ਼ਤਮ ਹੋਈ ਹੈ ਤਾਂ ਮੈਂ ਸਮਝਦਾ ਹਾਂ ਕਿ ਆਪਾਂ ਨੂੰ ਰਲ ਕੇ ਇਸ ਮੁਤਲਿਕ ਕੁਝ ਸੋਚਣਾ ਪਵੇਗਾ। ਅਗਲੀਆਂ ਇਲੈਕਸ਼ਨਾਂ ਵੀ ਆਉਣ ਵਾਲੀਆਂ ਹਨ ਤੇ ਜਿਹੜੀਆਂ ਇਹ ਤਿੰਨ ਪੁਲੀਟੀਕਲ ਪਾਰਟੀਆਂ ਹਨ, ਉਨ੍ਹਾਂ ਨੂੰ ਇਹ ਡਾਕੂਮੈਂਟ ਸਾਈਨ ਕਰਨਾ ਪਵੇਗਾ। ਇਨ ਪ੍ਰਿੰਸੀਪਲ, ਇਨ ਪ੍ਰੈਕਟੀਕਲ, ਅਸੀਂ ਤਸਲੀਮ ਕਰਦੇ ਹਾਂ। ਗੌਰਮਿੰਟ ਆਫ ਇੰਡੀਆ ਨੇ ਜੋ ਪੰਜਾਬ ਦਾ ਰੋਡ ਮੈਪ ਡਿਜ਼ਾਇਨ ਕੀਤਾ ਹੈ, ਇਸ ਨਾਲ ਸਾਡੀ ਡੈੱਟ ਖ਼ਤਮ ਹੋ ਸਕਦੀ ਹੈ। ਜੇ ਡੈੱਟ ਖ਼ਤਮ ਹੁੰਦੀ ਹੈ, ਰੈਵੀਨਿਊ ਭਾਵੇਂ ਕਿੰਨੇ ਇਨਕਰੀਜ਼ ਕਰੀ ਜਾਣ। 25% ਹੀ ਇਨਕਰੀਜ਼ ਕਰੀ ਜਾਣ, ਅਸੀਂ ਸਪੀਕਰ ਸਾਹਿਬ, ਇਸ ਡੈੱਟ ਵਿਚੋਂ ਨਹੀਂ ਨਿਕਲ ਸਕਦੇ। Punjab cannot continue the way it is continuing. I think this is the place we can decide or agree to move forward. ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਜ਼ਿਆਦਾ ਟਾਈਮ ਲੈ ਗਿਆ ਹਾਂ। ਅੰਤ ਵਿੱਚ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਲਾਲ ਸਿੰਘ (ਡਕਾਲਾ)** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਲੈਣੀ ਹੈ। ਇਨ੍ਹਾਂ ਨੇ ਹਾਊਸ ਨੂੰ ਗੁੰਮਰਾਹ ਕੀਤਾ ਹੈ। (ਵਿਘਨ) ਮੈਨੂੰ ਦੋ ਮਿੰਟ ਗੱਲ ਕਰ

ਲੈਣ ਦਿਓ। ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਕਰਜ਼ੇ ਬਾਰੇ, ਡੈੱਟ ਬਾਰੇ ਜਵਾਬ ਦੇ ਰਹੇ ਸੀ। ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ਼ੂ ਲਿਆਂਦਾ ਸੀ। ਇਨ੍ਹਾਂ ਨੇ ਕਿਹਾ ਕਿ ਪੰਜਾਬ ਸਰਕਾਰ ਨੇ 35 ਹਜ਼ਾਰ ਕਰੋੜ ਦੀ ਗਾਰੰਟੀ ਲਈ ਸੀ ਔਰ ਇਹ ਜਿਹੜਾ ਕਰਜ਼ਾ ਹੈ, ਉਹ ਫੂਡ ਗਰੇਨ ਦੀ ਖਰੀਦ ਵਾਸਤੇ ਲੈਣਾ ਸੀ। ਸਪੀਕਰ ਸਾਹਿਬ, ਇਸ ਦਾ ਫੂਡ ਗਰੇਨ ਨਾਲ ਕੋਈ ਤਾਅਲੁੱਕ ਨਹੀਂ। ਕਣਕ ਅਤੇ ਝੋਨੇ ਦੀ ਖਰੀਦ ਸਬੰਧੀ ਰਿਜ਼ਰਵ ਬੈਂਕ ਆਫ਼ ਇੰਡੀਆ ਲਿਮਿਟ ਸੈਂਕਸ਼ਨ ਕਰਦੀ ਹੈ ਤੇ ਇਹ ਸਾਰਾ ਪੈਸਾ ਪਨਗਰੇਨ ਨੂੰ ਸਿੱਧਾ ਜਾਂਦਾ ਹੈ। ਪੰਜਾਬ ਦੇ ਬਜਟ ਨਾਲ ਇਸ ਦਾ ਕੋਈ ਤਾਅਲੁੱਕ ਨਹੀਂ ਹੈ। ਇਹ ਰਿਜ਼ਰਵ ਬੈਂਕ ਪਨਗਰੇਨ ਨੂੰ ਦਿੰਦਾ ਹੈ। ਇਹ ਗੁੰਮਰਾਹ ਕਰ ਰਹੇ ਹਨ। ਇਹ ਗੱਲ ਠੀਕ ਨਹੀਂ। ਜਿਸ ਦਿਨ ਅਸੀਂ ਗਏ, ਉਸ ਦਿਨ ਪੀ.ਐਸ.ਯੂਜ਼ ਦਾ ਕਰਜ਼ਾ 10,000 ਕਰੋੜ ਰੁਪਏ ਸੀ। ਹੁਣ ਇਨ੍ਹਾਂ ਨੇ ਆਪ ਮੰਨਿਆ ਹੈ ਕਿ ਇਹ 35000 ਕਰੋੜ ਰੁਪਏ ਹੋ ਗਿਆ ਹੈ। ਇਹ ਇਨ੍ਹਾਂ ਨੇ ਹਾਲੇ ਵੀ ਘੱਟ ਦੱਸਿਆ ਹੈ। 25000 ਕਰੋੜ ਰੁਪਏ ਤਾਂ ਖੁਦ ਇਹ ਮੰਨਦੇ ਹਨ ਕਿ ਸਾਢੇ ਤਿੰਨ ਸਾਲਾਂ ਵਿੱਚ ਵਧਿਆ ਹੈ। ਕਰਜ਼ਾ ਦਸ ਹਜ਼ਾਰ ਤੋਂ ਪੈਂਤੀ ਹਜ਼ਾਰ ਕਰੋੜ ਰੁਪਏ ਤੇ ਚਲਾ ਗਿਆ ਹੈ। ਦੂਜਾ ਕਰਜ਼ਾ ਇਹ 71000 ਕਰੋੜ ਰੁਪਏ ਦਾ ਦੱਸਦੇ ਹਨ। ਜਿਸ ਦਿਨ ਸਾਡੀ ਸਰਕਾਰ ਆਈ ਸੀ, ਜਦੋਂ ਅਸੀਂ ਆਏ ਸੀ ਤਾਂ ਇਹ 32000 ਕਰੋੜ ਰੁਪਏ ਸੀ ਤੇ ਜਦੋਂ ਛੱਡ ਕੇ ਗਏ ਸੀ ਤਾਂ ਇਹ 48000 ਕਰੋੜ ਰੁਪਏ ਸੀ। ਅਸੀਂ 17,000 ਕਰੋੜ ਰੁਪਿਆ ਸਿਰਫ਼ ਪੰਜਾਂ ਸਾਲਾਂ ਵਿਚ ਵਧਾਇਆ। ਇਹ 48,000 ਕਰੋੜ ਰੁਪਏ ਤੋਂ 71,000 ਕਰੋੜ ਰੁਪਿਆ ਖੁਦ ਮੰਨਦੇ ਹਨ। ਇਨ੍ਹਾਂ ਨੇ 25,000-35,000 ਕਰੋੜ ਰੁਪਿਆ ਪੀ.ਐਸ.ਯੂਜ਼. ਦਾ ਵਧਾਇਆ। ਇਹ ਸਾਰਾ ਇੱਕ ਲੱਖ ਕਰੋੜ ਰੁਪਏ ਤੋਂ ਜ਼ਿਆਦਾ ਇਸ ਵੇਲੇ ਹੋ ਗਿਆ ਹੈ। ਇਹ ਇਨ੍ਹਾਂ ਨੇ ਠੀਕ ਕਿਹਾ ਹੈ ਕਿ ਪੰਜਾਬ ਇਸ ਕਰਜ਼ੇ ਤੋਂ ਬਚ ਨਹੀਂ ਸਕਦਾ, ਇਸ ਕਰਜ਼ੇ ਤੋਂ ਨਿਕਲ ਨਹੀਂ ਸਕਦਾ। ਇਹ ਡੇਢ ਸਾਲ ਬਾਕੀ ਜਿਹੜਾ ਇਨ੍ਹਾਂ ਨੇ ਰਾਜ ਕਰਨਾ ਹੈ, ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਇਹ ਪੰਜਾਬ ਦੇ ਖਜ਼ਾਨੇ ਨੂੰ ਜਿੰਦਾ ਲਗਾ ਕੇ ਜਾਣਗੇ। ਪੰਜਾਬ ਨੂੰ ਤਬਾਹ ਕਰਕੇ ਜਾਣਗੇ। ਉਸ ਤੋਂ ਬਾਅਦ ਕਿਸੇ ਦੀ ਵੀ ਸਰਕਾਰ ਆ ਜਾਵੇ, ਕਾਂਗਰਸ ਦੀ ਸਰਕਾਰ ਆ ਜਾਵੇ, ਤੁਹਾਡੀ ਆ ਜਾਵੇ, ਇਹ ਪੰਜਾਬ ਇਸ ਕਰਜ਼ੇ ਦੀ ਦਲਦਲ ਵਿਚੋਂ ਨਿਕਲ ਨਹੀਂ ਸਕਦਾ। ਇਹ ਮੈਨੂੰ ਇਸ ਗੱਲ ਦਾ ਜਵਾਬ ਦੇਣ ਕਿ ਮੇਰੀ ਗੱਲ ਠੀਕ ਹੈ ਜਾਂ ਗਲਤ ਹੈ।

**ਮਾਨਯੋਗ ਸਪੀਕਰ :** ਬੀਬੀ ਭੱਠਲ ਜੀ, ਲੀਡਰ ਆਫ਼ ਦਿ ਆਪੋਜੀਸ਼ਨ।

**ਸਰਦਾਰ ਲਾਲ ਸਿੰਘ :** ਇਹ ਡਾਕੂਮੈਂਟ ਤੁਹਾਡਾ ਹੈ, ਇਸ ਦੇ ਵਿੱਚ ਸਾਰਾ ਕੁਝ ਹੈ।

**ਮਾਨਯੋਗ ਸਪੀਕਰ :** ਸੁਣੋ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਵੈਸੇ ਮੈਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਚਾਹੁੰਦੀ ਸੀ ਕਿ ਤੁਹਾਡਾ ਪੂਰਾ ਧੰਨਵਾਦ ਕਰਾਂ, ਅਸੀਂ ਅੱਜ ਇਹ ਦੋ ਕੁ ਘੰਟਿਆਂ ਦੀ ਲਿਮਿਟ ਰੱਖੀ ਹੈ ਪਰ ਪੂਰਾ ਇਸ ਕਰਕੇ ਨਹੀਂ ਕਰਦੀ, ਅੱਧਾ ਹੀ ਕਰਦੀ ਹਾਂ...

**ਮਾਨਯੋਗ ਸਪੀਕਰ** : ਚਲੋ ਕੁਝ ਨਾ ਕੁਝ ਤਾਂ ਸਹੀ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਾਡੇ ਮੁੱਦੇ ਕਾਫੀ ਸੀ। ਬਹਿਸ ਵਿੱਚ ਜਲਦੀ-ਜਲਦੀ ਬਹੁਤ ਗੱਲਾਂ ਰਹਿ ਜਾਂਦੀਆਂ ਹਨ, ਬਹੁਤ ਗੱਲਾਂ ਛੱਡਣੀਆਂ ਪੈ ਜਾਂਦੀਆਂ ਹਨ। ਸਾਡੇ ਬਹੁਤ ਮੈਂਬਰ ਇੱਕ-ਇੱਕ ਕਰਕੇ ਤਿਆਰ ਹੋ ਕੇ ਆਏ ਸੀ। ਅਗਰ ਤੁਸੀਂ ਇੱਕ-ਦੋ ਦਿਨ ਸੈਸ਼ਨ ਵਧਾਉਂਦੇ ਤਾਂ ਪੂਰਾ ਧੰਨਵਾਦ ਹੋਣਾ ਸੀ। ਹੁਣ ਰਸਮੀ ਥੋੜ੍ਹਾ ਜਿਹਾ ਧੰਨਵਾਦ ਹੀ ਕਰਦੀ ਹਾਂ। ਦੂਜੀ ਗੱਲ, ਸਾਡੀ ਪਾਰਟੀ ਵੱਲੋਂ ਸਾਡੇ ਲੇਟੈਸਟ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਰਹੇ ਸੀ, ਸਾਰਾ ਕੁਝ ਉਨ੍ਹਾਂ ਦੀ ਟਿਪਸ ਤੇ ਸੀ। ਇਸ ਕਰਕੇ ਇਨ੍ਹਾਂ ਨੂੰ ਬੁਲਾਇਆ ਹੈ ਔਰ ਇਨ੍ਹਾਂ ਨੇ ਪੂਰੀ ਤਸਵੀਰ, ਜਿਸ ਤਰੀਕੇ ਨਾਲ ਰੂਲ ਕੀਤਾ, ਜੋ ਰੀਐਲਟੀ ਸੀ, ਜੋ ਗਰਾਊਂਡ ਹੈ, ਉਹ ਸਾਰਾ ਕੁਝ ਇਨ੍ਹਾਂ ਨੇ ਦੱਸਿਆ ਹੈ, ਸਾਹਮਣੇ ਲੈ ਕੇ ਆਏ ਹਨ, ਜਿਸ ਨੂੰ ਖਜ਼ਾਨਾ ਮੰਤਰੀ ਸਾਹਿਬ ਨੇ ਤਾਂ ਆਪਣੇ ਖਜ਼ਾਨੇ ਤੱਕ ਹੀ ਲਿਮਿਟ ਕਰਕੇ ਰੱਖਿਆ ਹੈ। ਲੇਕਿਨ ਮੈਂ ਜਿਵੇਂ ਪਹਿਲਾਂ ਕਿਹਾ ਹੈ, ਆਪਣੇ ਇੱਕ-ਦੋ ਮੈਂਬਰਾਂ ਨੂੰ ਹੋਰ ਬੁਲਾਉਣਾ ਚਾਹੁੰਦੀ ਹਾਂ। ਇਸ ਡਿਸਕਸ਼ਨ ਲਈ ਅੱਜ ਦਾ ਦਿਨ ਹੀ ਹੈ। ਮੈਂ ਇਹੀ ਬੇਨਤੀ ਕਰਦੀ ਹਾਂ ਕਿ ਹਾਊਸ ਨੂੰ ਇੱਕ ਘੰਟੇ ਦੀ ਜਗ੍ਹਾ ਦੋ ਘੰਟੇ ਐਕਸਟੈਂਡ ਕਰ ਲਓ ਤਾਂ ਕਿ ਸਾਡੇ ਬਾਕੀ ਦੇ ਮੈਂਬਰ ਵੀ ਇਸ ਤੇ ਬੋਲ ਸਕਣ।

ਦੂਜੀ ਗੱਲ, ਮੈਂ ਸਭ ਤੋਂ ਪਹਿਲਾਂ ਚੋਣ ਮੈਨੀਫੈਸਟੋ ਤੋਂ ਆਪਣੀ ਗੱਲ ਸ਼ੁਰੂ ਕਰਦੀ ਹਾਂ। ਖਜ਼ਾਨੇ ਬਾਰੇ ਜਵਾਬ ਖਜ਼ਾਨਾ ਮੰਤਰੀ ਨੇ ਦਿੱਤਾ ਹੈ। ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਆਈ। ਇਨ੍ਹਾਂ ਨੇ ਰਲ ਕੇ 400 ਦੇ ਲਗਭਗ ਚੋਣ ਮੈਨੀਫੈਸਟੋ ਵਿੱਚ ਵਾਅਦੇ ਕੀਤੇ ਹਨ। ਇਕੱਲੇ ਖਜ਼ਾਨੇ ਨਾਲ ਗੱਲ ਨਹੀਂ ਬਣਦੀ ਕਿ ਅੰਕੜੇ ਦੱਸ ਦੇਈਏ। ਇੱਕ ਖਜ਼ਾਨੇ ਵਾਲਾ ਕੰਮ ਹੁੰਦਾ ਹੈ, ਇੱਕ ਰਾਜਨੀਤਿਕ ਫੈਸਲੇ ਹੁੰਦੇ ਹਨ। ਰਾਜਨੀਤਿਕ ਫੈਸਲੇ, ਰਾਜਨੀਤਿਕ ਸੋਚ, ਰਾਜਨੀਤਿਕ ਸਟੈਪਸ ਕਿਵੇਂ ਲਏ, ਕਿੰਨੇ ਲਏ, ਕਿੱਥੇ ਕਮੀ ਰਹੀ, ਇਹ ਵੀ ਜਨਤਾ ਦੇ ਉੱਪਰ ਸਾਡਾ ਇਫੈਕਟ ਪਾਉਂਦੇ ਹਨ। ਸੋ, ਅੱਜ ਮੈਂ ਇਸ ਗੱਲ ਦੇ ਉੱਤੇ ਬੜੀ ਦੁਖੀ ਹੋ ਕੇ ਗੱਲ ਕਰ ਰਹੀ ਹਾਂ ਕਿ ਅਸੀਂ ਇੱਕ ਮਜ਼ਾਕ ਬਣ ਕੇ ਰਹਿ ਗਏ ਹਾਂ। ਅਸੀਂ ਜਨਤਾ ਨੂੰ ਧੋਖਾ ਦਿੰਦੇ ਹਾਂ। ਵੋਟਾਂ ਲੈਣ ਤੋਂ ਪਹਿਲਾਂ ਆਪਣਾ ਹੋਰ ਮੂੰਹ ਹੁੰਦਾ ਹੈ, ਗੱਲਾਂ ਹੋਰ ਹੁੰਦੀਆਂ ਹਨ, ਵਾਅਦੇ ਹੋਰ ਹੁੰਦੇ ਹਨ ਔਰ ਵੋਟਾਂ ਲੈਣ ਤੋਂ ਬਾਅਦ ਸਰਕਾਰ ਬਣਨ ਮਗਰੋਂ ਸਾਡਾ ਚਿਹਰਾ ਹੋਰ ਬਣ ਜਾਂਦਾ ਹੈ। ਮੈਨੂੰ ਇੱਕ ਮੁਲਾਜ਼ਮ ਯੂਨੀਅਨ ਮਿਲਣ ਆਈ। ਉਨ੍ਹਾਂ ਨੇ ਕਿਹਾ ਅਸੀਂ ਬਾਦਲ ਸਾਹਿਬ ਨੂੰ ਮਿਲੇ। ਅਸੀਂ ਬਾਦਲ ਸਾਹਿਬ ਨੂੰ ਕਿਹਾ ਕਿ ਤੁਸੀਂ ਸਾਡੇ ਨਾਲ ਵਾਅਦਾ ਕੀਤਾ ਸੀ, ਤੁਸੀਂ ਚੋਣ ਮੈਨੀਫੈਸਟੋ ਵਿੱਚ ਵੀ ਪਾਇਆ ਹੈ ਲੇਕਿਨ ਸਾਡੀ ਗੱਲ ਕਿਉਂ ਨਹੀਂ ਮੰਨੀ ਜਾਂਦੀ? ਉਹ ਮੁਲਾਜ਼ਮ ਕਹਿਣ ਲੱਗੇ ਕਿ ਅਸੀਂ ਹੈਰਾਨ ਹੋ ਗਏ ਜਦੋਂ ਪੰਜਾਬ ਦੇ ਮੁੱਖ ਮੰਤਰੀ ਨੇ, ਜਿਹੜੇ ਸਾਡੇ ਤੋਂ ਉਮਰ ਵਿੱਚ ਵੀ

ਸੀਨੀਅਰ ਹੋਣ, ਉਨ੍ਹਾਂ ਨੇ ਕਿਹਾ ਕਿ ਚੋਣ ਵਾਅਦੇ ਤਾਂ ਅਸੀਂ ਐਵੇਂ ਹੀ ਕਰ ਜਾਂਦੇ ਹਾਂ, ਝੂਠ ਹੀ ਬੋਲ ਜਾਂਦੇ ਹਾਂ। ਇਹ ਮੈਨੂੰ ਮੁਲਾਜ਼ਮ ਯੂਨੀਅਨ ਦੇ ਬੰਦਿਆਂ ਨੇ ਕਿਹਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਮੈਂ ਅੱਜ ਦੀ ਡਿਸਕਸ਼ਨ ਦੌਰਾਨ ਪੁਆਇੰਟ ਆਫ ਆਰਡਰ ਸਾਰੇ ਬੰਦ ਕੀਤੇ ਹੋਏ ਹਨ। ...(ਵਿਘਨ)... ਗੱਲ ਸੁਣੋ ਮੇਰੀ। ਮੈਂ ਪੁਆਇੰਟ ਆਫ ਆਰਡਰ ਸਾਰੇ ਬੰਦ ਕੀਤੇ ਹਨ। ਤੁਸੀਂ ਸੁਣੀ ਜਾਓ। ਬਾਦਲ ਸਾਹਿਬ ਨੇ ਬੋਲਣਾ ਹੈ, ਉਹ ਆਪੇ ਗੱਲ ਕਰ ਲੈਣਗੇ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਇਨ੍ਹਾਂ ਨੇ ਬਾਇ ਨੇਮ ਕਿਹਾ ਹੈ, ਮੈਂ ਬੋਲ ਸਕਦਾ ਹਾਂ। ਸਾਡੀ ਪਾਰਟੀ ਦਾ ਨਾਮ ਲਿਆ ਹੈ। ਮੇਰਾ ਪੁਆਇੰਟ ਆਫ ਆਰਡਰ ਹੈ ਜੀ। ...(ਵਿਘਨ)...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣ ਲਓ। ਇੱਕ ਮਿੰਟ ਜੀ, ਗੱਲ ਇਹ ਹੈ ਕਿ ਤੁਹਾਡੇ ਤੋਂ ਪਹਿਲਾਂ ਕਾਲੀਆ ਸਾਹਿਬ ਦਾ ਵੀ ਨਾਮ ਲਿਆ ਗਿਆ ਤੇ ਪੁਆਇੰਟ ਆਫ ਆਰਡਰ ਤੇ ਜੇ ਘੜੀ ਮੁੜੀ ਉਠ ਕੇ ਬੋਲੀਏ ਇਸ ਨਾਲ ਟਾਈਮ ਜਾਇਆ ਹੁੰਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਆਪਾਂ ਇਹੋ ਜਿਹੀ ਗੱਲ ਨਾ ਕਰੀਏ। ਲੈ ਲੈਣ ਦਿਓ ਨਾਮ, ਇਸ ਨਾਲ ਕੀ ਫਰਕ ਪੈਂਦਾ ਹੈ। ਪਲੀਜ਼ ਬੈਠੋ ਤੁਸੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਤਾਂ ਰੈਵੀਨਿਊ ਮੰਤਰੀ ਹਨ। ਮੈਂ ਤਾਂ ਮੁੱਖ ਮੰਤਰੀ ਸਾਹਿਬ ਕਿਹਾ ਹੈ। ਕੀ ਇਹ ਮੁੱਖ ਮੰਤਰੀ ਹਨ? ਮੈਂ ਕਿਹਾ ਹੈ ਕਿ ਮੁੱਖ ਮੰਤਰੀ ਸਾਹਿਬ ਨਾਲ ਮੀਟਿੰਗ ਕੀਤੀ ਹੈ। ਮੈਂ ਤੁਹਾਡਾ ਤਾਂ ਨਾਮ ਹੀ ਨਹੀਂ ਲਿਆ। (ਵਿਘਨ)

**ਮਾਨਯੋਗ ਸਪੀਕਰ** : ਮੈਂ ਸਮਝਦਾ ਹਾਂ ਕਿ ਹਾਲੇ ਦੋ ਜਾਂ ਤਿੰਨ ਘੰਟੇ ਹੋਰ ਲੱਗ ਜਾਣੇ ਹਨ ਤੇ ਤੁਹਾਨੂੰ ਇੰਨਾ ਬਹਿਣਾ ਵੀ ਔਖਾ ਹੋ ਜਾਣਾ ਹੈ ਅਤੇ ਆਪਾਂ ਆਪਣਾ ਬਿਜਨੈਸ ਵੀ ਖਤਮ ਕਰਨਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਜੀ ਨੇ ਬੋਲਣਾ ਹੈ। ਇਸ ਤੋਂ ਬਾਅਦ ਆਪਦੇ ਬੋਲਣ ਵਕਤ ਆਪਦੇ ਚੋਣ ਵਾਅਦੇ ਕੀਤੇ ਹੋਇਆਂ ਦੇ ਉਤੇ ਰੋਸ਼ਨੀ ਪਾਉਣ ਕਿ ਕਿੰਨੇ ਕੁ ਚੋਣ ਵਾਅਦੇ ਇਨ੍ਹਾਂ ਨੇ ਪੂਰੇ ਕੀਤੇ ਹਨ, ਕਿੰਨੇ ਕੁ ਰਹਿ ਗਏ? ਕੀ ਗੋਹ ਦੇ ਵਿਚੋਂ ਕੋਈ ਪੂਣੀ ਕੱਤੀ ਹੈ ਜਾਂ ਨਹੀਂ ਕੱਤੀ? ਇਕ ਤਾਂ ਮੇਰੀ ਮੁੱਖ ਮੰਤਰੀ ਜੀ ਅੱਗੇ ਇਹ ਬੇਨਤੀ ਹੈ। ਦੂਜੀ, ਸਪੀਕਰ ਸਾਹਿਬ, ਅਸੀਂ ਵਧ ਅਧਿਕਾਰਾਂ ਦੀ ਗੱਲ ਕਰਦੇ ਹਾਂ। ਅੱਜ ਅਸੀਂ ਜੋ ਰੈਜ਼ੋਲਿਊਸ਼ਨ ਪਾਸ ਕੀਤਾ ਹੈ ਮੈਂ ਅਤੇ ਮੇਰੀ ਸਾਰੀ ਪਾਰਟੀ ਇਸ ਦੀ ਹਾਮੀ ਹੈ ਕਿ ਵਾਕਿਆ ਹੀ ਸਟੇਟਾਂ ਨੂੰ ਮਜ਼ਬੂਤ ਹੋਣਾ ਚਾਹੀਦਾ ਹੈ। ਸਟੇਟਾਂ ਨੂੰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਧਿਕਾਰ ਹੋਣੇ ਚਾਹੀਦੇ ਹਨ। ਅਸੀਂ ਰੈਜ਼ੋਲਿਊਸ਼ਨ ਸਰਬ ਸੰਮਤੀ ਨਾਲ ਪਾਸ ਕੀਤਾ ਹੈ। ਇਸ ਗੱਲ ਦਾ ਸਾਨੂੰ ਮਾਣ ਤੇ ਗੌਰਵ ਹੈ ਕਿ ਸਾਡੇ ਉਸ ਵਕਤ ਦੇ ਸਵਰਗੀ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਜੀ ਸਨ ਜਿਨ੍ਹਾਂ ਨੇ 73ਵੀਂ ਅਤੇ 74ਵੀਂ ਅਮੈਂਡਮੈਂਟ ਲਿਆਂਦੀ ਸੀ ਜਿਸ ਦੇ ਨਾਲ ਉਨ੍ਹਾਂ ਨੇ ਉਪਰ ਤੋਂ ਲੈ ਕੇ ਹੇਠਾਂ ਤੱਕ ਲੋਕ ਸਭਾ, ਵਿਧਾਨ ਸਭਾ ਤੇ ਪੰਚਾਇਤਾਂ ਦੇ ਵਿਚ ਵੀ, ਪੰਚਾਇਤ ਸਭਾਵਾਂ ਵਿਚ ਵੀ ਥ੍ਰੀ ਟਾਇਰ ਸਿਸਟਮ ਲਾਗੂ ਕਰਨ ਦੀ ਗੱਲ ਕੀਤੀ ਸੀ ਪਰ ਅਸੀਂ ਡਬਲ ਚਿਹਰਾ ਕਿਉਂ ਲੈ ਕੇ ਚਲਦੇ ਹਾਂ? ਅਸੀਂ ਆਪ ਤਾਂ ਕਹਿੰਦੇ ਹਾਂ ਕਿ ਸਾਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ, ਮੈਂ ਇਨ੍ਹਾਂ ਦੀ ਮੁਖਾਲਫਤ ਨਹੀਂ ਕਰਦੀ। ਮੈਂ ਕਹਿੰਦੀ ਹਾਂ ਕਿ ਇਹ ਹੋਣੇ ਚਾਹੀਦੇ ਹਨ ਲੇਕਿਨ ਦੂਜੇ ਪਾਸੇ ਕੀ ਅਸੀਂ ਹੇਠਾਂ ਵਧ ਅਧਿਕਾਰ ਦੇਣ ਨੂੰ ਤਿਆਰ ਹਾਂ, ਕੀ ਅਸੀਂ ਕੋਈ ਕਦਮ ਪੁੱਟਿਆ ਹੈ? ਸਾਡੀ ਪਾਰਟੀ ਨੇ ਸਰਦਾਰ ਬੇਅੰਤ ਸਿੰਘ ਜੀ ਦੇ ਸਮੇਂ ਦੇ ਵਿਚ 29 ਮਹਿਕਮੇ ਪੰਚਾਇਤਾਂ ਨੂੰ ਦੇਣ ਦੀ ਗੱਲ ਕੀਤੀ ਸੀ ਅਤੇ 6 ਦਿੱਤੇ ਸਨ, ਉਨ੍ਹਾਂ ਨੇ ਸ਼ੁਰੂਆਤ ਤਾਂ ਕੀਤੀ। ਇਨ੍ਹਾਂ ਦੀ ਸਰਕਾਰ ਦੇ ਸਮੇਂ ਦੇ ਵਿਚ ਕਿੰਨਾ ਕੁ ਵਧ ਅਧਿਕਾਰ ਦੇਣ ਦੇ ਵਿਚ ਅਮਲ ਹੋਇਆ? ਸਪੀਕਰ ਸਾਹਿਬ, ਇਕ ਸਟੇਟ ਫਾਈਨਾਂਸ ਕਮਿਸ਼ਨ ਹੁੰਦਾ ਹੈ। ਇਹ ਕਾਂਸਟੀਚਿਊਟ ਕੀਤਾ ਜਾਂਦਾ ਹੈ। ਸਰਦਾਰ ਬੇਅੰਤ ਸਿੰਘ ਜੀ ਦੇ ਸਮੇਂ ਦੇ ਵਿੱਚ ਅਸੀਂ ਕਮਿਸ਼ਨ ਬਣਾਇਆ ਸੀ, ਉਸ ਦਾ ਹੈਡ ਜੇ.ਪੀ. ਗੁਪਤਾ ਸੀ ਤੇ ਉਨ੍ਹਾਂ ਨੇ ਮਹਿਕਮਿਆਂ ਦਾ ਕੰਮ ਦੇਣ ਦੀ ਡਿਊਟੀ ਪੂਰੀ ਜ਼ਿੰਮੇਵਾਰੀ ਦੇ ਨਾਲ ਨਿਭਾਈ। ਦੂਜਾ ਜਿਹੜਾ ਫਾਈਨਾਂਸ ਕਮਿਸ਼ਨ ਸੀ ਉਹ ਵੀ ਸਾਡੀ ਪਾਰਟੀ ਦੇ ਸਮੇਂ ਵਿੱਚ ਹੀ ਬਣਿਆ ਸੀ ਅਤੇ ਬੀਬੀ ਮਹਾਜਨ ਉਨ੍ਹਾਂ ਦੇ ਹੈਡ ਸਨ। ਅਸੀਂ ਪ੍ਰੈਕਟੀਕਲ ਤੌਰ ਤੇ ਸਾਰਾ ਕੁਝ ਕੰਮ ਕਰਕੇ, ਥੱਲੇ ਦੇ ਲੋਕਾਂ ਨੂੰ, ਚਾਹੇ ਉਹ ਮਿਉਂਸਿਪੈਲਟੀਆਂ ਹੋਣ, ਚਾਹੇ ਕਾਰਪੋਰੇਸ਼ਨਾਂ ਹੋਣ, ਚਾਹੇ ਬਲਾਕ ਸੰਮਤੀਆਂ ਹਨ ਜਾਂ ਪੰਚਾਇਤਾਂ ਹਨ, ਅਸੀਂ ਉਸ ਤਰ੍ਹਾਂ ਦਾ ਕੰਮ ਦੇਣਾ ਚਾਹੁੰਦੇ ਹਾਂ। ਸੋ, ਇਕ ਤਾਂ ਤੁਸੀਂ ਇਹ ਮਨ ਬਣਾਉ ਕਿ ਜੇਕਰ ਤੁਸੀਂ ਵਧ ਅਧਿਕਾਰ ਆਪਣੇ ਲਈ ਮੰਗੋਗੇ ਤਾਂ ਤੁਹਾਨੂੰ ਹੇਠਲੇ ਲੈਵਲ ਦੇ ਉਤੇ ਵਧ ਅਧਿਕਾਰ ਦੇਣੇ ਵੀ ਪੈਣਗੇ। ਇਸ ਦੇ ਲਈ ਤੁਹਾਨੂੰ ਵਚਨਬੱਧ ਹੋਣਾ ਪਵੇਗਾ। ਅੱਜ ਤੁਹਾਡੇ ਮੁਲਾਜ਼ਮ ਜਿਹੜੇ ਹਨ ਉਹ ਕਹਿੰਦੇ ਹਨ ਕਿ ਸਾਡੇ ਨਾਲ ਕਿੰਨਾ ਵਿਤਕਰਾ ਕੀਤਾ ਜਾ ਰਿਹਾ ਹੈ ਤੇ ਉਹ ਕਹਿੰਦੇ ਹਨ ਕਿ ਅਸੀਂ ਜ਼ਿਲ੍ਹਾ ਪ੍ਰੀਸ਼ਦਾਂ ਵੱਲੋਂ ਰਖੇ ਹੋਏ ਹਾਂ, ਕੰਮ ਵੀ ਉਹ ਹੀ ਕਰਦੇ ਹਾਂ, ਟੀਚਿੰਗ ਵੀ ਉਹੀ ਕਰਦੇ ਹਾਂ, ਡਿਊਟੀ ਵੀ ਉਤਨੇ ਹੀ ਘੰਟੇ ਨਿਭਾਉਂਦੇ ਹਾਂ ਲੇਕਿਨ ਸਾਡੀ ਤਨਖਾਹ ਵਿਚ ਅਤੇ ਜਿਹੜਾ ਰੈਗੂਲਰ ਸਟਾਫ ਹੈ, ਉਸ ਦੇ ਵਿਚ ਵੱਡਾ ਵਿਤਕਰਾ ਹੈ। ਕੀ ਆਪਾਂ ਉਨ੍ਹਾਂ ਨੂੰ ਸਜ਼ਾ ਦੇ ਰਹੇ ਹਾਂ ਕਿ ਜੇਕਰ ਉਹ ਸਾਡੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਜਾਂ ਹੇਠਾਂ ਵਾਲੀਆਂ ਕਮੇਟੀਆਂ ਦੇ ਵਿਚ ਕੋਈ ਮੁਲਾਜ਼ਮ ਹਨ ਤਾਂ ਉਨ੍ਹਾਂ ਦੀ ਤਨਖਾਹ ਬਰਾਬਰ ਨਹੀਂ ਹੋਣੀ ਚਾਹੀਦੀ?

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੇਰੇ ਮਹਿਕਮੇ ਦੇ ਨਾਲ ਸਬੰਧਤ ਗੱਲ ਕੀਤੀ ਗਈ ਹੈ ...(ਵਿਘਨ)... ਮੈਂ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਕੋਈ ਗੱਲ ਨਹੀਂ, ਤੁਸੀਂ ਬੈਠ ਜਾਓ। ਤੁਸੀਂ ਨੋਟ ਕਰੀ ਜਾਓ। (ਵਿਘਨ) ਇਸ ਤਰ੍ਹਾ ਇੰਟਰੱਪਸ਼ਨ ਚੰਗੀ ਨਹੀਂ ਲਗਦੀ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦੀ ਹਾਂ ਕਿ ਇਹ ਵੀ ਇਸ ਤਰ੍ਹਾਂ ਦਾ ਕਮਿਸ਼ਨ ਬਣਾ ਕੇ ਬਕਾਇਦਾ ਪ੍ਰਾਪਰ ਤਰੀਕੇ ਨਾਲ ਉਹੀ ਰਿਆਇਤਾਂ, ਉਹੀ ਸਹੂਲਤਾਂ ਥੱਲੇ ਦੇ ਰੱਖੇ ਹੋਏ ਮੁਲਾਜ਼ਮਾਂ ਨੂੰ ਦੇਣ ਜਿਹੜੀਆਂ ਕਿ ਸੰਵਿਧਾਨ ਦੀ 73ਵੀਂ ਤੇ 74ਵੀਂ ਅਮੈਂਡਮੈਂਟ ਦੇ ਮੁਤਾਬਿਕ ਦੇਣੀਆਂ ਬਣਦੀਆਂ ਹਨ ਤਾਂ ਕਿ ਉਹ ਡਿਸਕਰੇਜ ਨਾ ਹੋਣ ਅਤੇ ਚੰਗੇ ਤਰੀਕੇ ਦੇ ਨਾਲ ਕੰਮ ਕਰ ਸਕਣ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਐਫ.ਆਰ.ਐਮ.ਬੀ. (ਫਿਸਕਲ ਰਿਸਪਾਂਸੀਬਿਲਟੀ ਮੈਨੇਜਮੈਂਟ ਬਿਲ) ਸਬੰਧੀ ਪੰਜਾਬ ਦਾ ਐਕਟ ਸਾਲ 2003 ਦੇ ਵਿਚ ਬਣਿਆ ਸੀ। ਇਸ ਦੇ ਮੁਤਾਬਿਕ ਜਿਹੜੀ ਸਾਡੀ ਗਰਾਸ ਸਟੇਟ ਡੋਮੈਸਟਿਕ ਪ੍ਰੋਡਕਟ ਹੁੰਦੀ ਹੈ ਉਹ ਸਾਡੀ 3.5 ਪ੍ਰਤੀਸ਼ਤ ਫਿਕਸ ਕੀਤੀ ਗਈ ਸੀ। ਉਸ ਦੇ ਵਿੱਚ ਆਮ ਤੌਰ ਤੇ ਹਮੇਸ਼ਾ ਇਹ ਹੀ ਹੁੰਦਾ ਹੈ ਕਿ ਜਦੋਂ ਰਿਸੈਸ਼ਨ ਹੁੰਦਾ ਹੈ ਤਾਂ ਉਸ ਨੂੰ ਇਨਕਰੀਜ਼ ਕੀਤਾ ਜਾਂਦਾ ਹੈ। ਸੈਂਟਰ ਸਰਕਾਰ ਨੇ ਵੀ ਇਨਕਰੀਜ਼ ਕੀਤਾ ਹੈ। ਇਹ ਸਾਨੂੰ ਇਨਕਰੀਜ਼ ਕਰਨੀ ਚਾਹੀਦੀ ਸੀ ਜਦੋਂ ਸਾਡੇ ਰਿਸੈਸ਼ਨ ਆਇਆ ਹੈ, ਏਨਾ ਰੌਲਾ ਪਿਆ ਹੈ, ਏਨੇ ਹਾਲਾਤ ਮਾੜੇ ਹਨ ਅਤੇ ਇਸ ਨੂੰ ਘੱਟੋ-ਘੱਟ 6 ਪ੍ਰਤੀਸ਼ਤ ਤੇ ਲਿਜਾਣਾ ਚਾਹੀਦਾ ਸੀ, ਜਿਸ ਵਿਚ ਪੰਜਾਬ ਸਰਕਾਰ ਫੇਲ੍ਹ ਹੋਈ ਹੈ। ਉਸ ਪਾਸੇ ਵੱਲ ਇਨ੍ਹਾਂ ਨੇ ਧਿਆਨ ਨਹੀਂ ਦਿੱਤਾ, ਉਸ ਪਾਸੇ ਵੱਲ ਇਨ੍ਹਾਂ ਨੇ ਜ਼ਿੰਮੇਵਾਰੀ ਨਹੀਂ ਨਿਭਾਈ ਜਿਸ ਕਰਕੇ ਸਾਡੀ ਸਿਹਤ ਦੇ ਉਤੇ ਬਹੁਤ ਮਾੜਾ ਅਸਰ ਪਿਆ ਹੈ, ਸਾਡੀ ਫਾਈਨਾਂਸ਼ੀਅਲ ਹਾਲਤ ਤੇ ਸਾਡੀ ਇਕਾਨਮੀ ਦੇ ਉਤੇ ਮਾੜਾ ਅਸਰ ਪਿਆ ਹੈ। ਜਿਵੇਂ ਹੁਣੇ ਖਜ਼ਾਨਾ ਮੰਤਰੀ ਵੈਟ ਦੀ ਗੱਲ ਕਰ ਰਹੇ ਸੀ, ਸਪੀਕਰ ਸਾਹਿਬ, ਜਿਹੜਾ ਵੈਟ ਦੇ ਉਪਰ ਪਲਾਨਿੰਗ ਕਮਿਸ਼ਨ ਬਣਿਆ ਹੋਇਆ ਹੈ, ਇਸ ਨੇ ਡਿਸਾਈਡ ਕੀਤਾ ਹੈ, ਇਹ ਚਾਹੁੰਦੇ ਹਨ ਕਿ ਪੰਜਾਬ ਤੇ ਹਰਿਆਣੇ ਦੀ ਜੋ ਰੇਸ਼ੋ ਬਣਾਈ ਹੈ ਉਹ 1.66% ਤੋਂ 2.3% ਜਿਹੜਾ ਹੈ ਪੰਜਾਬ ਹਰਿਆਣਾ ਨਾਲੋਂ ਜ਼ਿਆਦਾ ਵੈਟ ਇਕੱਠਾ ਕਰੇ। ਇਸ ਰੇਸ਼ੋ ਦੀ ਉਨ੍ਹਾਂ ਨੇ ਪ੍ਰੋਪੋਜ਼ਲ ਬਣਾ ਦਿੱਤੀ ਹੈ। ਖਜ਼ਾਨਾ ਮੰਤਰੀ ਜੀ ਅੱਜ ਦੱਸ ਰਹੇ ਸਨ ਕਿ ਅਸੀਂ 10,000 ਦੇ ਨੇੜੇ ਆ ਰਹੇ ਹਾਂ। ਤੁਸੀਂ 10,000 ਤੇ ਨਹੀਂ ਆ ਰਹੇ, ਹਾਲੇ 9,000 ਤੇ ਖੜ੍ਹੇ ਹੋ। ਪਲਾਨਿੰਗ ਕਮਿਸ਼ਨ ਦੇ ਮੁਤਾਬਿਕ ਜਿਹੜੀ ਸਾਡੀ ਵੈਟ ਦੀ ਰੇਸ਼ੋ ਫਿਕਸ ਕੀਤੀ ਗਈ ਹੈ ਉਹ 9 ਜਾਂ 10,000 ਨਹੀਂ 19,000 ਹੋਣੀ ਚਾਹੀਦੀ ਹੈ। ਇਸ ਬਾਰੇ ਮੈਂ ਸਮਝਦੀ ਹਾਂ ਕਿ ਅੱਜ ਦੀ ਪੰਜਾਬ ਦੀ ਸਰਕਾਰ ਇਸ ਤੇ ਪੂਰਾ ਨਹੀਂ ਉਤਰ ਰਹੀ। ਕਾਰਨ ਹੋ ਸਕਦੇ ਹਨ, ਰੀਜ਼ਨ ਹੋ ਸਕਦੇ ਹਨ ਪਰ ਅਸੀਂ ਇਸ ਰੇਸ਼ੋ ਤੋਂ ਬਹੁਤ ਪਿੱਛੇ ਖੜ੍ਹੇ ਹਾਂ। ਸਾਡੀ ਇਸ ਵਿੱਚ ਕੋਈ ਕਾਮਯਾਬੀ ਨਜ਼ਰ ਨਹੀਂ ਆਈ। ਇਸੇ ਤਰ੍ਹਾ, ਸਪੀਕਰ ਸਾਹਿਬ, ਕਾਂਸਟੀਚਿਊਸ਼ਨ ਦੇ ਆਰਟੀਕਲ 293 ਮੁਤਾਬਿਕ ਸਾਡੀ ਵਿਧਾਨ ਸਭਾ ਬਣੀ ਹੈ। ਸਰਕਾਰਾਂ ਨੇ ਚੰਗੇ ਕੰਮਾਂ ਲਈ ਕਰਜ਼ੇ ਲੈਣੇ ਹੀ ਹੁੰਦੇ ਹਨ। ਇਸ ਤਰ੍ਹਾਂ ਨਹੀਂ ਕਿ ਫੰਡਜ਼ ਵੇਸਟ ਕਰ ਦਿੱਤੇ ਜਾਂ ਤਨਖਾਹਾਂ ਦੇ ਦਿੱਤੀਆਂ ਤੇ ਕੰਮ ਖਤਮ। ਇਹ ਸਰਕਾਰ ਦੀ ਕਮੀ ਗਿਣੀ ਜਾਂਦੀ ਹੈ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਲੇਕਿਨ ਚੰਗਾ ਕੰਮ ਉਹ ਸਮਝਿਆ ਜਾਂਦਾ ਹੈ ਜੇਕਰ ਉਸ ਨਾਲ ਡਿਵੈਲਪਮੈਂਟ ਦੇ ਕੰਮ ਕੀਤੇ ਹੋਣ। ਉਸ ਲੋਨ ਨੂੰ ਲੋਕ ਚੰਗਾ ਸਮਝਦੇ ਹਨ ਪਰ ਇਸ ਵਾਸਤੇ ਗੌਰਮਿੰਟ ਨੇ ਵਿਧਾਨ ਸਭਾ ਤੋਂ ਅਪਰੂਵਲ ਨਹੀਂ ਲਈ। Vidhan Sabha fixes the limit of loans that can be taken by the govt. ਪਰ ਇਸ ਸਰਕਾਰ ਨੇ ਲਿਮਿਟ ਫਿਕਸ ਕਰਨ ਬਾਰੇ ਕੁਝ ਸੋਚਿਆ ਹੀ ਨਹੀਂ। ਇਨ੍ਹਾਂ ਦੇ ਕਰਜ਼ੇ ਦੀ ਹੱਦ ਵਧਦੀ ਹੀ ਜਾਂਦੀ ਹੈ। ਇਹ ਇਕ ਲੱਖ ਤੇ ਪਹੁੰਚ ਜਾਣੀ ਹੈ। ਇਸ ਦੀ ਕੋਈ ਲਿਮਿਟ ਤਾਂ ਹੋਵੇ ਕਿ ਕਿਥੇ ਖੜ੍ਹਨਾ ਹੈ? ਜਿਵੇਂ ਲਾਲ ਸਿੰਘ ਜੀ ਨੇ ਕਿਹਾ ਹੈ ਕਿ ਸ਼ਾਇਦ ਜੰਦਰੇ ਲਾਉਣ ਜੋਗੇ ਵੀ ਨਾ ਰਹੀਏ। ਸਾਰਾ ਕੁਝ ਖਾਲੀ ਛੱਡ ਕੇ ਜਾਣਾ ਪਵੇ। ਇਸ ਸਭ ਤੋਂ ਅਸੀਂ ਸਮਝਦੇ ਹਾਂ ਕਿ ਲਾਪਰਵਾਹੀ ਨਾਲ ਇਹ ਆਪਣੀ ਜ਼ਿੰਮੇਵਾਰੀਆਂ ਤੋਂ ਬੇਖ਼ਬਰ ਹਨ। ਗੱਲਾਂ ਤਾਂ ਬਹੁਤ ਵੱਡੀਆਂ-ਵੱਡੀਆਂ ਕੀਤੀਆਂ ਹਨ, ਝੂਠੀ ਤੁਹਮਤਬਾਜ਼ੀ ਵੀ ਸਾਡੇ ਤੇ ਹਮੇਸ਼ਾ ਲਾਉਂਦੇ ਰਹਿੰਦੇ ਹਨ। ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦੀ ਹਾਂ ਕਿ ਇਹ ਭਾਰਤ ਸਰਕਾਰ ਨੂੰ ਬੜਾ ਨਿੰਦਦੇ ਹਨ ਕਿ ਉਨ੍ਹਾਂ ਨੇ ਸਾਡੇ ਨਾਲ ਧੱਕਾ ਕੀਤਾ ਹੈ, ਸਾਡੇ ਨਾਲ ਵਿਤਕਰਾ ਕੀਤਾ ਹੈ। ਹੁਣ ਥੋੜ੍ਹਾ ਜਿਹਾ ਹਟੇ ਹਨ ਕਿਉਂਕਿ ਅਸੀਂ ਵਾਰ-ਵਾਰ ਗੱਲਾਂ ਲਿਆਉਂਦੇ ਰਹੇ ਹਾਂ ਕਿ ਸਾਡੀ ਸਰਕਾਰ ਨੇ, ਡਾਕਟਰ ਮਨਮੋਹਨ ਸਿੰਘ ਜੀ ਨੇ ਇੰਨਾ ਕੁਝ ਕੀਤਾ ਹੈ। ਇਕ ਵਾਰ ਮੁੱਖ ਮੰਤਰੀ ਜੀ ਨੇ ਵੀ ਥੈਂਕਸ ਦਾ ਮਤਾ ਲਿਆਂਦਾ ਸੀ ਕਿ ਸਾਡੇ ਲਈ ਬਹੁਤ ਕੁਝ ਕੀਤਾ ਹੈ। ਅੱਜ ਵੀ ਕਾਲੀਆ ਜੀ ਬੋਲ ਰਹੇ ਸੀ ਕਿ ਸਾਡੀ ਬਹੁਤ ਮਦਦ ਕੀਤੀ ਹੈ। ਵਿੱਤ ਮੰਤਰੀ ਜੀ ਵੀ ਕਹਿ ਰਹੇ ਸੀ। ਮੈਂ ਇਨ੍ਹਾਂ ਨੂੰ ਰਾਏ ਦੇਣਾ ਚਾਹੁੰਦੀ ਹਾਂ ਕਿ ਜੇ ਇਸੇ ਤਰ੍ਹਾਂ ਰੌਲਾ ਪਾਉਣਾ ਹੈ ਫੇਰ ਤੁਸੀਂ ਚਾਹੇ ਜਿੰਨਾ ਵੀ ਝੂਠ ਬੋਲੋ ਕਿਸੇ ਨੇ ਇਤਬਾਰ ਨਹੀਂ ਕਰਨਾ। ਅੱਜ ਵੀ ਭਾਰਤ ਦੀ ਯੂ.ਪੀ.ਏ. ਸਰਕਾਰ ਨੇ ਨਿਰਪੱਖ ਹੋ ਕੇ, ਬਿਨਾਂ ਕਿਸੇ ਭੇਦ-ਭਾਵ ਦੇ ਪੰਜਾਬ ਦੀ ਖਾਤਰ, ਪੰਜਾਬ ਦੇ ਸਾਰੇ ਵਰਗਾਂ ਲਈ, ਪੰਜਾਬ ਦੇ ਸਾਰੇ ਕੰਮਾਂ ਲਈ ਇੱਕ ਰਿਕਾਰਡ ਕਾਇਮ ਕਰ ਦਿੱਤਾ ਹੈ, ਇੰਨਾ ਪੈਸਾ ਦਿੱਤਾ ਹੈ ਜੋ ਇਨ੍ਹਾਂ ਤੋਂ ਖਰਚਿਆ ਨਹੀਂ ਜਾਂਦਾ। ਇਸ ਲਈ ਆਪਾਂ ਨੁਕਤਾਚੀਨੀ ਕਰਨੀ ਬੰਦ ਕਰ ਦੇਈਏ। ਆਪਾਂ ਸਿਰਫ਼ ਨਿੰਦਾ ਕਰਨ ਵਾਸਤੇ ਨਾ ਨਿੰਦੀਏ, ਜਿਹੜੀਆਂ ਚੰਗੀਆਂ ਗੱਲਾਂ ਕੀਤੀਆਂ ਹਨ ਉਸ ਵਾਸਤੇ ਕੇਂਦਰ ਸਰਕਾਰ ਦਾ ਥੈਂਕਸ ਕਰੀਏ ਅਤੇ ਉਹ ਪੈਸਾ ਯੂਟੇਲਾਈਜ਼ ਕਰੀਏ।

ਸਪੀਕਰ ਸਾਹਿਬ, ਇਨ੍ਹਾਂ ਨੇ ਆਉਂਦਿਆਂ ਹੀ ਕਿਹਾ ਸੀ ਕਿ ਕਾਨੂੰਨ ਦਾ ਰਾਜ ਹੋਵੇਗਾ। ਮੈਨੂੰ ਤਾਂ ਇਹ ਕਿਤੇ ਨਜ਼ਰ ਨਹੀਂ ਆਇਆ। ਮੈਨੂੰ ਵੀ ਅਤੇ ਪੰਜਾਬ ਦੇ ਲੋਕਾਂ ਨੂੰ ਵੀ ਡੰਡੇ ਦਾ ਰਾਜ ਦੇਖਣ ਨੂੰ ਮਿਲਿਆ ਹੈ। ਹਰੇਕ ਸਰਕਾਰ ਦੇ ਰਾਜ ਵੇਲੇ ਮੁਲਾਜ਼ਮ ਧਰਨਿਆਂ ਤੇ ਬੈਠਦੇ ਹਨ, ਉਨ੍ਹਾਂ ਨੂੰ ਬੈਠਣ ਦਾ ਹੱਕ ਹੈ ਪਰ ਜਿਸ ਤਰੀਕੇ ਨਾਲ ਤੁਹਾਡੇ ਵੇਲੇ ਬੀਬੀਆਂ ਦੀਆਂ ਗੁੱਤਾਂ ਫੜੀਆਂ ਗਈਆਂ, ਕਰਮਚਾਰੀਆਂ ਦੀ ਡੰਡਾ ਪਰੇਡ ਹੋਈ, ਇੰਨਾ ਜ਼ਿਆਦਾ ਧੱਕਾ ਕਰਕੇ ਕਾਨੂੰਨ ਦਾ ਨਹੀਂ, ਡੰਡੇ ਦਾ ਰਾਜ ਕੀਤਾ ਗਿਆ। ਇਕੱਲਾ ਇਹ ਹੀ ਨਹੀਂ, ਸਪੀਕਰ ਸਾਹਿਬ, ਮੈਂ ਸਮਝਦੀ ਹਾਂ ਕਿ ਲਾਅ ਐਂਡ ਆਰਡਰ, ਜਿਸ ਬਾਰੇ ਸਾਡੇ ਸਾਬਕਾ ਮੁੱਖ ਮੰਤਰੀ ਜੀ ਬੋਲ ਕੇ ਗਏ ਹਨ, ਲਾਅ ਐਂਡ ਆਰਡਰ ਦੀ ਅੱਜ ਪੰਜਾਬ ਵਿਚ ਇਹ ਹਾਲਤ ਹੈ ਕਿ ਮੈਂ ਕੱਲ੍ਹ ਵੀ ਆਪਣੇ ਹਲਕੇ ਦੀ ਇੱਕ ਮਿਸਾਲ ਦਿੱਤੀ ਸੀ। ਅੱਜ ਲੁੱਟਾਂ, ਖੋਹਾਂ,

ਡਕੈਤੀਆਂ ਕਿੰਨਾ ਕ੍ਰਾਈਮ ਵਧਿਆ ਹੈ। ਇਸ ਦੇ ਅੰਕੜੇ ਵੀ ਮੈਂ ਅੱਜ ਬੋਲਣੇ ਹਨ। ਮੁੱਖ ਮੰਤਰੀ ਜੀ ਦੱਸਣਗੇ ਕਿ ਅਸੀਂ ਇਸ ਨੂੰ ਕਿਉਂ ਨਹੀਂ ਕੰਟਰੋਲ ਕਰ ਸਕਦੇ? ਮੈਂ ਸਮਝਦੀ ਹਾਂ ਕਿ ਸ਼ਾਇਦ ਤੁਹਾਡੇ ਅਫ਼ਸਰ ਥੱਲੇ ਇਨਸਾਫ਼ ਕਰਨਾ ਚਾਹੁੰਦੇ ਹੋਣ, ਪ੍ਰੇਸ਼ਾਨ ਹੁੰਦੇ ਹੋਣ, ਲੇਕਿਨ ਥਾਣਿਆਂ ਵਿੱਚ ਜਥੇਦਾਰਾਂ ਦਾ ਰਾਜ ਹੈ। ਜਿਹੜਾ ਵੀ ਕੋਈ ਇਨ੍ਹਾਂ ਦਾ ਲੋਕਲ ਲੀਡਰ ਹੈ ਉਸ ਦੇ ਮੁਤਾਬਿਕ ਹੀ ਕਾਰਵਾਈ ਕੀਤੀ ਜਾਂਦੀ ਹੈ। ਸਾਡੇ ਆਮ ਵਰਕਰਾਂ ਤੇ ਵੀ ਜੋ ਕੇਸ ਬਣੇ ਹਨ, ਨਜਾਇਜ਼ ਬਣਾਏ ਗਏ ਹਨ ਉਨ੍ਹਾਂ ਨੂੰ ਵਾਪਸ ਲਿਆ ਜਾਣਾ ਚਾਹੀਦਾ ਸੀ, ਅਸੀਂ ਇਸ ਦੀ ਵਾਰ-ਵਾਰ ਮੰਗ ਕਰਦੇ ਆ ਰਹੇ ਹਾਂ। (ਵਿਘਨ) ਝੂਠੇ ਕੇਸ ਪਾਏ ਜਾ ਰਹੇ ਹਨ। ਮੈਂ ਆਪਣੇ ਵਰਕਰਾਂ ਦੀ ਗੱਲ ਕੀਤੀ ਹੈ।ਮੈਂ ਇਸ ਕਰਕੇ ਕਹਿੰਦੀ ਹਾਂ ਕਿ ਮੇਰੇ ਆਪਣੇ ਹਲਕੇ ਵਿੱਚ 150 ਗੋਲੀਆਂ ਪਿੰਡ ਮਨਿਆਣਾ ਵਿਚ ਚੱਲੀਆਂ ਹਨ। ਮੈਂ ਕੱਲ੍ਹ ਵੀ ਗੱਲ ਕੀਤੀ ਸੀ। ਜੇਕਰ ਤੁਹਾਨੂੰ ਆਪੋਜੀਸ਼ਨ ਦਾ ਖਿਆਲ ਹੈ ਤਾਂ...

## EXTENSION OF THE TIME OF THE SITTING

**ਮਾਨਯੋਗ ਸਪੀਕਰ** : ਜੇਕਰ ਸਹਿਮਤੀ ਹੋਵੇ ਤਾਂ ਸਦਨ ਦੀ ਕਾਰਵਾਈ ਦਾ ਸਮਾਂ ਅੱਜ ਦਾ ਬਿਜਨੈਸ ਖਤਮ ਹੋਣ ਤੱਕ ਵਧਾ ਦਿੱਤਾ ਜਾਵੇ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਸਦਨ ਦੀ ਕਾਰਵਾਈ ਦਾ ਸਮਾਂ ਅੱਜ ਦਾ ਬਿਜਨੈਸ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ। ਧੰਨਵਾਦ ਜੀ।

## DISCUSSION ON THE ISSUES PROPOSED BY THE LEADER OF THE OPPOSITION *(RESUMPTION)*

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸੋ, ਸਪੀਕਰ ਸਾਹਿਬ, ਜਦੋਂ ਇਹੋ ਜਿਹੀਆਂ ਕਰਵਾਈਆਂ ਕਰਦਿਆਂ ਨੂੰ ਰੋਕਿਆ ਨਹੀਂ ਜਾਵੇਗਾ ਤਾਂ ਦਹਿਸ਼ਤ ਦਾ ਮਾਹੌਲ ਪੈਦਾ ਹੋ ਜਾਵੇਗਾ। ਕੀ ਅਸੀਂ ਚਾਹੁੰਦੇ ਹਾਂ ਕਿ ਮੁੜ ਕੇ ਪੰਜਾਬ ਵਿੱਚ ਪਹਿਲਾਂ ਵਰਗੇ ਕਾਲੇ ਦਿਨ ਆਉਣ? ਕੀ ਅਸੀਂ ਚਾਹੁੰਦੇ ਹਾਂ ਕਿ ਬੈਡ ਐਲੀਮੈਂਟਸ ਨੂੰ ਹੱਲਾਸ਼ੇਰੀ ਮਿਲੇ? ਸਾਰੇ ਮੇਰੀ ਪਾਰਟੀ ਦੇ ਬੈਠੇ ਹਨ। ਜਿਸ ਥਾਂ ਤੇ ਵੀ ਕੋਈ ਧੱਕਾ ਹੁੰਦਾ ਹੈ, ਜੇਕਰ ਸਾਡੀ ਪਾਰਟੀ ਦੇ ਕਿਸੇ ਮੈਂਬਰ ਨਾਲ ਉਸ ਪਾਰਟੀ ਦੇ ਮੈਂਬਰ ਕਾਰਨ ਧੱਕਾ ਹੁੰਦਾ ਹੈ ਤਾਂ ਪਹਿਲਾਂ ਤਾਂ ਉਸ ਬਾਰੇ ਥਾਣੇਦਾਰ ਰਿਪੋਰਟ ਹੀ ਦਰਜ ਨਹੀਂ ਕਰਦਾ, ਜੇ ਰਿਪੋਰਟ ਦਰਜ ਕਰ ਦਿੰਦਾ ਹੈ ਤਾਂ ਅਗਲੀ ਕਾਰਵਾਈ ਨਹੀਂ ਕਰਦੇ, ਜੇ ਅਗਲੀ ਕਾਰਵਾਈ ਕਰਦੇ ਹਨ ਤਾਂ ਉਲਟਾ ਸਾਡੀ ਪਾਰਟੀ ਦੇ ਬੰਦਿਆਂ ਤੇ ਹੀ ਕੋਈ ਨਾ ਕੋਈ ਇਨਕੁਆਇਰੀ ਪਾ ਕੇ ਕੇਸ ਦਰਜ ਕਰ ਦਿੰਦੇ ਹਨ। ਇਹੋ ਜਿਹੀ ਸ਼ਰਮਨਾਕ ਗੱਲ ਕਰਦੇ ਹਨ। ਜ਼ਿਆਦਤੀ, ਧੱਕਾ ਸਾਡੇ ਨਾਲ ਹੋਇਆ ਹੋਵੇ ਤੇ ਕੇਸ ਵੀ ਸਾਡੇ ਬੰਦਿਆਂ ਤੇ ਹੀ ਦਰਜ ਹੋਣ, ਫਿਰ ਆਪਾਂ ਵਾਤਾਵਰਨ ਠੀਕ ਕਰਨ ਦੀਆਂ ਗੱਲਾਂ ਕਰਦੇ ਹਾਂ? ਜੇ ਵਾਤਾਵਰਨ ਠੀਕ ਕਰਨਾ ਹੈ ਤਾਂ ਪਹਿਲਾਂ ਥੱਲੇ ਤੋਂ ਗੱਲਾਂ ਠੀਕ ਕਰਨੀਆਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਪੈਣਗੀਆਂ। ਥੱਲੇ ਹਦਾਇਤਾਂ ਦੇਣੀਆਂ ਪੈਣਗੀਆਂ ਅਤੇ ਰਿਸਪਾਂਸੀਬਿਲਟੀ ਫਿਕਸ ਕਰਨੀ ਪਵੇਗੀ। ਇਹ ਨਹੀਂ ਕਿ ਜਿਥੇ ਮਾਇਨਾਰਿਟੀ ਵਾਲੇ ਆ ਜਾਣ ਉਨ੍ਹਾਂ ਨੂੰ ਫਸਾ ਦੇਈਏ। ਅੱਜ ਪੰਚਾਇਤਾਂ ਵਿੱਚ ਕੀ ਹੋ ਰਿਹਾ ਹੈ? ਮੇਰੇ ਕੋਲ ਅੱਜ ਪੰਚਾਇਤ ਬੈਠੀ ਕਹਿੰਦੀ ਹੈ ਕਿ ਚਾਰ ਮੈਂਬਰ ਸਾਡੇ ਕੋਲ ਸੀ, ਚਾਰ ਵਿਚੋਂ ਇਕ ਨੇ ਰੀਜ਼ਾਈਨ ਦੇ ਦਿੱਤਾ ਤੇ ਤਿੰਨ ਮੈਂਬਰ ਫਿਰ ਵੀ ਸਾਡੇ ਕੋਲ ਹਨ, ਪਰ ਫਿਰ ਵੀ ਸਾਡੇ ਪੈਰ ਨਹੀਂ ਲਗਣ ਦਿੱਤੇ ਜਾ ਰਹੇ। ਇਹ ਡੈਮੋਕਰੇਸੀ ਦਾ ਜੋ ਕਤਲ ਅਸੀਂ ਕਰ ਰਹੇ ਹਾਂ, ਇਸ ਨੂੰ ਰੋਕਿਆ ਜਾਵੇ। ਮੈਂ ਸਮਝਦੀ ਹਾਂ ਕਿ in the long run ਇਹ ਸਾਡੇ ਵਾਸਤੇ ਲਾਹੇਵੰਦ ਨਹੀਂ ਸਗੋਂ ਮਾੜੀ ਗੱਲ ਸਾਬਤ ਹੋਵੇਗੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, government is unable to give arrears of Pay Commission. ਪੰਜਵੇਂ ਪੇ ਕਮਿਸ਼ਨ ਬਾਰੇ ਖਜ਼ਾਨਾ ਮੰਤਰੀ ਜੀ ਨੇ ਗੱਲ ਕੀਤੀ ਹੈ। ਪੰਜਵਾਂ ਪੇ ਕਮਿਸ਼ਨ ਆਉਣ ਨਾਲ ਅਸੀਂ ਵੀ ਮੰਨਦੇ ਹਾਂ ਕਿ ਭਾਰ ਪਿਆ ਹੈ, ਤੁਸੀਂ ਵੀ ਇਹ ਗੱਲ ਕਹਿੰਦੇ ਹੋ ਕਿ ਭਾਰ ਪਿਆ ਹੈ। ਲੇਕਿਨ ਦੂਜੇ ਪਾਸੇ ਆਪਾਂ ਪੁਲੀਟੀਕਲ ਖਰਚਿਆਂ ਨੂੰ ਘਟਾਉਣਾ ਨਹੀਂ ਚਾਹੁੰਦੇ। ਅਸੀਂ ਇਹ ਨਹੀਂ ਸੋਚਦੇ ਕਿ ਖਰਚਾ ਕਿਵੇਂ ਘਟੇਗਾ, ਕਿਥੋਂ ਘਟਾਉਣਾ ਹੈ ਅਤੇ ਕਦੋਂ ਘਟੇਗਾ? ਇਸ ਪਾਸੇ ਵੱਲ ਸੋਚਣ ਦੀ ਲੋੜ ਹੈ। ਦੂਜੇ ਪਾਸੇ ਕਿਹਾ ਜਾਂਦਾ ਹੈ ਕਿ ਅਸੀਂ ਬੋਰਡਾਂ, ਕਾਰਪੋਰੇਸ਼ਨਾਂ ਵਿੱਚ ਚੇਅਰਮੈਨ ਤੇ ਵਾਈਸ ਚੇਅਰਮੈਨ ਬਣਾ ਰਹੇ ਹਾਂ, ਅਸੀਂ ਹੋਰ ਮੈਂਬਰਾਂ ਨੂੰ ਐਡਜਸਟ ਕਰ ਰਹੇ ਹਾਂ। ਜਿਹੜੇ ਇੰਪਲਾਈਜ਼ ਰੱਖੇ ਹੋਏ ਹਨ, ਤੁਹਾਡੇ ਤੋਂ ਉਨ੍ਹਾਂ ਦੀਆਂ ਤਨਖਾਹਾਂ ਤੇ ਏਰੀਅਰਜ਼ ਦੇ ਪੈਸੇ ਦੇਣ ਨੂੰ ਤਾਂ ਪੈਸੇ ਨਹੀਂ ਹਨ, ਜਿਹੜੇ ਤੁਸੀਂ ਹੋਰ ਬੰਦੇ ਐਡਜਸਟ ਕਰੋਗੇ ਤਾਂ ਉਨ੍ਹਾਂ ਨੂੰ ਅਲਾਊਂਸਿਜ਼, ਹਾਊਸ ਰੈਂਟ, ਅਕੋਮੋਡੇਸ਼ਨ ਅਤੇ ਏਰੀਅਰਜ਼ ਕਿਥੋਂ ਦਿਓਗੇ, ਕਿਹੜੇ ਸਾਧਨਾਂ ਤੋਂ ਦਿਓਗੇ? ਇਹ ਦੋਗਲੀ ਨੀਤੀ ਕਿਉਂ ਅਪਣਾਈ ਜਾ ਰਹੀ ਹੈ? ਇਕ ਪਾਸੇ ਤਾਂ ਪਹਿਲਿਆਂ ਵਾਸਤੇ ਪੈਸੇ ਨਹੀਂ ਹਨ, ਦੂਜੇ ਪਾਸੇ ਨਵੇਂ ਰੱਖੇ ਜਾ ਰਹੇ ਹਨ। ਇਹ ਗੱਲ ਚਰਚਾ ਵਿਚ ਆਈ ਸੀ, ਮੈਨੂੰ ਨਹੀਂ ਪਤਾ ਕਿ ਇਹ ਝੂਠ ਹੈ ਕਿ ਸੱਚ, ਕਹਿੰਦੇ ਸਨ ਕਿ ਵਿਧਾਨ ਪ੍ਰੀਸ਼ਦ ਰੀਵਾਈਵ ਕਰਨੀ ਹੈ। ਹੁਣ ਆਪਾਂ ਕੀ ਇਥੇ ਵਾਈਟ ਐਲੀਫੈਂਟ ਬੰਨਣਾ ਹੈ? ਇਥੇ ਤਾਂ ਆਪਾਂ ਤੋਂ ਕੰਮ ਨਹੀਂ ਹੁੰਦਾ, ਇਸ ਹਾਊਸ ਦੀਆਂ ਸੀਟਿੰਗਜ਼ ਤਾਂ ਪੂਰੀਆਂ ਨਹੀਂ ਕਰ ਸਕਦੇ। ਲੋਕਾਂ ਦੀ ਨੁਮਾਇੰਦਗੀ ਅਸੀਂ ਤਿੰਨ-ਤਿੰਨ ਜਾਂ ਦੋ-ਦੋ ਦਿਨ ਹਾਊਸ ਬੁਲਾ ਕੇ ਕਰਦੇ ਹਾਂ, ਲੇਕਿਨ ਅਸੀਂ ਉਸ ਪਾਸੇ ਵੱਲ ਜਾਦੇ ਹਾਂ। ਖਜ਼ਾਨਾ ਮੰਤਰੀ ਜੀ ਦੀ ਸਟੇਟਮੈਂਟ ਆਈ ਸੀ ਕਿ ਇਸ ਤਰ੍ਹਾਂ ਕਰਨ ਨਾਲ ਖਰਚੇ ਦਾ ਭਾਰ ਹੋਰ ਵਧੇਗਾ। ਅਸੀਂ ਇਸ ਗੱਲ ਨਾਲ ਸਹਿਮਤ ਹਾਂ। ਅਸੀਂ ਬਿਲਕੁਲ ਇਸ ਦੇ ਹੱਕ ਵਿਚ ਨਹੀਂ ਹਾਂ। ਜਿਸ ਵੇਲੇ ਇਹ ਮੁੱਦਾ ਰੱਖਿਆ ਗਿਆ ਸੀ ਕਿ ਵਿਧਾਨ ਪ੍ਰੀਸ਼ਦ ਬਣਾਈ ਜਾਵੇ ਤਾਂ ਉਸ ਵੇਲੇ ਹਾਲਾਤ ਹੋਰ ਸੀ, ਉਦੋਂ ਖਜ਼ਾਨੇ ਅਤੇ ਪੰਜਾਬ ਦੀ ਹਾਲਤ ਵੀ ਹੋਰ ਸੀ। ਉਦੋਂ ਅਸੀਂ ਇਕਦਮ ਟੈਰੋਰਿਜ਼ਮ ਵਿਚੋਂ ਨਿਕਲੇ ਸੀ। ਉਦੋਂ ਲੋਕਾਂ ਨੂੰ ਵੀ ਲੋੜ ਸੀ।

**ਮਾਨਯੋਗ ਸਪੀਕਰ :** ਇਸ ਵੇਲੇ ਤਾਂ ਕੋਈ ਐਸਾ ਇਸ਼ੂ ਨਹੀਂ ਹੈ। ਜਦੋਂ ਆਵੇਗਾ ਤਾਂ ਫਿਰ ਅਸੀਂ ਇਸ ਬਾਰੇ ਗੱਲ ਕਰ ਸਕਦੇਂ ਹਾਂ। ਡਿਸਕਸ ਕਰ ਸਕਦੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਪਹਿਲਾਂ ਹੀ ਵਾਰਨਿੰਗ ਦੇ ਰਹੀ ਹਾਂ ਜੀ। ਸਪੀਕਰ ਸਾਹਿਬ, ਇਹ ਮੇਰਾ ਹੱਕ ਹੈ। ਤੁਸੀਂ ਹੁਣ ਟੋਕਿਓ ਨਾ, ਤੁਸੀਂ ਸਾਡੀਆਂ ਗੱਲਾਂ ਨਹੀਂ ਮੰਨੀਆਂ ਅਤੇ ਸੈਸ਼ਨ ਲੰਮਾ ਨਹੀਂ ਕੀਤਾ। ਲੇਕਿਨ ਹੁਣ ਸਾਡੀ ਗੱਲ ਵੀ ਮੰਨ ਲਵੋ। ਟੋਕਾ-ਟੋਕੀ ਨਾ ਕਰੋ। ਜਦੋਂ ਤੱਕ ਚਲਦਾ ਹੈ, ਅੱਜ ਸੈਸ਼ਨ ਚਲਾ ਦਿਓ।

**ਮਾਨਯੋਗ ਸਪੀਕਰ** : ਸੈਸ਼ਨ ਵਿੱਚ ਉੰਨਾ ਹੀ ਕੰਮ ਅੱਜ ਹੋ ਜਾਣਾ ਹੈ। ਅੱਜ ਵੇਖ ਲੈਣਾ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਜੇ ਉਨ੍ਹਾਂ ਦੀਆਂ ਨੋਟੀਫਿਕੇਸ਼ਨਾਂ ਤੇ ਟਰਮ ਐਂਡ ਕੰਡੀਸ਼ਨਜ਼ ਨਹੀਂ ਬਣੀਆਂ ਪਰ ਚੇਅਰਮੈਨ ਲਗਾ ਦਿੱਤੇ ਹਨ। ਜਿਹੜੇ ਵੈਟਰਨਰੀ ਡਾਕਟਰ ਨਾਨ-ਪ੍ਰੈਕਟਿਸ ਵਾਲੇ ਹਨ, ਇਨ੍ਹਾਂ ਨੂੰ ਅਜੇ ਤੱਕ ਕੋਈ ਅਲਾਊਂਸ ਨਹੀਂ ਦਿੱਤਾ ਗਿਆ, ਜੋ ਕਿ ਦੇਣੇ ਸਨ। ਸਾਡੀ ਪੰਜਾਬ ਦੀ ਸਟੇਟ ਨੇ ਹੀ ਨਹੀਂ ਦਿੱਤਾ। ਸੈਂਟਰ, ਹਿਮਾਚਲ ਪ੍ਰਦੇਸ਼, ਚੰਡੀਗੜ੍ਹ ਵਾਲਿਆਂ ਨੇ ਦੇ ਦਿੱਤਾ, ਲੁਧਿਆਣੇ ਦੀ ਗੁਰੂ ਅੰਗਦ ਦੇਵ ਯੂਨੀਵਰਸਿਟੀ ਵਾਲਿਆਂ ਨੇ ਦੇ ਦਿੱਤਾ ਹੈ। ਜਿਹੜੇ ਤੁਸੀਂ ਨਾਨ-ਪ੍ਰੈਕਟਿਸ ਵਾਲੇ ਵੈਟਰਨਰੀ ਵਾਲਿਆਂ ਨੂੰ ਅਲਾਊਂਸ ਦੇਣੇ ਸਨ, ਉਹ ਕਿਉਂ ਨਹੀਂ ਦੇ ਰਹੇ? ਕਿਉਂ ਵਿਤਕਰਾ ਹੋ ਰਿਹਾ ਹੈ? ਕਿਸ ਕਾਰਨ ਕੋਈ ਵੀ ਗੱਲ ਪੂਰੀ ਨਹੀਂ ਕਰ ਰਹੇ? ਮੈਂ ਵੀ ਸ਼ਾਰਟ ਕਰਕੇ ਹੀ ਬੋਲ ਰਹੀ ਹਾਂ। ਇਸੇ ਤਰ੍ਹਾਂ ਹੀ, ਇਹ ਕਹਿੰਦੇ ਸਨ ਕਿ 'ਰਾਜ ਨਹੀਂ, ਸੇਵਾ।' ਤੁਸੀਂ ਸੇਵਾ ਦਾ ਟਰੇਲਰ ਤਾਂ ਵਿਖਾ ਦਿੱਤਾ ਹੈ। ਬਾਕੀ ਹੋਰ ਕੀ ਦਿਖਾਉਂਗੇ, ਮੈਨੂੰ ਨਹੀਂ ਪਤਾ। ਜਿਸ ਤਰੀਕੇ ਨਾਲ ਕੁੱਟ ਕੁਟਾਪਾ ਹੁੰਦਾ ਹੈ, ਜ਼ਖਮਾਂ ਤੇ ਮਲੱਮ੍ਹ ਲਾਉਣੀ ਚਾਹੀਦੀ ਹੈ, ਨਮਕ ਨਹੀਂ ਛਿੜਕਣਾ ਚਾਹੀਦਾ। ਅਨਇੰਪਲਾਇਮੈਂਟ ਦੀ ਗੱਲ ਕੈਪਟਨ ਸਾਹਿਬ ਨੇ ਕਰ ਦਿੱਤੀ ਹੈ। ਨਾ ਹੀ ਤੁਸੀਂ ਕੋਈ ਨਵੀਂ ਇੰਡਸਟ੍ਰੀਅਲ ਪਾਲਿਸੀ ਬਣਾਈ ਹੈ ਔਰ ਨਾ ਇੰਡਸਟਰੀ ਨੂੰ ਐਨਕਰੇਜ ਕੀਤਾ ਹੈ, ਨਾ ਹੀ ਇਸ ਦੇ ਕੋਈ ਸਾਧਨ ਹਨ੍ਹ ਔਰ ਨਾ ਹੀ ਤੁਸੀਂ ਕੋਈ ਰੁਜ਼ਗਾਰ ਦਿੱਤਾ ਹੈ। ਕਿੰਨੇ ਸਾਡੇ ਨੌਜਵਾਨ ਸੜਕਾਂ ਤੇ ਨਿਰਾਸ਼ ਫਿਰਦੇ ਹਨ। ਐਡਮਨਿਸਟ੍ਰੇਟਿਵ ਰਿਫਾਰਮਜ਼ ਦੀ ਇਨ੍ਹਾਂ ਨੇ ਗੱਲ ਕੀਤੀ ਹੈ but can we reform the administration without cleaning the political system? ਥੱਲੇ ਕੀ ਹੋ ਰਿਹਾ ਹੈ? ਸ਼ਗਨ ਸਕੀਮਾਂ ਦੇ ਔਰ ਪੈਨਸ਼ਨਾਂ ਦੇ ਪੈਸੇ ਕਿੱਥੇ ਗਏ? ਪੈਸੇ ਖਾਏ ਗਏ, ਤੁਸੀਂ ਅਫਸਰਾਂ ਦੀਆਂ ਬਦਲੀਆਂ ਕਰਕੇ ਸਾਰ ਦਿੱਤਾ। ਲੋਕਾਂ ਨੂੰ ਕਿੰਨੀ-ਕਿੰਨੀ ਦੇਰ ਤੋਂ ਪੈਸੇ ਨਹੀਂ ਮਿਲੇ। ਮੇਰੇ ਕੋਲ ਲਿਸਟ ਪਈ ਹੈ ਜਿਨ੍ਹਾਂ ਦੇ ਕਾਰਡ ਬਣੇ ਹੋਏ ਹਨ, ਇਸ ਦੇ ਬਾਵਜੂਦ ਉਹ ਕਹਿੰਦੇ ਹਨ ਕਿ ਸਾਨੂੰ ਪੈਸਾ ਨਹੀਂ ਮਿਲ ਰਿਹਾ। ਜੇਕਰ ਪੁਲੀਟੀਕਲ ਸਿਸਟਮ ਵਿੱਚ ਪੈਸਾ ਖਾਧਾ ਜਾ ਰਿਹਾ ਹੈ ਫਿਰ ਅਸੀਂ ਕਿਸ ਤਰੀਕੇ ਨਾਲ ਐਡਮਨਿਸਟ੍ਰੇਟਿਵ ਰਿਫਾਰਮਜ਼ ਲਿਆ ਸਕਾਂਗੇ? ਸੋ ਅਸੀਂ 'ਹਾਥੀ ਕੇ ਦਾਂਤ ਖਾਣੇ ਕੇ ਔਰ ਦਿਖਾਣੇ ਕੇ ਔਰ' ਵਾਲੀ ਗੱਲ ਨਾ ਕਰੀਏ, ਪ੍ਰੈਕਟੀਕਲ ਗੱਲ ਕਰੀਏ।

ਗਰੀਬਾਂ ਦੀ ਗੱਲ ਆਈ ਸੀ। ਐਫ.ਐਮ. ਸਾਹਿਬ ਵੀ ਦੱਸ ਰਹੇ ਸੀ। ਅਸੀਂ ਜੇਕਰ ਪਾਵਰਟੀ ਨੂੰ ਚੰਗੇ ਪਲਾਨ ਨਹੀਂ ਦੇਵਾਂਗੇ, ਨਿਗਲੈਕਟ ਕਰਾਂਗੇ ਤਾਂ ਗਰੀਬੀ ਕਿਵੇਂ ਦੂਰ ਹੋ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਕੇਗੀ? ਇਸ ਤਰ੍ਹਾਂ ਕਰਨ ਨਾਲ ਗਰੀਬੀ ਵਧੇਗੀ। ਸਾਡੇ ਜਿਹੜੇ 34% ਤੋਂ 37% ਗਰੀਬ ਸ਼ਡਿਊਲਡ ਕਾਸਟ ਲੋਕ ਹਨ ਉਨ੍ਹਾਂ ਦਾ ਖਿਆਲ ਰੱਖਣਾ ਚਾਹੀਦਾ ਹੈ। ਮੈਂ ਐਗਜ਼ਾਂਪਲ ਦਿੰਦੀ ਹਾਂ। 2009 ਤੋਂ 2010 ਤੱਕ ਤੁਹਾਡੀ ਪਾਵਰਟੀ ਰਿਮੂਵ ਕਰਨ ਲਈ 314.57 ਕਰੋੜ ਰੁਪਏ ਦੀ ਪਲਾਨ ਸੀ ਤੁਸੀਂ ਖਰਚ ਕਿੰਨਾ ਕੀਤਾ, 314 ਕਰੋੜ ਰੁਪਏ ਵਿਚੋਂ ਸਿਰਫ 76 ਕਰੋੜ ਰੁਪਿਆ। ਇਸ ਤਰ੍ਹਾਂ ਪੈਸਾ ਨਾ ਖਰਚ ਕਰਨ ਕਾਰਨ ਤਾਂ ਗਰੀਬੀ ਵਧੇਗੀ। ਜਿਹੜੀਆਂ ਸੈਂਟਰਲ ਸਕੀਮਜ਼ ਹਨ, ਜਿਹੜੀ ਸੈਂਟਰਲ ਅਸਿਸਟੈਂਸ ਮਿਲਦੀ ਹੈ ਉਹ ਮੇਰੇ ਸਾਹਮਣੇ ਆਂਕੜੇ ਪਏ ਹਨ। 2007-2008 ਵਿੱਚ 17.4 ਕਰੋੜ ਰੁਪਏ ਦੇ ਵਿਚੋਂ ਇਨ੍ਹਾਂ ਨੇ 10.8 ਕਰੋੜ ਰੁਪਏ ਹੀ ਖਰਚ ਕੀਤੇ। 2008-09 ਵਿੱਚ 17.5 ਕਰੋੜ ਰੁਪਏ ਵਿਚੋਂ 7.16 ਕਰੋੜ ਰੁਪਏ ਹੀ ਖਰਚ ਕੀਤੇ ਔਰ 2009-10 ਵਿੱਚ ਜ਼ਰੂਰ ਕੁਝ ਇਨ੍ਹਾਂ ਨੇ ਖਰਚ ਕੀਤੀ ਹੈ ਪਰ ਹਾਲੇ ਅੱਧ ਵਿੱਚ ਵੀ ਨਹੀਂ ਪਹੁੰਚ ਸਕੇ। ਇਸੇ ਤਰ੍ਹਾਂ ਕਾਂਗਰਸ ਗੌਰਮਿੰਟ ਦਾ ਜਿਹੜਾ ਸੈਪਰੇਟ ਪਲੈਨ ਫਾਰ ਸ਼ਡਿਊਲਡ ਕਾਸਟਸ ਲਈ 450 ਕਰੋੜ ਰੁਪਿਆ ਰੱਖਿਆ ਸੀ ਔਰ 2007-08 ਵਿੱਚ 1130 ਕਰੋੜ ਰੁਪਏ ਰੱਖੇ, ਇਸ ਵਿੱਚੋਂ ਇਨ੍ਹਾਂ ਨੇ ਖਰਚ ਕਿੰਨਾ ਕੀਤਾ, 749 ਕਰੋੜ ਰੁਪਏ, 2008-09 ਵਿੱਚ 1792 ਕਰੋੜ ਰੁਪਿਆ ਵਿਚੋਂ ਖਰਚ ਕੀਤਾ 1235 ਕਰੋੜ ਰੁਪਿਆ ਔਰ 2009-10 ਵਿੱਚ ਇਨ੍ਹਾਂ 2488.31 ਕਰੋੜ ਰੁਪਿਆ ਰੱਖਿਆ ਸੀ ਤੇ ਹੁਣ ਤੱਕ ਖਰਚ ਹੋਇਆ 578.57 ਕਰੋੜ ਰੁਪਿਆ। ਅਸੀਂ ਕਿੱਥੇ ਪਹੁੰਚੇ ਹਾਂ? ਕਿਵੇਂ ਸਮਝ ਲਈਏ ਕਿ ਇਨ੍ਹਾਂ ਦਾ ਗਰੀਬਾਂ ਨਾਲ ਪਿਆਰ ਹੈ? 20 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਸੀ ਟੋਆਇਲੈਟ ਸਕੀਮਾਂ ਲਈ ਲੇਕਿਨ ਉਸ ਵਿਚੋਂ ਸਿਰਫ 1 ਕਰੋੜ 20 ਲੱਖ ਰੁਪਿਆ ਹੀ ਖਰਚਿਆ ਹੈ। ਸ਼ਡਿਊਲਡ ਕਾਸਟਾਂ ਦੇ ਬੱਚਿਆਂ ਨੂੰ ਯੂਨੀਫਾਰਮਾਂ ਦੇਣ ਲਈ ਤੁਸੀਂ ਸਾਲ 2008-09 ਵਿਚ 10 ਕਰੋੜ ਰੁਪਿਆ ਰੱਖਿਆ ਹੈ but till date nothing has been spent, ਕੁਝ ਵੀ ਨਹੀਂ ਦਿੱਤਾ ਗਿਆ ਉਸ ਵਿਚ। ਕੀ ਗਰੀਬ ਜਨਤਾ ਨਾਲ ਇਹੀ ਇਨਸਾਫ ਹੈ? ਕੁਝ ਵੀ ਨਹੀਂ ਕਿਹਾ ਹੈ। 3-4 ਸਕੀਮਾਂ ਜਿਹੜੀਆਂ ਅਰਬਨ ਰਿਨਿਊਅਲ ਮਿਸ਼ਨ ਦੀਆਂ ਹਨ, ਉਨ੍ਹਾਂ ਵਿੱਚ 1047.50 ਕਰੋੜ ਰੁਪਏ ਅਪਰੂਵ ਹੋਏ ਹਨ। ਸਟੇਟ ਵੱਲੋਂ ਜਿਹੜੇ ਯੂਟੇਲਾਈਜ਼ ਕੀਤੇ ਗਏ ਹਨ ਉਹ 437 ਪੁਆਇੰਟ ਕੁਝ ਕਰੋੜ ਰੁਪਏ ਹਨ। ਨੈਸ਼ਨਲ ਹੈਲਥ ਮਿਸ਼ਨ ਵਾਸਤੇ ਤੁਹਾਨੂੰ 803 ਕਰੋੜ ਰੁਪਏ ਦਿੱਤੇ ਗਏ ਔਰ ਤੁਸੀਂ ਖਰਚ ਕੀਤੇ 556 ਕਰੋੜ ਰੁਪਏ। ਇਹ ਸਾਰੀਆਂ ਚੀਜ਼ਾਂ ਮਿਲਾ ਕੇ ਮੈਂ ਟਾਈਮ ਜ਼ਿਆਦਾ ਨਹੀਂ ਲੈਣਾ ਲੇਕਿਨ ਟੋਟਲ 4570.30 ਕਰੋੜ ਰੁਪਏ ਵਿੱਚੋਂ 2173 ਕਰੋੜ ਰੁਪਿਆ ਖਰਚਿਆ ਹੈ ਔਰ 2404.97 ਕਰੋੜ ਰੁਪਿਆ ਤੁਹਾਡੇ ਕੋਲ ਅਣ-ਖਰਚਿਆ ਪਿਆ ਹੈ। ਕੀ ਇਹ ਕਿਸੇ ਕਾਬਲ ਸਰਕਾਰ ਦੀ ਗੱਲ ਹੈ? ਕੀ ਤੁਸੀਂ ਸਮਝਦੇ ਹੋ ਕਿ ਕਿਸ ਤਰ੍ਹਾਂ ਦੀ ਜ਼ਿੰਮੇਵਾਰੀ ਤੁਸੀਂ ਨਿਭਾਓਗੇ ਜਾਂ ਨਿਭਾ ਰਹੇ ਹਾਂ? ਇਸ ਤੋਂ ਪਹਿਲਾਂ ਕਾਲੀਆ ਜੀ ਕੁਝ ਗੱਲਾਂ ਬੋਲ ਰਹੇ ਸਨ ਕਿ ਅਸੀਂ ਏਨਾ ਪੈਸਾ ਭਾਰਤ ਸਰਕਾਰ ਤੋਂ ਲੈ ਕੇ ਆਏ ਹਾਂ ਅਤੇ ਪਹਿਲੀ ਕਾਂਗਰਸ ਸਰਕਾਰ ਨਹੀਂ ਸੀ ਲਿਆ ਸਕੀ। ਥੱਲੇ ਵੀ ਕਾਂਗਰਸ ਦੀ ਸਰਕਾਰ ਸੀ ਅਤੇ ਉਪਰ ਵੀ ਕਾਂਗਰਸ ਦੀ ਸਰਕਾਰ ਸੀ, ਫੇਰ ਵੀ ਇਹ ਪੈਸਾ ਨਹੀਂ ਲਿਆ ਸਕੇ ਅੰਤੇ ਸਾਡੀ ਸਰਕਾਰ ਨੇ ਬਹੁਤ ਮੱਲਾਂ

ਮਾਰੀਆਂ। ਸਾਡੀ ਸਰਕਾਰ ਲੈ ਕੇ ਆਈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਹ ਸਰਕਾਰ ਲੈ ਕੇ ਤਾਂ ਹੀ ਆਈ ਹੋਵੇਗੀ ਜੇਕਰ ਉਥੇ ਕੋਈ ਦੇਣ ਵਾਲਾ ਬੈਠਾ ਹੋਏਗਾ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜੇਕਰ ਤੁਸੀਂ ਏਨੇ ਹੀ ਕਾਬਲ ਸੀ, ਤੁਹਾਡੇ ਵਿੱਚ ਏਨੀ ਹੀ ਕਾਬਲੀਅਤ ਹੈ ਤਾਂ ਇਸ ਤੋਂ ਪਹਿਲਾਂ ਉਤੇ ਤੁਹਾਡੀ ਐਨ.ਡੀ.ਏ. ਦੀ ਸਰਕਾਰ ਸੀ, ਉਥੇ ਉਸ ਵੇਲੇ ਦਾ ਹੀ ਹਿਸਾਬ ਕਿਤਾਬ ਤੁਸੀਂ ਦੱਸ ਦਿਓ ਕਿ ਉਸ ਵੇਲੇ ਤੁਸੀਂ ਕਿੰਨਾ ਪੈਸਾ ਲੈ ਕੇ ਆਏ ਸੀ? ਕਿੰਨਾ ਪੈਸਾ ਤੁਹਾਨੂੰ ਭਾਰਤ ਦੀ ਸਰਕਾਰ ਕੋਲੋਂ ਮਿਲਿਆ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ।

**ਮਾਨਯੋਗ ਸਪੀਕਰ** : ਤੁਸੀਂ ਨੋਟ ਕਰ ਲਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਦੱਸ ਦਿੰਦੀ ਹਾਂ। Under the Tenth Five Year Plan ਐਨ.ਡੀ.ਏ. ਦੀ ਸਰਕਾਰ ਤੋਂ ਸੈਂਟਰਲ ਸਪਾਂਸਰਡ ਸਕੀਮਾਂ ਵਿੱਚ ਕੁਲ ਮਿਲਾ ਕੇ 5240.38 ਕਰੋੜ ਰੁਪਏ ਤੁਸੀਂ ਲੈ ਕੇ ਆਏ 10ਵੇਂ ਕਮਿਸ਼ਨ ਵੇਲੇ। 11ਵੇਂ ਪਲਾਨ ਵਿੱਚ ਯੂ.ਪੀ.ਏ. ਦੀ ਸਰਕਾਰ ਵਿੱਚ ਮਿਲਿਆ 14382 ਕਰੋੜ ਰੁਪਿਆ, ਇਹ ਤਿੰਨ ਗੁਣਾਂ ਜ਼ਿਆਦਾ ਹੈ। ਤੁਸੀਂ ਧੰਨਵਾਦ ਕਰੋ ਸੈਂਟਰ ਵਾਲਿਆਂ ਦਾ। 100 ਕਰੋੜ ਰੁਪਿਆ ਲੁਧਿਆਣੇ ਯੂਨੀਵਰਸਿਟੀ ਨੂੰ ਮਿਲਿਆ। 100 ਕਰੋੜ ਰੁਪਿਆ ਹੋਰ ਵੀ ਸੈਂਟਰਲ ਗੌਰਮਿੰਟ ਵੱਲੋਂ ਆਦਰਸ਼ ਸਕੂਲਾਂ ਵਾਲੀ ਸਕੀਮ ਤਹਿਤ ਮਿਲਿਆ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਮੌਜੂਦਾ ਸੈਂਟਰਲ ਸਰਕਾਰ ਨੇ 2006 ਵਿੱਚ ਜਿਹੜਾ ਕਰਜ਼ਾ ਸੀ ਉਸ ਵਿੱਚ ਮੈਂ ਨਹੀਂ ਪੈਂਦੀ, ਕਰਜ਼ਾ ਕਦੋਂ ਕੀਤਾ, ਪਿੱਛੋਂ ਕੀਤਾ, ਪਹਿਲਾਂ ਕੀਤਾ, ਮਗਰੋਂ ਕੀਤਾ, ਮੈਂ ਇਸ ਵਿੱਚ ਨਹੀਂ ਪੈਂਦੀ ਪਰ ਜਦੋਂ ਵੀ ਕੀਤਾ ਕਾਂਗਰਸ ਦੀ ਸਰਕਾਰ ਨੇ ਮੁਆਫ ਕੀਤਾ, ਇਹ ਨਰਸਿਮ੍ਹਾ ਰਾਓ ਜੀ ਦੀ ਗੌਰਮਿੰਟ ਨੇ ਸ਼ੁਰੂ ਕੀਤਾ। ਉਦੋਂ 3772 ਕਰੋੜ ਰੁਪਏ ਤੋਂ ਵੱਧ ਪੈਸਾ ਮੁਆਫ ਹੋਇਆ। ਮੈਂ ਇਸ ਗੱਲ ਵਿੱਚ ਨਹੀਂ ਪੈਂਦੀ। ਉਸ ਵਿੱਚ ਸ਼ੁਰੂਆਤ ਕਿਉਂ ਹੋਈ, ਕਿਵੇਂ ਹੋਈ, ਕਰਜ਼ਾ ਕਿਵੇਂ ਚੜ੍ਹਿਆ, ਮੈਂ ਉਸ ਵਿੱਚ ਹੁਣ ਨਹੀਂ ਪੈਂਦੀ। ਪਰ ਮੁਆਫ ਵੀ ਉਸ ਵੇਲੇ ਕਾਂਗਰਸ ਸਰਕਾਰ ਨੇ ਕੀਤਾ ਅਤੇ ਅੱਜ ਵੀ ਸਾਡੇ ਮੈਂਬਰ ਸਾਹਿਬ ਬੋਲ ਰਹੇ ਸਨ ਕੈਪਟਨ ਕੰਵਲਜੀਤ ਸਿੰਘ ਹੋਰਾਂ ਦਾ ਬੇਟਾ, ਚਲੋ ਪਹਿਲੀ ਵਾਰੀ ਬੋਲਿਆ, ਉਸ ਵਿੱਚ ਵੀ ਕਰਜ਼ਾ ਮੁਆਫ ਕਰਨ ਦੀ ਰਵਾਇਤ ਜਿਸ ਵਿੱਚ ਪਹਿਲਾਂ ਪੰਜਾਬ ਨੂੰ ਲਿਆ ਹੀ ਨਹੀਂ ਸੀ ਜਾਂਦਾ, ਸਰਕਾਰ ਪੰਜਾਬ ਵਿੱਚ ਤੁਹਾਡੀ ਵੀ ਰਹੀ ਪਰ ਪੰਜਾਬ ਨੂੰ ਕਰਜ਼ਾ ਮੁਆਫੀ ਦੀ ਲਿਸਟ ਵਿੱਚ ਕਦੇ ਸ਼ਾਮਲ ਨਹੀਂ ਕੀਤਾ ਜਾਂਦਾ ਸੀ। ਅਸੀਂ ਸੈਂਟਰਲ ਗੌਰਮਿੰਟ ਕੋਲ ਗਏ, ਤੁਸੀਂ ਵੀ ਗਏ। ਅਸੀਂ ਡਾਕਟਰ ਮਨਮੋਹਨ ਸਿੰਘ ਜੀ ਦੇ ਅਤੇ ਪਾਰਟੀ ਲੀਡਰ ਸ਼੍ਰੀਮਤੀ ਸੋਨੀਆ ਗਾਂਧੀ ਜੀ ਦੇ ਧੰਨਵਾਦੀ ਹਾਂ। ਉਨ੍ਹਾਂ ਦੇ ਰੈਜ਼ੀਡੈਂਸ ਤੇ ਜਾ ਕੇ ਪੀ.ਐਮ. ਸਾਹਿਬ ਕੋਲ ਕਿਹਾ ਕਿ ਪੰਜਾਬ ਨੂੰ ਚਮਕਿਆ ਦਮਕਿਆ ਨਾ ਦੇਖੋ, ਅਸੀਂ ਸਾਰਾ ਕੁਝ ਦਾਅ ਤੇ ਲਾ ਦਿੰਦੇ ਹਾਂ। ਭਾਵੇਂ ਹੜ੍ਹ ਆਵੇ, ਭਾਵੇਂ ਸੋਕਾ ਆਵੇ। ਅਸੀਂ ਆਪਣੀਆਂ ਫਸਲਾਂ ਨੂੰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਪੁੱਤਰਾਂ ਵਾਂਗ ਸਮਝਦੇ ਹਾਂ। ਅਸੀਂ ਆਪਣਾ ਸਾਰਾ ਕੁਝ ਦਾਅ ਤੇ ਲਾ ਦਿੰਦੇ ਹਾਂ। ਸਾਡੀਆਂ ਹਰੀਆਂ ਫਸਲਾਂ ਦੇਖ ਕੇ ਨਾ ਫੁੱਲਿਆ ਕਰੋ। ਅਸੀਂ ਫਸਲਾਂ ਨੂੰ ਖ਼ੂਨ ਪਸੀਨੇ ਨਾਲ ਸਿੰਜਦੇ ਹਾਂ। ਉਸ ਦਾ ਰਿਜ਼ਲਟ ਹੈ ਕਿ ਪਹਿਲੀ ਵਾਰੀ ਪੰਜਾਬ ਨੂੰ ਕਰਜ਼ੇ ਮੁਆਫੀ ਵਿੱਚ ਸ਼ਾਮਲ ਕੀਤਾ ਗਿਆ ਹੈ। ਕਾਂਗਰਸ ਪਾਰਟੀ ਦੀ ਸਰਕਾਰ ਨੇ ਇਹ ਰਾਹ ਖੋਲ੍ਹਿਆ ਹੈ। ਇਸ ਲਈ ਜਿਹੜੀ ਸਾਡੇ ਲਈ ਐਡੀਸ਼ਨਲ ਸੈਂਟਰਲ ਅਸਿਸਟੈਂਸ ਮਿਲਦੀ ਹੈ ਉਹ ਯੂ.ਪੀ.ਏ. ਦੀ ਸਰਕਾਰ ਨੇ, ਹੁਣ ਵਾਲੀ ਸਰਕਾਰ ਨੇ 150 ਕਰੋੜ ਰੁਪਿਆ ਅਨਾਊਂਸ ਕੀਤਾ ਹੈ। ਐਨ.ਡੀ.ਏ. ਸਰਕਾਰ ਨੇ 50 ਕਰੋੜ ਰੁਪਿਆ ਅਨਾਊਂਸ ਕੀਤਾ ਸੀ। ਕਿੱਥੇ 150 ਕਰੋੜ ਰੁਪਏ ਅਤੇ ਕਿੱਥੇ 50 ਕਰੋੜ ਰੁਪਏ। ਅੰਕੜੇ ਬੋਲਦੇ ਹਨ। ਇਸ ਤੋਂ ਇਲਾਵਾ 36 ਵੱਡੇ ਇੰਪਾਰਟੈਂਟ ਪ੍ਰੋਜੈਕਟ ਦਰਿਆ-ਦਿਲੀ ਨਾਲ ਤੁਸੀਂ ਕਹਿ ਰਹੇ ਹੋ ਕਿ ਲੈ ਕੇ ਆਏ ਹਾਂ। ਕ੍ਰੈਡਿਟ ਲੈਣਾ ਹੈ ਤਾਂ ਲੈ ਲਓ, ਤੁਸੀਂ ਸਟੇਟ ਵਿੱਚ ਬੈਠੇ ਹੋ, ਤੁਹਾਡੀ ਵਾਰੀ ਹੈ, ਜਦੋਂ ਸਾਡੀ ਵਾਰੀ ਆਏਗੀ ਅਸੀਂ ਕ੍ਰੈਡਿਟ ਲੈ ਲਵਾਂਗੇ। ਇਹ ਸਾਰਾ ਸਰਦਾਰ ਮਨਮੋਹਨ ਸਿੰਘ ਨੇ ਕੀਤਾ ਹੈ ਜਿਹੜਾ ਸਾਰਾ ਮਿਲਾ ਕੇ 15,000 ਕਰੋੜ ਰੁਪਿਆ ਬਣਦਾ ਹੈ। ਤੁਹਾਨੂੰ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਮੈਂ ਤੁਹਾਨੂੰ ਠੀਕ ਦੱਸ ਰਹੀ ਹਾਂ ਕਿ ਤੁਹਾਡਾ ਹਾਲ, ਤੁਹਾਡਾ ਹਸ਼ਰ, ਤੁਹਾਡਾ ਖਜ਼ਾਨਾ ਅੱਜ ਬਿਲਕੁਲ ਖਾਲੀ ਹੁੰਦਾ ਜੇਕਰ ਤੁਹਾਨੂੰ ਉਪਰੋਂ ਪੈਸੇ ਨਾ ਆਉਂਦੇ। ਤੁਹਾਨੂੰ ਤਾਂ ਧੂਪ ਬੱਤੀ ਜਲਾ ਕੇ ਉਸ ਨੂੰ ਪੂਜਣਾ ਚਾਹੀਦਾ ਹੈ। ਤੁਸੀਂ ਵਾਰ-ਵਾਰ ਭੰਡਦੇ ਹੋ ਕਿ ਯੂ.ਪੀ.ਏ. ਦੀ ਸਰਕਾਰ ਮਾੜੀ ਹੈ, ਭੈੜੀ ਹੈ। ਹੁਣ ਤੁਸੀਂ ਅੱਧ ਪਚੱਧਾ ਮੰਨਦੇ ਹੋ, ਤੁਹਾਨੂੰ ਪੂਰਾ ਮੰਨਣਾ ਪਊਗਾ ਕਿਉਂਕਿ ਉਸ ਤੋਂ ਬਗੈਰ ਤੁਹਾਡਾ ਕੰਮ ਚੱਲ ਨਹੀਂ ਸਕਦਾ। ਬਿਜਲੀ ਦੇ ਬਾਰੇ ਕੰਪੈਰੀਜ਼ਨ ਕੈਪਟਨ ਅਮਰਿੰਦਰ ਸਿੰਘ ਜੀ ਦੱਸ ਗਏ ਹਨ। ਰੂਰਲ ਵਾਟਰ ਸਪਲਾਈ ਦੇ ਬਾਰੇ ਵੀ ਉਹ ਦੱਸ ਗਏ ਕਿ ਕਿੰਨਾ ਕੁਝ ਕੀਤਾ ਹੈ, ਇਸ ਬਾਰੇ ਵੀ ਮੈਂ ਟਾਈਮ ਨਹੀਂ ਲਗਾਉਣਾ ਚਾਹੁੰਦੀ।

ਸਪੀਕਰ ਸਾਹਿਬ, ਮੈਂ ਕਹਿੰਦੀ ਹਾਂ ਕਿ ਜਦੋਂ ਕੱਲ੍ਹ ਅਸੀਂ ਮੰਗ ਰੱਖੀ ਸੀ ਕਿ ਪੰਜਾਬ ਦੇ ਮਸਲਿਆਂ ਬਾਰੇ ਬਹਿਸ ਰੱਖੀ ਜਾਵੇ ਤਾਂ ਬੜਾ ਚੰਗਾ ਲੱਗਾ ਜਦੋਂ ਸੀ.ਐਮ. ਸਾਹਿਬ ਨੇ ਕਿਹਾ ਕਿ ਅਸੀਂ ਵੀ ਤਿਆਰ ਹਾਂ, ਬਹਿਸ ਕਰ ਲਵੋ। ਅਸੀਂ ਇਸ ਨੂੰ ਚੰਗਾ ਸਮਝਿਆ। ਲੇਕਿਨ ਪਤਾ ਨਹੀਂ, ਇਨ੍ਹਾਂ ਨੂੰ ਬੋਲਦਿਆਂ ਹੋਇਆਂ ਕੀ ਹੋ ਗਿਆ ਕਿ ਉਹ ਬੋਲਦੇ ਹੋਏ ਕਹਿਣ ਲੱਗੇ ਕਿ ਬਹਿਸ ਤਾਂ ਰੱਖ ਲਵੋ ਪਰ ਤੁਹਾਨੂੰ ਬਹਿਸ ਵਿੱਚ ਸ਼ਰਮਸਾਰ ਹੋਣਾ ਪਵੇਗਾ। ਮੈਂ ਵੀ ਬੜੀ ਹੈਰਾਨ ਹੋਈ ਕਿ ਇਹ ਕੀ ਕਹਿ ਰਹੇ ਹਨ। ਮੈਂ ਸੋਚਿਆ ਸ਼ਾਇਦ ਭੁੱਲ ਕੇ ਕਹਿ ਗਏ ਹਨ। ਪਰ ਜਦੋਂ ਅਸੀਂ ਸਾਰੇ ਹਾਲਾਤ ਵੇਖੇ, ਜੋ ਕੁਝ ਅਸੀਂ ਰੋਜ਼ ਵੇਖ ਰਹੇ ਹਾਂ, ਜੋ ਸਾਡੇ ਖਜ਼ਾਨੇ ਦੀ ਆਰਥਿਕ ਹਾਲਤ ਹੈ, ਜੋ ਸਾਡੀ ਪੁਲੀਟੀਕਲ ਹਾਲਤ ਹੈ, ਉਸ ਅਨੁਸਾਰ ਸਾਨੂੰ ਕਿਸੇ ਨੇ ਵੀ ਕਰਜ਼ਾ ਨਹੀਂ ਦੇਣਾ। ਸਾਡੀ ਸਟੇਟ ਦੀ ਅੱਜ ਇਹ ਹਾਲਤ ਹੋ ਗਈ ਹੈ। ਅਸੀਂ ਕਹਿੰਦੇ ਹਾਂ ਕਿ ਅਸੀਂ ਬੈਂਕਾਂ ਤੋਂ ਲੋਨ ਲੈ ਲਿਆ, ਏਸ਼ੀਅਨ ਬੈਂਕ ਤੋਂ ਲੋਨ ਲੈ ਲਿਆ, ਕਿਸੇ ਬੋਰਡ ਤੋਂ, ਕਿਸੇ ਕਾਰਪੋਰੇਸ਼ਨ ਜਾਂ ਕਿਸੇ ਫਲਾਣੇ ਤੋਂ ਕਰਜ਼ਾ ਲੈ ਲਿਆ, ਅਸੀਂ ਕਰਜ਼ਾ ਲੈ ਲੈ ਕੇ ਖਾਈ ਜਾਂਦੇ ਹਾਂ ਪਰ ਜੇ ਇਸੇ ਤਰ੍ਹਾਂ ਚਲਦੇ

ਰਹੇ ਤਾਂ ਹਾਲਾਤ ਸਾਡੇ ਇਹੋ ਜਿਹੇ ਬਣ ਜਾਣੇ ਹਨ ਕਿ ਸਾਨੂੰ ਕਿਸੇ ਨੇ ਕਰਜ਼ਾ ਵੀ ਨਹੀਂ ਦੇਣਾ ਕਿਉਂਜੋ ਸਾਡੇ ਹਾਲਾਤ, ਸਾਡੇ ਸਟੈਪਸ, ਸਾਡੇ ਐਕਸ਼ਨ, ਸਾਡੇ ਕੰਮ ਇਹੋ ਜਿਹੇ ਹੈ ਹੀ ਨਹੀਂ ਜਿਨ੍ਹਾਂ ਤੋਂ ਇਹ ਲੱਗੇ ਕਿ ਅਸੀਂ ਕਰਜ਼ਾ ਲੈ ਕੇ ਕੋਈ ਪ੍ਰਾਪਤੀ ਕਰ ਰਹੇ ਹਾਂ। ਅਸੀਂ ਤਾਂ ਕਰਜ਼ਾ ਲੈ ਕੇ ਖਾਈ ਜਾ ਰਹੇ ਹਾਂ। ਸਾਡੇ ਪੜ੍ਹੇ-ਲਿਖੇ ਨੌਜਵਾਨਾਂ ਦੀ ਹਾਲਤ ਇਹ ਹੈ ਕਿ ਉਹ ਦਿਨ-ਬ-ਦਿਨ ਕੰਗਾਲੀ ਦੀ ਕਗਾਰ ਵੱਲ ਜਾ ਰਹੇ ਹਨ। ਇਸ ਸਰਕਾਰ ਨੇ ਬੇਰੁਜ਼ਗਾਰੀ ਵੱਲ ਕੋਈ ਧਿਆਨ ਨਹੀਂ ਦਿੱਤਾ। ਅੱਜ ਸਾਡੇ ਸੂਬੇ ਦੀ ਲਾਅ ਐਂਡ ਆਰਡਰ ਦੀ ਹਾਲਤ ਕੀ ਹੈ? ਸਾਡੇ ਕਿਸਾਨ, ਸਾਡੇ ਮਜ਼ਦੂਰ, ਸਾਡੇ ਮੁਲਾਜ਼ਮ ਜਿਨ੍ਹਾਂ ਦੀਆਂ ਹੱਕੀ ਮੰਗਾਂ ਦਾ ਅਜੇ ਤੱਕ ਕੋਈ ਫੈਸਲਾ ਨਹੀਂ ਕੀਤਾ ਗਿਆ, ਇਨ੍ਹਾਂ ਸਾਰੀਆਂ ਗੱਲਾਂ ਨੂੰ ਵੇਖ ਕੇ ਸਰਕਾਰ ਨੂੰ ਸਚਮੁੱਚ ਹੀ ਸ਼ਰਮਸਾਰ ਹੋਣਾ ਪੈ ਰਿਹਾ ਹੈ। ਅਸੀਂ ਵੀ ਰੋਂਦੇ ਹਾਂ ਪੰਜਾਬ ਦੀ ਹਾਲਤ ਨੂੰ ਵੇਖ ਕੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਅਜੇ ਵੀ ਵਕਤ ਹੈ ਕਿ ਆਪਾਂ ਸੰਭਲ ਜਾਈਏ। ਸਾਨੂੰ ਸਾਰਿਆਂ ਨੂੰ ਪਾਰਟੀਆਂ ਦੀਆਂ ਗੱਲਾਂ ਨੂੰ ਛੱਡ ਕੇ, ਛੋਟੀਆਂ ਗੱਲਾਂ ਨੂੰ ਛੱਡ ਕੇ, ਨਹੀਂ ਤਾਂ ਕਿਤੇ ਸਾਨੂੰ ਪਛਤਾਉਣਾ ਨਾ ਪਵੇ ਜਿਵੇਂ ਕਿ ਖਜ਼ਾਨਾ ਮੰਤਰੀ ਜੀ ਨੇ ਕਿਹਾ ਹੈ ਕਿ ਕਿਸੇ ਵੀ ਸਮੇਂ ਲੋਕ ਸਾਨੂੰ ਸਰਕਾਰ ਨੂੰ ਇਹ ਨਾ ਕਹਿਣ, ਅਪੋਜ਼ੀਸ਼ਨ ਨੂੰ ਇਹ ਨਾ ਕਹਿਣ ਕਿ ਜਿਨ੍ਹਾਂ ਨੇ ਆਪਣੇ ਸਮੇਂ ਵਿਚ ਇਹ ਸਾਰਾ ਕੁਝ ਬਣਾ ਕੇ ਖਰਾਬ ਕੀਤਾ ਹੈ, ਉਹ ਕਿਹੋ ਜਿਹੇ ਇਨਸਾਨ ਸਨ। ਹੁਣ ਪੰਜਾਬ ਦੇ ਲੋਕ ਮਨ ਬਣਾਈ ਬੈਠੇ ਹਨ ਕਿ ਇਸ ਨਲਾਇਕ ਸਰਕਾਰ ਤੋਂ ਖਹਿੜਾ ਛੁਡਾਈਏ। (ਹਾਸਾ) ਤੁਹਾਡੇ ਸਾਹਮਣੇ ਹੀ ਆ ਜਾਣਾ ਹੈ। ਇਹ ਬੈਂਚ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਸਾਨੂੰ ਉਡੀਕ ਰਹੇ ਹਨ ਅਤੇ ਇਧਰਲੇ ਬੈਂਚ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਤੁਹਾਨੂੰ ਉਡੀਕ ਰਹੇ ਹਨ। ਮੈਂ ਤਾਂ ਕਹਿੰਦੀ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨਾ ਕਿਹਾ ਜਾਵੇ ਬਲਕਿ ਇਸ ਨੂੰ ਸ਼੍ਰੋਮਣੀ ਕੰਗ਼ਾਲੀ ਦਲ ਦੀ ਸਰਕਾਰ ਕਿਹਾ ਜਾਵੇ। ਇਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਸ਼੍ਰੋਮਣੀ ਕੰਗਾਲੀ ਦਲ ਦੀ ਸਰਕਾਰ ਬਣਾ ਕੇ ਰੱਖ ਦਿੱਤਾ ਹੈ। ਕਿੰਨਾ ਖਰਚਾ ਹੈ, ਕਿੰਨੀਆਂ ਤਨਖਾਹਾਂ ਹਨ, ਇਹ ਸਾਰੇ ਹਾਲਾਤ ਬਾਰੇ ਤੁਹਾਨੂੰ ਆਉਣ ਵਾਲੇ ਸਮੇਂ ਵਿਚ ਫੇਸ ਕਰਨਾ ਪੈਣਾ ਹੈ। ਤੁਹਾਨੂੰ ਤਾਂ ਹੁਣ ਹੀ ਪਿੰਡਾਂ ਵਿੱਚ ਲੋਕ ਵੜਨ ਨਹੀਂ ਦਿੰਦੇ। ਪੁਲਿਸ ਵਾਲਿਆਂ ਨੂੰ ਨਾਲ ਲੈ ਕੇ ਤਾਂ ਤੁਸੀਂ ਹੁਣ ਪਿੰਡਾਂ ਵਿੱਚ ਵੜਦੇ ਹੋ। ਪਿੱਛੇ ਜਿਹੇ ਕਾਲੀਆ ਸਾਹਿਬ ਦਾ ਵੀ ਘਿਰਾਓ ਕਰ ਲਿਆ ਸੀ। ਇਸ ਲਈ, ਸਪੀਕਰ ਸਾਹਿਬ, ਇਸ ਵੇਲੇ ਮੇਰੀ ਭੈਣ ਚਾਵਲਾ ਜੀ, ਹੈਲਥ ਮਨਿਸਟਰ ਨਹੀਂ ਬੈਠੇ ਹਨ।....

**ਮਾਨਯੋਗ ਸਪੀਕਰ :** ਤੁਸੀਂ ਤਾਂ ਉਨ੍ਹਾਂ ਨੂੰ ਕਿਧਰੇ ਵੀ ਮਿਲ ਸਕਦੇ ਹੋ। ਉਹ ਤਾਂ ਤੁਹਾਡੇ ਕੋਲ ਵੀ ਆ ਜਾਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਉਸ ਨੂੰ ਮਿਲਦੀ ਰਹਿੰਦੀ ਹਾਂ। ਮੈਂ ਆਪਣੀ ਭੈਣ ਨੂੰ ਮਿਲਦੀ ਰਹਿੰਦੀ ਹਾਂ। ਸਾਡੇ ਭੈਣਾਂ ਵਿੱਚ ਕੋਈ ਫਰਕ ਨਹੀਂ ਪਵਾ ਸਕਦਾ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਫਿਰ ਸਾਡੀਆਂ ਹੀ ਪੱਗਾਂ ਉਤਰਵਾਉਣੀਆਂ ਹਨ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬਰਾੜ ਸਾਹਿਬ, ਸਾਨੂੰ ਵੀ ਕਹਿੰਦੇ ਸਨ ਅਤੇ ਹੁਣ ਵੀ ਕਹਿੰਦੇ ਹਨ ਕਿ ਜੇਕਰ ਕਿਧਰੇ 33% ਰਿਜ਼ਰਵੇਸ਼ਨ ਵਾਲਾ ਬਿਲ ਆ ਗਿਆ, ਤਾਂ ਘਬਰਾਓ ਨਾ, ਫਿਰ ਇਹ ਸਾਡੇ ਨਾਲ ਨਹੀਂ ਲੜਦੀਆਂ, ਬਲਕਿ ਆਪਸ ਵਿੱਚ ਹੀ ਲੜਦੀਆਂ ਰਿਹਾ ਕਰਨਗੀਆਂ... (ਹਾਸਾ) ਪਰ ਤੁਸੀਂ ਘਬਰਾਓ ਨਾ, ਅਸੀਂ ਭੈਣਾਂ ਨੇ ਵੀਰਾਂ ਦਾ ਸਤਿਕਾਰ ਕਰਨਾ ਸਿੱਖਿਆ ਹੋਇਆ ਹੈ। ਅਸੀਂ ਭੈਣਾਂ ਘਰ ਦਾ ਅਤੇ ਭਰਾਵਾਂ ਦਾ ਸੁੱਖ ਮੰਗਦੀਆਂ ਹਾਂ। ਤੁਸੀਂ ਕੋਸ਼ਿਸ਼ ਕਰੋ ਕਿ 33% ਵਾਲਾ ਕੰਮ ਹੋ ਜਾਵੇ।

ਸਪੀਕਰ ਸਾਹਿਬ, ਇਕ ਸੰਕਲਪ ਐਨ.ਜੀ.ਓ. ਹੈ ਜਿਹੜੀ ਕਿ ਸੁਨਾਮ ਦੀ ਇਕ ਸੰਸਥਾ ਹੈ। ਉਸ ਨੇ ਸਰਵੇ ਕਰਵਾਇਆ ਹੈ। ਉਸ ਦੇ ਵਿੱਚ ਜਿਹੜਾ ਪਾਣੀ ਥੱਲੇ ਹੈ, ਉਹ ਬਹੁਤ ਮਾੜਾ ਨਿਕਲਿਆ ਅਤੇ ਹੋਰ ਜਿਹੜੇ ਤੱਤ ਹਨ, ਉਹ ਬਹੁਤ ਮਾੜੇ ਨਿਕਲੇ ਹਨ। ਉਸ ਦੇ ਮੁਤਾਬਿਕ ਉਥੇ ਬਾਕਾਇਦਾ ਜਿਹੜੀ ਇਕ ਟੀਮ ਹੈ, ਉਹ ਵੇਖਣ ਲਈ ਗਈ। ਇਹ ਕਾਗਜ਼ ਅਸੀਂ ਆਰ.ਟੀ.ਆਈ. ਤੋਂ ਕਢਵਾਇਆ ਹੈ। ਉਨ੍ਹਾਂ ਨੇ ਕਿਹਾ ਕਿ ਇਹ ਜਿਹੜਾ ਪਿੰਡਾਂ ਦਾ ਪਾਣੀ ਹੈ, ਇਹ ਬਿਲਕੁਲ ਖਤਰਨਾਕ ਹੈ ਅਤੇ ਇਸ ਦਾ ਫੌਰੀ ਤੌਰ ਤੇ ਕੋਈ ਇੰਤਜਾਮ ਹੋਣਾ ਚਾਹੀਦਾ ਹੈ। ਇਹ ਛੇਵੇਂ ਮਹੀਨੇ ਦੀ ਗੱਲ ਹੈ। ਅੱਜ ਅਕਤੂਬਰ ਆ ਗਿਆ। ਉਥੋਂ ਦੀ ਜਿਹੜੀ ਹੈਲਥ ਦੀ ਇੰਚਾਰਜ ਬੀਬੀ ਹੈ, ਉਹ ਅਖਬਾਰਾਂ ਵਿੱਚ ਲਿਖ ਰਹੀ ਹੈ ਕਿ ਮੇਰੇ ਤਾਂ ਇਹ ਨੋਟਿਸ ਵਿੱਚ ਹੀ ਨਹੀਂ ਹੈ। ਕਿਉਂ, ਕੀ ਇਹ ਸਰਕਾਰ ਸੁੱਤੀ ਪਈ ਹੈ? ਛੇ-ਛੇ ਮਹੀਨੇ ਪਹਿਲਾਂ ਇਹੋ ਜਿਹੀਆਂ ਗੱਲਾਂ ਨੋਟਿਸ ਵਿੱਚ ਆਉਣਾ, ਹਾਲਾਤ ਮਾੜੇ ਹੋਣ, ਲੋਕ ਮਰ ਰਹੇ ਹੋਣ, ਬੀਮਾਰੀਆਂ ਲਗ ਰਹੀਆਂ ਹੋਣ ਅਤੇ ਲੋਕ ਸੜਕਾਂ ਤੇ ਬੈਠੇ ਹੋਣ ਅਤੇ ਸਾਡੀ ਸਰਕਾਰ ਕਹੇ ਕਿ ਸਾਡੇ ਧਿਆਨ ਵਿੱਚ ਹੀ ਨਹੀਂ ਆਇਆ। ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਜੋ ਸਮਾਂ ਰੱਖਿਆ ਹੈ, ਚਲੋ ਥੋੜ੍ਹਾ ਬਹੁਤ ਰਸਤਾ ਦਿਖਾਇਆ, ਅਸੀਂ ਚਾਹੁੰਦੇ ਹਾਂ ਕਿ ਕਿਸੇ ਵਕਤ ਇਸ ਤਰ੍ਹਾਂ ਦੀਆਂ ਹੈਲਦੀ ਡਿਬੇਟਸ ਕਰਾਉਂਦੇ ਰਹੋ ਤਾਂ ਕਿ ਹੈਲਦੀ ਗੱਲਾਂ ਸਾਹਮਣੇ ਆਉਂਦੀਆਂ ਰਹਿਣ ਅਤੇ ਅਸੀਂ ਲੋਕਾਂ ਦੀ ਭਲਾਈ ਦੀਆਂ ਗੱਲਾਂ ਕਰਦੇ ਰਹੀਏ। ਜਿੱਥੋਂ ਤੱਕ ਇਸ ਸਰਕਾਰ ਦਾ ਕੰਮ ਹੈ, ਬਾਦਲ ਸਾਹਿਬ, ਬਹੁਤ ਮਾਹਿਰ ਹਨ, ਇਹ ਸਾਡੇ ਵੱਡੇ ਵੀ ਹਨ, ਪੁਰਾਣੇ ਵੀ ਹਨ, ਇਨ੍ਹਾਂ ਨੇ ਕੱਲ੍ਹ ਵੀ ਕਿਹਾ ਸੀ ਕਿ ਮੈਂ ਆਪਣੀ ਜ਼ਿੰਦਗੀ ਦੇ ਵਿੱਚ ਪੋਲਿਊਸ਼ਨ ਦੂਰ ਕਰ ਦੇਵਾਂਗਾ। ਬਾਦਲ ਸਾਹਿਬ ਤੁਸੀਂ ਕੋਈ ਪਹਿਲੀ ਵਾਰ ਮੁੱਖ ਮੰਤਰੀ ਬਣੇ ਹੋ? ਮੇਰਾ ਖਿਆਲ ਹੈ ਕਿ ਪੰਜਵੀਂ ਵੇਰ ਮੁੱਖ ਮੰਤਰੀ ਬਣੇ ਹੋ। (ਹਾਸਾ) ਇਹ ਤਾਂ ਲੋਕਾਂ ਨੇ ਫੈਸਲਾ ਦੇਣਾ ਹੈ। ਸ਼ਾਇਦ ਚੌਥੀ ਵੇਰ ਮੁੱਖ ਮੁੰਤਰੀ ਬਣੇ ਹੋ। ਇਹ ਕਾਲੀਆ ਜੀ ਤੁਹਾਡੇ ਕਹੇ ਤੇ ਨਹੀਂ ਹੋਣਾ, ਲੋਕਾਂ ਨੇ ਕਰਨਾ ਹੈ। ਸਾਨੂੰ ਨਹੀਂ ਪਤਾ ਕਿ ਤੁਹਾਡੀਆਂ ਸਰਕਾਰਾਂ ਕਿੰਨੀ ਵੇਰ ਰਹੀਆਂ ਅਤੇ ਤੁਸੀਂ ਹੀ ਮੁੱਖ ਮੰਤਰੀ ਬਣਦੇ ਰਹੇ। ਤੁਸੀਂ ਨਿੰਦਿਆ ਸਾਡੀ ਕਰਦੇ ਰਹਿੰਦੇ ਹੋ, ਆਪਣੀ ਵੀ ਕਰ ਲੈਂਦੇ। ਤੁਸੀਂ ਵੀ 4 ਵੇਰ ਆਪਣੀ ਸਰਕਾਰ ਵੇਲੇ ਮੁੱਖ ਮੰਤਰੀ ਰਹੇ ਹੋ, ਤੁਹਾਨੂੰ ਪਹਿਲਾਂ ਇਹ ਸੁਪਨਾ

ਨਹੀਂ ਆਇਆ, ਪਹਿਲਾਂ ਖਿਆਲ ਨਹੀਂ ਆਇਆ? ਇਸ ਤੋਂ ਬਾਅਦ ਤਾਂ ਤੁਹਾਡਾ ਰਾਜ ਭਾਗ ਆਉਣਾ ਨਹੀਂ। ਤੁਸੀਂ ਸੋਚਿਆ ਕਿ ਅੱਜ ਅਖੀਰਲੀ ਵੇਰ ਗੱਲਾਂ ਕਰਕੇ ਲੋਕਾਂ ਦਾ ਮਨ ਜਿਤੀਏ। ਹੁਣ ਲੋਕ ਬਹੁਤ ਸਿਆਣੇ ਹੋ ਗਏ ਹਨ। ਇਹ ਲਾਰੇ ਕਿ ਇਹ ਕਰਾਂਗੇ, ਉਹ ਕਰਾਂਗੇ, ਨਾ ਨੌਂ ਮਣ ਤੇਲ ਹੋਣਾ ਹੈ ਅਤੇ ਨਾ ਰਾਧਾ ਨੇ ਨੱਚਣਾ ਹੈ। ਆਪਾਂ, ਬਾਦਲ ਸਾਹਿਬ, ਉਹੀ ਗੱਲਾਂ ਕਰੀਏ, ਜਿਹੜੀਆਂ ਪੂਰੀਆਂ ਕਰ ਸਕਦੇ ਹਾਂ। ਇਨ੍ਹਾਂ ਗੱਲਾਂ ਵਿੱਚ ਕੋਈ ਤੱਤ ਨਹੀਂ, ਕੋਈ ਨਹੀਂ ਮੰਨੇਗਾ ਜੇ ਆਪਾਂ ਕਹੀਏ ਅਸੀਂ ਇਹ ਕੀਤਾ, ਉਹ ਕੀਤਾ। ਕਹਿਣੀ ਅਤੇ ਕਰਨੀ ਵਿੱਚ ਫਰਕ ਹੁੰਦਾ ਹੈ। ਇਸ ਕਰਕੇ, ਸਪੀਕਰ ਸਾਹਿਬ, ਅੰਤ ਵਿੱਚ ਮੈਂ ਆਪਣੇ ਵੱਲੋਂ ਇਹ ਗੱਲ ਰੱਖਦੀ ਹੋਈ, ਤੁਹਾਡਾ ਧੰਨਵਾਦ ਕਰਦੀ ਹਾਂ।

**ਮਾਨਯੋਗ ਸਪੀਕਰ** : ਬ੍ਰਹਮਪੁਰਾ ਸਾਹਿਬ, ਕੋਈ ਪੁਆਇੰਟ ਨੋਟ ਕੀਤਾ ਹੈ, ਦੱਸੋ ਤੁਸੀਂ ਕੀ ਕਹਿਣਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੈਂ ਤਾਂ ਸਪਸ਼ਟੀਕਰਨ ਦੇਣਾ ਸੀ। ਬੀਬੀ ਜੀ ਨੇ ਇਹ ਗੱਲ ਕਹੀ ਸੀ ਕਿ ਈ.ਟੀ.ਟੀ. ਟੀਚਰਾਂ ਦੀਆਂ ਜੋ ਤਨਖਾਹਾਂ ਹਨ, ਦੂਸਰੇ ਟੀਚਰਾਂ ਦੇ ਬਰਾਬਰ ਕੀਤੀਆਂ ਜਾਣ। ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਇਹ ਪਹਿਲਾਂ ਹੀ ਉਨ੍ਹਾਂ ਦੇ ਬਰਾਬਰ ਹਨ, ਸਾਰੇ ਭੱਤੇ ਵਗੈਰਾ ਵੀ ਉਨ੍ਹਾਂ ਦੇ ਬਰਾਬਰ ਹਨ। ਮੇਰਾ ਕੋਈ ਆਇਡੀਆ ਨਹੀਂ ਸੀ ਤੁਹਾਡੇ ਭਾਸ਼ਣ ਵਿੱਚ ਇਨਟਰੱਪਟ ਕਰਨ ਦਾ।

**ਮਾਨਯੋਗ ਸਪੀਕਰ** : ਹੁਣ ਸੀ.ਐਮ. ਸਾਹਿਬ ਸਰਦਾਰ ਪ੍ਰਕਾਸ਼ ਸਿੰਘ ਬਾਦਲ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਭਾਵੇਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਪ੍ਰੋਗਰਾਮ ਵਿੱਚ ਬਹਿਸ ਨਹੀਂ ਰੱਖੀ ਸੀ ਪਰ ਤੁਸੀਂ ਖੁੱਲ੍ਹਾ ਸਮਾਂ ਇਹ ਬਹਿਸ ਦਾ ਸਦਨ ਦੇ ਮੈਂਬਰ ਸਾਹਿਬਾਨ ਨੂੰ ਦਿੱਤਾ। ਮੈਨੂੰ ਇਸ ਦੀ ਸਭ ਤੋਂ ਵੱਧ ਖੁਸ਼ੀ ਹੋਈ ਕਿ ਜੇ ਤੁਸੀਂ ਸਮਾਂ ਨਾ ਦਿੰਦੇ ਤਾਂ ਬੜੇ ਭਰਮ-ਭੁਲੇਖੇ ਰਹਿ ਜਾਂਦੇ। ਲੋਕਾਂ ਨੇ ਖਿਆਲ ਕਰਨਾ ਸੀ ਕਿ ਪਤਾ ਨਹੀਂ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵਿੱਚ ਕੁਝ ਕਮੀਆਂ ਹਨ ਜਿਨ੍ਹਾਂ ਕਰਕੇ ਉਨ੍ਹਾਂ ਨੇ ਸਾਨੂੰ ਬਹਿਸ ਵਾਸਤੇ ਟਾਈਮ ਨਹੀਂ ਲੈਣ ਦਿੱਤਾ। ਅੱਜ ਇਹ ਭਰਮ-ਭੁਲੇਖੇ ਵੀ ਦੂਰ ਹੋ ਜਾਣਗੇ ਅਤੇ ਮੈਂ ਇਹ ਵੀ ਸਮਝਦਾ ਹਾਂ ਕਿ ਸਰਕਾਰ ਜਵਾਬਦੇਹ ਹੈ, ਹਾਊਸ ਦੇ ਮੈਂਬਰ ਸਾਹਿਬਾਨ ਅੱਗੇ ਵੀ ਅਤੇ ਹਾਊਸ ਆਪਣੇ ਸੂਬੇ ਦੇ ਲੋਕਾਂ ਨੂੰ ਵੀ ਜਵਾਬਦੇਹ ਹੈ।

*2.50 ਵਜੇ ਬਾਅਦ ਦੁਪਹਿਰ।

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਸ ਲਈ ਜਦੋਂ ਵੀ ਸਦਨ ਦੀਆਂ ਪ੍ਰੋਸੀਡਿੰਗਜ਼ ਹੁੰਦੀਆਂ ਹਨ, ਉਦੋਂ ਪੰਜਾਬ ਦੇ ਲੋਕ ਬੜੇ ਧਿਆਨ ਨਾਲ ਅਖਬਾਰ ਪੜ੍ਹਦੇ ਹਨ। ਜਿਨ੍ਹਾਂ ਨੇ ਕਦੀ ਅਖਬਾਰ ਨਹੀਂ ਪੜ੍ਹਿਆ, ਉਹ ਦੂਜਿਆਂ ਤੋਂ ਗੱਲਾਂ ਸੁਣਦੇ ਹਨ ਕਿ ਵਿਧਾਨ ਸਭਾ ਵਿਚ ਕੀ ਗੱਲਾਂ ਹੋਈਆਂ। ਇਸ ਲਈ

[ ਮੁੱਖ ਮੰਤਰੀ ]

ਬੜੀ ਖੁਸ਼ੀ ਹੈ ਭਾਵੇਂ ਕਿ ਮੈਂਬਰ ਸਾਹਿਬਾਨ ਥੋੜ੍ਹੇ ਬੋਲੇ ਹਨ ਤੇ ਸਾਹਮਣੇ ਬੈਠੇ ਵੀਰਾਂ ਵਿਚੋਂ ਵੀ ਘੱਟ ਬੋਲੇ ਹਨ। ਲੀਡਰ ਆਫ ਦਿ ਆਪੋਜ਼ੀਸ਼ਨ, ਸਾਬਕਾ ਚੀਫ ਮਨਿਸਟਰ ਸਾਹਿਬ ਜਾਂ ਹੋਰ ਸੱਜਣਾਂ ਨੇ ਜੋ ਕਿਹਾ ਉਹ ਮੈਂ ਸੁਣਿਆ ਹੈ ਤੇ ਸਾਡੇ ਵੱਲੋਂ ਸਰਦਾਰ ਮਨਪ੍ਰੀਤ ਸਿੰਘ, ਕਾਲੀਆ ਜੀ ਤੇ ਮੈਂ ਆਪਣੇ ਵਿਚਾਰ ਰੱਖਣੇ ਹਨ। ਇਸ ਕਰਕੇ ਰੈਪੀਟੀਸ਼ਨ ਹੀ ਹੋਣੀ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਆਪੋਜ਼ੀਸ਼ਨ ਦਾ ਜੋ ਰੋਲ ਹੁੰਦਾ ਹੈ, ਉਹ ਇਕੱਲਾ ਨੁਕਤਾਚੀਨੀ ਵਾਲਾ ਨਹੀਂ ਹੋਣਾ ਚਾਹੀਦਾ। ਨੁਕਤਾਚੀਨੀ ਭਾਵੇਂ ਤੁਸੀਂ ਸਾਡੇ ਨਾਲ ਕਰੋ ਜਾਂ ਅਸੀਂ ਤੁਹਾਡੇ ਨਾਲ ਕਰੀਏ ਪਰ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਕੋਈ ਫਾਇਦਾ ਨਹੀਂ ਮਿਲਦਾ। ਚੰਗਾ ਹੁੰਦਾ ਜੇ ਸਾਨੂੰ ਠੋਸ ਸੁਝਾਓ ਦੇ ਕੇ ਠੋਸ ਕਦਮ ਚੁੱਕਣ ਵਾਸਤੇ ਕਿਹਾ ਜਾਂਦਾ ਤਾਂ ਅਸੀਂ ਉਸ ਦਾ ਧੰਨਵਾਦ ਵੀ ਕਰਦੇ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ ਪਰ ਸਭ ਤੋਂ ਪਹਿਲਾਂ ਕੈਪਟਨ ਸਾਹਿਬ ਬੋਲੇ, ਸਰਦਾਰ ਅਮਰਿੰਦਰ ਸਿੰਘ ਜੀ। ਉਹ ਗੱਲ ਨਹੀਂ ਬਣਾ ਸਕੇ। (ਥੰਪਿੰਗ) ਇਕ ਗੱਲ ਤਾਂ ਇਹ ਕਿ ਜਿਵੇਂ ਕੋਈ ਪਲੇਅਰ ਹੁੰਦਾ ਹੈ, ਇਹ ਕਿਸੇ ਦੇ ਵੱਸ ਦੀ ਗੱਲ ਨਹੀਂ, ਜੇ ਉਹ ਆਊਟ ਆਫ ਪ੍ਰੈਕਟਿਸ ਹੋ ਜਾਵੇ ਤੇ ਦੋ ਸਾਲ ਬਾਅਦ ਜੇ ਕੁਸ਼ਤੀ ਲੜਨੀ ਪੈ ਜਾਵੇ ਤੇ ਉਹ ਫਿਰ ਲੜੀ ਨਹੀਂ ਜਾਂਦੀ। (ਥੰਪਿੰਗ) ਤੁਸੀਂ ਕਹੋਗੇ ਕਿ ਡਾਇਰੈਕਟ ਅਟੈਕ ਕਰਦਾ ਹੈ ਪਰ ਇੱਕ ਤਾਂ ਇਹ ਆਊਟ ਆਫ ਪ੍ਰੈਕਟਿਸ ਸਨ, ਦੂਜਾ ਇਹ ਕਿ ਕਿੰਨਾ ਵੀ ਚੰਗਾ ਵਕੀਲ ਹੋਵੇ, ਜੇ ਕੇਸ ਝੂਠਾ ਹੈ ਜਾਂ ਕੇਸ ਵਿਚ ਵਜ਼ਨ ਨਹੀਂ ਤਾਂ ਵਕੀਲ ਫਿਰ ਇਧਰ-ਉਧਰ ਦੀ ਹੀ ਮਾਰਦਾ ਰਹਿੰਦਾ ਹੈ। ਫਿਰ ਉਹ ਕੇਸ ਜਿਤਦਾ ਨਹੀਂ। ਉਹ ਅੰਤ ਵਿੱਚ ਆਪਣੇ ਕਲਾਇੰਟ ਨੂੰ ਇਹੀ ਆਖਦਾ ਹੈ ਕਿ ਤੇਰੀ ਕਿਸਮਤ ਹੀ ਨਹੀਂ ਸੀ ਮੈਂ ਤਾਂ ਬਹੁਤ ਜ਼ੋਰ ਲਗਾਇਆ। ਬੀਬੀ ਜੀ ਨੇ ਵੀ ਇਧਰ-ਉਧਰ ਹੀ ਸਾਰਾ ਕੁਝ ਦੱਸਿਆ ਪਰ ਜੋ ਰੋਲ ਹੋਣਾ ਚਾਹੀਦਾ ਸੀ, ਉਹ ਨਹੀਂ ਹੋ ਸਕਿਆ। ਤੁਸੀਂ ਪਹਿਲਾਂ ਕਿਹਾ ਕਿ ਮੈਨੀਫੈਸਟੋ ਵਿੱਚ ਜੋ ਕੁਝ ਕਿਹਾ, ਉਹ ਤੁਸੀਂ ਕੀਤਾ ਨਹੀਂ। ਬੀਬੀ ਜੀ, ਮੈਂ ਕਹਾਂਗਾ ਕਿ ਅਸੀਂ ਮੈਨੀਫੈਸਟੋ ਤੋਂ ਵੱਧ ਕੀਤਾ ਹੈ। ਮੈਂ ਉਹ ਗੱਲਾਂ ਤੁਹਾਡੇ ਨਾਲ ਕਰਨੀਆਂ ਹਨ। ਹਕੂਮਤ ਉਹ ਹੁੰਦੀ ਹੈ ਜੋ ਮੈਨੀਫੈਸਟੋ ਤੋਂ ਵਧ ਕੇ ਕਰੇ।

ਡਿਪਟੀ ਸਪੀਕਰ ਸਾਹਿਬ, ਪਹਿਲਾਂ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਨੀ ਚਾਹੁੰਦਾ ਹਾਂ। ਲਾਅ ਐਂਡ ਆਰਡਰ ਬਾਰੇ ਸਟੇਟ ਗੌਰਮਿੰਟ, ਜੋ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਹੈ, ਇਸ ਬਾਰੇ ਉਸ ਦੀ ਸਭ ਤੋਂ ਵੱਡੀ ਕੁਮਿੱਟਮੈਂਟ ਸੀ। ਪਹਿਲੇ ਨੰਬਰ ਦੀ ਕੁਮਿੱਟਮੈਂਟ ਸੀ ਕਿ ਅਸੀਂ ਪੰਜਾਬ ਵਿਚ ਕਮਿਊਨਲ ਹਾਰਮੋਨੀ ਰੱਖਣੀ ਹੈ। ਅਸੀਂ ਪੰਜਾਬ ਵਿਚ ਅਮਨ ਸ਼ਾਂਤੀ ਕਾਇਮ ਰੱਖਣੀ ਹੈ ਔਰ ਪੰਜਾਬ ਦਾ ਲਾਅ ਐਂਡ ਆਰਡਰ ਠੀਕ ਰਖਣਾ ਹੈ। ਇਸ ਲਈ ਮੈਂ ਕਹਿ ਸਕਦਾ ਹਾਂ ਕਿ ਅਸੀਂ ਪੰਜਾਬ ਦੇ ਲੋਕਾਂ ਵਿਚ ਭਾਈਚਾਰਕ ਸਾਂਝ ਰੱਖੀ ਹੈ, ਅਮਨ ਸ਼ਾਂਤੀ ਵੀ ਰੱਖੀ ਹੈ ਔਰ ਲਾਅ ਐਂਡ ਆਰਡਰ ਵੀ ਮੈਨਟੇਨ ਰੱਖਿਆ ਹੈ। ਲਾਅ ਐਂਡ ਆਰਡਰ ਦਾ ਤੁਸੀਂ ਇਕ ਰੂਪ ਵੇਖਿਆ ਹੈ ਕਿ ਕਿਤੇ ਮਰਡਰ ਹੋ ਗਿਆ, ਕੋਈ ਚੋਰੀ ਹੋ ਗਈ ਜਾਂ ਕੋਈ ਡਕੈਤੀ ਹੋ ਗਈ, ਇਨ੍ਹਾਂ ਗੱਲਾਂ ਵਿਚ ਅੱਜ ਦਾ ਸਮਾਂ ਨਹੀਂ ਰਿਹਾ। ਅੱਜ ਇਹ ਸਮਾਂ ਨਹੀਂ ਰਿਹਾ ਕਿ ਜਦੋਂ ਕਿਸੇ ਸੂਬੇ ਦਾ

ਲਾਅ ਐਂਡ ਆਰਡਰ ਕਾਇਮ ਰੱਖਣ ਲਈ ਇਨ੍ਹਾਂ ਗਿਣਤੀਆਂ ਮਿਣਤੀਆ ਵਿੱਚ ਰਹੋ। ਡਿਪਟੀ ਸਪੀਕਰ ਸਾਹਿਬ, ਦੁਨੀਆਂ ਇੱਕ ਹੋ ਗਈ ਹੈ। ਵਰਲਡ ਗਲੋਬਲ ਵਿਲੇਜ ਹੈ। ਜੋ ਕੁਝ ਦੁਨੀਆਂ ਵਿਚ ਹੁੰਦਾ ਹੈ, ਉਹ ਹੋਰ ਥਾਵਾਂ ਤੇ ਇਫੈਕਟ ਕਰਦਾ ਹੈ। ਅੱਜ ਇਹ ਹੋ ਰਿਹਾ ਹੈ। ਜੇ ਅਮਰੀਕਾ ਵਿਚ ਕੁਝ ਹੁੰਦਾ ਹੈ ਤਾਂ ਉਸ ਦਾ ਰੀਐਕਸ਼ਨ ਮਲੇਰਕੋਟਲਾ ਵਿੱਚ ਹੁੰਦਾ ਹੈ। ਇਸ ਲਈ ਦੁਨੀਆਂ ਦੇ ਹਾਲਾਤ ਅਜਿਹੇ ਹਨ ਕਿ ਇਕ ਦੇਸ਼ ਦਾ ਦੂਜੇ ਦੇਸ਼ ਤੇ, ਇੱਕ ਸੂਬੇ ਦਾ ਦੂਜੇ ਸੂਬੇ ਤੇ ਅਸਰ ਪੈਂਦਾ ਹੈ। ਇਸੇ ਤਰ੍ਹਾਂ ਸਾਡੇ ਜਿਹੜੇ ਸੋਸ਼ੀਓ-ਰਿਲੀਜੀਅਸ ਕਨਫਲਿਕਟਸ ਹਨ, in side the country and out side the country, ਉਸ ਦਾ ਵੀ ਲਾਅ ਐਂਡ ਆਰਡਰ ਤੇ ਬੜਾ ਇਫੈਕਟ ਪੈਂਦਾ ਹੈ। ਅਮਰੀਕਾ ਵਿੱਚ ਗੱਲ ਹੋਈ, ਉਸ ਦਾ ਪੰਜਾਬ ਵਿੱਚ ਅਸਰ ਹੋ ਗਿਆ, ਵਿਆਨਾ ਵਿੱਚ ਗੱਲ ਹੋਈ, ਉਸ ਦਾ ਪੰਜਾਬ ਵਿੱਚ ਅਸਰ ਹੋ ਗਿਆ, ਉਸ ਵਿੱਚ ਸਾਡਾ ਕੀ ਕਸੂਰ ਹੈ? ਪਰ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਸਰਕਾਰ ਨੇ ਇਨ੍ਹਾਂ ਸੋਸ਼ੀਓ-ਰਿਲੀਜੀਅਸ ਕਨਫਲਿਕਟਸ ਜੋ ਹਨ, ਉਨ੍ਹਾਂ ਦਾ ਅਸਰ ਜੋ ਇਥੇ ਹੋਣਾ ਸੀ, ਉਹ ਹੋਣ ਨਹੀਂ ਦਿੱਤਾ, ਅਸੀਂ ਲਾਅ ਐਂਡ ਆਰਡਰ ਕਾਇਮ ਰੱਖਿਆ। (ਥੰਪਿੰਗ) ਔਰ ਇਸ ਤੋਂ ਵਧੀਆ ਗੱਲ ਇਹ ਹੋਈ, ਮੈਂ ਧੰਨਵਾਦ ਕਰਦਾ ਹਾਂ ਕਿ ਪੁਲਿਸ ਨੇ ਵੀ ਡਿਊਟੀ ਕੀਤੀ ਪਰ ਪੰਜਾਬ ਦੇ ਲੋਕ ਜਿਹੜੇ ਹਨ, ਜੋ ਅਮਨ ਸ਼ਾਂਤੀ ਰੱਖਣਾ ਚਾਹੁੰਦੇ ਹਨ, ਉਨ੍ਹਾਂ ਨੇ ਵੀ ਇਸ ਵਿੱਚ ਬੜੀ ਮੱਦਦ ਕੀਤੀ। ਡਿਪਟੀ ਸਪੀਕਰ ਸਾਹਿਬ, ਅੱਜ ਜੋ ਹਿੰਦੁਸਤਾਨ ਵਿੱਚ ਲਾਅ ਐਂਡ ਆਰਡਰ ਦਾ ਟੌਪਿਕ ਚੱਲ ਰਿਹਾ ਹੈ, ਉਸ ਤੇ ਹਰ ਹਿੰਦੁਸਤਾਨੀ ਚਿੰਤਤ ਹੈ। ਅੱਜ ਹਰ ਇੱਕ ਬੰਦਾ ਸੋਚਦਾ ਹੈ ਕਿ ਹਿੰਦੁਸਤਾਨ ਦਾ ਕੀ ਬਣੇਗਾ? ਦੋ ਤਰ੍ਹਾਂ ਦੀਆਂ ਵੱਡੀਆਂ ਚਿੰਤਾਵਾਂ ਹਨ। ਛੋਟੀ ਚਿੰਤਾ ਤਾਂ ਠੀਕ ਹੋ ਜਾਂਦੀ ਹੈ, ਇਸ ਦਾ ਕੋਈ ਬਹੁਤਾ ਅਸਰ ਨਹੀਂ ਹੁੰਦਾ। ਅਸਰ ਹੁੰਦਾ ਹੈ ਲੇਕਿਨ ਬਹੁਤਾ ਨਹੀਂ ਹੁੰਦਾ। ਅੱਜ ਦੋ ਗੱਲਾਂ ਦੀ ਸਾਰੇ ਦੇਸ਼ ਵਿੱਚ ਬੜੀ ਚਿੰਤਾ ਹੈ। ਇੱਕ ਹੈ ਮਿਲੀਟੈਂਸੀ ਅਤੇ ਇੱਕ ਹੈ ਨਕਸਲਿਜ਼ਮ। ਜਿਹੜੀ ਮਿਲੀਟੈਂਸੀ ਹੈ, ਆਪਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਇਹ ਜਿਹੜਾ ਇੰਨਾ ਚੰਗਾ ਦੇਸ਼ ਹੈ, ਇਸ ਦੇ ਵਿੱਚ ਨਕਸਲਿਜ਼ਮ ਕਿਉਂ ਹੈ, ਇਸ ਦੇ ਵਿੱਚ ਮਿਲੀਟੈਂਸੀ ਕਿਉਂ ਹੈ? ਅੱਜ ਸਭ ਤੋਂ ਜ਼ਿਆਦਾ ਪੰਜਾਬ ਨੂੰ, ਦੇਸ਼ ਨੂੰ ਖਤਰਾ ਇਸ ਪਾਸੇ ਤੋਂ ਹੈ ਅਤੇ ਸਾਨੂੰ ਉਨ੍ਹਾਂ ਚੀਜ਼ਾਂ ਦਾ ਹੱਲ ਕਰਨਾ ਚਾਹੀਦਾ ਹੈ, ਜਿਸ ਕਰਕੇ ਮਿਲੀਟੈਂਸੀ ਆਉਂਦੀ ਹੈ ਜਾਂ ਜਿਸ ਕਰਕੇ ਨਕਸਲਿਜ਼ਮ ਆਉਂਦਾ ਹੈ। ਜੇ ਬਿਮਾਰੀ ਨੂੰ ਜੜ ਤੋਂ ਨਹੀਂ ਫੜੋਗੇ ਤਾਂ ਬਿਮਾਰੀ ਦਾ ਇਲਾਜ ਨਹੀਂ ਹੋਣਾ। ਬਿਮਾਰੀ ਆਪਾਂ ਇਕੱਲੇ ਡਾਂਗ ਸੋਟੇ ਨਾਲ, ਅਸਲੇ ਨਾਲ, ਫੌਜ ਨਾਲ ਨਹੀਂ ਠੀਕ ਕਰ ਸਕਦੇ। ਜੇ ਅਸੀਂ ਅਮਨ ਸ਼ਾਂਤੀ ਰੱਖਣੀ ਹੈ ਤਾਂ ਜਿਨ੍ਹਾਂ ਕਰਕੇ ਇਹ ਗੱਲਾਂ ਹੋਈਆਂ ਹਨ, ਉਨ੍ਹਾਂ ਨੂੰ ਸਾਨੂੰ ਦੂਰ ਕਰਨਾ ਚਾਹੀਦਾ ਹੈ। ਮਿਲੀਟੈਂਸੀ ਪੰਜਾਬ ਵਿੱਚ ਵੀ ਆਈ। ਕਿਉਂ ਆਈ ਪੰਜਾਬ ਵਿੱਚ? ਮਿਲੀਟੈਂਸੀ ਉਦੋਂ ਆਉਂਦੀ ਹੈ ਜਦੋਂ ਲੋਕ ਇਹ ਸਮਝਣ ਲੱਗ ਜਾਣ ਕਿ ਡੈਮੋਕਰੇਟਿਕ ਤਰੀਕਿਆਂ ਨਾਲ ਸਾਨੂੰ ਇਨਸਾਫ ਨਹੀਂ ਮਿਲ ਸਕਦਾ। ਕਿਤੇ ਬੇਇਨਸਾਫੀ ਹੋਵੇ, ਜ਼ਬਰ ਹੋਵੇ, ਜ਼ੁਲਮ ਹੋਵੇ ਤੇ ਜੇਕਰ ਡੈਮੋਕਰੇਟਿਕ ਤਰੀਕੇ ਸਾਰੇ ਫੇਲ੍ਹ ਹੋ ਜਾਣ ਤਾਂ ਫਿਰ ਸੁਸਾਇਟੀ ਵਿੱਚ ਕੁਝ ਬੰਦੇ ਮਿਲੀਟੈਂਸੀ ਵਾਸਤੇ ਜਾਂਦੇ ਹਨ, ਉਧਰ ਤੁਰ ਪੈਂਦੇ ਹਨ। ਪੰਜਾਬ ਨਾਲ ਬੜੀਆਂ ਬੇਇਨਸਾਫੀਆਂ ਹੋਈਆਂ ਹਨ ਔਰ

[ ਮੁੱਖ ਮੰਤਰੀ ]

ਤੁਹਾਡੇ ਸਾਹਮਣੇ ਹੈ ਕਿ ਭਾਵੇਂ ਟੈਰੀਟੋਰੀਅਲ ਇਸ਼ੂਜ਼ ਹਨ, ਭਾਵੇਂ ਪੰਜਾਬੀ ਸਪੀਕਿੰਗ ਏਰੀਏ ਹਨ, ਰਿਵਰ-ਵਾਟਰ ਦਾ ਇਸ਼ੂ ਸੀ, ਕੈਪੀਟਲ ਦਾ ਸੀ, ਜਦੋਂ ਉਨ੍ਹਾਂ ਨੇ ਸਮਝਿਆ ਕਿ ਇਹ ਮਸਲੇ ਡੈਮੋਕਰੇਟਿਕ ਤਰੀਕੇ ਨਾਲ ਹੱਲ ਨਹੀਂ ਹੋ ਸਕਦੇ ਫਿਰ ਉਦੋਂ ਇਹ ਗੱਲ ਹੋਈ। ਦੂਜੀ, ਮੈਂ ਨਕਸਲਿਜ਼ਮ ਦੀ ਗੱਲ ਕਰਦਾ ਹਾਂ। ਇਹ ਨਕਸਲਿਜ਼ਮ ਕਿਥੋਂ ਬਰੀਡ ਹੁੰਦਾ ਹੈ, ਪਾਵਰਟੀ ਤੋਂ, ਅਨ-ਇੰਪਲਾਈਮੈਂਟ ਤੋਂ, ਸੋਸ਼ਲ ਇਨਜਸਟਿਸ ਤੋਂ। ਜਿਸ ਇਲਾਕੇ ਵਿੱਚ ਇਹ ਗੱਲਾਂ ਵਧ ਜਾਣ, ਉਸ ਇਲਾਕੇ ਵਿੱਚ ਫਿਰ ਕੁਝ ਨਾ ਕੁਝ ਇਸ ਤਰ੍ਹਾਂ ਦੀ ਗੱਲ ਹੋਣੀ ਸ਼ੁਰੂ ਹੋ ਜਾਂਦੀ ਹੈ। ਅਸੀਂ ਆਪ ਦੇਖਿਆ ਹੈ ਕਿ ਆਪਣੇ ਹਿੰਦੁਸਤਾਨ ਨੂੰ ਆਜ਼ਾਦ ਹੋਇਆਂ ਨੂੰ 64 ਸਾਲ ਹੋ ਗਏ ਹਨ। 64 ਸਾਲ ਤੋਂ ਬਾਅਦ ਅੱਜ ਹਿੰਦੁਸਤਾਨ ਦੀ ਹਾਲਤ ਕੀ ਹੈ? ਮੈਂ ਤਾਂ ਕਹਿੰਦਾ ਹਾਂ ਕਿ ਹਿੰਦੁਸਤਾਨੀ ਚੰਗੇ ਹਨ ਜਿਹੜੇ ਇੰਨੇ ਚਿਰ ਦੀ ਆਜ਼ਾਦੀ ਤੋਂ ਬਾਅਦ ਇਹੋ ਜਿਹੀਆਂ ਸਰਕਾਰਾਂ ਨੂੰ ਬਰਦਾਸ਼ਤ ਕਰਦੇ ਰਹੇ। ਇਹ ਫੈਕਟ ਹੈ, ਅੱਜ 80 ਕਰੋੜ ਲੋਕ ਇਹੋ ਜਿਹੇ ਹਨ, ਜਿਨ੍ਹਾਂ ਦੀ ਇੱਕ ਦਿਨ ਦੀ ਆਮਦਨੀ 20 ਰੁਪਏ ਹੈ। ਤੁਸੀਂ ਦੱਸੋ, 80 ਪ੍ਰਤੀਸ਼ਤ ਕਹਿ ਲਵੋ ਜਾਂ 80 ਕਰੋੜ ਕਹਿ ਲਵੋ, ਜਿਸ ਮੁਲਕ ਦੇ ਲੋਕਾਂ ਦੀ ਆਮਦਨੀ 20 ਰੁਪਏ ਰੋਜ਼ ਹੋਏਗੀ, ਇਹ ਮੈਂ ਨਹੀਂ ਕਹਿੰਦਾ, ਇਹ ਵੱਡੇ-ਵੱਡੇ ਅਰਥ ਸ਼ਾਸਤਰੀਆਂ ਨੇ ਕਿਹਾ ਹੈ, ਤਾਂ ਫਿਰ ਕੀ ਆਪਾਂ ਸਮਝਾਂਗੇ ਕਿ ਪੀਸਫੁੱਲ ਤੌਰ ਤੇ ਇਹ ਗੱਲਾਂ ਚਲਦੀਆਂ ਰਹਿਣਗੀਆਂ? ਡਿਪਟੀ ਸਪੀਕਰ ਸਾਹਿਬ, ਕੱਲ੍ਹ ਦਾ ਟ੍ਰਿਬਿਊਨ ਤੁਸੀਂ ਪੜ੍ਹ ਲਵੋ। ਮੈਂ ਲੰਮੀ ਗੱਲ ਨਹੀਂ ਕਰਦਾ। 30 ਤਰੀਕ ਦੇ ਅਖਬਾਰ ਦੇ ਹੈਡਿੰਗ "Tackling Poverty" ਦੇ ਵਿਚ ਐਡੀਟਰ ਸਾਹਿਬ ਕੀ ਲਿਖਦੇ ਹਨ? ਉਹ ਲਿਖਦੇ ਹਨ "A decade ago, it was in the fitness of things that India was one of the nearly 190 Member States of the UN that had set eight ambitious Millennium Development Goals to tackle poverty around the world".

| *3.00 ਵਜੇ ਬਾਅਦ ਦੁਪਹਿਰ। |
|---|

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਉਨ੍ਹਾਂ 190 ਕੰਟਰੀਜ਼ ਨੇ, ਯੂ.ਐਨ.ਓ. ਨੇ ਇਕੱਠੇ ਹੋ ਕੇ ਪ੍ਰਤੀਗਿਆ ਲਈ to tackle poverty, ਕਿ ਗਰੀਬੀ ਜਿਹੜੀ ਹੈ ਉਸ ਨੂੰ ਦੂਰ ਕਰਨਾ ਹੈ ਅਤੇ ਉਨ੍ਹਾਂ 190 ਕੰਟਰੀਜ਼ ਦੇ ਨੁਮਾਇੰਦਿਆਂ ਵਿਚੋਂ ਹਿੰਦੁਸਤਾਨ ਦਾ ਵੀ ਇੱਕ ਨੁਮਾਇੰਦਾ ਉਥੇ ਸੀ। ਫਿਰ ਟ੍ਰਿਬਿਊਨ ਦੇ ਐਡੀਟਰ ਸਾਹਿਬ ਕੀ ਲਿਖਦੇ ਹਨ, "With five years left to meet ambitious goals, India's track record of most of the targets – be it health, gender equality, poverty, hunger, environmental sustainability – is far from satisfaction". ਇਸ ਤੋਂ ਅੱਗੇ ਵੀ ਮੈਂ ਇਹ ਟ੍ਰਿਬਿਊਨ ਦੀ ਉਥੋਂ ਦੀ ਕਟਿੰਗ ਦੱਸਦਾ ਹਾਂ, "It is indeed a sad state of affairs that a country with a robust growth rate, is home to 50% of the world's hungry people".

ਅੱਜ ਸਾਰੀ ਦੁਨੀਆਂ ਦੇ ਜਿੰਨੇ ਹੰਗਰੀ people ਹਨ, ਉਨ੍ਹਾਂ ਦਾ 50 ਪ੍ਰਤੀਸ਼ਤ ਹਿੰਦੁਸਤਾਨ ਦੇ ਵਿਚ ਰਹਿੰਦਾ ਹੈ। ਹੁਣ ਦੱਸੋ ਕਿ ਲੋਕ ਕੀ ਕਰਨਗੇ? ਇਥੇ ਹੀ ਨਹੀਂ, ਇਸ ਤੋਂ ਵੀ ਭੈੜੀ ਗੱਲ ਹੈ, ਇਹ ਮੈਂ ਆਪਣੇ ਕੋਲੋਂ ਨਹੀਂ ਆਖਦਾ, ਕੱਲ੍ਹ ਦਾ ਟ੍ਰਿਬਿਊਨ ਹੀ ਪੜ੍ਹ ਲੈਣਾ। ਉਸ ਦੇ ਵਿਚ ਐਡੀਟਰ ਸਾਹਿਬ ਨੇ ਸਾਰਾ ਰੈਫਰੈਂਸ ਦੇ ਕੇ ਲਿਖਿਆ ਹੈ, "46% of its children remain undernourished and other developmental indicators like infant mortality rate, over 1.5% children die before their first birth day. It has a long way to go". ਮੇਰਾ ਇਹ ਸਾਰੀ ਗੱਲ ਕਹਿਣ ਦਾ ਮਤਲਬ ਹੈ ਕਿ ਆਪਾਂ ਛੋਟੀ ਜਿਹੀ ਗੱਲ ਕਰ ਲੈਂਦੇ ਹਾਂ ਕਿ ਉਥੇ ਡਾਕਾ ਪੈ ਗਿਆ ਹੈ, ਇਹ ਲਾਅ ਐਂਡ ਆਰਡਰ ਨਹੀਂ ਹੈ। ਪੁਲਿਸ ਵਾਲੇ ਜਥੇਦਾਰਾਂ ਦੇ ਆਖੇ ਲਗਦੇ ਹਨ। ਇਨ੍ਹਾਂ ਗੱਲਾਂ ਦੇ ਵਿੱਚ ਕੁਝ ਨਹੀਂ ਪਿਆ। ਅੱਜ ਸਾਨੂੰ ਸਾਰਿਆਂ ਨੂੰ ਫਿਕਰ ਕਰਨਾ ਚਾਹੀਦਾ ਹੈ ਕਿ ਇਸ ਹਿੰਦੁਸਤਾਨ ਨੂੰ ਕਿਸੇ ਤਰੀਕੇ ਦੇ ਨਾਲ ਨਕਸਲਿਜ਼ਮ ਜਾਂ ਮਿਲੀਟੈਂਸੀ ਤੋਂ ਬਚਾਈਏ। ਸਪੀਕਰ ਸਾਹਿਬ, ਹੁਣ ਇਹ ਗੱਲ ਤਾਂ ਕਿਥੋਂ ਤੱਕ ਪਹੁੰਚ ਗਈ ਹੈ। ਹਿੰਦੁਸਤਾਨ ਦੇ ਹੋਮ ਮਨਿਸਟਰ, ਪੀ.ਚਿੰਦਰਬਮ ਨੇ ਕਿਹਾ ਹੈ ਕਿ 223 districts across 20 States are affected by Maoist activities. ਜੋ ਕੁਝ ਇਨ੍ਹਾਂ ਦਿਨਾਂ ਦੇ ਵਿਚ ਹੋਇਆ ਹੈ ਕਿ ਹਿੰਦੁਸਤਾਨ ਵਿੱਚ 76 ਪੁਲਿਸ ਵਾਲਿਆਂ ਨੂੰ ਇਕੋ ਦਿਨ ਹੀ ਮੌਤ ਦੇ ਘਾਟ ਉਤਾਰ ਦਿੱਤਾ ਗਿਆ, ਚਾਰ ਪੁਲਿਸ ਵਾਲਿਆਂ ਨੂੰ ਫੜ੍ਹ ਕੇ ਲਿਜਾਇਆ ਗਿਆ ਤੇ ਉਨ੍ਹਾਂ ਦਾ ਕਤਲ ਕਰ ਦਿੱਤਾ ਗਿਆ। ਇਸੇ ਤਰ੍ਹਾਂ ਉਸੇ ਵਾਇਉਲੈਂਸ ਦੇ ਨਾਲ 148 ਲੋਕ ਟਰੇਨ ਬਲਾਸਟ ਦੇ ਵਿੱਚ ਮਾਰੇ ਗਏ ਅਤੇ 200 ਇੰਜਰ ਹੋ ਗਏ। ਇਸ ਕਰਕੇ ਇਹ ਜਿਹੜੀਆਂ ਮੇਨ ਗੱਲਾਂ ਹਨ, ਇਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਇਹ ਇਕੱਲਾ ਪੰਜਾਬ ਸਰਕਾਰ ਨਹੀਂ ਕਰ ਸਕਦੀ, ਸਾਰੇ ਮਿਲ ਕੇ ਤੇ ਖਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਦੀ ਜਿਹੜੀ ਪਾਲਿਸੀ ਹੈ, ਪ੍ਰੋਗਰਾਮ ਹੈ ਉਹ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਮੈਂ ਪ੍ਰਧਾਨ ਮੰਤਰੀ ਜੀ ਨੂੰ ਆਪ ਵੀ ਇਕੱਲ੍ਹੇ ਹੋ ਕੇ ਕਿਹਾ ਹੈ ਅਤੇ ਹੋਮ ਮਨਿਸਟਰ ਸਾਹਿਬ ਨਾਲ ਵੀ ਗੱਲ ਕੀਤੀ ਹੈ ਕਿ ਆਪਾਂ ਇਨ੍ਹਾਂ ਮਸਲਿਆਂ ਦਾ ਹੱਲ ਕਰੀਏ। ਅਸੀਂ ਸਭ ਤੋਂ ਵਧ ਇਹ ਕੋਸ਼ਿਸ਼ ਕਰੀਏ ਕਿ ਭਾਵੇਂ ਇਕ ਪਲਾਨ ਸਾਰੀ ਗਰੀਬੀ ਹਟਾਉਣ ਦੇ ਉਤੇ ਲਗਾ ਦਿੱਤੀ ਜਾਵੇ, ਅਨਇੰਪਾਇਲਮੈਂਟ ਹਟਾਉਣ ਤੇ ਬੇਰੁਜ਼ਗਾਰੀ ਹਟਾਉਣ ਤੇ ਜਾਂ ਹੋਰ ਗੱਲਾਂ ਕੀਤੀਆਂ ਜਾਣ ਜਿਸ ਦੇ ਨਾਲ ਆਪਾਂ ਇਸ ਤਕਲੀਫ ਤੋਂ ਬਚ ਸਕੀਏ। ਸਪੀਕਰ ਸਾਹਿਬ, ਜਿਥੋਂ ਤੱਕ ਪੰਜਾਬ ਦੀ ਗੱਲ ਹੈ, ਇਕ ਤਾਂ ਜਨਰਲ ਕ੍ਰਾਈਮ ਹੈ, ਉਸ ਦੀ ਗੱਲ ਤਾਂ ਮੈਂ ਬਾਅਦ ਵਿੱਚ ਕਰਾਂਗਾ। ਤੁਸੀਂ ਆਪ ਵੇਖੋ ਕਿ ਪੰਜਾਬ ਦੇ ਇੱਕ ਪਾਸੇ ਜੰਮੂ ਕਸ਼ਮੀਰ ਹੈ, ਇਕ ਪਾਸੇ ਪਾਕਿਸਤਾਨ ਹੈ। ਦੋਹਾਂ ਦੇ ਵਿੱਚ ਅੱਗ ਮੱਚ ਰਹੀ ਹੈ, ਫਲੈਸ਼ ਪੁਆਇੰਟ ਤੇ ਇਹ ਗੱਲ ਪਹੁੰਚ ਗਈ ਹੈ। ਲੇਕਿਨ, ਸਪੀਕਰ ਸਾਹਿਬ, ਉਹ ਭਾਂਬੜ ਜੋ ਸਾਡੇ ਗਵਾਂਢ ਦੇ ਵਿੱਚ ਬਲ ਰਹੇ ਹਨ, ਉਸ ਦਾ ਸੇਕ ਇਸ ਸਰਕਾਰ ਨੇ ਕਿਸੇ ਨੂੰ ਨਹੀਂ ਲੱਗਣ ਦਿੱਤਾ। ਸਪੀਕਰ ਸਾਹਿਬ, ਇਹ ਕਿਉਂ ਨਹੀਂ ਸਰਕਾਰ ਨੇ ਲੱਗਣ ਦਿੱਤਾ? ਇਸ ਵਿਚ ਇੱਕ ਤਾਂ ਪੁਲਿਸ ਦੀ ਅਲਰਟਨੈਸ ਹੈ। ਪੁਲਿਸ ਨੂੰ ਹਰ ਵਕਤ ਅਲਰਟ ਹੋਣਾ ਬਹੁਤ

[ ਮੁੱਖ ਮੰਤਰੀ ]

ਜ਼ਰੂਰੀ ਹੈ। ਅਸੀਂ ਇਸ ਸਿਚੁਏਸ਼ਨ ਵਿਚੋਂ ਪੰਜਾਬ ਨੂੰ ਬਚਾਇਆ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਜਿਹੜੀਆਂ ਨੁਕਤਾਚੀਨੀਆਂ ਕਰਦੇ ਹਾਂ, ਸਾਨੂੰ ਇਹ ਧਿਆਨ ਵਿੱਚ ਰੱਖਣਾ ਚਾਹੀਦਾ ਹੈ ਕਿ ਪੰਜਾਬ ਬਾਰਡਰ ਤੇ ਹੈ, ਜਿਸ ਬਾਰਡਰ ਨੂੰ ਭਾਰਤ ਸਰਕਾਰ ਨੇ ਕੰਟਰੋਲ ਕਰਨਾ ਹੈ। ਅੱਜ ਬਾਰਡਰ ਤੋਂ ਟੱਪ ਕੇ ਲੋਕ ਹਿੰਦੁਸਤਾਨ ਅਤੇ ਪੰਜਾਬ ਦੀ ਸ਼ਾਂਤੀ ਭੰਗ ਕਰਨ ਵਾਸਤੇ ਆਉਂਦੇ ਹਨ। ਪੁਲਿਸ ਦੀ ਅਲਰਟਨੈਸ ਕਰਕੇ ਜਾਂ ਸਰਕਾਰ ਦੇ ਵਿਜ਼ਨ ਕਰਕੇ ਆਰ.ਡੀ.ਐਕਸ. ਵਰਗੇ ਪਦਾਰਥ ਇਥੇ ਫੜੇ ਗਏ, ਕੁਝ ਬੰਦੇ ਵੀ ਫੜੇ ਗਏ। ਇਸ ਤਰ੍ਹਾਂ ਪੰਜਾਬ ਵਿਚ ਕੋਈ ਵੀ **untoward incident** ਹੋਣ ਤੋਂ ਬਚਾਇਆ ਹੈ। ਬਾਰਡਰ ਤੇ ਅਸਲਾ ਵੀ ਆਉਂਦਾ ਹੈ, ਆਰ.ਡੀ.ਐਕਸ. ਵੀ ਆਉਂਦਾ ਹੈ। ਇਸ ਪਾਸੇ ਆਪਾਂ ਸੈਂਟਰ ਦੀ ਸਰਕਾਰ ਦਾ ਧਿਆਨ ਦਿਵਾਉਣਾ ਹੈ ਕਿ ਜੋ ਅਸੀਂ ਕਰ ਸਕਦੇ ਸੀ, ਉਹ ਅਸੀਂ ਕਰ ਰਹੇ ਹਾਂ ਅਤੇ ਠੀਕ ਤਰੀਕੇ ਨਾਲ ਕਰ ਰਹੇ ਹਾਂ।

ਪੰਜਾਬ ਵਿੱਚ ਲਾਅ ਐਂਡ ਆਰਡਰ ਮਜ਼ਬੂਤ ਕਰਨ ਵਾਸਤੇ ਬੜੇ ਵੱਡੇ ਸਟੈੱਪ ਲਏ ਗਏ ਹਨ। ਸਭ ਤੋਂ ਪਹਿਲਾ ਕੰਮ ਕਮਿਸ਼ਨਰੀ ਸਿਸਟਮ ਲਾਗੂ ਕੀਤਾ ਹੈ। ਉਸ ਦੇ ਰਿਜ਼ਲਟ ਵੀ ਸਾਹਮਣੇ ਆਏ ਹਨ। ਇਸ ਨਾਲ ਲੋਕਾਂ ਨੂੰ ਕਾਫ਼ੀ ਰਿਲੀਫ਼ ਮਿਲਿਆ ਹੈ। ਇਹ ਭਾਵੇਂ ਨਵੀਂ-ਨਵੀਂ ਸੈਟਿੰਗ ਹੁੰਦੀ ਹੈ ਪਰ ਇਸ ਨਾਲ ਅਸੀਂ ਬੜਾ ਵੱਡਾ ਸਟੈੱਪ ਚੁੱਕਿਆ ਹੈ। ਨਵੇਂ ਪੁਲਿਸ ਸਟੇਸ਼ਨ ਖੋਲ੍ਹੇ ਗਏ ਹਨ। ਐਡਮਨਿਸਟ੍ਰੇਸ਼ਨ ਨੂੰ ਗ੍ਰਾਸ ਰੂਟ ਤੇ ਵੀ ਜਾਣਾ ਚਾਹੀਦਾ ਹੈ। ਇਸ ਚੀਜ਼ ਨੂੰ ਮੁੱਖ ਰੱਖ ਕੇ 31 ਨਵੇਂ ਪੁਲਿਸ ਸਟੇਸ਼ਨ ਖੋਲ੍ਹੇ ਗਏ ਹਨ। ਨੈਸ਼ਨਲ ਹਾਈਵੇਅ ਤੇ ਪੁਲਿਸ ਦੀਆਂ ਬੀਟਸ ਵਧਾ ਰਹੇ ਹਾਂ। ਸਭ ਤੋਂ ਵੱਡੀ ਗੱਲ ਜਿਸ ਵੱਲ ਪਹਿਲਾਂ ਧਿਆਨ ਦਿੱਤਾ ਗਿਆ ਹੈ, ਉਹ ਹੈ ਇੰਟੈਲੀਜੈਂਸ ਵਿੰਗ। ਹਰ ਮੁਲਕ, ਹਰ ਸਟੇਟ ਨੂੰ ਆਪਣਾ ਇੰਟੈਲੀਜੈਂਸ ਵਿੰਗ ਤਕੜਾ ਕਰਨਾ ਚਾਹੀਦਾ ਹੈ। ਮੁੰਬਈ ਵਿਚ ਜਿਹੜਾ ਹਮਲਾ ਹੋਇਆ ਇਸ ਬਾਰੇ ਕੀ ਅਸੀਂ ਕਹਿ ਸਕਦੇ ਹਾਂ ਕਿ ਸਾਡਾ ਇੰਟੈਲੀਜੈਂਸ ਵਿੰਗ ਤਕੜਾ ਸੀ? ਕਿੱਥੋਂ ਲੋਕ ਚੱਲੇ, ਕਿਵੇਂ ਆਏ ਅਤੇ ਕਿੱਥੇ ਆ ਕੇ ਹਮਲਾ ਕੀਤਾ? ਇਸ ਲਈ ਅਸੀਂ ਇੰਟੈਲੀਜੈਂਸ ਵਿੰਗ ਨੂੰ ਤਕੜਾ ਕਰਨ ਵੱਲ ਪਹਿਲ ਕੀਤੀ ਹੈ। ਇਸ ਵਿਚ ਜਿਹੜੇ ਸਿਪਾਹੀ ਭਰਤੀ ਹੁੰਦੇ ਹਨ, ਉਨ੍ਹਾਂ ਨੂੰ ਹੁਣ ਸਿਪਾਹੀ ਵੀ ਨਹੀਂ ਕਿਹਾ ਜਾਂਦਾ, ਉਨ੍ਹਾਂ ਨੂੰ ਇੰਟੈਲੀਜੈਂਟ ਅਸਿਸਟੈਂਟਸ ਕਹਿੰਦੇ ਹਾਂ। ਉਨ੍ਹਾਂ ਦੀ ਕੁਆਲੀਫਿਕੇਸ਼ਨ ਵੀ ਬੀ.ਏ. ਕੀਤੀ ਹੈ ਤਾਂ ਕਿ ਇੰਟੈਲੀਜੈਂਟ ਬੱਚੇ ਆਉਣ ਅਤੇ ਇਸ ਵਿਚ ਕੰਮ ਕਰ ਸਕਣ। ਇਸ ਵਾਸਤੇ ਅਸੀਂ 62 ਭਰਤੀ ਵੀ ਕਰ ਲਏ ਹਨ ਅਤੇ 100 ਹੋਰ ਇੰਟੈਲੀਜੈਂਸ ਅਸਿਸਟੈਂਟਸ ਭਰਤੀ ਕਰਨੇ ਹਨ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਪ੍ਰੋਮੋਸ਼ਨਾਂ ਕੀਤੀਆਂ ਜਾ ਰਹੀਆਂ ਹਨ। ਪੁਲਿਸ ਦਾ ਮੋਰੇਲ ਵਧਾਉਣਾ ਵੀ ਬੜਾ ਜ਼ਰੂਰੀ ਹੈ। ਇਸ ਵਾਸਤੇ ਅਸੀਂ ਤਰੱਕੀਆਂ ਬਹੁਤ ਕੀਤੀਆਂ ਹਨ। ਖਾਸ ਕਰਕੇ ਹੇਠਲੇ ਰੈਂਕਾਂ ਵਿਚ ਨਵੀਂ ਭਰਤੀ 3054 ਦੀ ਕੀਤੀ ਹੈ। ਅਸੀਂ ਹਰ ਛੋਟੀ-ਛੋਟੀ ਗੱਲ ਧਿਆਨ ਵਿਚ ਰੱਖੀ ਹੈ। ਹੋਮ ਗਾਰਡਾਂ ਦੀ ਤਨਖਾਹ 150/- ਰੁਪਏ ਪ੍ਰਤੀ ਦਿਨ ਹੁੰਦੀ ਸੀ ਜਿਸ ਨੂੰ ਅਸੀਂ ਵਧਾ

ਕੇ 300/- ਰੁਪਿਆ ਪ੍ਰਤੀ ਦਿਨ ਕੀਤਾ ਹੈ। ਇਸੇ ਤਰ੍ਹਾਂ ਐਸ.ਪੀ.ਓਜ਼ ਨੂੰ, ਹੁਣ ਤਾਂ ਐਸ.ਪੀ.ਓ. ਨਾਂ ਦੀ ਕੋਈ ਚੀਜ਼ ਨਹੀਂ ਹੈ, ਉਨ੍ਹਾਂ ਨੂੰ ਜਨਰਲ ਪੁਲਿਸ ਵਿੱਚ ਭਰਤੀ ਕਰ ਦਿੱਤਾ ਹੈ। ਇਹ ਗੱਲ ਵੀ ਠੀਕ ਹੈ ਕਿ ਬਾਰਡਰ ਪਾਰ ਤੋਂ ਡਰੱਗਜ਼ ਵੀ ਇੱਥੇ ਆਉਂਦੀਆਂ ਹਨ। ਇਸ ਵਿੱਚ ਸਾਡਾ ਕੋਈ ਕਸੂਰ ਨਹੀਂ। ਹੁਣ ਤੁਸੀਂ ਦੇਖ ਲਓ ਰਾਜਸਥਾਨ ਵਿਚ, ਜਿਹੜਾ ਕਿ ਸਾਡਾ ਗਵਾਂਢੀ ਸੂਬਾ ਹੈ, ਉਥੇ ਬਾਰਡਰ ਪਾਰ ਤੋਂ, ਅਬੋਹਰ ਤੋਂ ਚੌਧਰੀ ਸਾਹਿਬ ਬੈਠੇ ਹਨ, ਇਨ੍ਹਾਂ ਦੇ ਨਾਲ ਇਲਾਕਾ ਲਗਦਾ ਹੈ, ਰਾਜਸਥਾਨ ਵਿੱਚ ਭੁੱਕੀ ਇਸ ਤਰ੍ਹਾਂ ਵਿਕਦੀ ਹੈ ਜਿਵੇਂ ਖੰਡ ਵਿਕਦੀ ਹੈ। ਟਰੱਕਾਂ ਦੇ ਟਰੱਕ ਆਉਂਦੇ ਹਨ। ਇਸ ਵਾਸਤੇ ਅਸੀਂ ਕੀ ਕਰੀਏ? ਜੇਕਰ ਸਰਕਾਰ Drug Menace ਨੂੰ ਦੂਰ ਕਰਨਾ ਚਾਹੁੰਦੀ ਹੈ ਤਾਂ ਉਹ ਉਥੇ ਭੁੱਕੀ ਨੂੰ ਬੈਨ ਕਰੇ। ਬਾਰਡਰ ਪਾਰ ਤੋਂ ਇੰਨਾ ਜ਼ਿਆਦਾ ਅਸਲਾ ਆਉਂਦਾ ਹੈ ਜਾਂ ਫੇਕ ਕਰੰਸੀ ਆਉਂਦੀ ਹੈ, ਇਸ ਨੂੰ ਬੰਦ ਕਰਨ ਦੀ ਲੋੜ ਹੈ। ਮੈਂ ਇਸ ਵਾਸਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਸਖ਼ਤ ਕਾਨੂੰਨ ਬਣਨੇ ਚਾਹੀਦੇ ਹਨ ਕਿਉਂਕਿ ਡਰ ਵੀ ਬੜਾ ਜ਼ਰੂਰੀ ਹੈ। ਇਸ ਵਾਸਤੇ ਅਸੀਂ ਸਖ਼ਤ ਕਾਨੂੰਨ ਬਣਾਏ ਹਨ। ਪਹਿਲਾਂ ਤਾਂ ਪੰਜਾਬ ਸਪੈਸ਼ਲ ਸਕਿਓਰਟੀ ਗਰੁੱਪ ਐਸਟੈਬਲਿਸ਼ ਕੀਤੇ ਹਨ। ਇਥੇ ਕਿਸੇ ਐਮ.ਐਲ.ਏ. ਨੇ ਇਸ ਦੀ ਬੜੀ ਨਿੰਦਾ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਐਂਟੀ ਨੈਸ਼ਨਲ ਫੋਰਸਿਜ਼ ਨਾਲ ਮੁਕਾਬਲਾ ਕਰਨ ਵਾਸਤੇ ਇਹੋ ਜਿਹੀ ਟਰੇਂਡ ਫੋਰਸ ਚਾਹੀਦੀ ਹੈ। ਮੁਕਾਬਲਾ ਨਾ ਤਾਂ ਮੈਂ ਕਰਨਾ ਹੈ ਅਤੇ ਨਾ ਹੀ ਤੁਸੀਂ ਕਰਨਾ ਹੈ। ਇਹ ਤਾਂ ਅਖੀਰ ਵਿਚ ਪੁਲਿਸ ਨੇ ਹੀ ਕਰਨਾ ਹੁੰਦਾ ਹੈ, ਇਸੇ ਵਾਸਤੇ ਉਹ ਵਿੰਗ ਬਣਾਇਆ ਹੈ।

ਇਕ ਸਾਡੇ ਵਿਚ ਬੜੀ ਕਮੀ ਹਿਊਮਨ ਤਸਕਰੀ ਦੀ ਹੈ, ਉਸ ਤਹਿਤ ਸਾਡੇ ਬੱਚਿਆਂ ਨੂੰ ਏਜੰਟ ਬਾਹਰ ਭੇਜ ਦਿੰਦੇ ਹਨ। ਸਾਡੇ ਬੱਚੇ ਬਾਹਰ ਜਾ ਕੇ ਦੁਖੀ ਹੁੰਦੇ ਹਨ, ਉਨ੍ਹਾਂ ਦੀ ਦੁਰਦਸ਼ਾ ਹੁੰਦੀ ਹੈ ਪਰ ਏਜੰਟ ਠੱਗੀ ਮਾਰ ਕੇ ਨਿਕਲ ਜਾਂਦੇ ਹਨ। ਅਸੀਂ ਹੁਣ ਇਸ ਬਾਰੇ ਕਾਨੂੰਨ ਬਣਾ ਰਹੇ ਹਾਂ ਜਿਸ ਤਹਿਤ ਇਹੋ ਜਿਹੇ ਏਜੰਟਾਂ ਖਿਲਾਫ, ਜਿਹੜੇ ਇਹੋ ਜਿਹਾ ਮਾੜਾ ਕੰਮ ਕਰਨਗੇ, ਦੋ ਤੋਂ ਦਸ ਸਾਲ ਤੱਕ ਸਜ਼ਾ ਹੋਵੇਗੀ। ਇਸ ਐਕਟ ਤਹਿਤ ਉਨ੍ਹਾਂ ਖਿਲਾਫ 15000/- ਤੋਂ ਲੈ ਕੇ 25 ਲੱਖ ਰੁਪਏ ਤੱਕ ਦਾ ਜ਼ੁਰਮਾਨਾ ਰੱਖਿਆ ਗਿਆ ਹੈ। ਇਸੇ ਤਰ੍ਹਾਂ ਹੀ ਡੈਮੇਜ ਟੂ ਪਬਲਿਕ ਪ੍ਰਾਪਰਟੀ ਦਾ ਕੇਸ ਹੈ। ਜਿਹੜਾ ਕੋਈ ਉਠਦਾ ਹੈ, ਬੱਸ ਸਾੜ ਦਿੰਦਾ ਹੈ, ਕੋਈ ਦੁਕਾਨ ਸਾੜ ਦਿੰਦਾ ਹੈ। ਉਸ ਬੱਸ ਵਾਲੇ ਤੇ ਦੁਕਾਨ ਵਾਲੇ ਦਾ ਕੀ ਕਸੂਰ ਹੈ? ਇਸ ਵਾਸਤੇ ਇਹ ਕਾਨੂੰਨ ਬਣਾਇਆ ਹੈ ਕਿ ਜੋ ਕੋਈ ਪਬਲਿਕ ਪ੍ਰਾਪਰਟੀ ਡੈਮੇਜ ਕਰੇਗਾ ਤਾਂ ਉਸ ਨੂੰ ਸੱਤ ਸਾਲ ਤੱਕ ਦੀ ਸਜ਼ਾ ਤੇ 70,000 ਰੁਪਏ ਤੱਕ ਜੁਰਮਾਨਾ ਹੈ। ਇਸ ਦੇ ਬਾਰੇ ਜਦੋਂ ਤੱਕ ਕਾਨੂੰਨ ਨਹੀਂ ਬਣਨਗੇ, ਉਦੋਂ ਤੱਕ ਕੁਝ ਨਹੀਂ ਹੋਵੇਗਾ। ਇਸ ਉਪਰੰਤ, ਸਪੀਕਰ ਸਾਹਿਬ, people friendly policing ਜਿਵੇਂ ਕਿ ਸੁਵਿਧਾ ਸੈਂਟਰ ਦੂਸਰੇ ਥਾਵਾਂ ਤੇ ਬਣ ਰਹੇ ਹਨ, ਬਾਕੀ ਰੈਵੀਨਿਊ ਤੇ ਪੁਲਿਸ ਥਾਣਿਆਂ ਵਿਚ ਵੀ ਸੁਵਿਧਾ ਸੈਂਟਰ ਬਣ ਰਹੇ ਹਨ। ਸਪੀਕਰ ਸਾਹਿਬ, ਮੈਂ ਫਿਗਰਜ਼ ਦੇ ਦਿੰਦਾ ਹਾਂ। ਮੈਂ ਆਪਣੇ ਕੋਲੋਂ ਨਹੀਂ ਦਿੰਦਾ, ਸੈਂਟਰ ਗੌਰਮਿੰਟ ਦੀ ਹਰ ਸਟੇਟ ਦੀ ਕ੍ਰਾਈਮ ਪੁਜੀਸ਼ਨ ਦੇਖ ਕੇ ਉਸ ਦੀ ਫਿਗਰ ਦੱਸਦਾ

[ ਮੁੱਖ ਮੰਤਰੀ ]

ਹਾਂ। ਮੈਂ ਕਿਤਾਬ ਤਾਂ ਨਹੀਂ ਲੈ ਕੇ ਆਇਆ। ਇਹ ਫਿਗਰ ਨੈਸ਼ਨਲ ਕ੍ਰਾਈਮ ਰਿਕਾਰਡ ਬਿਊਰੋ ਦੀ ਹੈ। ਜਿਹੜੇ ਕ੍ਰਾਈਮ ਧਾਰਾ 302 ਤੇ 376 ਆਦਿ ਧਾਰਾਵਾਂ ਤਹਿਤ ਆਉਂਦੇ ਹਨ, ਉਨ੍ਹਾਂ ਦੀ ਫਿਗਰ ਹੈ। ਸਾਲ 2004 ਵਿੱਚ 25,639 ਕ੍ਰਾਈਮ ਹੋਏ, ਸਾਲ 2005 ਵਿੱਚ ਜਦੋਂ ਤੁਹਾਡੀ ਸਰਕਾਰ ਸੀ, ਉਦੋਂ ਵਧ ਕੇ 27,136 ਹੋ ਗਏ, ਇਸ ਤੋਂ ਅਗਲੇ ਸਾਲ ਇਕਦਮ ਜੰਪ ਮਾਰ ਕੇ ਇਹ ਕ੍ਰਾਈਮ 32,608 ਹੋ ਗਏ। ਸਾਡੇ ਵੇਲੇ ਇਹ ਕ੍ਰਾਈਮ ਪਹਿਲੀ ਵਾਰ ਜਦੋਂ ਅਸੀਂ ਸਰਕਾਰ ਸੰਭਾਲੀ, ਉਦੋਂ ਇਹ 35,000 ਸੀ, ਲੇਕਿਨ ਹੁਣ 35,000 ਤੋਂ ਇਹ ਅਸੀਂ ਵਧਣ ਨਹੀਂ ਦਿੱਤੇ, ਹੁਣ ਉਥੇ ਹੀ ਸਟੈਗਨੈਂਸ਼ਨ ਹੈ।

(ਇਕ ਅਵਾਜ਼ : ਸਾਨੂੰ ਕੁੱਟ ਤਾਂ ਪੈਂਦੀ ਹੈ ਪਰ ਕੋਈ ਸੁਣਦਾ ਹੀ ਨਹੀਂ।)

ਐਮ.ਐਲ.ਏ. ਸਾਹਿਬ, ਕਿਸੇ ਦੀ ਜ਼ੁਅਰਤ ਹੈ ਕਿ ਤੁਹਾਨੂੰ ਕੋਈ ਕੁੱਟ ਸਕੇ? ਐਵੇਂ ਆਖਦੇ ਰਹੋ ਤੇ ਫਿਰ ਹੱਸ ਪਵੋ, ਇਸ ਦਾ ਕੋਈ ਫਾਇਦਾ ਨਹੀਂ। ਸਪੀਕਰ ਸਾਹਿਬ, ਅੱਜ ਅਬਾਦੀ ਵੀ ਵਧ ਰਹੀ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ, ਬੜੇ ਫਖ਼ਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਦੇਸ਼ ਵਿਚ ਨਜ਼ਰ ਮਾਰ ਲਵੋ, ਜੇ ਕਿਸੇ ਸੂਬੇ ਵਿੱਚ ਪੂਰਾ ਅਮਨ-ਸ਼ਾਂਤੀ ਤੇ ਕਾਨੂੰਨ ਬਹਾਲ ਹੈ ਤਾਂ ਉਹ ਪੰਜਾਬ ਸੂਬਾ ਹੈ। (ਥੰਪਿੰਗ) (ਵਿਘਨ) (ਸ਼ੋਰ) ਜਿਹੜੀ ਸਚਾਈ ਹੈ, ਜਿਹੜੀ ਅੱਖਾਂ ਨਾਲ ਵੇਖਦੇ ਹੋ, ਉਹ ਤਾਂ ਮੰਨ ਲਿਆ ਕਰੋ। (ਵਿਘਨ)

**ਮਾਨਯੋਗ ਸਪੀਕਰ** : ਪਲੀਜ਼ ਆਪਸ ਵਿਚ ਗੱਲਾਂ ਨਾ ਕਰੋ। ਇਨ੍ਹਾਂ ਨੂੰ ਸੁਣ ਲਵੋ। ਬੀਬੀ ਜੀ, ਇਕ ਮਿੰਟ ਲਈ। ਤੁਸੀਂ ਵਿਚੋਂ ਟੋਕਣ ਦਾ ਯਤਨ ਕਿਉਂ ਕਰ ਰਹੇ ਹੋ? ਲੀਡਰ ਆਫ ਦਿ ਹਾਊਸ ਬੋਲ ਰਹੇ ਹਨ। ਇਨ੍ਹਾਂ ਨੂੰ ਬੋਲਣ ਦਿਉ।

**ਮੁੱਖ ਮੰਤਰੀ** : ਬੀਬੀ ਜੀ, ਜਦੋਂ ਕੈਪਟਨ ਸਾਹਿਬ ਬੋਲ ਰਹੇ ਸਨ ਤਾਂ ਮੈਂ ਸਾਰਿਆਂ ਨੂੰ ਕਿਹਾ ਸੀ ਕਿ ਉਨ੍ਹਾਂ ਨੂੰ ਸੁਣਿਆ ਜਾਵੇ। ਬੀਬੀ ਜੀ ਬੋਲੇ ਹਨ, ਤਾਂ ਵੀ ਮੈਂ ਕਿਹਾ ਹੈ ਕਿ ਕੋਈ ਵਿਚੋਂ ਨਾ ਬੋਲਿਓ। ਇਸ ਕਰਕੇ ਮੈਨੂੰ ਵੀ ਆਪਣਾ ਸਮਾਂ ਲਗਾ ਲੈਣ ਦਿਉ।

ਸਪੀਕਰ ਸਾਹਿਬ, ਪਾਵਰ ਤੇ ਬੜਾ ਜ਼ੋਰ ਲਾਇਆ ਹੈ। ਪਾਵਰ ਤੋਂ ਬਿਨਾਂ ਕੋਈ ਡਿਵੈਲਪਮੈਂਟ ਨਾ ਸਟੇਟ ਵਿੱਚ ਤੇ ਨਾ ਹੀ ਮੁਲਕ ਵਿੱਚ ਹੋ ਸਕਦੀ ਹੈ। ਸਭ ਤੋਂ ਵੱਡੀ ਗੱਲ ਪਾਵਰ ਹੈ। ਦੂਜੀ ਗੱਲ, ਜਿਸ ਦੀ ਤੁਸੀਂ ਜ਼ੁਅਰਤ ਨਹੀਂ ਕਰ ਸਕੇ, ਉਹ ਅਨਬੰਡਲਿੰਗ ਆਫ ਪੀ.ਐਸ.ਈ.ਬੀ. ਹੈ। ਇਹ ਸਟੈਚੂਟਰੀ ਰਿਕੁਆਇਰਮੈਂਟ ਸੀ। ਨਾ ਤੁਸੀਂ ਕਰ ਸਕੇ ਅਤੇ ਮੈਂ ਇਹ ਵੀ ਕਹਿੰਦਾ ਹਾਂ ਕਿ ਅਸੀਂ ਵੀ ਪਹਿਲੇ ਸਾਲਾਂ ਦੌਰਾਨ ਨਹੀਂ ਕਰ ਸਕੇ। ਲੇਕਿਨ ਉਹ ਸਟੈਚੂਟਰੀ ਰਿਕੁਆਇਰਮੈਂਟ ਅਸੀਂ ਪੂਰੀ ਕੀਤੀ ਹੈ। ਅਸੀਂ ਬਿਜਲੀ ਬੋਰਡ ਦੀ ਅਨਬੰਡਲਿੰਗ ਕੀਤੀ ਹੈ। ਮੁਲਾਜ਼ਮਾਂ ਨਾਲ, ਸਾਰਿਆਂ ਦੀ ਰਾਇ ਨਾਲ ਕੀਤੀ ਹੈ, ਸਾਰੀਆਂ ਯੂਨੀਅਨਾਂ ਨਾਲ ਰਾਇ ਕੀਤੀ ਹੈ ਔਰ ਅਨਬੰਡਲਿੰਗ ਤੋਂ ਬਾਅਦ ਉਨ੍ਹਾਂ ਦਾ ਧੰਨਵਾਦ ਵੀ ਕੀਤਾ ਹੈ ਔਰ ਜੋ ਅਸੀਂ ਮੁਲਾਜ਼ਮਾਂ ਨਾਲ ਵਾਅਦਾ ਕੀਤਾ ਹੈ ਉਹ ਵੀ ਅਸੀਂ ਪੂਰਾ ਕਰਨਾ ਹੈ। ਇਸ ਦਾ ਫਾਇਦਾ ਹੈ। ਜੇਕਰ ਅਸੀਂ ਨਾ ਕਰੀਏ ਤਾਂ ਬਹੁਤ ਸਾਰੇ

ਕੰਸੈਸ਼ਨਜ਼ ਸਾਨੂੰ ਨਹੀਂ ਮਿਲਦੇ। ਤੁਸੀਂ ਅੰਦਾਜ਼ਾ ਨਹੀਂ ਲਾ ਸਕਦੇ ਕਿ ਕਿੰਨੇ ਕਨਸੈਸ਼ਨਾਂ ਤੋਂ ਅਸੀਂ ਵਾਂਝੇ ਰਹੇ ਹਾਂ। ਮੈਂ ਤਲਵੰਡੀ ਸਾਬੋ ਦੀ ਗੱਲ ਕਰਦਾ ਹਾਂ ਕਿ ਉਥੇ ਥਰਮਲ ਪਲਾਂਟ ਹੈ, ਉਹ ਮੈਗਾ ਪ੍ਰਾਜੈਕਟ ਹੈ। ਪਹਿਲਾਂ ਉਸ ਨੂੰ ਕੋਈ ਐਗਜ਼ੈਂਪਸ਼ਨ ਨਹੀਂ ਮਿਲੀ। ਹੁਣ ਜਦੋਂ ਅਸੀਂ ਅਨਬੰਡਲਿੰਗ ਕਰ ਦਿੱਤੀ ਤਾਂ ਉਸ ਨੂੰ ਐਗਜ਼ੈਂਪਸ਼ਨ ਮਿਲੀ। ਉਸ ਨੂੰ 800 ਕਰੋੜ ਰੁਪਿਆ ਕਸਟਮ ਤੇ ਐਕਸਾਈਜ਼ ਦੀ ਗੌਰਮਿੰਟ ਆਫ ਇੰਡੀਆ ਵੱਲੋਂ ਐਗਜ਼ੈਂਪਸ਼ਨ ਮਿਲੀ ਹੈ। ਤੁਸੀਂ ਕਹੋਗੇ ਕਿ ਉਸ ਨੂੰ ਫਾਇਦਾ ਹੋਇਆ ਹੈ। ਪਰ ਇਹ ਫਾਇਦਾ ਉਸ ਨੂੰ ਨਹੀਂ ਹੋਇਆ ਇਹ ਕੰਜ਼ਿਊਮਰ ਤੇ ਪਾਸ ਆਨ ਹੋ ਗਿਆ। ਇਸ ਨਾਲ ਕੰਜ਼ਿਊਮਰ ਨੂੰ 12 ਪੈਸੇ ਪ੍ਰਤੀ ਯੂਨਿਟ ਬਿਜਲੀ ਸਸਤੀ ਮਿਲੇਗੀ ਔਰ ਜੇਕਰ ਇਹ ਰਿਫਾਰਮਜ਼ ਨਾ ਹੁੰਦੀਆਂ ਔਰ ਥਰਮਲ ਪਲਾਂਟ ਨੂੰ 800 ਕਰੋੜ ਨਾ ਮਿਲਦਾ ਤਾਂ ਕੰਜ਼ਿਊਮਰ ਨੂੰ ਬਿਜਲੀ 12 ਪੈਸੇ ਯੂਨਿਟ ਮਹਿੰਗੀ ਪੈਣੀ ਸੀ। ਅਸੀਂ ਇਸ ਕਾਂਸਟੀਚਿਊਸ਼ਨਲ ਪ੍ਰੋਵੀਜ਼ਨ ਨੂੰ ਪੂਰਾ ਕੀਤਾ ਹੈ ਔਰ ਇਸ ਨਾਲ ਕੰਜ਼ਿਊਮਰ ਨੂੰ ਫਾਇਦਾ ਹੋਵੇਗਾ। ਦੂਜੀ ਗੱਲ, ਸਪੀਕਰ ਸਾਹਿਬ, ਅਸੀਂ ਗਲਤ ਗੱਲਾਂ ਨਹੀਂ ਕਰ ਸਕਦੇ। ਜਦੋਂ ਅਸੀਂ ਸਰਕਾਰ ਸੰਭਾਲੀ, ਜਦੋਂ ਕਪਤਾਨ ਸਾਹਿਬ ਸਰਕਾਰ ਛੱਡ ਕੇ ਗਏ, ਉਸ ਵੇਲੇ 6207 ਮੈਗਾਵਾਟ ਬਿਜਲੀ ਪੈਦਾ ਹੁੰਦੀ ਸੀ ਔਰ ਸਾਨੂੰ 9700 ਮੈਗਾਵਾਟ ਚਾਹੀਦੀ ਸੀ। 3000 ਮੈਗਾਵਾਟ, ਤਕਰੀਬਨ ਇੱਕ ਤਿਹਾਈ ਬਿਜਲੀ ਘੱਟ ਸੀ। ਅਸੀਂ ਸਭ ਤੋਂ ਪਹਿਲਾਂ ਇਹ ਫੈਸਲਾ ਕੀਤਾ ਕਿ ਬਿਜਲੀ ਪੈਦਾ ਕਰਨ ਵਿੱਚ ਵਾਧਾ ਕੀਤਾ ਜਾਵੇ ਔਰ ਇਹ ਨਹੀਂ ਕਿ ਅਗਲੇ 5 ਸਾਲ ਜਾਂ 10 ਸਾਲ ਲਈ, ਅਗਲੇ 15 ਸਾਲਾਂ ਲਈ ਇੰਤਜ਼ਾਮ ਕੀਤਾ (ਥੰਪਿੰਗ) ਤਾਂ ਕਿ ਪੰਜਾਬ ਵਿੱਚ ਕਦੇ ਬਿਜਲੀ ਘੱਟ ਨਾ ਹੋਵੇ ਸਗੋਂ ਸਰਪਲੱਸ ਹੀ ਹੋਵੇ ਔਰ ਅਸੀਂ ਗੁਆਂਢੀ ਰਾਜਾਂ ਨੂੰ ਵੀ ਦੇਈਏ।

ਥਰਮਲ ਪਲਾਂਟਾਂ ਦੀ ਗੱਲ ਹੋਈ ਹੈ, ਜਦੋਂ ਦਾ ਥਰਮਲ ਸਿਸਟਮ ਸ਼ੁਰੂ ਹੋਇਆ ਹੈ, ਇਹ ਤਾਂ ਰਿਕਾਰਡ ਦੀ ਗੱਲ ਹੈ ਜੇਕਰ ਮੈਂ ਕੋਈ ਗਲਤ ਗੱਲ ਕਹਾਂ ਤਾਂ ਮੈਂਬਰ ਸਾਹਿਬ ਤਾਂ ਹੁਣੇ ਪੁੱਛ ਸਕਦੇ ਹਨ, ਪ੍ਰੈਸ ਵਾਲੇ ਬਾਅਦ ਵਿੱਚ ਵੀ ਪੁੱਛ ਸਕਦੇ ਹਨ, 2620 ਮੈਗਾਵਾਟ ਬਿਜਲੀ ਥਰਮਲ ਪਲਾਂਟਾਂ ਤੋਂ ਮਿਲਦੀ ਸੀ, ਅਸੀਂ ਆਉਣ ਸਾਰ ਤਿੰਨ ਥਰਮਲ ਪਲਾਂਟ ਚਾਲੂ ਕੀਤੇ ਹਨ। ਗੋਇੰਦਵਾਲ ਸਾਹਿਬ, ਤਲਵੰਡੀ ਸਾਬੋ ਔਰ ਰਾਜਪੁਰਾ ਤੇ ਕੰਮ ਸ਼ੁਰੂ ਹੈ ਔਰ 540 ਮੈਗਾਵਾਟ ਗੋਇੰਦਵਾਲ ਸਾਹਿਬ ਦਾ, 1980 ਮੈਗਾਵਾਟ ਤਲਵੰਡੀ ਸਾਬੋ ਦਾ, 1320 ਮੈਗਾਵਾਟ ਰਾਜਪੁਰੇ ਦਾ...

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ...

**ਮਾਨਯੋਗ ਸਪੀਕਰ** : ਖਹਿਰਾ ਜੀ, ਤੁਸੀਂ ਨੋਟ ਕਰੀ ਚੱਲੋ। ਜਦੋਂ ਇਹ ਆਪਣੀ ਗੱਲ ਕਰ ਲੈਣਗੇ, ਫਿਰ ਤੁਸੀਂ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸੀ.ਐਮ. ਸਾਹਿਬ ਦੇ ਬੋਲਣ ਤੋਂ ਬਾਅਦ ਕਿਸ ਨੇ ਟਾਈਮ ਦੇਣਾ ਹੈ?

**ਮਾਨਯੋਗ ਸਪੀਕਰ :** ਮੈਂ ਦੇਵਾਂਗਾ। ਸੀ.ਐਮ. ਸਾਹਿਬ ਦੇ ਬੋਲਣ ਤੋਂ ਬਾਅਦ ਟਾਈਮ ਮੈਂ ਦੇਵਾਂਗਾ।

**ਮੁੱਖ ਮੰਤਰੀ :** ਇਨ੍ਹਾਂ ਤਿੰਨਾਂ ਵਿੱਚ ਕਿੰਨੀ ਬਿਜਲੀ ਪੈਦਾ ਹੋਈ, 3840 ਮੈਗਾਵਾਟ। (ਥੰਪਿੰਗ) ਅੱਜ ਤੱਕ 2620 ਮੈਗਾਵਾਟ ਬਿਜਲੀ ਥਰਮਲ ਪਲਾਂਟਾਂ ਤੋਂ ਪੈਦਾ ਹੁੰਦੀ ਸੀ। ਸਪੀਕਰ ਸਾਹਿਬ, ਇਕੱਲੇ ਇੱਥੇ ਹੀ ਨਹੀਂ, ਜਿੰਨਾ ਮਰਜ਼ੀ ਚੰਗਾ ਕੰਮ ਕਰ ਲਈਏ, ਲੇਕਿਨ ਆਪਣੇ ਇਕ ਰਿਵਾਜ ਜਿਹਾ ਹੋ ਗਿਆ ਹੈ ਕਿ ਸਰਕਾਰ ਭਾਵੇਂ ਕਿੰਨਾ ਚੰਗਾ ਕੰਮ ਕਰ ਲਏ ਉਸ ਦੀ ਤਾਰੀਫ ਨਹੀਂ ਕਰਨੀ ਸਗੋਂ ਉਸ ਦੀ ਨੁਕਤਾਚੀਨੀ ਕਰਨੀ ਹੈ। ਹੁਣ ਅੱਗੇ, ਅੱਜ ਜਿਹੜਾ ਮੋਹਾਲੀ ਵਿੱਚ ਇੰਡੀਅਨ ਸਕੂਲ ਆਫ਼ ਬਿਜ਼ਨੈਸ ਹੈ ਉਸ ਦੀ ਵੀ ਨੁਕਤਾਚੀਨੀ ਕੀਤੀ ਗਈ। ਇਸ ਦਾ ਕਿੰਨਾ ਫਾਇਦਾ ਹੈ। ਇਕ ਅਸੀਂ ਨਵੀਂ ਜੈਨਰੇਸ਼ਨ ਪਾਲਿਸੀ ਬਣਾਈ ਹੈ। ਇਹ ਕੋਈ ਆਪਣੇ ਏਥੇ ਪੰਜਾਬ ਵਿੱਚ ਹੀ ਨਹੀਂ, ਇਹ ਮਹਾਂਰਾਸ਼ਟਰਾ ਵਿੱਚ ਵੀ ਹੈ, ਇਹ ਗੁਜਰਾਤ ਵਿੱਚ ਵੀ ਹੈ, ਯੂ.ਪੀ. ਵਿੱਚ ਵੀ ਹੈ। ਉਸ ਦੇ ਵਿੱਚ ਹੈ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਰੂਟ। ਦੋ ਰੂਟਸ ਹਨ। ਇਕ ਰੂਟ ਹੈ ਬਿਡ ਰੂਟ, ਦੂਸਰਾ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਰੂਟ। ਜਿਹੜਾ ਬਿੱਡ ਰੂਟ ਹੈ ਉਸ ਦੇ ਵਿੱਚ ਜਿੰਨੀਆਂ ਵੀ ਪਰਮਿਸ਼ਨਾਂ ਹਨ ਭਾਵੇਂ ਕੋਲ ਲਿੰਕੇਜ ਹੈ, ਐਨਵਾਇਰਨਮੈਂਟ ਕਲੀਯਰੈਂਸ ਲੈਣੀ ਹੈ, ਕੁਝ ਵੀ ਪਰਮਿਸ਼ਨ ਲੈਣੀ ਹੈ, ਉਹ ਜਦੋਂ ਤੱਕ ਸੈਂਟਰ ਤੋਂ ਮਨਜ਼ੂਰ ਨਹੀਂ ਹੁੰਦੀਆਂ ਔਰ ਮੈਨੂੰ ਪਤਾ ਹੈ ਕਿ ਅੱਜ ਤੱਕ ਇਹ ਥਰਮਲ ਪਲਾਂਟ ਲੱਗ ਜਾਣੇ ਸਨ, ਉਨ੍ਹਾਂ ਮਨਜ਼ੂਰੀਆਂ ਵਿੱਚ ਦੇਰੀ ਲੱਗ ਗਈ ਜਿਸ ਕਾਰਨ ਇਹ ਲੇਟ ਹੋਏ ਹਨ। ਇਕ ਦੂਸਰਾ ਹੈ ਜਿਹੜਾ ਮੈਂ ਤੁਹਾਨੂੰ ਕਿਹਾ ਹੈ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਰੂਟ। ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਜਿਹੜਾ ਹੋਇਆ ਹੈ ਉਸ ਬਾਰੇ ਸਾਡੀ ਕੋਈ ਜ਼ਿੰਮੇਵਾਰੀ ਨਹੀਂ, ਉਹ ਜਿਸ ਨੇ ਥਰਮਲ ਪਲਾਂਟ ਲਾਉਣਾ ਹੈ, ਸਾਰੀ ਦੀ ਸਾਰੀ ਜ਼ਿੰਮੇਵਾਰੀ ਉਸੇ ਦੀ ਹੋਵੇਗੀ। ਜ਼ਮੀਨ ਵੀ ਭਾਵੇਂ ਅਸੀਂ ਖਰੀਦ ਕੇ ਦੇਣੀ ਹੈ ਲੇਕਿਨ ਉਸ ਵਾਸਤੇ ਪੈਸੇ ਉਸ ਨੇ ਦੇਣੇ ਹਨ। ਕੋਲੇ ਦਾ ਵੀ ਉਸੇ ਨੇ ਹੀ ਬੰਦੋਬਸਤ ਕਰਨਾ ਹੈ। ਅਸੀਂ ਤਾਂ ਬਿਜਲੀ ਲੈਣੀ ਹੈ। ਜਿਹੜਾ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਹੈ, ਉਸ ਦੇ ਵਿਚ ਉਨ੍ਹਾਂ ਦੀ ਸਾਡੇ ਨਾਲ ਕੁਮਿੱਟਮੈਂਟ ਹੈ ਕਿ 70% ਬਿਜਲੀ ਉਹ ਆਪਾਂ ਨੂੰ ਦੇਣਗੇ ਔਰ ਕਿਹੜੇ ਰੇਟ ਤੇ ਦੇਣਗੇ, ਜਿਹੜਾ ਰੇਟ ਰੈਗੂਲੇਟਰ ਪਾਸ ਕਰੇਗਾ, ਉਸ ਰੇਟ ਤੇ ਮਿਲੇਗੀ। ਇਹ ਨਾ ਮੇਰੇ ਵੱਸ ਹੈ ਅਤੇ ਨਾ ਤੁਹਾਡੇ ਵੱਸ ਹੋਵੇਗਾ। ਐਵੇਂ ਹੀ ਕਹੀ ਜਾਓ ਕਿ ਬਿਜਲੀ ਮਹਿੰਗੀ ਹੋਏਗੀ, ਇਹ ਰੇਟ ਤਾਂ ਰੈਗੂਲੇਟਰ ਨੇ ਤਹਿ ਕਰਨਾ ਹੈ। ਹੁਣ ਵੀ ਰੈਗੂਲੇਟਰ ਹੀ ਕਰਦਾ ਹੈ ਅਤੇ ਅੱਗੇ ਨੂੰ ਵੀ ਰੈਗੂਲੇਟਰ ਨੇ ਹੀ ਤਹਿ ਕਰਨਾ ਹੈ। ਹਾਲੇ ਪਾਲਿਸੀ ਬਣੀ ਨੂੰ ਤਿੰਨ ਮਹੀਨੇ ਹੋਏ ਹਨ ਅਤੇ ਤਿੰਨ ਐਮ.ਓ.ਯੂ. ਸਾਈਨ ਹੋ ਚੁੱਕੇ ਹਨ। 2710 ਮੈਗਾਵਾਟ, ਜਿੰਨਾ 50 ਸਾਲ ਵਿੱਚ ਲੱਗਿਆ ਹੈ ਉਸ ਤੋਂ ਵੀ ਜ਼ਿਆਦਾ ਦੇ ਅਸੀਂ ਤਿੰਨ ਮਹੀਨਿਆਂ ਵਿੱਚ ਐਮ.ਓ.ਯੂ. ਸਾਈਨ ਕੀਤੇ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਅੱਜ ਤੱਕ ਕਦੇ ਨੈਸ਼ਨਲ ਥਰਮਲ ਪਾਵਰ ਕਾਰਪੋਰੇਸ਼ਨ, ਜੋ ਕਿ ਹਿੰਦੁਸਤਾਨ ਦੀ ਸਰਕਾਰ ਦੀ ਹੈ, ਉਸ ਨੇ ਕੋਈ ਪ੍ਰੋਜੈਕਟ ਪੰਜਾਬ ਵਿੱਚ ਲਾਇਆ ਹੈ? ਤੁਸੀਂ

ਵੀ ਜ਼ੋਰ ਲਾਇਆ ਹੋਣਾ ਹੈ, ਮੈਂ ਵੀ ਜ਼ੋਰ ਲਾਇਆ ਹੈ, ਹਰ ਚੀਫ਼ ਮਨਿਸਟਰ ਕੋਸ਼ਿਸ਼ ਕਰਦਾ ਹੈ। ਲੇਕਿਨ ਸਕਸੈਸ ਕਿਸੇ ਨੂੰ ਮਿਲਦੀ ਹੈ। ਖੇਡਣਾ ਹੋਰ ਚੀਜ਼ ਹੁੰਦੀ ਹੈ, ਗੋਲ ਕਰਨਾ ਹੋਰ ਚੀਜ਼ ਹੁੰਦੀ ਹੈ। ਨਾਂ ਉਸ ਖਿਡਾਰੀ ਦਾ ਹੀ ਆਉਂਦਾ ਹੈ ਜਿਹੜਾ ਗੋਲ ਕਰਦਾ ਹੈ। ਹੋਰ ਭਾਵੇਂ ਕੋਈ ਕਿੰਨਾ ਮਰਜ਼ੀ ਇੱਧਰ-ਉੱਧਰ ਖੇਡਦਾ ਰਹੇ। ਹੋਰ ਕਿਸੇ ਦਾ ਨਾਂ ਨਹੀਂ ਆਉਂਦਾ। ਇਹ 2640 ਮੈਗਾਵਾਟ ਦਾ ਬਿਜਲੀ ਦਾ ਥਰਮਲ ਪਲਾਂਟ ਲੱਗ ਰਿਹਾ ਹੈ। ਇਕ ਥਰਮਲ ਪਲਾਂਟ ਇੰਨਾ ਵੱਡਾ ਹੈ ਜਿਹੜਾ ਕਿ 50 ਸਾਲਾਂ ਵਿੱਚ ਜਿੰਨੇ ਥਰਮਲ ਪਲਾਂਟ ਲੱਗੇ ਸਨ ਉਨ੍ਹਾਂ ਨਾਲੋਂ ਵੀ ਕਿਤੇ ਜ਼ਿਆਦਾ ਹੈ। ਜਿਹੜੀ ਥਰਮਲ ਪਲਾਂਟ ਦੀ ਪਰਮਿਸ਼ਨ ਦੇਣ ਵਾਲੀ ਏਜੰਸੀ ਹੈ, ਉਸ ਦੀ ਪਰਮਿਸ਼ਨ ਆ ਗਈ ਹੈ। ਇਕ ਵੱਡੀ ਗੱਲ ਜਿਹੜੀ ਹੈ ਉਹ ਇਹ ਹੈ ਕਿ ਦੇਖੋ ਹਿੰਮਤ ਕਰਨੀ ਪੈਂਦੀ ਹੈ, ਕੋਸ਼ਿਸ਼ ਕਰਨੀ ਪੈਂਦੀ ਹੈ ਕਿ ਜਿੱਥੇ ਕਿਤੇ ਵੀ ਥਰਮਲ ਪਲਾਂਟ ਲੱਗੇ ਹਨ ਉਨ੍ਹਾਂ ਦਾ ਇਕ ਗੈਡਗਿਲ ਫਾਰਮੂਲਾ ਹੈ ਕਿ 18.25% ਬਿਜਲੀ ਉਸ ਸਟੇਟ ਨੂੰ ਦੇਣੀ ਪੈਂਦੀ ਹੈ। ਲੇਕਿਨ ਅਸੀਂ ਉਨ੍ਹਾਂ ਨੂੰ ਵੀ ਮਨਾਇਆ ਹੈ ਕਿ ਸਾਨੂੰ 50% ਬਿਜਲੀ ਦਿਓ ਔਰ ਉਨ੍ਹਾਂ ਦੀ ਸਾਨੂੰ ਚਿੱਠੀ ਆ ਗਈ ਹੈ। ਮੇਰਾ ਖਿਆਲ ਹੈ ਕਿ ਉਹ ਵੀ ਮੇਰੇ ਕੋਲ ਪਈ ਹੈ। ਉਹ ਇਸ ਤੇ ਮੰਨ ਗਏ ਹਨ। ਉਨ੍ਹਾਂ ਨੇ ਇਹ ਪਾਸ ਕਰ ਦਿੱਤਾ ਹੈ। ਮੈਨੂੰ ਆਸ ਹੈ ਕਿ ਜਲਦੀ ਤੋਂ ਜਲਦੀ ਇਹ ਵੀ ਹੋ ਜਾਵੇਗਾ।

ਇਸੇ ਤਰ੍ਹਾਂ ਹੀ, ਤੁਸੀਂ ਇਸ ਤੇ ਵੀ ਇਤਰਾਜ਼ ਕਰਦੇ ਹੋ ਕਿ ਜਿਹੜੇ ਥਰਮਲ ਪਲਾਂਟ ਲੱਗੇ ਹਨ ਉਨ੍ਹਾਂ ਦੀ ਤੁਸੀਂ ਬਿਜਲੀ ਵਧਾ ਦਿੱਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਾਸਤੇ, ਪੰਜਾਬ ਦੀ ਬਿਹਤਰੀ ਵਾਸਤੇ ਹਰ ਗੱਲ ਕਰਨ ਨੂੰ ਤਿਆਰ ਹਾਂ। ਸਾਡੀ ਕਾਂਸ਼ੀਅੱਸ ਕਲੀਯਰ ਹੈ। ਸਾਡਾ ਇਹ ਨਹੀਂ ਕਿ ਜੇਕਰ ਕੋਈ ਨੁਕਤਾਚੀਨੀ ਕਰੇ ਤਾਂ ਅਸੀਂ ਆਪਣੀ ਪਾਲਿਸੀ ਬਦਲ ਲਈਏ। ਇਸ ਦੇ ਨਾਲ ਕੋਈ 1320 ਮੈਗਾਵਾਟ ਜੇ. ਐਂਡ ਕੇ. ਨੇ ਹੋਰ ਲਾਉਣੀ ਹੈ ਇਸ ਦੇ ਵਿੱਚੋਂ 70% ਸਾਨੂੰ ਮਿਲਣੀ ਹੈ ਔਰ ਇਸ ਦਾ ਰੇਟ ਵੀ ਜਿਹੜਾ ਹੈ, ਉਹ ਰੈਗੂਲੇਟਰ ਨੇ ਫਿਕਸ ਕਰਨਾ ਹੈ। ਇਸੇ ਤਰ੍ਹਾਂ ਤਲਵੰਡੀ ਸਾਬੋ ਅਤੇ ਰਾਜਪੁਰਾ ਦੀ ਵੀ ਐਕਸਟੈਨਸ਼ਨ ਹੋ ਰਹੀ ਹੈ। ਸਪੀਕਰ ਸਾਹਿਬ, ਇੱਕ ਹੋਰ ਦੱਸਾਂ ਕਿ ਜਿਹੜਾ ਐਗਰੀਮੈਂਟ ਵੱਧ ਬਿਜਲੀ ਲੈਣ ਦਾ ਹੈ ਉਸ ਵਿੱਚ 5% ਉਹੀ ਰੇਟ ਹੈ ਜਿਹੜੀ ਕਿ ਅੱਧੀ ਕੀਮਤ ਤੇ ਮਿਲੇਗੀ। ਅਸੀਂ ਉਹ ਸਾਰੀਆਂ ਗੱਲਾਂ ਕੀਤੀਆਂ ਹਨ ਜਿਹੜੀਆਂ ਕਿ ਪੰਜਾਬ ਦੇ ਹਿਤ ਵਿਚ ਹਨ। ਇਥੇ ਕਿਸੇ ਨੇ ਕਹਿ ਦਿੱਤਾ ਕਿ ਪਤਾ ਨਹੀਂ ਕਿਉਂ ਕਰ ਦਿੱਤਾ? ਸਾਨੂੰ ਕਿਸੇ ਦਾ ਕੋਈ ਡਰ ਨਹੀਂ ਹੈ, ਅਸੀਂ ਇਹੋ ਜਿਹੇ ਕੰਮਾਂ ਵਿੱਚ ਬਥੇਰੇ ਧੱਕੇ ਖਾਧੇ ਹਨ। ਲੇਕਿਨ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਆਹ ਸਰਕਾਰ ਹੈ ਜਿਸ ਵਿੱਚ ਕੋਈ ਰਿਸ਼ਵਤ ਨਹੀਂ ਲੈ ਸਕਦਾ, ਨਾ ਲਈ ਹੈ ਅਤੇ ਨਾ ਲੈਣੀ ਹੈ ਅਤੇ ਨਾ ਹੀ ਕਿਸੇ ਨੂੰ ਲੈਣ ਦਿਆਂਗੇ। ਕਪਤਾਨ ਸਾਹਿਬ ਨੇ **India bull** ਦੀ ਗੱਲ ਕੀਤੀ ਹੈ, ਉਨ੍ਹਾਂ ਦੀ ਨਾਲੇਜ ਇੰਟਰਨੈਸ਼ਨਲ ਲੈਵਲ ਦੀ ਹੈ ਕਿ ਉਥੇ ਉਨ੍ਹਾਂ ਦੀਆਂ ਦੁਕਾਨਾਂ ਹਨ। ਕਪਤਾਨ ਸਾਹਿਬ, ਜਦੋਂ ਮੇਰੀ ਵਾਈਫ ਬਿਮਾਰ ਸੀ ਤਾਂ ਮੈਨੂੰ ਉਥੇ ਅਮਰੀਕਾ ਵਿੱਚ ਨਿਊਯਾਰਕ ਜਾਣ ਦਾ ਮੌਕਾ ਮਿਲਿਆ। ਜਿਵੇਂ ਇਹ ਕਹਿੰਦੇ ਸਨ ਕਿ ਉਥੇ ਸਾਡੇ ਨਾਈਟ ਕਲੱਬ ਹਨ, ਫਲੈਟ ਹਨ।

[ ਮੁੱਖ ਮੰਤਰੀ ]

ਮੈਂ ਭਾਵੇਂ ਉਥੇ ਕਿਰਾਏ ਤੇ ਰਿਹਾ ਹਾਂ, ਪਰ ਮੈਂ ਆਖਿਆ ਕਿ ਜਿਹੜਾ ਕਪਤਾਨ ਸਾਹਿਬ ਕਹਿੰਦੇ ਸਨ, ਚਲੋ ਮੈਨੂੰ ਉਥੇ 5-7 ਦਿਨ ਜਾਣ ਦਾ ਮੌਕਾ ਤਾਂ ਮਿਲਿਆ ਹੈ। (ਹਾਸਾ) ਹੁਣ ਮੈਂ ਕਹਿਣਾ ਚਾਹੁੰਦਾ ਹਾਂ ਕਿ ਥਰਮਲ ਪਲਾਂਟਾਂ ਆਦਿ ਤੋਂ 6640 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਇਸ ਤਰ੍ਹਾਂ ਸਾਰੇ ਪੰਜਾਬ ਵਿਚ 15-16 ਹਜ਼ਾਰ ਮੈਗਾਵਾਟ ਬਿਜਲੀ ਪੈਦਾ ਹੋਵੇਗੀ। ਫਿਰ ਭਾਵੇਂ ਦਿਨ-ਰਾਤ ਬਿਜਲੀ ਜਗਾਈ ਰਖਿਓ, ਇੰਡਸਟਰੀ ਲਗਾਈ ਜਾਓ, ਟਿਊਬਵੈੱਲ ਚਲਾਈ ਜਾਓ, ਪੰਜਾਬ ਇਕ ਅਜਿਹਾ ਸੂਬਾ ਹੋਵੇਗਾ ਜਿਥੇ ਬਿਜਲੀ ਮੁੱਕ ਹੀ ਨਹੀਂ ਸਕੇਗੀ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜੇਕਰ ਟਾਈਮ ਹੁੰਦਾ ਤਾਂ ਮੈਂ ਗੱਲ ਕਰਦਾ ਕਿ ਸਾਡੇ ਹਾਈਡਰੋ ਪ੍ਰੋਜੈਕਟ ਖ਼ਤਮ ਹੋ ਗਏ ਹਨ। ਇਥੋਂ ਤੱਕ ਕਿ ਰਣਜੀਤ ਸਾਗਰ ਡੈਮ ਜਦੋਂ ਵਾਜਪਾਈ ਸਾਹਿਬ ਪ੍ਰਧਾਨ ਮੰਤਰੀ ਸਨ, ਉਹ ਉਸ ਦੀ ਓਪਨਿੰਗ ਸੈਰੇਮਨੀ ਕਰਕੇ ਗਏ ਸਨ, ਉਸ ਵੇਲੇ ਮੈਂ ਉਨ੍ਹਾਂ ਨੂੰ ਉਥੇ ਪੁਆਇੰਟ ਆਊਟ ਕੀਤਾ ਕਿ ਜਦੋਂ ਤੱਕ ਸ਼ਾਹਪੁਰ ਕੰਡੀ ਪ੍ਰੋਜੈਕਟ ਨਹੀਂ ਬਣਦਾ, ਉਨੀ ਦੇਰ ਤੱਕ ਰਣਜੀਤ ਸਾਗਰ ਡੈਮ ਦਾ ਪੂਰਾ ਫਾਇਦਾ ਨਹੀਂ ਹੋਣਾ। ਉਨ੍ਹਾਂ ਨੇ ਉਥੇ ਉਸੇ ਵੇਲੇ ਹੀ ਅਨਾਊਂਸ ਕਰ ਦਿੱਤਾ। ਅੱਜ ਮੈਨੂੰ ਸਭ ਤੋਂ ਵੱਡੀ ਖੁਸ਼ੀ ਹੋ ਰਹੀ ਹੈ। ਜੇਕਰ ਕੋਈ ਚੰਗੀ ਗੱਲ ਹੋਵੇ, ਜਿਵੇਂ ਮੈਂ ਇਨਵਾਇਰਨਮੈਂਟ ਮੰਤਰੀ ਜੀ ਦੇ ਧੰਨਵਾਦ ਦਾ ਮਤਾ ਪਾਸ ਕਰਵਾਇਆ ਹੈ, ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਦਾ ਵੀ ਧੰਨਵਾਦ ਦਾ ਮਤਾ ਪਾਸ ਕਰਵਾਇਆ ਹੈ, ਜਿਹੜਾ ਵੀ ਸਾਡੇ ਨਾਲ ਚੰਗਾ ਵਰਤਾਉ ਕਰਦਾ ਹੈ ਅਸੀਂ ਉਸ ਦਾ ਧੰਨਵਾਦ ਨਾ ਕਰੀਏ, ਇਹ ਹੋ ਹੀ ਨਹੀਂ ਸਕਦਾ। ਸਭ ਤੋਂ ਵੱਡੀ ਗੱਲ ਇਹ ਹੋਈ ਹੈ ਕਿ ਸ਼ਾਹਪੁਰ ਕੰਡੀ ਪ੍ਰੋਜੈਕਟ ਨੂੰ ਨੈਸ਼ਨਲ ਪ੍ਰੋਜੈਕਟ ਬਣਾਇਆ ਗਿਆ ਹੈ ਜਿਹੜਾ ਕਿ ਬੜੀ ਦੇਰ ਤੋਂ ਫਾਈਲਾਂ ਵਿੱਚ ਰੁਲਦਾ-ਫਿਰਦਾ ਸੀ। ਉਸ ਉਤੇ 2285 ਕਰੋੜ ਰੁਪਏ ਲੱਗਣੇ ਹਨ। ਉਸ ਵਿੱਚ ਸੈਂਟਰ ਨੇ ਹਿੱਸਾ ਪਾਉਣਾ ਹੈ ਅਤੇ ਉਸ ਤੋਂ 224 ਮੈਗਾਵਾਟ ਬਿਜਲੀ ਮਿਲਣੀ ਹੈ। ਮੈਂ ਇਹ ਵੀ ਦੱਸ ਦਿਆਂ ਕਿ ਯੂ.ਬੀ.ਡੀ.ਸੀ. ਜਿਹੜੇ ਇਲਾਕਿਆਂ ਵਿਚ ਜਾਂਦੀ ਹੈ ਅਤੇ ਜਿਥੇ ਇਰੀਗੇਸ਼ਨ ਹੁੰਦੀ ਹੈ, ਸ਼ਾਹਪੁਰ ਕੰਡੀ ਡੈਮ ਬਣਨ ਨਾਲ ਇਰੀਗੇਸ਼ਨ ਵਿਚ 25% ਦਾ ਵਾਧਾ ਹੋ ਜਾਵੇਗਾ। ਸ਼ਾਹਪੁਰ ਕੰਡੀ ਅਤੇ ਮਾਧੋਪੁਰ ਦਾ ਜਿਹੜਾ ਇਲਾਕਾ ਹੈ ਜਿਥੇ ਲਿਫ਼ਟ ਇਰੀਗੇਸ਼ਨ ਹੁੰਦੀ ਹੈ, ਉਹ ਜ਼ਮੀਨ ਫਿਰ ਫਲੋਅ ਇਰੀਗੇਸ਼ਨ ਨਾਲ ਲੱਗੇਗੀ। ਅੱਜ ਲੋੜ ਹੈ ਕਿ ਆਉਣ ਵਾਲੇ 15-20-30 ਸਾਲਾਂ ਵਿਚ ਕੀ ਹੋਵੇਗਾ, ਉਸ ਬਾਰੇ ਅਸੀਂ ਸੋਚੀਏ। ਤੁਹਾਡੇ ਤਾਂ ਕੇਵਲ ਖਿਆਲੀ ਪੁਲਾਓ ਹੀ ਹਨ, 15-20 ਸਾਲ ਅਸੀਂ ਹੀ ਰਾਜ ਕਰਨਾ ਹੈ। ਅਸੀਂ ਤਾਂ ਗੈਸ ਬੇਸਡ ਬਿਜਲੀ ਦਾ ਬੰਦੋਬਸਤ ਵੀ ਕਰ ਰਹੇ ਹਾਂ। ਸਾਡੇ ਇਥੇ ਦੋ ਸਾਲਾਂ ਨੂੰ ਗੈਸ ਆ ਜਾਣੀ ਹੈ। ਫਿਰ ਜਿਵੇਂ ਥਰਮਲਾਂ ਰਾਹੀਂ ਬਿਜਲੀ ਮਿਲਦੀ ਹੈ, ਗੈਸ ਬੇਸਡ ਬਿਜਲੀ ਵੀ ਮਿਲਣੀ ਸ਼ੁਰੂ ਹੋ ਜਾਣੀ ਹੈ। ਅਸੀਂ ਤਾਂ ਹੋਰ ਇੱਕ-ਇੱਕ ਮੈਗਾਵਾਟ ਬਿਜਲੀ ਪੈਦਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਜਿਵੇਂ Non-conventional source of energy, eco-generation, bio mass, mini hydel ਆਦਿ ਛੋਟੇ-ਛੋਟੇ ਪ੍ਰੋਜੈਕਟ ਵੀ ਲਗਾ ਰਹੇ ਹਾਂ। ਇਹ ਕੁੱਲ 42 ਪ੍ਰੋਜੈਕਟਸ ਹਨ। ਇਸ ਤਰ੍ਹਾਂ 658 ਮੈਗਾਵਾਟ ਬਿਜਲੀ ਤਾਂ

ਰੁੰਗੇ-ਝੁੰਗੇ ਵਿਚੋਂ ਹੀ ਮਿਲਣ ਲੱਗ ਜਾਵੇਗੀ ਜਿਵੇਂ ਕਿ ਕਿਸੇ ਫੈਕਟਰੀ ਵਿਚ ਯੂਨਿਟ ਲਗਵਾ ਦਿੱਤਾ, ਕਿਧਰੇ ਪਾਣੀ ਤੇ ਲਗਵਾ ਦਿੱਤਾ ਆਦਿ। ਇਸੇ ਤਰ੍ਹਾਂ ਅਸੀਂ ਬਿਜਲੀ ਪੈਦਾ ਕਰਨ ਦੀਆਂ ਹੋਰ ਵੀ ਸਕੀਮਾਂ ਸ਼ੁਰੂ ਕਰਨੀਆਂ ਹਨ। ਬਿਜਲੀ ਪੈਦਾ ਕਰ ਲਈਏ ਪਰ ਉਸ ਦੀ ਟਰਾਂਸਮਿਸ਼ਨ ਤੇ ਡਿਸਟਰੀਬਿਊਸ਼ਨ ਦਾ ਨੈਟਵਰਕ ਪਰਾਪਰ ਹੋਣਾ ਬਿਜਲੀ ਪੈਦਾ ਕਰਨ ਨਾਲੋਂ ਵੀ ਜ਼ਿਆਦਾ ਜ਼ਰੂਰੀ ਹੈ। ਜਿਵੇਂ ਸੂਆ ਤਾਂ ਕੱਢ ਲਿਆ ਪਰ ਅੱਗੇ ਜੇਕਰ ਖਾਲ ਨਾ ਬਣੇ ਤਾਂ ਪਾਣੀ ਕਿਵੇਂ ਲੱਗੇਗਾ। ਇਸ ਵਾਸਤੇ 6500 ਕਰੋੜ ਰੁਪਏ ਅਸੀਂ ਬਿਜਲੀ ਦੀ ਟਰਾਂਸਮਿਸ਼ਨ ਤੇ ਡਿਸਟਰੀਬਿਊਸ਼ਨ ਵਾਸਤੇ ਲਗਾ ਰਹੇ ਹਾਂ। (ਥੰਪਿੰਗ) ਇਕ ਗੱਲ ਹੋਰ ਹੈ ਕਿ ਪੰਜਾਬ ਹਿੰਦੁਸਤਾਨ ਦੀ ਪਹਿਲੀ ਸਟੇਟ ਹੋਵੇਗੀ ਜਿਥੇ 400 ਕੇ.ਵੀ. ਰਿੰਗ ਮੇਨ ਸਿਸਟਮ ਹੋਵੇਗਾ। ਕਿਸੇ ਸਟੇਟ ਵਿੱਚ 400 ਕੇ.ਵੀ. ਰਿੰਗ ਸਿਸਟਮ ਨਹੀਂ ਹੈ ਜਿਹੜਾ ਕਿ ਅਸੀਂ ਪੰਜਾਬ ਵਿੱਚ ਲਾਉਣਾ ਹੈ। ਸਪੀਕਰ ਸਾਹਿਬ, ਅਸੀਂ ਬਿਜਲੀ ਦੀ ਬੱਚਤ ਵੀ ਕਰਨੀ ਹੈ। ਜਿੰਨੀ ਇੱਕ ਥਰਮਲ ਪਲਾਂਟ ਤੋਂ ਬਿਜਲੀ ਮਿਲਦੀ ਹੈ, ਉਤਨੀ ਤਾਂ ਅਸੀਂ ਬੱਚਤ ਕਰ ਲੈਣੀ ਹੈ। ਇਹ ਬੱਚਤ ਇੱਕ ਸਾਲ ਨਹੀਂ ਕਰਨੀ। ਇਹ ਬੱਚਤ ਲਗਾਤਾਰ ਹੋਵੇਗੀ। ਇੱਕ ਤਾਂ ਬਿਜਲੀ ਦੇ ਮੀਟਰ ਘਰਾਂ ਦੇ ਬਾਹਰ ਲਗਾਏ ਜਾਣੇ ਹਨ, ਉਹ 31.3.2011 ਤੱਕ ਲੱਗ ਜਾਣਗੇ। ਬੱਚਤ ਲੈਂਪ ਯੋਜਨਾ, ਇਸ ਦੇ ਵਿਚ ਵੀ 500 ਮੈਗਾਵਾਟ ਬਿਜਲੀ ਬਚੇਗੀ ਅਤੇ ਇਸੇ ਤਰ੍ਹਾਂ 2 ਹੋਰ ਸੋਰਸਿਜ਼ ਹਨ ਜਿਸ ਦੇ ਨਾਲ ਬਿਜਲੀ ਬਚਾਉਣੀ ਹੈ। ਇਕ ਤਾਂ ਹੈ ਕਨਵਰਸ਼ਨ ਆਫ ਲੋਅ ਵੋਲਟੇਜ਼ ਡਿਸਟਰੀਬਿਊਸ਼ਨ ਸਿਸਟਮ ਟੂ ਹਾਈ ਵੋਲਟੇਜ਼ ਡਿਸਟਰੀਬਿਊਸ਼ਨ ਸਿਸਟਮ। ਇਸ ਦੇ ਨਾਲ ਵੀ 150 ਮੈਗਾਵਾਟ ਬਿਜਲੀ ਬਚੇਗੀ ਅਤੇ ਟੋਟਲ ਸੇਵਿੰਗ 31.3.2011 ਵਿੱਚ ਜਿਹੜੀ ਹੋਣੀ ਹੈ ਉਹ 1250 ਮੈਗਾਵਾਟ ਹੋਵੇਗੀ। ਜੇ ਅਸੀਂ ਬਿਜਲੀ ਪੈਦਾ ਕਰਨ ਵਾਸਤੇ, ਬਿਜਲੀ ਦੀ ਡਿਸਟਰੀਬਿਊਸ਼ਨ ਕਰਨ ਵਾਸਤੇ, ਬਿਜਲੀ ਦੀ ਟਰਾਂਸਮਿਸ਼ਨ ਵਾਸਤੇ, ਸੇਵਿੰਗ ਵਾਸਤੇ ਦੋ-ਤਿੰਨ ਸਾਲਾਂ ਵਿੱਚ ਇੰਨਾ ਕੰਮ ਕਰ ਸਕਦੇ ਹਾਂ, ਜੇ ਪਹਿਲੀ ਸਰਕਾਰ ਇਹ ਕਰ ਲੈਂਦੀ ਤਾਂ ਅੱਜ ਪੰਜਾਬ ਵਿੱਚ ਬਿਜਲੀ ਦੀ ਕਮੀ ਨਹੀਂ ਹੋਣੀ ਸੀ ਪਰ ਕੋਈ ਇਨੀਸੀਏਟਿਵ ਨਹੀਂ ਜਿਹੜਾ ਪਿਛਲੀ ਸਰਕਾਰ ਨੇ ਬਿਜਲੀ ਵਾਸਤੇ ਲਿਆ ਹੋਵੇ। ਮੇਰਾ ਖਿਆਲ ਹੈ, ਬੀਬੀ ਜੀ, ਬਿਜਲੀ ਲਈ ਤਾਂ ਤੁਹਾਡੀ ਤਸੱਲੀ ਹੋ ਗਈ ਜਾਂ ਨਹੀਂ? (ਹਾਸਾ) ਬੀਬੀ ਜੀ, ਤੁਸੀਂ ਮੇਰੇ ਗੁਆਂਢੀ ਹੋ, ਜੇ ਕੋਈ ਮੈਂ ਗਲਤ ਕਰਾਂ ਤਾਂ ਤੁਸੀਂ ਮੈਨੂੰ ਸੱਦ ਲੈਣਾ, ਭਾਵੇਂ ਮੇਰੀਆਂ ਡੰਡ ਬੈਠਕਾਂ ਕਢਵਾ ਲੈਣਾ, ਸਜ਼ਾ ਦੇ ਦੇਣਾ। (ਸਦਨ ਵਿੱਚ ਹਾਸਾ) ਜੇ ਮੈਂ ਕੋਈ ਗਲਤ ਗੱਲ ਕਰਾਂ, ਕੋਈ ਸਾਬਤ ਕਰ ਦੇਵੇ, ਭਾਵੇਂ ਕੋਈ ਪ੍ਰੈਸ ਵਾਲਾ ਕਰ ਦੇਵੇ, ਭਾਵੇਂ ਆਪੋਜੀਸ਼ਨ ਵਾਲਾ ਕਰ ਦੇਵੇ ਤਾਂ ਮੈਂ ਉਸ ਦਾ ਜਵਾਬ ਦੇਵਾਂਗਾ।

ਹੁਣ ਹੈਲਥ ਦੀ ਗੱਲ ਲੈਂਦੇ ਹਾਂ। ਸਪੀਕਰ ਸਾਹਿਬ, ਇਹ ਕਿਹਾ ਜਾਂਦਾ ਹੈ ਕਿ

If wealth is lost nothing is lost,
if health is lost everything is lost.

ਸਪੀਕਰ ਸਾਹਿਬ, ਜਦੋਂ ਅਸੀਂ ਆਏ, ਸਾਡੇ ਮੁਲਕ ਦੀ ਕੀ ਬਦਕਿਸਮਤੀ ਹੈ, ਮੈਂ ਤਾਂ 45 ਸਾਲਾਂ ਤੋਂ ਆਪਣੇ ਦੇਸ਼ ਦਾ ਅਤੇ ਸੂਬਿਆਂ ਦਾ ਡਰਾਮਾ ਦੇਖ ਰਿਹਾ ਹਾਂ। ਜਿਸ ਤਰ੍ਹਾਂ

[ ਮੁੱਖ ਮੰਤਰੀ ]

ਬਾਹਰਲੇ ਮੁਲਕਾਂ ਵਿਚ ਪਲੈਨਿੰਗ ਹੈ, ਸਾਡੇ ਮੁਲਕ ਵਿਚ ਨਹੀਂ। ਹੁਣ ਆਪਣੇ ਜ਼ੋਰ ਪੈ ਗਿਆ, ਕੋਈ 2 ਸਕੂਲ ਅੱਪ ਗਰੇਡ ਕਰਵਾ ਲਏ, ਸੜਕਾਂ ਬਣਵਾ ਲਈਆਂ ਪਰ ਬਾਹਰਲੇ ਮੁਲਕਾਂ ਵਿੱਚ ਲੋਕ ਕਿਸੇ ਚੀਫ ਮਨਿਸਟਰ ਕੋਲ ਨਹੀਂ ਜਾਂਦੇ, ਕਿਸੇ ਮਨਿਸਟਰ ਕੋਲ ਨਹੀਂ ਜਾਂਦੇ। ਉਥੇ ਪਲੈਨਿੰਗ ਹੋ ਜਾਂਦੀ ਹੈ ਕਿ ਸਾਡੇ ਮੁਲਕ ਨੂੰ ਕਿਸ ਚੀਜ਼ ਦੀ ਲੋੜ ਹੈ। ਜਿਵੇਂ ਹੈਲਥ ਦੀ ਹੈ। ਸਾਰੇ ਮੁਲਕ ਵਿਚ ਹੈਲਥ ਦੀ ਲੋੜ ਹੈ। ਇਸ ਲਈ ਮੈਂ ਸਮਝਿਆ ਕਿ ਹੈਲਥ ਸਭ ਤੋਂ ਅਹਿਮ ਕੰਮ ਹੈ ਅਤੇ ਇਸ ਦੇ ਲਈ ਕੀ ਕਰਾਂ। ਇਸ ਲਈ, ਸਪੀਕਰ ਸਾਹਿਬ, ਮੈਂ ਮੁਲਕ ਦੇ ਜਿਹੜੇ ਸਭ ਤੋਂ ਮਾਹਿਰ ਡਾਕਟਰ ਹਨ, ਉਨ੍ਹਾਂ ਦੀ ਕਮੇਟੀ ਬਣਾਈ ਅਤੇ ਬਜਾਜ ਸਾਹਿਬ ਨੂੰ ਉਸ ਦਾ ਪ੍ਰੈਜ਼ੀਡੈਂਟ ਬਣਾਇਆ ਔਰ ਉਨ੍ਹਾਂ ਦੇ ਨਾਲ ਜਿਹੜੇ ਡਾਕਟਰ ਲੱਗੇ, ਡਾਕਟਰ ਕੇ.ਕੇ. ਤਲਵਾੜ, ਡਾਇਰੈਕਟਰ ਪੀ.ਜੀ.ਆਈ.; ਡਾਕਟਰ ਪੀ.ਕੇ. ਦਵੇ, ਫਾਰਮਰ ਡਾਇਰੈਕਟਰ, ਏਮਜ਼, ਨਿਊ ਦਿੱਲੀ; ਡਾਕਟਰ ਦੇਵਕੀ ਨੰਦਨ, ਡਾਇਰੈਕਟਰ, ਨੈਸ਼ਨਲ ਇੰਸਟੀਚਿਊਟ ਆਫ ਹੈਲਥ ਐਂਡ ਫੈਮਲੀ ਵੈਲਫੇਅਰ, ਨਿਊ ਦਿੱਲੀ; ਡਾਕਟਰ ਸ਼ਕਤੀ ਗੁਪਤਾ, ਮੈਡੀਕਲ ਸੁਪਰਡੰਟ, ਏਮਜ਼, ਨਿਊ ਦਿੱਲੀ। ਮੈਂ ਇਨ੍ਹਾਂ ਪੰਜਾਂ ਸੱਜਣਾਂ ਦੀ ਡਿਊਟੀ ਲਗਾਈ ਕਿ ਤੁਸੀਂ ਸਾਰਾ ਪੰਜਾਬ ਦੇਖੋ ਅਤੇ ਮੈਨੂੰ ਰਿਕੁਮੈਂਡ ਕਰੋ ਕਿ ਮੈਂ ਕੀ ਕਰਾਂ। ਉਨ੍ਹਾਂ ਨੇ ਕਾਫੀ ਸਮਾਂ ਲਗਾ ਕੇ ਮੈਨੂੰ ਰਿਕਮੈਂਡੇਸ਼ਨ ਕੀਤੀ। ਪਹਿਲੀ ਰਿਕਮੈਂਡੇਸ਼ਨ ਕੀਤੀ ਕਿ ਅਪਗਰੇਡਸ਼ਨ ਆਫ ਡਿਸਟ੍ਰਿਕਟ ਐਂਡ ਸਬ-ਡਵੀਜ਼ਨਲ ਕਮਿਊਨਟੀ ਹੈਲਥ ਸੈਂਟਰਜ਼ ਐਜ਼ ਪਰ ਲਾਅ। ਜਿਸ ਤਰ੍ਹਾਂ ਹਿੰਦੁਸਤਾਨ ਦੇ ਨਾਰਮਜ਼ ਹਨ ਕਿ ਇੰਨੀ ਅਬਾਦੀ ਵਾਸਤੇ ਪ੍ਰਾਇਮਰੀ ਹੈਲਥ ਸੈਂਟਰ ਹੋਣਾ ਚਾਹੀਦਾ ਹੈ, ਇੰਨੀ ਅਬਾਦੀ ਵਾਸਤੇ ਕਮਿਊਨਟੀ ਹੈਲਥ ਸੈਂਟਰ ਹੋਣਾ ਚਾਹੀਦਾ ਹੈ ਅਤੇ ਇੰਨੀ ਅਬਾਦੀ ਵਾਸਤੇ ਸਬ ਡਵੀਜ਼ਨਲ ਹਸਪਤਾਲ ਹੋਣਾ ਚਾਹੀਦਾ ਹੈ ਅਤੇ ਇਕ ਉਨ੍ਹਾਂ ਨੇ ਕਿਹਾ ਕਿ ਤੁਸੀਂ ਆਹ-ਆਹ ਇਕਵਿਪਮੈਂਟ ਖਰੀਦਣਾ ਹੈ। ਜੇ ਬਿਲਡਿੰਗ ਬਣ ਗਈ ਤੇ ਜੇ ਇਕਵਿਪਮੈਂਟ ਨਾ ਹੋਇਆ ਤਾਂ ਪੂਰਾ ਸਕਸੈਸਫੁੱਲ ਨਹੀਂ ਹੋਣਾ। ਉਨ੍ਹਾਂ ਨੇ ਇਹ ਵੀ ਕਿਹਾ ਕਿ ਇੰਨੀ ਮੈਨ-ਪਾਵਰ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਉਨ੍ਹਾਂ ਨੇ ਜਿੰਨਾ ਵੀ ਲਿਖਿਆ, ਬੀਬੀ ਜੀ, ਹੈਲਥ ਮਨਿਸਟਰ ਸਾਹਿਬਾ ਨਹੀਂ ਆਏ, ਮੈਂ ਉਨ੍ਹਾਂ ਨਾਲ ਵੀ ਮੀਟਿੰਗਾਂ ਕੀਤੀਆਂ ਕਿ ਤੁਸੀਂ ਜੋ ਮਰਜ਼ੀ ਕਰੋ। ਪੈਸਾ ਮੈਂ ਦੇਣਾ ਹੈ, ਮੈਂ ਜਿੱਥੋਂ ਮਰਜ਼ੀ ਦੇਵਾਂ। ਮਨਪ੍ਰੀਤ ਨੂੰ ਕਹਿ ਕੇ ਪੈਸੇ ਦਾ ਪ੍ਰਬੰਧ ਆਪਾਂ ਕਰ ਲਵਾਂਗੇ। ਮੈਂ ਚਾਹੁੰਦਾ ਹਾਂ ਕਿ ਪੰਜਾਬ ਦਾ ਹੈਲਥ ਸਿਸਟਮ ਜਿਹੜਾ ਹੈ ਇਕ ਨੂਮਨੇ ਦਾ ਹੋਵੇ। ਮਹਿਸੂਸ ਕੀਤਾ ਕਿ ਪਹਿਲਾਂ ਡਿਸਟ੍ਰਿਕਟ ਹਸਪਤਾਲ ਹਨ, ਸਾਡੇ ਤਿੰਨ-ਚਾਰ ਅਜਿਹੀਆਂ ਥਾਵਾਂ ਸਨ, ਜਿਵੇਂ ਨਵਾਂ ਸ਼ਹਿਰ ਹਸਪਤਾਲ ਹੈ, ਉਥੇ 50 ਬੈਡ ਦਾ ਹਸਪਤਾਲ ਸੀ, ਡਿਸਟ੍ਰਿਕਟ ਭਾਵੇਂ ਛੋਟਾ ਹੋਵੇ ਪਰ ਹਸਪਤਾਲ ਉਥੇ 100 ਬੈਡ ਦਾ ਹੋਣਾ ਚਾਹੀਦਾ ਹੈ, ਸਾਡੇ ਤਰਨਤਾਰਨ, ਮੁਕਤਸਰ ਅਤੇ ਫਰੀਦਕੋਟ ਵਿਖੇ 50-50 ਬੈਡ ਦੇ ਹਸਪਤਾਲ ਸਨ, ਅਸੀਂ ਇਹ ਸਾਰੇ 100 ਬੈਡ ਦੇ ਕਰ ਦਿੱਤੇ ਹਨ ਅਤੇ 51 ਕਰੋੜ ਰੁਪਏ ਇਨ੍ਹਾਂ ਤੇ ਖਰਚ ਹੋਣਗੇ। ਫਿਰ ਸਬ-ਡਵੀਜ਼ਨ ਦੇ ਹਸਪਤਾਲ ਹੁੰਦੇ ਹਨ। ਇਹ 50 ਬੈਡਿਡ ਹਨ। ਇਸੇ ਤਰ੍ਹਾਂ 47 ਕਰੋੜ ਰੁਪਿਆ ਨਵੇਂ ਹਸਪਤਾਲਾਂ ਵਾਸਤੇ ਖਡੂਰ ਸਾਹਿਬ, ਭੁਲੱਥ ਤੇ ਇੱਕ ਬੀਬੀ

ਜੀ ਦੇ ਹਲਕੇ ਮੂਨਕ ਵਿਖੇ ਦਿੱਤਾ ਹੈ। ਉਥੇ ਪਹਿਲਾਂ ਨਹੀਂ ਸੀ, ਹੁਣ ਦਿੱਤਾ ਹੈ। ਇਸੇ ਤਰ੍ਹਾਂ ਬੀਬੀ ਜੀ ਦੇ ਹਲਕੇ ਵਿਚ ਵੀ ਕੀਤਾ, ਭੁਲੱਥ ਵੀ ਕੀਤਾ। ਸਾਰੀ ਥਾਂ ਕੀਤਾ ਹੈ। ਕੁਝ ਹਸਪਤਾਲ ਅਪਗਰੇਡ ਕੀਤੇ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸਬ-ਡਵੀਜ਼ਨ ਲੈਵਲ ਤੇ ਕੋਈ ਹਸਪਤਾਲ ਅਜਿਹਾ ਨਹੀਂ ਹੋਵੇਗਾ ਜਿਹੜਾ 50 ਬੈਡਿਡ ਨਾ ਹੋਵੇ। (ਥੰਪਿੰਗ) ਇਸੇ ਤਰ੍ਹਾਂ ਕਮਿਊਨਿਟੀ ਹੈਲਥ ਸੈਂਟਰ ਵਾਸਤੇ 149 ਕਰੋੜ ਰੁਪਿਆ ਦਿੱਤਾ ਹੈ। ਅਸੀਂ ਦੇਖਿਆ ਹੈ ਕਿ ਜੋ ਨਾਰਮਜ਼ ਹੈਲਥ ਸੈਂਟਰ ਵਾਸਤੇ ਚਾਹੀਦੇ ਹਨ, ਉਹ ਪੂਰੇ ਕੀਤੇ ਜਾਣ। ਜਿਵੇਂ 80,000 ਤੋਂ 1,25,000 ਦੀ ਅਬਾਦੀ ਵਾਸਤੇ ਇਹ ਨਾਰਮਜ਼ ਚਾਹੀਦੇ ਹਨ, ਇਹ ਸਾਰੇ ਪੂਰੇ ਕੀਤੇ ਹਨ। ਸਪੀਕਰ ਸਾਹਿਬ, ਮੈਂ 346 ਕਰੋੜ ਰੁਪਿਆ ਹੈਲਥ ਤੇ ਲਗਾਉਣਾ ਹੈ, ਜੇ ਮੇਰੀ ਇੱਕ ਵੀ ਗੱਲ ਗਲਤ ਹੋਵੇ ਤਾਂ ਭਾਵੇਂ ਕਮੇਟੀ ਬਣਾ ਦੇਣਾ। ਅਖਬਾਰਾਂ ਵਿੱਚ ਵੀ ਆ ਗਿਆ ਹੈ ਕਿ 346 ਕਰੋੜ ਰੁਪਿਆ ਦਿੱਤਾ ਹੈ। ਇੱਕ ਗੱਲ ਬੜੀ ਇੰਟਰੈਸਟਿੰਗ ਹੈ। ਮੈਂ ਪਿਛਲੇ ਪੰਜ ਸਾਲਾਂ ਦਾ ਜ਼ਿਕਰ ਕਰਦਾ ਹਾਂ। ਅਸੀਂ 346 ਕਰੋੜ ਰੁਪਿਆ ਇੱਕ ਸਾਲ ਵਿੱਚ ਖਰਚ ਕਰਨਾ ਹੈ। ਹੁਣ ਕੈਪਟਨ ਸਾਹਿਬ ਦੀ ਸਰਕਾਰ ਦਾ ਦੇਖ ਲਓ ਕਿ ਇਨ੍ਹਾਂ ਨੇ ਕਿੰਨਾ ਖਰਚ ਕੀਤਾ। ਘੱਟ ਤੋਂ ਘੱਟ ਵੀ ਲਗਾਓ, ਸਰਦਾਰ ਅਵਤਾਰ ਸਿੰਘ ਬਰਾੜ ਦੀ ਸੈਟਿਸਫੈਕਸ਼ਨ ਨਹੀਂ ਹੁੰਦੀ, ਇਨ੍ਹਾਂ ਨੇ ਸਿਰਫ ਦੋ ਕਰੋੜ ਰੁਪਿਆ ਖਰਚ ਕੀਤਾ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਪੰਜ ਸਾਲਾਂ ਵਿਚ ਦੋ ਕਰੋੜ ਤੇ ਇੱਕ ਸਾਲ ਵਿਚ 346 ਕਰੋੜ। ਮਹਿਰਾਜ ਪਿੰਡ ਦਾ ਡਰਾਮਾ ਹੋਇਆ। ਇਨ੍ਹਾਂ ਨੇ ਆਪਣੇ ਭਾਈਚਾਰੇ ਵਿਚ ਕਿਹਾ ਕਿ ਅਸੀਂ ਦੋ ਕਰੋੜ ਲਗਾ ਦਿੱਤਾ ਹੈ। ਇਕੱਲੇ ਮਹਿਰਾਜ ਵਿੱਚ ਕਮਿਊਨਿਟੀ ਹੈਲਥ ਸੈਂਟਰ ਬਣਾਉਣ ਨਾਲ ਪੰਜਾਬ ਦੀ ਹੈਲਥ ਠੀਕ ਨਹੀਂ ਹੋ ਸਕਦੀ ਹੈ। (ਵਿਘਨ) ਬਾਦਲ ਪਿੰਡ ਵਿਚ ਤਾਂ ਪਹਿਲਾਂ ਹੀ ਹੈ। ਬਹੁਤ ਚਿਰ ਪਹਿਲਾਂ ਦਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਾਡਾ ਇਸ ਤੋਂ ਚੰਗਾ ਹੈ।

**ਮੁੱਖ ਮੰਤਰੀ :** ਮੈਂ ਚਾਹੁੰਦਾ ਹਾਂ ਕਿ ਤੁਹਾਡਾ ਚੰਗਾ ਹੋਵੇ। ਕੀ ਫਾਇਦਾ ਹੈ ਇਹੋ ਜਿਹੀਆਂ ਗੱਲਾਂ ਕਰਨ ਦਾ। ਮੈਨੂੰ ਤਾਂ ਬਾਬਾ ਤੁਹਾਡੇ ਤੋਂ ਡਰ ਲਗਦਾ ਹੈ। (ਵਿਘਨ) ਤੁਹਾਡੀ ਚਿੱਠੀ ਦਾ ਜਵਾਬ ਹੀ ਦੇ ਰਿਹਾ ਹਾਂ। ਸਪੀਕਰ ਸਾਹਿਬ, ਡਾਕਟਰਾਂ ਤੋਂ ਬਿਨਾਂ ਕੁਝ ਨਹੀਂ ਹੋ ਸਕਦਾ। ਭਾਵੇਂ ਆਪਾਂ ਬਿਲਡਿੰਗਾਂ ਬਣਾ ਲਈਏ, ਭਾਵੇਂ ਉਥੇ ਇਕਵਿਪਮੈਂਟ ਰੱਖ ਲਈਏ ਪਰ ਜੇ ਡਾਕਟਰ ਨਹੀਂ ਤਾਂ ਇਨ੍ਹਾਂ ਨੂੰ ਕੀ ਕਰਨਾ ਹੈ। ਬੀਬੀ ਜੀ ਤੁਸੀਂ ਨੋਟ ਕਰੋ। ਤੁਹਾਡੀ ਸਰਕਾਰ ਨੇ ਆਪਣੇ ਵੇਲੇ ਪਿਛਲੇ ਪੰਜ ਸਾਲਾਂ ਵਿੱਚ ਇੱਕ ਵੀ ਡਾਕਟਰ ਭਰਤੀ ਨਹੀਂ ਕੀਤਾ। ਕਪਤਾਨ ਸਾਹਿਬ ਬੈਠੇ ਹਨ। ਜੇ ਗਲਤ ਹੋਵਾਂ ਤਾਂ ਮੈਂ ਦੇਣਦਾਰ ਹਾਂ। ਅਸੀਂ 502 ਸਪੈਸ਼ਲਿਸਟ ਐਂਡ ਮੈਡੀਕਲ ਡਾਕਟਰ ਭਰਤੀ ਕੀਤੇ। 2665 ਪੈਰਾ ਮੈਡੀਕਲ ਸਟਾਫ ਭਰਤੀ ਕੀਤਾ। (ਥੰਪਿੰਗ) ਇਸ ਤਰ੍ਹਾਂ 546 ਹੋਰ ਡਾਕਟਰ ਭਰਤੀ ਕਰਨ ਜਾ ਰਹੇ ਹਾਂ। ਦੋ ਸੁਪਰ ਸਪੈਸ਼ਲਿਟੀ ਹਸਪਤਾਲ ਬਣਾਏ ਹਨ। ਇਹ ਗੱਲ ਉਹੀ ਸੋਚ ਸਕਦਾ ਹੈ

[ ਮੁੱਖ ਮੰਤਰੀ ]

ਜਿਸ ਨੂੰ ਹਮਦਰਦੀ ਹੋਵੇ। ਜੋ ਹਮਦਰਦ ਸਰਕਾਰ ਹੁੰਦੀ ਹੈ, ਉਹ ਹੀ ਇਹੋ ਜਿਹੀਆਂ ਗੱਲਾਂ ਕਰ ਸਕਦੀ ਹੈ। ਮੋਹਾਲੀ ਵਿਖੇ ਮੈਕਸ ਹੈਲਥ ਸੈਂਟਰ ਖੋਲ੍ਹਿਆ ਹੈ। ਮੋਹਾਲੀ ਵਾਲੇ ਸਰਦਾਰ ਸਾਹਿਬ ਬੈਠੇ ਹਨ। (ਵਿਘਨ) ਮੋਹਾਲੀ ਵਿਖੇ ਸੁਪਰ ਸਪੈਸ਼ਲਿਟੀ ਹਸਪਤਾਲ ਖੁੱਲ੍ਹ ਰਿਹਾ ਹੈ। ਇਸੇ ਤਰ੍ਹਾਂ ਬਠਿੰਡਾ ਵਿਖੇ ਵੀ ਖੁੱਲ੍ਹ ਰਿਹਾ ਹੈ। ਬਾਕੀ ਰਹੀ ਗੱਲ ਗਰੀਬਾਂ ਦੀ। ਰਾਸ਼ਟਰੀ ਸਵਾਸਥ ਬੀਮਾ ਯੋਜਨਾ ਵਿਚ 30,000 ਦੀ ਇੰਸ਼ੋਰੈਂਸ ਬੀ.ਪੀ.ਐਲ. ਫੈਮਿਲੀਜ਼ ਨੂੰ ਮਿਲਦੀ ਹੈ। ਉਨ੍ਹਾਂ ਨੇ 30/- ਰੁਪਏ ਦਾ ਕਾਰਡ ਬਣਾਉਣਾ ਹੁੰਦਾ ਹੈ। ਸਪੀਕਰ ਸਾਹਿਬ, ਇਹ ਪਹਿਲੀ ਦਫਾ ਹੋਇਆ ਹੈ, ਬੀਬੀ ਜੀ ਦਾ ਮੈਂ ਧੰਨਵਾਦ ਕਰਦਾ ਹਾਂ, +2 ਤੱਕ ਦੇ ਜੋ ਸਟੂਡੈਂਟਸ ਹਨ, ਰੱਬ ਨਾ ਕਰੇ, ਜੇ ਉਨ੍ਹਾਂ ਨੂੰ ਹਾਰਟ ਡਿਸੀਜ਼ ਜਾਂ ਕੈਂਸਰ ਹੋ ਜਾਵੇ ਤਾਂ ਸਰਕਾਰ ਉਨ੍ਹਾਂ ਦਾ ਮੁਫ਼ਤ ਇਲਾਜ ਕਰੇਗੀ। (ਥੰਪਿੰਗ) ਇਸੇ ਤਰ੍ਹਾਂ ਹੋਰ ਵੀ ਗੱਲਾਂ ਕੀਤੀਆਂ ਹਨ।

ਸਪੀਕਰ ਸਾਹਿਬ, ਤੁਹਾਨੂੰ ਤਕਲੀਫ ਹੋਵੇਗੀ ਕਿ ਮੈਂ ਜ਼ਿਆਦਾ ਟਾਈਮ ਲੈ ਲਿਆ ਹੈ ਪਰ ਮੈਨੂੰ ਸਾਰਾ ਕੁਝ ਦੱਸ ਲੈਣ ਦਿਓ। ਹੁਣ ਮੈਂ ਮੈਡੀਕਲ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਸੂਦ ਸਾਹਿਬ ਬੈਠੇ ਹਨ। ਮੈਡੀਕਲ ਐਜੂਕੇਸ਼ਨ ਵਿੱਚ ਸਾਡੇ ਕੋਲ ਕੀ ਹੈ? ਦੋ ਕਾਲਜ ਹਨ, ਪਟਿਆਲਾ ਅਤੇ ਅੰਮ੍ਰਿਤਸਰ। ਇਸੇ ਤਰ੍ਹਾ ਡੈਂਟਲ ਵਿੱਚ ਵੀ ਦੋ ਹਸਪਤਾਲ ਹਨ : ਅੰਮ੍ਰਿਤਸਰ ਤੇ ਪਟਿਆਲਾ। ਇਕ ਆਯੁਰਵੈਦਿਕ ਕਾਲਜ ਹੈ। ਜਦੋਂ ਅਸੀਂ ਚਾਰਜ ਲਿਆ ਤਾਂ ਤਿੰਨਾਂ ਥਾਵਾਂ ਤੇ ਨਾ ਸਟਾਫ ਸੀ, ਨਾ ਚੰਗੀ ਬਿਲਡਿੰਗ ਸੀ ਅਤੇ ਨਾ ਚੰਗਾ ਇਕੁਵਿਪਮੈਂਟ ਸੀ। ਕੁਝ ਵੀ ਨਹੀਂ ਸੀ। ਜਿਵੇਂ ਮੈਂ ਗੱਲਾਂ ਦੱਸਦਾ ਹਾਂ, ਤੁਸੀਂ ਲਿਖ ਲਓ, ਪੜਤਾਲ ਕਰਾ ਲਓ ਕਿਉਂਕਿ ਮਹਿਕਮਿਆਂ ਵਿੱਚ ਤੁਹਾਡੇ ਵੀ ਸੈੱਲ ਹਨ। ਅਫ਼ਸਰ ਤੁਹਾਨੂੰ ਸਾਰਾ ਕੁਝ ਦੱਸ ਦਿੰਦੇ ਹਨ। ਤੁਹਾਡੀ ਤਿਆਰੀ ਵੀ ਅਫ਼ਸਰ ਹੀ ਕਰਵਾਉਂਦੇ ਹਨ। ਉਸ ਦੇ ਵਿੱਚ ਪੰਜ ਸਾਲਾਂ ਵਿੱਚ ਰਿਕਰੂਟਮੈਂਟ ਕਿੰਨੀ ਹੋਈ?...

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਆਉਣ ਵਾਲਿਆਂ ਨੂੰ ਦਸਦੇ ਹੀ ਹੁੰਦੇ ਹਨ ਪਹਿਲਾਂ।

**ਮੁੱਖ ਮੰਤਰੀ :** ਕੋਈ ਨਹੀਂ, ਮੈਨੂੰ ਤਾਂ ਸਾਰਾ ਪਤਾ ਹੈ। ਜਿਹੜੇ ਨਵੇਂ ਹਨ, ਉਹ ਫਸ ਜਾਂਦੇ ਹਨ। ਮੈਂ ਤਾਂ ਫਸਦਾ ਨਹੀਂ। ...(ਵਿਘਨ)... ਮੇਰੀ ਗੱਲ ਸੁਣ ਲਓ। ਪਿਛਲੇ ਪੰਜ ਸਾਲਾਂ ਵਿੱਚ ਸਰਦਾਰ ਅਮਰਿੰਦਰ ਸਿੰਘ ਨੇ ਮੈਡੀਕਲ ਐਜੂਕੇਸ਼ਨ ਵਿੱਚ ਇੱਕ ਡਾਕਟਰ ਵੀ ਭਰਤੀ ਨਹੀਂ ਕੀਤਾ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਸ ਦਾ ਨਤੀਜਾ ਕੀ ਨਿਕਲਿਆ ਕਿ ਮੈਡੀਕਲ ਕੌਂਸਲ ਆਫ ਇੰਡੀਆ ਨੇ ਨੋਟਿਸ ਦੇ ਦਿੱਤਾ ਕਿ ਅਸੀਂ ਤੁਹਾਡੇ ਸਾਰੇ ਕਾਲਜ ਬੰਦ ਕਰ ਦੇਣੇ ਹਨ, ਤੁਸੀਂ ਇਹ ਕਰੋ। ਚਲੋ, ਇਨ੍ਹਾਂ ਨੇ ਤਾਂ ਨਾ ਕੀਤਾ ਫਿਰ ਸਾਨੂੰ ਕਰਨਾ ਪਿਆ। ਖੁਸ਼ਕਿਸਮਤੀ ਹੈ ਕਾਲਜਾਂ ਦੀ, ਪੰਜਾਬ ਦੀ ਕਿ ਸਾਡੀ ਗੌਰਮਿੰਟ ਬਣੀ। ਪ੍ਰੋਫੈਸਰ ਅਤੇ ਐਸੋਸੀਏਟ ਪ੍ਰੋਫੈਸਰ 135 ਰੱਖੇ ਗਏ। ਅਸੀਂ ਸੀਨੀਅਰ ਰੈਜ਼ੀਡੈਂਟਸ ਅਤੇ ਜੂਨੀਅਰ ਰੈਜ਼ੀਡੈਂਟਸ 101 ਰੱਖ ਲਏ ਹਨ। ਨਰਸਿਜ਼ ਅਤੇ ਅਦਰ ਪੈਰਾ-ਮੈਡੀਕਲ ਸਟਾਫ 748

ਰੱਖ ਲਏ ਹਨ। ਇਸੇ ਤਰ੍ਹਾਂ ਹੋਰ ਕਲਾਸ-3 ਕਰਮਚਾਰੀ ਵੀ ਰੱਖ ਲਏ ਹਨ। ਹੋਰ ਵੀ ਇਸ ਤਰ੍ਹਾਂ ਜ਼ਿਆਦਾ ਰੱਖ ਰਹੇ ਹਾਂ ਤੇ ਜਿਨ੍ਹਾਂ-ਜਿਨ੍ਹਾਂ ਮੈਡੀਕਲ ਇੰਸਟੀਚਿਊਸ਼ਨਾਂ ਨੂੰ ਚਾਹੀਦਾ ਹੈ, ਉਹ ਦਸੰਬਰ, 2010 ਵਿੱਚ ਸਾਰੀਆਂ ਚੀਜ਼ਾਂ ਪੂਰੀਆਂ ਕਰ ਦੇਵਾਂਗੇ। ਤੁਸੀਂ ਹੈਰਾਨ ਹੋਵੋਗੇ ਕਿ ਅੰਮ੍ਰਿਤਸਰ ਮੈਡੀਕਲ ਕਾਲਜ ਬੜਾ ਪੁਰਾਣਾ ਹੈ। ਬਿਲਡਿੰਗ ਬੜੀ ਖਸਤਾ ਸੀ। ਇਸ ਤੇ ਕਦੇ ਕਿਸੇ ਨੇ ਇਕ ਰੁਪਈਆ ਵੀ ਖਰਚ ਨਹੀਂ ਸੀ ਕੀਤਾ। ਅਸੀਂ 70 ਕਰੋੜ ਰੁਪਿਆ ਉਥੇ ਲਗਾ ਕੇ ਉਸ ਨੂੰ ਵਧੀਆ ਤੋਂ ਵਧੀਆ ਹਸਪਤਾਲ ਬਣਾਉਣ ਦਾ ਯਤਨ ਕੀਤਾ ਹੈ। ਇਸੇ ਤਰ੍ਹਾਂ ਇਕਵਿਪਮੈਂਟਸ ਹਨ। ਇਕੱਲੇ ਅੰਮ੍ਰਿਤਸਰ ਹਸਪਤਾਲ ਵਾਸਤੇ 100 ਕਰੋੜ ਰੁਪਏ ਦੇ ਇਕਵਿਪਮੈਂਟ ਖਰੀਦ ਕੇ ਦਿੱਤੇ ਹਨ। ਬਾਬਾ ਫਰੀਦ ਕਾਲਜ, ਹੁਣ ਤੁਹਾਡੀ ਗੱਲ ਕਰਦਾ ਹਾਂ (ਸਰਦਾਰ ਅਵਤਾਰ ਸਿੰਘ ਬਰਾੜ ਵੱਲ ਇਸ਼ਾਰਾ) ਤੁਸੀਂ ਉਥੇ ਜਾ ਕੇ ਦੇਖ ਕੇ ਮੈਨੂੰ ਟੈਲੀਫੋਨ ਕਰਿਓ ਕਿ ਮੈਂ ਗਲਤ ਤਾਂ ਨਹੀਂ ਕਹਿੰਦਾ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਮੈਂ ਤਾਂ ਨਿੱਤ ਹੀ ਜਾਂਦਾ ਹਾਂ ਜੀ।

**ਮੁੱਖ ਮੰਤਰੀ** : ਬਾਬਾ ਫਰੀਦ ਮੈਡੀਕਲ ਯੂਨੀਵਰਸਿਟੀ, ਜਿਸ ਦੇ ਅਧੀਨ ਮੈਡੀਕਲ ਕਾਲਜ ਫਰੀਦਕੋਟ ਹੈ, ਐਡਮਿਨਿਸਟ੍ਰੇਟਿਵ ਬਲਾਕ, ਅਕਾਦਮਿਕ ਬਲਾਕ, ਰਿਸਰਚ ਬਲਾਕ ਵਾਸਤੇ 75 ਕਰੋੜ ਰੁਪਿਆ ਉਥੇ ਖਰਚ ਕੀਤਾ ਹੈ। ਮੇਰਾ ਖਿਆਲ ਹੈ ਪੰਜਾਬ ਵਿੱਚ ਅਜਿਹੀ ਯੂਨੀਵਰਸਿਟੀ ਨਹੀਂ ਹੋਣੀ ਜਿਹੜੀ ਤੁਹਾਡੇ, ਬਰਾੜ ਸਾਹਿਬ, ਬਣਾ ਕੇ ਦਿੱਤੀ ਹੈ। ਤੁਸੀਂ ਉਠੋ ਨਾ, ਮੈਨੂੰ ਦੇਖ ਕੇ ਦੱਸ ਦਿਓ। ਮੈਂ ਗਲਤ ਨਹੀਂ ਕਹਿੰਦਾ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਤੁਹਾਡੇ ਹੱਕ ਦੀ ਗੱਲ ਕਰਨੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਕੈਂਸਰ ਦਾ ਬੜਾ ਚਰਚਾ ਹੈ। ਦੇਖੋ ਕੈਂਸਰ ਫਿਕਰ ਨਾਲ ਤਾਂ ਮੁੱਕਣਾ ਨਹੀਂ। ਕੈਂਸਰ ਦੋ ਤਰੀਕਿਆਂ ਨਾਲ ਮੁੱਕਣਾ ਹੈ। ਇੱਕ ਤਾਂ ਪੋਲਿਊਸ਼ਨ ਮੁੱਕੇ। ਉਹ ਤਾਂ ਤੁਹਾਨੂੰ ਪਤਾ ਹੈ ਕੱਲ੍ਹ ਮੁਕਾ ਦਿੱਤਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੁਕਾ ਦਿੱਤਾ ਜੀ।

**ਮੁੱਖ ਮੰਤਰੀ** : ਕੱਲ੍ਹ ਮੁਕਾ ਦਿੱਤਾ ਪੋਲਿਊਸ਼ਨ। ਦੂਜਾ ਹੈ ਇਲਾਜ। ਇਲਾਜ ਵਾਸਤੇ 25 ਕਰੋੜ ਰੁਪਏ ਨਾਲ ਇੱਕ ਤਾਂ Center at par with PGI ਉਥੇ ਫਰੀਦਕੋਟ ਖੋਲ੍ਹ ਰਹੇ ਹਾਂ। ਤੁਸੀਂ ਦੱਸ ਦਿਓ ਜੀ ਸਾਰਿਆਂ ਨੂੰ, ਆਪਾਂ ਕਹਿੰਦੇ ਸੀ ਨਾ ਕਿ ਬੀਕਾਨੇਰ ਜਾਣਾ ਹੈ, ਐਮ.ਐਲ.ਏ. ਸਾਹਿਬ ਪੱਕੇ ਵਾਲੇ ਦੱਸਦੇ ਸੀ, ਹੁਣ ਉਧਰ ਟਰੇਨ ਤੇ ਨਾ ਜਾਇਆ ਕਰਨ, ਹੁਣ ਫਰੀਦਕੋਟ ਜਾਇਆ ਕਰਨ। ਉਥੇ ਇਲਾਜ ਹੋਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਇਸ ਦੇ ਸਬੰਧ ਵਿੱਚ ਬੋਲਣ ਲਈ ਮੈਂ ਇੱਕ ਸੈਕਿੰਡ ਲੈ ਲਵਾਂ ਜੀ ?

**ਮੁੱਖ ਮੰਤਰੀ** : ਨਾ ਲਓ, ਫਾਇਦਾ ਕੋਈ ਨਹੀਂ ਨਿਕਲਣਾ। ਮੈਂ ਤਾਂ ਸਪੀਕਰ ਸਾਹਿਬ ਦਾ ਹੁਕਮ ਮੰਨਦਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਨੋਟ ਕਰ ਲਓ।

**ਮੁੱਖ ਮੰਤਰੀ** : ਮੈਥੋਂ ਪੁੱਛ ਲਿਓ, ਮੈਂ ਫਿਰ ਖੜ੍ਹਾ ਹੋ ਕੇ ਦੱਸ ਦੇਵਾਂਗਾ। ਰਾਜਿੰਦਰਾ ਮੈਡੀਕਲ ਕਾਲਜ ਦੀ ਪੰਜ ਸਾਲਾਂ ਵਿੱਚ ਕਿੰਨੀ ਬੁਰੀ ਹਾਲਤ ਹੋਈ। ਰਾਜਿੰਦਰਾ ਹਸਪਤਾਲ ਲਈ 30 ਕਰੋੜ ਰੁਪਿਆ ਹੁਣ ਦੇ ਕੇ ਗਏ ਹਾਂ ਔਰ ਉਥੇ ਪੋਸਟ ਗਰੈਜੂਏਟ ਸੀਟਸ 38 ਹੋਰ ਵਧਾ ਦਿੱਤੀਆਂ ਹਨ। ਚਾਰ ਕਰੋੜ ਰੁਪਏ ਦਾ ਨਰਸਿੰਗ ਕਾਲਜ ਬਣਾ ਰਹੇ ਹਾਂ। ਨੈਸ਼ਨਲ ਲੈਵਲ ਫਿਜ਼ਿਓਥਰੈਪੀ 6 ਕਰੋੜ ਰੁਪਏ ਦੀ ਬਣਾ ਰਹੇ ਹਾਂ। ਇਹ ਸਾਰਾ ਕੁਝ ਇਕ ਸਾਲ ਵਿੱਚ ਹੋ ਜਾਵੇਗਾ। ਮੈਡੀਕਲ ਐਜੂਕੇਸ਼ਨ ਵਾਸਤੇ ਸਾਰਾ 400 ਕਰੋੜ ਰੁਪਿਆ ਖਰਚ ਕਰ ਰਹੇ ਹਾਂ। (ਥੰਪਿੰਗ)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਪਿੱਮਜ਼ ਰਹਿ ਗਿਆ।

**ਮੁੱਖ ਮੰਤਰੀ** : ਸਾਰਾ ਦੱਸਾਂਗਾ।

**ਮਾਨਯੋਗ ਸਪੀਕਰ** : ਤੁਹਾਨੂੰ ਗੱਲ ਸਮਝ ਵਿੱਚ ਨਹੀਂ ਆਈ, ਤੁਸੀਂ ਨੋਟ ਕਰੋ।

**ਮੁੱਖ ਮੰਤਰੀ** : ਇਹ ਸੋਚਦੇ ਰਹਿੰਦੇ ਹਨ ਕਿ ਕੀ ਗੱਲ ਆਖੀਏ। ਮੈਂ ਕੋਈ ਗੱਲ ਆਖਣ ਨੂੰ ਰਹਿਣ ਹੀ ਨਹੀਂ ਦੇਣੀ। ਮੈਨੂੰ ਸਪੀਕਰ ਸਾਹਿਬ ਮਿਹਰ ਕਰਨ, ਮੈਨੂੰ ਟਾਈਮ ਦੇ ਦੇਣ ਅੱਧਾ-ਪੌਣਾ ਘੰਟਾ। ਸਪੀਕਰ ਸਾਹਿਬ, ਐਜੂਕੇਸ਼ਨ ਦੀ ਗੱਲ ਹੈ। ਸਰਦਾਰ ਅਮਰਿੰਦਰ ਸਿੰਘ ਜੀ ਨੇ, ਬੀਬੀ ਜੀ ਨੇ ਬੜੀਆਂ ਗੱਲਾਂ ਕੀਤੀਆਂ ਕਿ ਯੂਨੀਵਰਸਿਟੀਆਂ ਵਿੱਚ ਚਾਰ ਪ੍ਰਤੀਸ਼ਤ ਹੈ, ਫਲਾਣੀ ਥਾਂ ਹੈ। ਸਾਡਾ ਛੋਟਾ ਜਿਹਾ ਪੰਜਾਬ ਹੈ। ਵੱਡੀਆਂ ਸਟੇਟਾਂ ਵਿੱਚ ਤਾਂ ਪਤਾ ਨਹੀਂ ਲਗਦਾ ਕਿ ਉਸ ਦਾ ਇਕ ਜ਼ਿਲ੍ਹਾ ਕਿਥੇ ਹੈ, ਦੂਜਾ ਕਿੱਥੇ ਹੈ। ਪਹਿਲਾਂ ਮੈਂ ਹਾਇਰ ਐਜੂਕੇਸ਼ਨ ਦੀ ਗੱਲ ਕਰਦਾ ਹਾਂ। ਹਾਇਰ ਐਜੂਕੇਸ਼ਨ ਤੋਂ ਬਿਨਾਂ ਕੰਮ ਨਹੀਂ ਚਲ ਸਕਦਾ। ਦੋ ਯੂਨੀਵਰਸਿਟੀਆਂ ਸੈਂਟਰ ਗੌਰਮਿੰਟ ਤੋਂ ਲਿਆਂਦੀਆਂ ਹਨ। ਫਿਰ ਤੁਸੀਂ ਆਖੋਗੇ ਕਿ ਸੈਂਟਰ ਗੌਰਮਿੰਟ ਤੋਂ ਲਿਆਂਦੀਆਂ ਹਨ ਤੁਹਾਡਾ ਕੀ ਹੈ। ਆਰਟ ਤਾਂ ਮੇਰਾ ਹੀ ਹੈ। ਸੈਂਟਰ ਤੋਂ ਤਾਂ ਤੁਸੀਂ ਵੀ ਲਿਆ ਸਕਦੇ ਸੀ, ਤੁਸੀਂ ਲੈ ਆਉਂਦੇ। ਤੁਹਾਡਾ ਮੇਰੇ ਨਾਲੋਂ ਜ਼ਿਆਦਾ ਜ਼ੋਰ ਸੀ, ਪਰ ਸੈਂਟਰਲ ਯੂਨੀਵਰਸਿਟੀ ਤੁਸੀਂ ਲਿਆ ਨਹੀਂ ਸਕੇ। (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਅਸੀਂ 500 ਏਕੜ ਜ਼ਮੀਨ ਇਸ ਮੰਤਵ ਲਈ ਫਰੀ ਦਿੱਤੀ ਹੈ ਔਰ ਵਰਲਡ ਕਲਾਸ ਯੂਨੀਵਰਸਿਟੀ ਵਾਸਤੇ ਅੰਮ੍ਰਿਤਸਰ ਵਿਖੇ 700 ਏਕੜ ਜ਼ਮੀਨ ਫਰੀ ਦੇਣੀ ਹੈ। ਮੈਂ ਹੁਣੇ ਮਨਿਸਟਰ ਸਾਹਿਬ ਨੂੰ ਮਿਲ ਕੇ ਆਇਆ ਸੀ। ਉਨ੍ਹਾਂ ਨੇ ਟੀਮ ਵੀ ਭੇਜੀ ਸੀ। ਜਿਹੜਾ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦਾ ਹੈਡ ਹੈ ਉਹ ਉਸ ਟੀਮ ਦਾ ਹੈਡ ਸੀ, ਉਥੇ ਵੀ ਯੂਨੀਵਰਸਿਟੀ ਬਣੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਜਿਹੜੀ ਚਲ ਪਈ ਹੈ ਉਸ ਦੀ ਬਿਲਡਿੰਗ ਬਣ ਗਈ ਹੈ, ਉਹ

ਵੀ ਟੀਚਿੰਗ ਯੂਨੀਵਰਸਿਟੀ ਹੈ। ਇਕ ਚਿਤਕਾਰਾ ਯੂਨੀਵਰਸਿਟੀ ਵੀ ਬਣਨੀ ਹੈ। ਇਹ ਚਾਰ ਯੂਨੀਵਰਸਿਟੀਆਂ ਹਨ। ਮੇਰਾ ਖਿਆਲ ਹੈ ਕਿ ਇਕ ਡੀ.ਏ.ਵੀ. ਯੂਨੀਵਰਸਿਟੀ ਜਲੰਧਰ ਆ ਰਹੀ ਹੈ। ਜਿੰਨੇ ਤੁਸੀਂ ਕਾਲਜ ਨਹੀਂ ਬਣਾਏ ਉਸ ਤੋਂ ਜ਼ਿਆਦਾ ਅਸੀਂ ਯੂਨੀਵਰਸਿਟੀਆਂ ਬਣਾ ਦਿੱਤੀਆਂ ਹਨ। (ਥੰਪਿੰਗ) ਸਪੀਕਰ ਸਾਹਿਬ, ਬਾਕੀ ਇੰਡੀਅਨ ਸਕੂਲ ਆਫ ਬਿਜ਼ਨੈਸ ਦੀ ਪਹਿਲਾਂ ਗੱਲ ਹੋ ਚੁੱਕੀ ਹੈ। ਹੁਣ ਮੈਂ ਕਾਲਜਾਂ ਦੀ ਗੱਲ ਕਰਦਾ ਹਾਂ। ਇਹ ਤਾਂ ਸਭ ਨੂੰ ਪਤਾ ਹੈ ਇਨ੍ਹਾਂ ਦੀ ਸਰਕਾਰ ਵੇਲੇ, ਇਨ੍ਹਾਂ ਨੇ ਚਾਰ ਕਾਲਜ ਬਣਾਉਣ ਦਾ ਮਨ ਬਣਾਇਆ। ਇਕ ਤਾਂ ਇਨ੍ਹਾਂ ਨੇ ਗੁਰਨੇ ਪਿੰਡ ਵਿੱਚ ਬਣਾਇਆ। ਬੀਬੀ ਜੀ, (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਇਹ ਤੁਹਾਡੇ ਹਲਕੇ ਵਿਚ ਹੈ। ਇਹ ਬਣਾਇਆ ਹੈ ਅਤੇ ਬੰਦ ਵੀ ਕਰ ਦਿੱਤਾ ਹੈ। ਬੀਬੀ ਜੀ, ਪਤਾ ਨਹੀਂ ਤੁਹਾਡੇ ਨਾਲ ਲਗਦੀ ਸੀ, ਮਨਜ਼ੂਰ ਕਰਕੇ ਬੰਦ ਕਰ ਦਿੱਤਾ ਗਿਆ। ਜੇਕਰ ਮੈਂ ਝੂਠ ਕਿਹਾ ਹੈ ਤਾਂ ਬੀਬੀ ਜੀ ਦਸ ਦੇਣ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਤੁਸੀਂ ਬੰਦ ਕਰਵਾਇਆ ਹੈ।

**ਮੁੱਖ ਮੰਤਰੀ** : ਬੀਬੀ ਜੀ, ਮੈਂ ਕਦੇ ਬੰਦ ਕਰ ਸਕਦਾ ਹਾਂ? ਤੁਸੀਂ ਚਾਹੇ ਤਰੀਕ ਕੱਢ ਲਵੋ। ਮੈਂ ਰਿਕਾਰਡ ਲੈ ਕੇ ਤੁਹਾਡੇ ਕੋਲ ਹਾਜ਼ਰ ਹੋ ਜਾਵਾਂਗਾ, ਮੈਂ ਤੁਹਾਨੂੰ ਤਕਲੀਫ ਨਹੀਂ ਦਿੰਦਾ। ਗੁਰਨੇ ਕਾਲਜ ਇਨ੍ਹਾਂ ਨੇ ਮਨਜ਼ੂਰ ਕਰਕੇ ਬੰਦ ਕੀਤਾ ਹੈ। ਦੂਜਾ, ਸੋਢੀ ਸਾਹਿਬ ਅੱਜ ਬੈਠੇ ਹਨ, ਚਲੇ ਗਏ ਸਨ, ਪਤਾ ਨਹੀਂ ਉਨ੍ਹਾਂ ਨੂੰ ਕੀ ਹੋਇਆ ਹੈ? ਉਨ੍ਹਾਂ ਦੇ ਹਲਕੇ ਵਿੱਚ ਗੁਰੂ ਹਰ ਸਹਾਏ ਵਿਖੇ ਲਾਲਚ ਦੇ ਕੇ ਇਕ ਕਾਲਜ ਖੋਲ੍ਹਿਆ, ਪਰ ਬਿਲਡਿੰਗ ਨਹੀਂ ਬਣਾਈ। ਹੁਣ ਸੋਢੀ ਸਾਹਿਬ ਉਥੇ ੪ ਕਰੋੜ ਰੁਪਿਆ ਲਗਾ ਕੇ ਬਿਲਡਿੰਗ ਮੈਂ ਬਣਾ ਰਿਹਾ ਹਾਂ। ਅਸੀਂ ਇਹ ਨਹੀਂ ਵੇਖਦੇ ਕਿ ਉਥੇ ਦਾ ਐਮ.ਐਲ.ਏ. ਕੌਣ ਹੈ, ਗੁਰੂ ਹਰਸਹਾਏ ਵਿਖੇ ਆਪੇ ਨੀਂਹ ਪੱਥਰ ਰੱਖ ਕੇ ੪ ਕਰੋੜ ਮਨਜ਼ੂਰ ਕੀਤਾ ਹੈ। ਸੁਜਾਨਪੁਰ ਹੈ, ਉਥੇ ਵੀ ਕਪਤਾਨ ਸਾਹਿਬ ਨੇ ਕਾਲਜ ਖੋਲ੍ਹਿਆ ਸੀ, ਲੋਕ ਬੜੇ ਖੁਸ਼ ਹੋਏ ਲੇਕਿਨ ਫਿਰ ਉਸ ਗੌਰਮਿੰਟ ਦੇ ਵਿਚ ਹੀ ਉਸ ਕਾਲਜ ਨੂੰ ਬੰਦ ਕਰ ਦਿੱਤਾ ਗਿਆ। ਖੋਲ੍ਹਣ ਦੀ ਕੀ ਲੋੜ ਹੈ ਜੇਕਰ ਉਸ ਨੂੰ ਬੰਦ ਕਰਨਾ ਹੈ। ਤਲਵਾੜੇ ਦੇ ਵੀ ਇਥੇ ਐਮ.ਐਲ.ਏ. ਬੈਠੇ ਹਨ, ਮੈਂ ਉਥੇ ਜਾ ਕੇ ਆਇਆ ਹਾਂ। ਉਥੇ ਵੀ ਹੁਣ ਕਾਲਜ ਸ਼ੁਰੂ ਕੀਤਾ ਹੈ, ਇਨ੍ਹਾਂ ਤੋਂ ਨਹੀਂ ਹੋਇਆ। ਹੁਣ ਫਿਰ ਤੁਸੀਂ ਵੇਖੋ ਕਿ ਕਿੰਨੀ ਵੱਡੀ ਪ੍ਰਾਪਤੀ ਹੈ, ਜੇਕਰ ਤੁਸੀਂ ਅਜੇ ਵੀ ਸਾਡੀ ਪ੍ਰਾਪਤੀ ਦੀ ਗੱਲ ਨੂੰ ਨਾ ਮੰਨੋ ਤਾਂ ਫਿਰ ਮੈਂ ਸਮਝਦਾ ਹਾਂ ਕਿ ਮੈਂ ਇਸ ਤੋਂ ਵੱਧ ਹੋਰ ਕੀ ਕਰ ਸਕਦਾ ਹਾਂ। ਇਸ ਵੇਲੇ ਤੱਕ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ 55 ਕਾਲਜ ਪੰਜਾਬ ਵਿਚ ਸਨ, 17 ਨਵੇਂ ਕਾਲਜ ਅਸੀਂ ਇਸ ਸਾਲ ਵਿਚ ਬਣਾਏ ਹਨ। ਤੁਸੀਂ ਇਹ ਵੇਖ ਲਵੋ ਕਿ ਇਹ ਸੈਟਿਸਫੈਕਟਰੀ ਫਿਗਰ ਹੈ ਜਾਂ ਨਹੀਂ ਹੈ ਕਿ 17 ਇਕ ਸਾਲ ਵਿਚ ਅਤੇ 100 ਸਾਲ ਦੇ ਵਿਚ ਸਿਰਫ 55। ਇਕ ਪੰਜਾਬੀ ਲੈਂਗੂਏਜ਼ ਜੋ ਦਫ਼ਤਰਾਂ ਵਿੱਚ ਲਾਗੂ ਕੀਤੀ ਹੈ, ਚਾਲੂ ਕੀਤੀ ਹੈ ਉਸ ਦਾ ਕਰੈਡਿਟ ਤੁਹਾਨੂੰ ਵੀ ਜਾਂਦਾ ਹੈ ਅਤੇ ਸਾਨੂੰ ਵੀ ਜਾਂਦਾ ਹੈ। ਇਕ ਗੁਰੂ ਗ੍ਰੰਥ ਸਾਹਿਬ ਸਿੱਖ ਅਕੈਡਮੀ, ਅੰਮ੍ਰਿਤਸਰ ਵਿਖੇ ਖੁਲ੍ਹ ਰਹੀ ਹੈ। ਸਪੀਕਰ ਸਾਹਿਬ, ਕਈ ਗੱਲਾਂ

[ ਮੁੱਖ ਮੰਤਰੀ ]

ਛੋਟੀਆਂ ਹੁੰਦੀਆਂ ਹਨ ਪਰ ਉਹ ਛੋਟੀਆਂ ਗੱਲਾਂ ਵੀ ਬੜੀ ਦੂਰ ਤੱਕ ਅਸਰ ਰੱਖਣ ਵਾਲੀਆਂ ਹੁੰਦੀਆ ਹਨ। ਇਹ ਉਹੀ ਸਰਕਾਰ ਸੋਚਦੀ ਹੈ ਜਿਹੜੀ ਲੋਕਾਂ ਵਾਸਤੇ ਸੋਚਦੀ ਹੈ। ਪਹਿਲੀ ਵਾਰ, ਜਿਹੜੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਹੈ, ਉਸ ਵਿੱਚ ਪਿੰਡਾਂ ਵਿਚੋਂ ਗਰੀਬ ਬੱਚੇ, ਲੇਕਿਨ ਇੰਨਟੈਲੀਜੈਂਟ ਬੱਚੇ, ਜਿਨ੍ਹਾਂ ਦੇ 85-90 ਪ੍ਰਤੀਸ਼ਤ ਨੰਬਰ ਸਨ, ਉਨ੍ਹਾਂ ਨੂੰ ਯੂਨੀਵਰਸਿਟੀ ਵਿੱਚ ਦਾਖਲ ਕੀਤਾ ਹੈ, ਕਾਹਦੇ ਵਾਸਤੇ, ਕਿਉਂਕਿ ਉਨ੍ਹਾਂ ਨੂੰ ਆਈ.ਆਈ.ਟੀ., ਜਿਥੇ ਸਭ ਤੋਂ ਚੰਗੀ ਟਰੇਨਿੰਗ ਹੈ, ਉਥੇ ਉਨ੍ਹਾਂ ਨੂੰ ਐਡਮਿਸ਼ਨ ਵਾਸਤੇ ਤਿਆਰ ਕਰਨਾ ਹੈ। ਜੇਕਰ 10 ਬੱਚੇ ਹੀ ਪੰਜਾਬ ਦੇ ਪੜ੍ਹ ਜਾਣ ਤਾਂ ਉਸ ਦੇ ਨਾਲ ਹੀ ਬੜਾ ਵੱਡਾ ਸਹਾਰਾ ਹੋ ਜਾਂਦਾ ਹੈ। ਫਿਰ ਟੈਕਨੀਕਲ ਐਜੂਕੇਸ਼ਨ ਹੈ, ਇਹ ਐਜੂਕੇਸ਼ਨ ਅੱਜ ਕੱਲ੍ਹ ਬਹੁਤ ਜ਼ਰੂਰੀ ਹੈ। ਆਈ.ਆਈ.ਟੀ., ਕੀ ਤੁਸੀਂ ਕਦੇ ਆਈ.ਆਈ.ਟੀ. ਸੁਣਿਆ ਹੈ ਕਿ ਕੀ ਹੁੰਦੀ ਹੈ? ਇਹ ਸਾਨੂੰ ਹੀ ਮਾਣ ਹੈ ਕਿ ਆਈ.ਆਈ.ਟੀ. ਰੋਪੜ ਵਿਚ ਬਣ ਰਹੀ ਹੈ। ਇਹ ਸੋਚਣ ਦੀਆਂ ਗੱਲਾਂ ਹੁੰਦੀਆਂ ਹਨ। ਇਹ ਨਵੀਆਂ ਗੱਲਾਂ ਹਨ। ਮਲਟੀ ਡਿਸਿਪਲਨਰੀ ਅਕੈਡਮੀਆਂ, ਇਹ ਕੀ ਹੁੰਦੀਆਂ ਹਨ? 10+2 ਤੱਕ ਦਾ ਸਕੂਲ ਉਥੇ ਹੋਵੇਗਾ, ਪਾਲੀਟੈਕਨਿਕ ਉਥੇ ਹੋਵੇਗਾ, ਇੰਜੀਨੀਅਰਿੰਗ ਕਾਲਜ ਉਥੇ ਹੋਵੇਗਾ ਅਤੇ ਨਾਲ ਹੀ ਐਮ.ਬੀ.ਏ. ਵੀ ਉਥੇ ਹੀ ਪੜ੍ਹਾਈ ਜਾਵੇਗੀ। ਇਕ ਹੀ ਥਾਂ ਤਾਲੀਮ ਦਾ ਸੈਂਟਰ ਬਣੇਗਾ। ਇਸ ਤਰ੍ਹਾਂ ਦੇ 11 ਸੈਂਟਰ ਪੰਜਾਬ ਵਿਚ ਖੁੱਲ੍ਹ ਰਹੇ ਹਨ ਜਿਨ੍ਹਾਂ ਵਿਚ ਅਗਲੇ ਸੈਸ਼ਨ ਤੋਂ ਪੜ੍ਹਾਈ ਸ਼ੁਰੂ ਹੋ ਜਾਵੇਗੀ। ਇਸੇ ਤਰ੍ਹਾਂ ਹੀ 9 ਨਵੇਂ ਪਾਲੀਟੈਕਨਿਕ ਖੋਲ੍ਹੇ ਜਾ ਰਹੇ ਹਨ।

ਸਪੀਕਰ ਸਾਹਿਬ, ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬ ਵਿਚੋਂ ਫੌਜ ਵਿਚ ਬਹੁਤ ਜ਼ਿਆਦਾ ਭਰਤੀ ਹੁੰਦੀ ਸੀ। ਜਰਨੈਲ, ਕਪਤਾਨ ਫੌਜ਼ ਵਿਚ ਜਾਂਦੇ ਸਨ ਪਰ ਹੁਣ ਅਜਿਹਾ ਨਹੀਂ ਹੋ ਰਿਹਾ। ਮੈਂ ਇਸ ਦਾ ਸਾਰਾ ਕਾਰਨ ਲੱਭਿਆ। ਜਿਵੇਂ ਅੱਜ ਕੱਲ੍ਹ ਟ੍ਰੇਨਿੰਗ ਸੈਂਟਰ ਟ੍ਰੇਨਿੰਗ ਦੇ ਰਹੇ ਹਨ, ਡਾਇਰੈਕਟਰ ਹਨ ਮਿਲਟਰੀ ਦੇ ਜਰਨੈਲ। ਰੰਧਾਵਾ ਸਾਹਿਬ ਅਤੇ ਬਖਸ਼ੀ ਜੀ ਨੂੰ ਮੈਂ ਸੱਦਿਆ। ਮੈਂ ਉਨ੍ਹਾਂ ਨੂੰ ਕਿਹਾ ਕਿ ਇਸ ਦਾ ਰਾਜ ਦੱਸੋ, ਸਾਡੇ ਨੌਜਵਾਨ ਹੁਣ ਫੌਜ ਵਿੱਚ ਭਰਤੀ ਨਹੀਂ ਹੁੰਦੇ। ਮਨਪ੍ਰੀਤ ਪਾਸਿੰਗ ਆਊਟ ਪਰੇਡ ਤੇ ਗਿਆ ਸੀ। ਮੈਨੂੰ ਆ ਕੇ ਕਹਿੰਦਾ, ਤਾਇਆ ਜੀ, ਬੜੀ ਸ਼ਰਮ ਆਈ ਪੰਜਾਬ ਦਾ ਜਵਾਨ ਤਾਂ ਉਥੇ ਕੋਈ ਲੱਭਣ ਤੇ ਨਾ ਲੱਭੇ ਜਦਕਿ ਪਹਿਲਾਂ ਕਿੰਨੇ ਹੁੰਦੇ ਸੀ। ਫੇਰ ਮੈਂ ਇਨ੍ਹਾਂ ਦੋਹਾਂ ਨੂੰ ਸੱਦਿਆ। ਮੈਂ ਕਿਹਾ ਕਿ ਦੱਸੋ ਕੀ ਜੁਗਤ ਕਰੀਏ। ਉਨ੍ਹਾਂ ਨੇ ਮੈਨੂੰ ਇਕ ਕਹਾਣੀ ਸੁਣਾਈ ਕਿ ਇਕ ਵਾਰ ਮਹਾਂਰਾਸ਼ਟਰ ਦੇ ਚੀਫ਼ ਮਨਿਸਟਰ ਪਾਸਿੰਗ ਆਊਟ ਪਰੇਡ ਤੇ ਆਏ। ਉਥੇ ਉਨ੍ਹਾਂ ਨੇ ਇੰਚਾਰਜ ਨੂੰ ਪੁੱਛਿਆ ਕਿ ਮਹਾਂਰਾਸ਼ਟਰ ਦੇ ਕਿੰਨੇ ਜਵਾਨ ਹਨ। ਉਹ ਕਹਿਣ ਲੱਗੇ ਕਿ ਇਕ ਜਾਂ ਦੋ ਹੋਣਗੇ ਇਸ ਤੋਂ ਜ਼ਿਆਦਾ ਨਹੀਂ। ਇਸ ਤੋਂ ਬਾਅਦ ਉਨ੍ਹਾਂ ਨੇ ਸਲਾਹ ਕਰਕੇ ਪੂਨਾ ਵਿੱਚ ਇਕ ਪ੍ਰੈਪਰੇਟਰੀ ਅਕੈਡਮੀ ਚਲਾਈ ਜਿੱਥੇ ਇੰਟੈਲੀਜੈਂਟ ਬੱਚੇ ਸਾਰੇ ਮਹਾਂਰਾਸ਼ਟਰ ਤੋਂ ਇਕੱਠੇ ਕੀਤੇ ਜਾਂਦੇ ਹਨ। ਚੰਗੇ ਸਕੂਲਾਂ ਵਿੱਚ 10+2 ਪੜ੍ਹ ਕੇ ਸ਼ਾਮ ਨੂੰ ਉਹ ਬੱਚੇ ਅਕੈਡਮੀ ਵਿੱਚ ਆਉਂਦੇ ਹਨ। ਉਥੇ ਉਨ੍ਹਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ। ਪੂਰੇ ਮਹਾਂਰਾਸ਼ਟਰ ਦੇ 30% ਦੇ ਕਰੀਬ ਲੈਫਟੀਨੈਂਟ ਹੁਣ ਉਥੇ ਹਨ। ਮੋਹਾਲੀ ਵਾਲੇ

ਐਮ.ਐਲ.ਏ. ਸਾਹਿਬ ਅਹਿਸਾਨ ਤਾਂ ਨਹੀਂ ਮੰਨਦੇ, ਮੈਂ ਤੁਹਾਨੂੰ ਐਡਰੈਸ ਦੇ ਦੇਵਾਂਗਾ, ਪਤਾ ਨਹੀਂ ਤੁਸੀਂ ਦੇਖਿਆ ਹੈ ਕਿ ਨਹੀਂ, ਮੋਹਾਲੀ ਵਿਖੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਂ ਤੇ ਅਕੈਡਮੀ ਬਣ ਰਹੀ ਹੈ ਅਤੇ ਅਗਲੇ ਸਾਲ ਅਪ੍ਰੈਲ ਵਿਚ ਉਥੇ ਕੰਮ ਸ਼ੁਰੂ ਹੋ ਜਾਵੇਗਾ। (ਥੰਪਿੰਗ) ਇਕੱਲਾ ਇਹੀ ਨਹੀਂ, ਨੇਵੀ ਅਕੈਡਮੀ ਰੋਪੜ ਵਿਖੇ ਬਣ ਰਹੀ ਹੈ। ਹੋਰ ਇਸ ਤਰ੍ਹਾਂ ਦੇ ਬਹੁਤ ਸਾਰੇ ਕੰਮ ਹੋ ਰਹੇ ਹਨ। ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਬੜੇ ਬੱਚੇ ਬੇਰੁਜ਼ਗਾਰ ਹਨ। ਇਵੇਂ ਆਖਣ ਨਾਲ ਕੁਝ ਨਹੀਂ ਬਣਦਾ, ਇਸ ਵਾਸਤੇ ਠੋਸ ਕਦਮ ਚੁੱਕਣੇ ਪੈਂਦੇ ਹਨ ਜਿਹੜੇ ਕਿ ਅਸੀਂ ਚੁੱਕੇ ਹਨ। ਜੇਕਰ ਇਹ 1% ਵੀ ਚੁੱਕ ਲੈਂਦੇ ਤਾਂ ਅੱਜ ਬੇਰੁਜ਼ਗਾਰੀ ਨਹੀਂ ਰਹਿਣੀ ਸੀ।

(ਇੱਕ ਅਵਾਜ਼ : ਤੁਸੀਂ ਵੀ ਤਿੰਨ ਵਾਰੀ ਮੁੱਖ ਮੰਤਰੀ ਰਹੇ ਹੋ, ਤੁਸੀਂ ਚੁੱਕ ਲੈਂਦੇ।) (ਹਾਸਾ)

ਬਾਬਾ ਜੀ, ਤੁਹਾਨੂੰ ਅਗਲੀ ਵਾਰ ਇਨ੍ਹਾਂ ਨੇ ਟਿਕਟ ਨਹੀਂ ਦੇਣੀ ਕਿਉਂਕਿ ਤੁਸੀਂ ਬੁਢੇ ਹੋ ਗਏ ਹੋ ਕਿਉਂਕਿ ਅੱਜ ਕਲ੍ਹ ਰਾਹੁਲ ਗਾਂਧੀ ਦੀ ਚਲਦੀ ਹੈ ਤੇ ਉਹ ਨਵੇਂ-ਨਵੇਂ ਨੌਜਵਾਨਾਂ ਨੂੰ ਭਰਤੀ ਕਰ ਰਿਹਾ ਹੈ। (ਵਿਘਨ) (ਸ਼ੋਰ) ਮੈਂ ਇੰਪਲਾਇਮੈਂਟ ਜੈਨਰੇਸ਼ਨ ਦੀ ਗੱਲ ਕਰ ਰਿਹਾ ਸੀ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨੂੰ ਸੁਣੋ, ਇੰਟ੍ਰਪਸ਼ਨ ਨਾ ਕਰੋ।

**ਮੁੱਖ ਮੰਤਰੀ** : ਅੱਜ ਹਿੰਦੁਸਤਾਨ ਅਤੇ ਪੰਜਾਬ ਦੀ ਸਭ ਤੋਂ ਸੀਰੀਅਸ ਪ੍ਰਾਬਲਮ ਅਨਇੰਪਲਾਇਮੈਂਟ ਹੈ। ਇਸ ਨੂੰ ਮੁੱਖ ਰੱਖ ਕੇ ਮੈਂ ਇੱਕ ਨਵਾਂ ਡਿਪਾਰਟਮੈਂਟ ਖੋਲ੍ਹਿਆ ਹੈ ਜਿਸ ਦਾ ਨਾਂ ਡਿਪਾਰਟਮੈਂਟ ਆਫ਼ ਇੰਪਲਾਇਮੈਂਟ ਜੈਨਰੇਸ਼ਨ ਐਂਡ ਟ੍ਰੇਨਿੰਗ ਹੈ। ਇਹ ਮਹਿਕਮਾ ਵੀ ਮੈਂ ਆਪਣੇ ਕੋਲ ਰੱਖਿਆ ਹੈ। ਇਕ ਯੂਥ ਇੰਪਲਾਇਮੈਂਟ ਬੋਰਡ to focus attention to the problem of unemployment ਬਣਾਇਆ ਹੈ। ਸਰਵੇ ਕਰਵਾਇਆ ਗਿਆ ਹੈ ਕਿ ਇਸ ਵੇਲੇ ਸਾਰੇ ਪੰਜਾਬ ਵਿਚ ਕਿੰਨੇ ਨੌਜਵਾਨ ਹਨ ਜਿਹੜੇ ਕਿ ਦਸ ਜਮਾਤਾਂ ਤੋਂ ਹੇਠਾਂ ਜਾਂ ਫੇਰ 10+2 ਛੱਡ ਗਏ ਹਨ। ਇਸ ਦਾ ਸਾਰਾ ਡਾਟਾ ਮੈਂ ਮੰਗਵਾ ਲਿਆ ਹੈ। ਇਸ ਵਾਸਤੇ ਅਸੀਂ ਕੀ ਕਰ ਰਹੇ ਹਾਂ ਕਿ ਹਰ ਬਲਾਕ ਵਿਚ ਸਕਿੱਲ ਡਿਵੈਲਪਮੈਂਟ ਸੈਂਟਰ ਖੋਲ੍ਹਣੇ ਹਨ। ਕੁਝ ਸੈਂਟਰ ਅਸੀਂ ਖੋਲ੍ਹ ਵੀ ਦਿੱਤੇ ਹਨ। ਮੈਂ ਇਕਸਾਰ ਸਾਰਾ ਕੁਝ ਨਹੀਂ ਆਖ ਸਕਦਾ ਕਿਉਂਕਿ ਇਹ ਕਈ ਮਸਲੇ ਹਨ। ਇਸ ਦੇ ਨਾਲ ਹੀ ਇਕ ਕੰਸਟ੍ਰਕਸ਼ਨ ਡਿਵੈਲਪਮੈਂਟ ਇੰਸਟੀਚਿਊਟ ਲਾਰਸਨ ਐਂਡ ਟੋਬਰੋ ਨਾਲ ਮਿਲ ਕੇ ਖੋਲ੍ਹਿਆ ਗਿਆ ਹੈ ਜਿਸ ਵਿੱਚ ਬੱਚਿਆਂ ਨੂੰ ਬਿਲਡਿੰਗ ਕੰਸਟ੍ਰਕਸ਼ਨ ਦੀ ਟ੍ਰੇਨਿੰਗ ਦੇਣੀ ਹੈ। ਗਰੀਬ ਪਰਿਵਾਰਾਂ ਦੇ ਬੱਚੇ, ਜਿਹੜੇ ਸਤਵੀਂ ਪਾਸ ਹਨ ਜਾਂ ਨੌਵੀਂ ਪਾਸ ਹਨ, ਉਹ ਇਨ੍ਹਾਂ ਸੈਂਟਰਾਂ ਵਿੱਚ ਟ੍ਰੇਨਿੰਗ ਲੈਂਦੇ ਹਨ। ਜਦੋਂ ਟ੍ਰੇਨਿੰਗ ਕੰਪਲੀਟ ਕਰ ਲੈਂਦੇ ਹਨ ਤਾਂ ਲਾਰਸਨ ਐਂਡ ਟੋਬਰੋ ਵਾਲੇ ਨਾਲ ਹੀ ਲੈ ਜਾਂਦੇ ਹਨ। ਇਸੇ ਤਰ੍ਹਾਂ ਆਟੋਮੈਟਿਕ ਸਕਿੱਲ ਸੈਂਟਰ, ਮਾਸਟਰ ਜੀ ਨੂੰ ਪਤਾ ਹੈ ਇਹ ਟ੍ਰਾਂਸਪੋਰਟ ਦੇ ਮੰਤਰੀ ਹਨ, ਭਾਵੇਂ ਟਰੈਕਟਰ ਚਲਾਉਣਾ ਹੋਵੇ ਜਾਂ ਵੱਡਾ ਟਰਾਲਾ ਚਲਾਉਣਾ

[ ਮੁੱਖ ਮੰਤਰੀ ]

ਹੋਵੇ ਜਾਂ ਅਰਥ ਮੂਵਿੰਗ ਮਸ਼ੀਨ ਚਾਲਉਣੀ ਹੋਵੇ, ਟਾਟਾ ਨਾਲ ਮਿਲ ਕੇ ਇਹ ਖੋਲ੍ਹਿਆ ਜਾ ਰਿਹਾ ਹੈ।

ਇਸੇ ਤਰ੍ਹਾਂ ਸਕਿਲ ਡਿਵੈਲਪਮੈਂਟ ਸੈਂਟਰ ਭਾਰਤੀ ਵਾਲ ਮਾਰਟ ਨਾਲ ਅੰਮ੍ਰਿਤਸਰ ਵਿਖੇ ਖੋਲ੍ਹਿਆ ਹੈ ਜਿਥੇ ਹਜ਼ਾਰ ਬੱਚੇ ਕੰਮ ਸਿੱਖ ਕੇ ਉਥੇ ਕੰਮ ਕਰਦੇ ਹਨ। ਗਰੀਬਾਂ ਦੀ ਗੱਲ ਕੀਤੀ ਗਈ। ਮੈਨੂੰ ਬੜਾ ਅਫ਼ਸੋਸ ਹੈ ਕਿ ਦੇਸ਼ ਦੀ ਅਜ਼ਾਦੀ ਨੂੰ ਇੰਨੇ ਸਾਲ ਹੋ ਗਏ ਹਨ, ਮੈਂ ਇਕੱਲੀ ਤੁਹਾਡੀ ਜ਼ਿੰਮੇਵਾਰੀ ਨਹੀਂ ਕਹਿੰਦਾ, ਦੇਸ਼ ਦੀ ਸਰਕਾਰ ਬਾਰੇ ਕਹਿੰਦਾ ਹਾਂ ਕਿ ਕੋਈ ਵੀ ਕੰਮ ਗਰੀਬਾਂ ਵਾਸਤੇ ਨਹੀਂ ਕੀਤਾ। ਕੀ ਸਾਡੀ ਪਹਿਲੀ ਸਰਕਾਰ ਨਹੀਂ ਜਿਸ ਨੇ ਗਰੀਬਾਂ ਵਾਸਤੇ 'ਆਟਾ-ਦਾਲ' ਸਕੀਮ ਚਲਾਈ ਹੈ? ਮੈਨੂੰ ਯਾਦ ਹੈ ਕਿ ਤੁਸੀਂ ਇਥੇ ਥਾਲੀਆਂ ਖੜਕਾਉਂਦੇ ਸੀ। ਹੁਣ ਅਸੀਂ ਸਾਰਾ ਕੁਝ ਦੇਣ ਲੱਗ ਗਏ ਹਾਂ, ਹੁਣ ਤੁਸੀਂ ਥਾਲੀਆਂ ਭੁੱਲ ਗਏ ਹੋ, 14 ਲੱਖ 35 ਹਜ਼ਾਰ ਬੰਦਿਆਂ ਨੂੰ 897 ਕਰੋੜ ਰੁਪਏ ਦਾ ਚੀਪ ਰਾਸ਼ਨ ਅਸੀਂ ਦੇ ਰਹੇ ਹਾਂ। ਕੀ ਇਹ ਗੌਰਮਿੰਟ ਗਰੀਬਾਂ ਵਾਸਤੇ ਹਮਦਰਦੀ ਵਾਲੀ ਹੈ ਕਿ ਨਹੀਂ? ਇਸੇ ਤਰ੍ਹਾਂ, ਸਪੀਕਰ ਸਾਹਿਬ, ਅੱਗੇ ਕੀ ਹੁੰਦਾ ਸੀ ਕਿ ਪਿੰਡਾਂ ਵਿਚ ਘਰ ਬਣਦੇ ਸਨ, ਉਹ ਸਿਰਫ ਬੀ.ਪੀ.ਐਲ. ਪਰਿਵਾਰਾਂ ਨੂੰ ਹੀ ਦਿੱਤੇ ਜਾਂਦੇ ਸਨ। ਬੀ.ਪੀ.ਐਲ. ਸਕੀਮ ਤਹਿਤ ਤਾਂ ਸਰਵੇ ਪਤਾ ਨਹੀਂ ਕਦੋਂ ਦਾ ਹੋਇਆ ਹੋਇਆ ਹੈ। ਸਾਡੇ ਸੂਬੇ ਵਿੱਚ ਤਾਂ ਇਨ੍ਹਾਂ ਦੀ ਗਿਣਤੀ ਬੜੀ ਘੱਟ ਹੈ। ਸਾਡੇ ਨਾਲ ਇਹ ਬੇਇਨਸਾਫੀ ਹੈ। ਤੁਹਾਡੇ ਜ਼ਮਾਨੇ ਵਿੱਚ 20,000/- ਰੁਪਿਆ ਨਵੇਂ ਘਰ ਵਾਸਤੇ ਦਿੱਤਾ ਜਾਂਦਾ ਸੀ। ਅਸੀਂ ਹੁਣ ਇਹ ਕੀਤਾ ਹੈ ਕਿ ਸਾਰੀਆਂ ਹੀ ਸ਼ੈਡਿਊਲਡ ਕਾਸਟਾਂ ਵਾਸਤੇ ਇਹ ਸਕੀਮ ਬਣਾ ਦਿੱਤੀ ਹੈ, ਇਕੱਲੇ ਬੀ.ਪੀ.ਐਲ. ਪਰਿਵਾਰਾਂ ਵਾਸਤੇ ਹੀ ਨਹੀਂ। ਅਸੀਂ ਇਸ ਪੈਸੇ ਨੂੰ ਵਧਾ ਕੇ 50,000/- ਰੁਪਿਆ ਕਰ ਦਿੱਤਾ ਹੈ। 20,000/- ਰੁਪਏ ਨਾਲ ਤਾਂ ਇਕੱਲਾ ਗੁਸਲਖਾਨਾ ਵੀ ਨਹੀਂ ਬਣਦਾ। ਲਾਸਟ ਈਅਰ ਇਸ ਵਾਸਤੇ ਬਜਟ ਪ੍ਰੋਵੀਜ਼ਨ 14 ਕਰੋੜ ਰੁਪਏ ਸੀ ਅਤੇ ਐਤਕੀਂ ਸਪੈਸ਼ਲ ਐਡੀਸ਼ਨਲ ਅਸਿਸਟੈਂਸ ਪਲਾਨ ਤਹਿਤ ਮੈਂ 95 ਕਰੋੜ ਰੁਪਿਆ ਸਿਰਫ਼ ਇਸ ਵਾਸਤੇ ਲਿਆਂਦਾ ਹੈ ਕਿ 19000 ਨਿਊ ਹਾਊਸਿਜ਼ ਬਣਾਉਣੇ ਹਨ। ਤੁਸੀਂ ਕੀ ਕਦੇ ਪਿੰਡਾਂ ਵਿੱਚ ਗਰੀਬਾਂ ਵਾਸਤੇ ਫਲੱਸ਼-ਲੈਟਰੀਨਾਂ ਬਣਾਈਆਂ ਹਨ? ਇਹ ਅਸੀਂ ਐਵੇਂ ਨਾਅਰੇ ਲਗਾਉਣ ਵਾਸਤੇ ਨਹੀਂ ਕਰ ਰਹੇ। ਅਸੀਂ ਇਸ ਮੰਤਵ ਲਈ 200 ਕਰੋੜ ਰੁਪਿਆ ਦੇ ਰਹੇ ਹਾਂ, ਜੇ ਇਸ ਵਿਚੋਂ ਦੁਆਨੀ ਵੀ ਘੱਟ ਹੋਵੇ ਤਾਂ ਮੈਨੂੰ ਫੜ ਲੈਣਾ। ਹਰ ਹਲਕੇ ਨੂੰ ਇਸ ਸਕੀਮ ਤਹਿਤ 2-2 ਕਰੋੜ ਰੁਪਿਆ ਦੇ ਰਹੇ ਹਾਂ। ਜੇ ਕਿਸੇ ਹਲਕੇ ਵਿੱਚ ਘੱਟ ਅਮਾਊਂਟ ਬਣਦੀ ਹੈ ਤਾਂ ਅਸੀਂ ਦੂਜੇ ਹਲਕੇ ਨੂੰ ਦੇ ਦਿੰਦੇ ਹਾਂ। ਇਥੇ ਬਗੈਰ ਫਿੱਗਰ ਲਏ ਤੋਂ ਕਿਹਾ ਗਿਆ ਹੈ ਕਿ ਪੈਨਸ਼ਨਾਂ ਲੇਟ ਜਾਂਦੀਆਂ ਹਨ। ਮੈਂ ਕਹਾਂਗਾ ਕਿ ਭਾਵੇਂ ਮਹਿਕਮੇ ਵਿਚ ਟੈਲੀਫੋਨ ਕਰਕੇ ਪੁੱਛ ਲਵੋ, ਪਿਛਲੇ ਮਹੀਨੇ ਤੱਕ ਸਾਰੀਆਂ ਪੈਨਸ਼ਨਾਂ ਦਫਤਰਾਂ ਵਿੱਚ ਵੰਡਣ ਵਾਸਤੇ ਭੇਜ ਦਿੱਤੀਆਂ ਹਨ। ਇਹ ਸਾਰਾ ਕੁਝ ਕੀਤਾ ਗਿਆ ਹੈ। ਇੰਨੀ ਜਾਣਕਾਰੀ ਹੋਣ ਦੇ ਬਾਵਜੂਦ ਵੀ ਗੱਲ ਆਉਂਦੀ ਹੈ ਤੇ ਕਿਹਾ ਜਾਂਦਾ ਹੈ ਕਿ ਖਾ ਗਏ ਅਤੇ ਖਾ ਜਾਣਗੇ। ਇੱਕ ਏਸ਼ੀਅਨ ਡਿਵੈਲਪਮੈਂਟ ਬੈਂਕ ਹੈ, ਜਿਹੜਾ ਕਿ ਟੂਰਿਜ਼ਮ ਦਾ ਬਹੁਤ ਵੱਡਾ

ਅਦਾਰਾ ਹੈ। ਗਾਬੜੀਆ ਸਾਹਿਬ ਬੈਠੇ ਹਨ, ਇਨ੍ਹਾਂ ਨੇ ਬਹੁਤ ਵੱਡੀ ਹਿੰਮਤ ਕੀਤੀ ਹੈ, ਉਸ ਤੋਂ 398 ਕਰੋੜ ਰੁਪਿਆ ਦਸ ਸਾਲਾਂ ਵਿੱਚ ਸਾਨੂੰ ਮਿਲਣਾ ਹੈ, ਉਹ ਮਨਜ਼ੂਰ ਕਰਵਾਇਆ ਹੈ। ਅੱਜ ਤੋਂ ਚਾਰ ਦਿਨ ਪਹਿਲਾਂ ਹੋਇਆ ਹੈ। ਅਸੀਂ ਕੈਬਨਿਟ ਵਿਚ ਪਾਸ ਕਰ ਦਿੱਤਾ। ਸੈਂਟਰਲ ਗੌਰਮਿੰਟ ਨੇ ਇਸ ਨੂੰ ਰਿਕਮੈਂਡ ਕਰ ਦਿੱਤਾ। ਜੇ ਮਾੜਾ ਹੁੰਦਾ ਤਾਂ ਸੈਂਟਰਲ ਗੌਰਮਿੰਟ ਕਿਉਂ ਇਸ ਨੂੰ ਰਿਕਮੈਂਡ ਕਰਦੀ? ਉਨ੍ਹਾਂ ਦੀ ਸਾਰੀ ਟੀਮ ਸਾਰੇ ਹਿੰਦੁਸਤਾਨ ਵਿਚ ਗਈ, ਚਾਰ ਸਟੇਟਾਂ ਉਨ੍ਹਾਂ ਨੇ ਚੁਣੀਆਂ ਲੇਕਿਨ ਚਾਰਾਂ ਵਿਚੋਂ ਵੀ ਉਹ ਪ੍ਰੋਜੈਕਟ ਪੰਜਾਬ ਨੂੰ ਅਤੇ ਹਿਮਾਚਲ ਨੂੰ ਸਾਂਝੇ ਪ੍ਰੋਗਰਾਮ ਦੇ ਤਹਿਤ ਮਿਲਿਆ ਹੈ। ਇਹ ਹਿੰਦੁਸਤਾਨ ਵਿਚ ਪਹਿਲਾ ਪ੍ਰੋਜੈਕਟ ਹੈ। ਉਹ ਬੈਂਕ ਵਾਲੇ ਕੋਈ ਅਣਜਾਣ ਨਹੀਂ ਹੁੰਦੇ। ਜਿਥੇ ਉਨ੍ਹਾਂ ਨੂੰ ਲਗਦਾ ਹੈ ਕਿ ਸਰਕਾਰ ਚੰਗੀ ਹੈ ਅਤੇ ਪ੍ਰੋਗਰਾਮ ਨੂੰ ਲਾਗੂ ਕਰਦੀ ਹੈ, ਉਥੇ ਹੀ ਇਹ ਕੀਤਾ ਹੈ। ਇਸ ਦਾ ਇੰਟਰੈਸਟ ਰੇਟ 1% ਹੈ ਅਤੇ ਇਸ ਨੂੰ ਅਸੀਂ 25 ਸਾਲਾਂ ਵਿਚ ਮੋੜਨਾ ਹੈ। ਪੰਜ ਸਾਲ ਹੋਰ ਗਰੇਸ ਪੀਰੀਅਡ ਦੇ ਮਿਲਣਗੇ। ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰੇ ਕਲਚਰ ਦੇ ਪ੍ਰੋਗਰਾਮ ਹਨ। ਮੋਹਾਲੀ ਵਾਲੇ ਐਮ.ਐਲ.ਏ. ਸਾਹਿਬ ਤੁਹਾਨੂੰ ਤਾਂ ਪਤਾ ਹੈ (ਵਿਘਨ) ਜਿਹੜਾ ਮੋਹਾਲੀ ਵਿਚ ਕਰ ਰਹੇ ਹਾਂ, ਉਸ ਬਾਰੇ ਤੁਸੀਂ ਆਪ ਦੱਸਣਾ ਕਿ ਚੱਪੜਚਿੜੀ ਬਣ ਰਿਹਾ ਹੈ ਕਿ ਨਹੀਂ, ਜਿਥੇ ਬੰਦਾ ਸਿੰਘ ਬਹਾਦਰ ਨੇ ਮੁਗਲ ਰਾਜ ਤੋਂ ਹਿੰਦੁਸਤਾਨ ਨੂੰ ਅਜ਼ਾਦੀ ਦਿਵਾਈ ਹੈ, ਅਸੀਂ ਸਾਰੇ ਉਨ੍ਹਾਂ ਤੇ ਨਾਜ਼ ਕਰਦੇ ਹਾਂ। (ਵਿਘਨ) ਮੇਰੀ ਗੱਲ ਸੁਣੋ। 20 ਏਕੜ ਜ਼ਮੀਨ ਉਥੇ ਐਕਵਾਇਰ ਕੀਤੀ ਹੈ। ਇਸ 9 ਤਾਰੀਖ ਨੂੰ ਉਸ ਦਾ ਫਾਊਂਡੇਸ਼ਨ ਰੱਖਿਆ ਜਾਣਾ ਹੈ। ਸਾਰੇ ਹਿੰਦੁਸਤਾਨ ਦੇ ਜੋ ਅੱਛੇ ਆਰਕੀਟੈਕਟ ਸਨ, ਉਨ੍ਹਾਂ ਦਾ ਮੁਕਾਬਲਾ ਕਰਵਾਇਆ ਹੈ। ਮੁਕਾਬਲੇ ਦਾ ਫੈਸਲਾ ਮੈਂ ਨਹੀਂ ਕੀਤਾ। ਕਿਸੇ ਮਨਿਸਟਰ ਨੇ ਨਹੀਂ ਕੀਤਾ। ਪੰਜ ਵਾਇਸ ਚਾਂਸਲਰ, 3-4 ਹਿਸਟੋਰੀਅਨ, ਉਨ੍ਹਾਂ ਨੂੰ ਕਿਹਾ ਹੈ ਕਿ ਇਹ ਫੈਸਲਾ ਤੁਸੀਂ ਕਰਨਾ ਹੈ। ਮੈਂ ਚਾਹੁੰਦਾ ਹਾਂ ਕਿ ਉਥੇ ਇੱਕ ਯਾਦਗਾਰ ਬਣੇ ਜਿਹੜੀ ਦੁਨੀਆਂ ਵਿੱਚ ਸਭ ਤੋਂ ਵਧੀਆ ਹੋਵੇ। ਇਸ ਲਈ ਮੈਂ ਵੀ ਕਲਪਰਿਟ ਹਾਂ, ਤੁਸੀਂ ਵੀ ਕਲਪਰਿਟ ਹੋ। ਪੰਜਾਬ ਵਿੱਚ ਕੁਝ ਅਜਿਹੀਆਂ ਵੀ ਜਗ੍ਹਾ ਹਨ ਕਿ ਜੇਕਰ ਕਿਤੇ ਇਕ ਦੀ ਵੀ ਸ਼ਹਾਦਤ ਹੋ ਜਾਵੇ ਤਾਂ ਅਸੀਂ ਕਹਿੰਦੇ ਹਾਂ ਕਿ ਇਸ ਪਿੰਡ ਵਿੱਚ ਸ਼ਹਾਦਤ ਹੋ ਗਈ। ਉਸ ਪਿੰਡ ਵਾਲਿਆਂ ਨੂੰ ਵੀ ਗੌਰਵ ਹੁੰਦਾ ਹੈ, ਲੋਕਾਂ ਨੂੰ ਵੀ ਗੌਰਵ ਹੁੰਦਾ ਹੈ। ਲੇਕਿਨ ਤੁਹਾਨੂੰ ਪਤਾ ਹੈ ਇੱਕ ਥਾਂ 2-3 ਦਿਨਾਂ ਵਿੱਚ 35000 ਲੋਕਾਂ ਦੀ ਮੁਗਲ ਰਾਜ ਵਿੱਚ ਸ਼ਹਾਦਤ ਹੋਈ ਹੈ। ਬੀਬੀ ਜੀ, ਤੁਹਾਡੇ ਜ਼ਿਲ੍ਹੇ ਵਿੱਚ ਹੀ ਹੋਈ ਹੈ (ਸ਼੍ਰੀਮਤੀ ਰਜ਼ੀਆ ਸੁਲਤਾਨਾ ਨੂੰ ਸੰਬੋਧਨ ਕਰਦੇ ਹੋਏ) ਵੱਡਾ ਘੱਲੂਘਾਰਾ। ਉਸ ਵੱਡੇ ਘੱਲੂਘਾਰੇ ਦੀ ਕਿਸੇ ਨੇ ਯਾਦਗਾਰ ਬਣਾਈ? ਉਥੇ ਦੇ ਵੀ ਨਕਸ਼ੇ ਬਣ ਗਏ ਹਨ ਅਤੇ ਉਸ ਦੀ ਵੀ ਅਸੀਂ 18 ਤਾਰੀਖ ਨੂੰ ਸ਼ੁਰੂਆਤ ਕਰ ਰਹੇ ਹਾਂ। ਏਸੇ ਤਰ੍ਹਾਂ ਹੀ ਕਾਹਨੂੰਵਾਨ, ਗੁਰਦਾਸਪੁਰ ਵਿੱਚ ਸੇਖਵਾਂ ਸਾਹਿਬ ਦੇ ਹਲਕੇ ਵਿੱਚ ਹੈ, ਉਥੇ ਵੀ ਘੱਲੂਘਾਰਾ ਹੋਇਆ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਜਿਹੜੀਆਂ ਜਗ੍ਹਾ ਹਨ ਜਿੱਥੇ ਸ਼ਹਾਦਤਾਂ ਹੋਈਆਂ, ਇਨ੍ਹਾਂ ਲਈ 1-1 ਕਰੋੜ ਰੁਪਿਆ ਸਾਡੀ ਸਰਕਾਰ ਨੇ ਰੱਖਿਆ ਸੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਬੈਠੇ-ਬੈਠੇ) :** ਬੜਾ ਸ਼ੇਰ ਮਾਰਿਆ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸ਼ੇਰ ਮਾਰਨ ਦੀ ਗੱਲ ਨਹੀਂ। ਸ਼ੁਰੂਆਤ ਕਰਨ ਦੀ ਗੱਲ ਹੁੰਦੀ ਹੈ।

**ਮੁੱਖ ਮੰਤਰੀ :** ਇਕ-ਇਕ ਕਰੋੜ ਰੁਪਏ ਨਾਲ ਬੀਬੀ ਜੀ ਅੱਜ ਕਲ੍ਹ ਕੀ ਬਣਦਾ ਹੈ। ਗਾਬੜੀਆ ਸਾਹਿਬ, ਤਿੰਨਾਂ ਥਾਵਾਂ ਦੇ ਨਕਸ਼ੇ ਬੀਬੀ ਜੀ ਨੂੰ ਅਤੇ ਕੈਪਟਨ ਸਾਹਿਬ ਨੂੰ ਭੇਜ ਦਿਓ। ਏਸ਼ੀਅਨ ਡਿਵੈਲਪਮੈਂਟ ਬੈਂਕ ਦੀ ਮਦਦ ਨਾਲ ਵੈਸਟਰਨ ਸਰਕਟ, ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿੱਚ ਫਸਟ ਫੇਜ਼ ਵਿੱਚ ਬਨਣਾ ਹੈ। ਇਸ ਸਾਲ ਜਿਹੜਾ 12 ਕਰੋੜ ਰੁਪਏ ਦਾ ਫੰਡ ਤੁਹਾਨੂੰ ਦੱਸਿਆ ਹੈ ਉਹ 12 ਕਰੋੜ ਰੁਪਿਆ ਗੋਬਿੰਦਗੜ੍ਹ ਫੋਰਟ ਤੇ ਲਗਣਾ ਹੈ। ਕੀ ਤੁਸੀਂ ਚਾਹੁੰਦੇ ਹੋ ਕਿ 12 ਕਰੋੜ ਰੁਪਿਆ ਗੋਬਿੰਦਗੜ੍ਹ ਫੋਰਟ ਤੇ ਨਾ ਲੱਗੇ, ਤੁਸੀਂ ਜੋ ਮੁਖਾਲਫਤ ਕਰਦੇ ਹੋ ਇਸ ਲੋਨ ਦੀ ਤੁਸੀਂ ਸਪੱਸ਼ਟ ਕਹੋ ਕਿ ਅਸੀਂ ਨਹੀਂ ਚਾਹੁੰਦੇ। ਫਿਰ ਉਸ ਤੋਂ ਬਾਅਦ ਹੈਰੀਟੇਜ ਵਾਕ ਅਰਾਊਂਡ ਅੰਮ੍ਰਿਤਸਰ, ਜਿੰਨੇ ਵੀ ਗੁਰਦੁਆਰਾ ਸਾਹਿਬ ਹਨ, ਇਤਿਹਾਸਕ ਸਥਾਨ ਹਨ, ਉੱਥੇ ਇਕ ਹੈਰੀਟੇਜ ਵਾਕ ਬਨਣੀ ਹੈ। ਟਾਊਨ ਹਾਲ ਜਿਹੜਾ ਬੜਾ ਯਾਦਗਾਰੀ ਹੈ ਔਰ ਨਿਊ ਮਿਊਂਸਿਪਲ ਕਮੇਟੀ ਬਿਲਡਿੰਗ ਲਈ ਉਸ ਏਸ਼ੀਅਨ ਬੈਂਕ ਦੇ ਲੋਨ ਵਿਚੋਂ 17 ਕਰੋੜ ਰੁਪਿਆ ਲੱਗਣਾ ਹੈ। ਰਾਮਬਾਗ ਪੈਲੇਸ ਮਿਊਜ਼ਿਅਮ ਲਈ 3 ਕਰੋੜ ਰੁਪਿਆ ਖਰਚ ਹੋਣਾ ਹੈ। ਕਾਰ ਪਾਰਕਿੰਗ ਅਰਾਊਂਡ ਵਾਲਡ ਸਿਟੀ ਲਈ 5 ਕਰੋੜ ਰੁਪਿਆ ਖਰਚ ਹੋਣਾ ਹੈ। ਕਨੈਕਟਿਵਿਟੀ ਟੂ ਛੋਟਾ ਘੱਲੂਘਾਰਾ, ਸੇਖਵਾਂ ਸਾਹਿਬ ਉਨ੍ਹਾਂ ਨੂੰ ਦੱਸ ਦਿਓ, ਉਸ ਲਈ ਅਸੀਂ 5 ਕਰੋੜ ਰੁਪਿਆ ਰੱਖਿਆ ਹੈ। 7 ਕਰੋੜ ਰੁਪਏ ਸੁਲਤਾਨਪੁਰ ਲੋਧੀ ਲਈ ਰੱਖੇ ਹਨ। ਇਸੇ ਤਰ੍ਹਾਂ ਕੇਸ਼ੋਪੁਰ ਵੈਟਲੈਂਡ ਤੇ ਵੀ ਖਰਚ ਹੋਣਾ ਹੈ। ਇਹ ਪਹਿਲਾ ਫੇਜ਼ ਹੈ, ਕਹੋ ਤਾਂ ਦੂਜਾ ਵੀ ਦੱਸ ਦਿੰਦਾ ਹਾਂ। (ਅਵਾਜ਼ਾਂ : ਬਸ ਕਰੋ ਜੀ ਹੁਣ) ਜੇਕਰ ਤੁਹਾਡੀ ਤਸੱਲੀ ਹੋ ਗਈ ਤਾਂ ਮੈਂ ਬਸ ਕਰ ਦਿੰਦਾ ਹਾਂ, ਨਹੀਂ ਤਾਂ ਕਹੋ ਤਾਂ ਬੋਲੀ ਜਾਵਾਂਗਾ, ਤੁਸੀਂ ਸੁਣੀ ਚੱਲੋ। ਨਾ ਤਾਂ ਮੈਂ ਥੱਕਦਾ ਹਾਂ, ਨਾ ਮੈਨੂੰ ਭੁੱਖ ਲਗਦੀ ਹੈ, ਨਾ ਹੀ ਸਰਦੀ ਲਗਦੀ ਹੈ, ਨਾ ਗਰਮੀ ਲਗਦੀ ਹੈ। (ਥੰਪਿੰਗ) ਏਰੋਸਿਟੀ ਜਿਹੜੀ ਮੋਹਾਲੀ ਬਣੀ ਹੈ ਉਸ ਲਈ 771 ਏਕੜ ਜ਼ਮੀਨ ਲਈ ਹੈ ਔਰ ਐਕੁਜ਼ੀਸ਼ਨ ਰੇਟ ਸੀ 1.5 ਕਰੋੜ ਰੁਪਿਆ ਪ੍ਰਤੀ ਏਕੜ। ਇਸ ਗੌਰਮਿੰਟ ਵਿੱਚ ਜਿੰਨੀਆਂ ਜ਼ਮੀਨਾਂ ਅਸੀ ਕਾਲਜਾਂ, ਯੂਨੀਵਰਸਿਟੀਆਂ, ਹਸਪਤਾਲਾਂ ਵਾਸਤੇ ਐਕੁਆਇਰ ਕੀਤੀਆਂ ਹਨ, ਕੋਈ ਦੱਸ ਦੇਵੇ ਕਿਸੇ ਕਿਸਾਨ ਨੇ ਕਿਸੇ ਨੂੰ ਕੋਈ ਉਲਾਂਭਾ ਦਿੱਤਾ ਹੋਵੇ?

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ...(ਵਿਘਨ)...

(ਇਸ ਵੇਲੇ ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਮੇਰੀ ਗੱਲ ਸੁਣੋ ਪਹਿਲਾਂ। ਗਾਬੜੀਆ ਸਾਹਿਬ, ਕੀ ਸਾਰੀ ਜ਼ਿੰਮੇਵਾਰੀ ਤੁਸੀਂ ਲੈ ਲਈ ਹੈ? ਇਹ ਸਾਰੀਆਂ ਗੱਲਾਂ ਤੁਸੀਂ ਕਰ ਚੁੱਕੇ ਹੋ ਕਿ ਫਲਾਣੇ ਦੀ ਜ਼ਮੀਨ ਸੀ, ਕਰੋੜਾਂ ਰੁਪਏ ਦੀ ਜ਼ਮੀਨ ਸੀ, ਇਹ ਗੱਲਾਂ ਤੁਸੀਂ ਪਹਿਲਾਂ ਕਰ ਚੁੱਕੇ ਹੋ। ...(ਵਿਘਨ)... ਨਹੀਂ, ਨਹੀਂ। ਤੁਸੀਂ ਬੈਠੋ। ਨਵੀਂ ਕੋਈ ਗੱਲ ਹੈ ਤਾਂ ਦੱਸੋ?

**ਸਰਦਾਰ ਮੱਖਣ ਸਿੰਘ (ਬਿਨਾਂ ਆਗਿਆ ਤੋਂ)** : ਸਪੀਕਰ ਸਾਹਿਬ,...

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਤੁਸੀਂ ਨੋਟ ਕਰ ਲਓ ਪਰ ਪਲੀਜ਼ ਬੈਠ ਜਾਓ। ਬਾਅਦ ਵਿੱਚ ਗੱਲ ਕਰ ਲੈਣਾ।

**ਮੁੱਖ ਮੰਤਰੀ** : ਜੇਕਰ ਤੁਹਾਨੂੰ ਕਿਤੇ ਵੀ ਕੋਈ ਧੱਕਾ ਕੀਤਾ ਗਿਆ ਲਗਦਾ ਹੈ ਤਾਂ ਦੱਸ ਦਿਓ। ਅਸੀਂ ਕੋਈ ਫੇਵਰੇਟਿਜ਼ਮ ਨਹੀਂ ਕੀਤੀ। ਡਰਾਅ ਆਫ ਪਲਾਟਸ ਦੇ ਨਾਲ ਅਸੀਂ ਪਲਾਟਸ ਦਿੱਤੇ ਹਨ ਔਰ ਇਨ੍ਹਾਂ ਨੇ ਕਿਹਾ ਕਿ ਜੋ ਪੈਸਾ ਸਰਕਾਰ ਨੇ ਲਿਆ ਹੈ ਉਹ ਮੋੜਨਾ ਨਹੀਂ। ਮੈਂ ਦੱਸ ਦਿੰਦਾ ਹਾਂ ਕਿ ਤਿੰਨ ਮਹੀਨੇ ਦੇ ਅੰਦਰ-ਅੰਦਰ, ਕਿਉਂਕਿ ਤਿੰਨ ਮਹੀਨੇ ਦਾ ਸਮਾਂ ਵੈਰੀਫਿਕੇਸ਼ਨ ਵਗੈਰਾ ਲਈ ਲੱਗ ਜਾਂਦਾ ਹੈ, ਵੈਰੀਫਿਕੇਸ਼ਨ ਕਰਨੀ ਹੁੰਦੀ ਹੈ, ਕੋਈ ਸੌਖਾ ਕੰਮ ਨਹੀਂ ਹੈ, ਤਿੰਨ ਮਹੀਨੇ ਦੇ ਅੰਦਰ-ਅੰਦਰ ਸਾਰੇ ਐਪਲੀਕੈਂਟਸ ਨੂੰ ਪੈਸਾ ਮੋੜ ਦਿੱਤਾ ਜਾਵੇਗਾ ਅਤੇ ਜੇਕਰ 10 ਦਿਨ ਵੀ ਲੇਟ ਹੁੰਦਾ ਹੈ ਤਾਂ ਉਸ ਦਾ ਸੂਦ ਵੀ ਦਿੱਤਾ ਜਾਵੇਗਾ। ਬਹੁਤ ਸਾਰੀਆਂ ਚੀਜ਼ਾਂ ਹਨ। ਇਨ੍ਹਾਂ ਨੇ ਹੋਰ ਵੀ ਕਈ ਗੱਲਾਂ ਕੀਤੀਆਂ ਹਨ। ਹੁਣ ਇਹ ਸਾਰੇ ਥੱਕ ਵੀ ਗਏ ਹੋਣੇ ਹਨ। ਕਿਸੇ ਨੇ ਚਾਹ-ਪਾਣੀ ਵਗੈਰਾ ਵੀ ਨਹੀਂ ਪੀਤਾ। ਆਖਿਰ ਵਿੱਚ, ਮੈਂ ਤੁਹਾਡਾ ਧੰਨਵਾਦੀ ਹਾਂ, ਸਪੀਕਰ ਸਾਹਿਬ, ਕਿ ਜੇ ਤੁਸੀਂ ਇਹ ਮੌਕਾ ਮੈਨੂੰ ਨਾ ਦਿੰਦੇ ਤਾਂ ਸ਼ਾਇਦ ਲੋਕਾਂ ਨੇ ਸਾਨੂੰ ਕਹਿਣਾ ਸੀ ਕਿ ਅਕਾਲੀ ਦਲ ਭੱਜ ਗਿਆ ਹੈ ਪਰ ਹੁਣ ਇਸ ਤੋਂ ਬਾਅਦ ਪ੍ਰੈਸ ਵਾਲਿਆਂ ਦੀ ਵੀ ਤਸੱਲੀ ਹੋ ਗਈ ਹੋਣੀ ਹੈ ਅਤੇ ਤੁਹਾਡੀ ਵੀ ਤਸੱਲੀ ਹੋ ਗਈ ਹੋਣੀ ਹੈ। ਸਟੇਟ ਵਿੱਚ ਕੰਮ ਕਰਨ ਵਾਲੀ ਸਰਕਾਰ ਇੱਕੋ ਹੀ ਹੈ। ਤੁਸੀਂ ਤਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਈ ਕੰਮ ਬੰਦ ਕਰਾਏ ਹਨ। ਕਿੰਨਾ ਫਰਕ ਹੈ ਕੰਮ ਕਰਨ ਵਾਲੀ ਸਰਕਾਰ ਦਾ। ਮੈਂ ਕੈਪਟਨ ਸਾਹਿਬ ਨੂੰ ਇਕੋ ਗੱਲ ਪੁੱਛਦਾ ਹਾਂ ਕਿ ਕੀ ਤੁਸੀਂ ਰਿਫਾਈਨਰੀ ਬੰਦ ਨਹੀਂ ਕੀਤੀ?

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ)** : ਕਿਹੜੀ ਬੰਦ ਕਰਾਈ?

**ਮੁੱਖ ਮੰਤਰੀ** : ਮਾਨਸਾ (ਬਠਿੰਡਾ) ਵਾਲੀ। ਸਪੀਕਰ ਸਾਹਿਬ, ਮੈਂ ਬੜੀ ਮੁਸ਼ਕਲ ਨਾਲ ਲਿਆਂਦੀ ਸੀ। ਵਾਜਪਾਈ ਸਾਹਿਬ ਕੋਲ ਮੈਂ ਇਸ ਵਾਸਤੇ ਗਿਆ ਸੀ। ਮੈਂ ਉਨ੍ਹਾਂ ਨੂੰ ਜਾ ਕੇ ਕਿਹਾ ਕਿ, ਵਾਜਪਾਈ ਸਾਹਿਬ, ਮੈਂ ਤੁਹਾਡੇ ਕੋਲੋਂ ਕੁਝ ਮੰਗਦਾ ਨਹੀਂ, ਤੁਸੀਂ ਪਤਾ ਕਰਵਾ ਲਓ ਕਿ ਦੇਸ਼ ਦੀ ਅਜ਼ਾਦੀ ਤੋਂ ਲੈ ਕੇ ਹੁਣ ਤੱਕ ਇਕ ਵੀ ਵੱਡਾ ਪ੍ਰਾਜੈਕਟ ਪੰਜਾਬ ਵਿਚ ਬਣਿਆ ਹੈ ਤਾਂ ਨਾ ਦਿਓ, ਜੇਕਰ ਨਹੀਂ ਦਿੱਤਾ ਤਾਂ ਸਾਨੂੰ ਜ਼ਰੂਰ ਦਿਓ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ)** : ਇਹ ਨਰਸਿਮ੍ਹਾ ਰਾਓ ਵੇਲੇ ਆਈ ਸੀ ...(ਵਿਘਨ)...

**ਮੁੱਖ ਮੰਤਰੀ** : ਤੁਹਾਡੇ ਕੋਲੋਂ ਤਾਂ ਸੀਟ ਵੀ ਖੋਹ ਲਈ ਹੈ, ਤੁਸੀਂ ਕਾਹਨੂੰ ਵਕਾਲਤ ਕਰਦੇ ਹੋ? ਬਠਿੰਡੇ ਦੀ ਗੱਲ ਕਰੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ)** : ਉਸ ਸਮੇਂ ਮੈਂ ਐਮ.ਐਲ.ਏ. ਸੀ ਅਤੇ ਤੁਸੀਂ ਕਿਹਾ ਸੀ ਕਿ ਬੰਦ ਕਰ ਦੇਵਾਂਗੇ।

**ਮੁੱਖ ਮੰਤਰੀ** : ਕਮਾਲ ਦੀ ਗੱਲ ਹੈ। ਕੋਈ ਚੀਫ਼ ਮਨਿਸਟਰ ਇਸ ਤਰ੍ਹਾਂ ਦੀ ਗੱਲ ਕਰਦਾ ਹੈ? ਚੀਫ਼ ਮਨਿਸਟਰ, ਜਿਸ ਨੇ ਏਨੀ ਤਰੱਦਦ ਤੋਂ ਬਾਅਦ ਏਨੀ ਵੱਡੀ ਰਿਫਾਈਨਰੀ ਲਿਆਂਦੀ ਹੋਵੇ, ਕੀ ਉਹ ਇਹ ਗੱਲ ਕਹਿ ਸਕਦਾ ਹੈ? ਅੱਜ ਉਥੇ 35,000 ਬੰਦਾ ਕੰਮ ਕਰ ਰਿਹਾ ਹੈ ਅਤੇ ਅਗਲੇ ਸਾਲ ਉਹ ਚਾਲੂ ਹੋ ਜਾਣੀ ਹੈ। ਜਿਵੇਂ ਏਥੋਂ ਅਨਾਜ ਜਾਂਦਾ ਹੈ, ਉਸ ਜਗ੍ਹਾ ਤੋਂ ਪੈਟਰੋਲ, ਡੀਜ਼ਲ ਇਹ ਸਾਰੀਆਂ ਚੀਜ਼ਾਂ ਜਾਣਗੀਆਂ। ਕਿੰਨੀ ਵੱਡੀ ਤਰੱਕੀ ਵਾਲੀ ਗੱਲ ਹੈ। Is it not a criminal neglect of the previous Government?

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਪਤਾ ਨਹੀਂ ਕੋਈ ਜ਼ਾਤੀ ਗੱਲ ਹੋਣੀ ਹੈ, ਮੈਂ ਨਹੀਂ ਕਹਿੰਦਾ। ਕੀ ਇਹ ਰਿਲਾਇੰਸ ਵਾਲੇ ਚੰਗੇ ਹਨ ਜਾਂ ਰਿਫਾਈਨਰੀ ਚੰਗੀ ਹੈ? ਪਹਿਲਾਂ ਰਿਲਾਇੰਸ ਵਾਲਿਆਂ ਦੀ ਮੋਨੋਪਲੀ ਸੀ। ਉਹ ਇਹ ਰਿਫਾਈਨਰੀ ਨਹੀਂ ਸੀ ਲੱਗਣ ਦੇਣਾ ਚਾਹੁੰਦੇ। ਲੇਕਿਨ ਵੀਰੋ ਇਹ ਪੰਜਾਬ ਦੀ ਖੁਸ਼ਕਿਸਮਤੀ ਹੈ ਕਿ ਹੁਣ ਆਪਣੀ ਪੰਜਾਬ ਦੀ ਸਰਕਾਰ ਆ ਗਈ ਹੈ ਅਤੇ ਇਹ ਰਿਫਾਈਨਰੀ ਲੱਗ ਗਈ, ਨਹੀਂ ਤਾਂ ਇਹ ਰਿਫਾਈਨਰੀ ਲੱਗਣੀ ਨਹੀਂ ਸੀ।

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ)** : Totally wrong, totally wrong.

**ਮੁੱਖ ਮੰਤਰੀ** : ਜੇਕਰ ਇਹ ਰੌਂਗ ਹੈ ਫਿਰ ਤਾਂ ਕੁਝ ਵੀ ਠੀਕ ਨਹੀਂ ਹੈ। ਜੇਕਰ ਇਸ ਨੂੰ ਕੋਈ ਵੀ ਰੌਂਗ ਆਖ ਦੇਵੇ ਤਾਂ ਮੈਂ ਕੱਲ੍ਹ ਨੂੰ ਜਾਣ ਨੂੰ ਤਿਆਰ ਹਾਂ। ਉਥੇ ਸਾਰਾ ਕੁਝ ਰਿਕਾਰਡ ਤੇ ਹੈ। ਹੁਣ ਮਿੱਤਲ ਨੇ ਲਈ ਹੈ ਜੋ ਕਿ ਵਰਲਡ ਦਾ ਸਭ ਤੋਂ ਵੱਡਾ ਬਿਜ਼ਨੈਸਮੈਨ ਹੈ। ਉਹ ਗਲਤ ਕੰਮ ਕਰ ਸਕਦਾ ਹੈ? ਕਹਿੰਦੇ ਹਨ ਕਿ ਬਾਦਲ ਸਾਹਿਬ ਨੇ ਵਾਈਟ ਐਲੀਫੈਂਟ ਪਾਲ ਲਿਆ। ਇਹ ਵ੍ਹਾਈਟ ਐਲੀਫੈਂਟ ਨਹੀਂ, ਬਲਿਊ ਐਲੀਫੈਂਟ ਹੈ। ਇਹ ਸਾਰਾ ਕੁਝ ਤਰੱਕੀ ਵਾਲੀ ਗੱਲ ਹੈ। ਇਥੇ ਕਿਹਾ ਗਿਆ ਕਿ ਇੰਡਸਟਰੀ ਭੱਜ ਗਈ, ਇਸ ਦਾ ਦੁੱਖ ਮੈਨੂੰ ਕਿਤੇ ਘੱਟ ਹੈ? ਕਿਉਂ ਭੱਜ ਗਈ? ਇਹ ਨਹੀਂ ਕਿ ਪੰਜਾਬ ਵਿੱਚ ਨੁਕਸ ਹੈ...

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ)** : ਤੁਸੀਂ ਬਹੁਤ ਕੁਝ ਦੇ ਦਿੱਤਾ...

**ਮੁੱਖ ਮੰਤਰੀ** : ਸਪੀਕਰ ਸਾਹਿਬ, ਏਥੇ ਬਹੁਤੰ ਰੌਲਾ ਪਿਆ ਕਿ ਸਰਕਾਰ ਆ

ਗਈ ਅਤੇ ਇਸ ਨੇ ਇੰਡਸਟਰੀ ਭਜਾ ਦਿੱਤੀ ਹੈ। ਇਹ ਸਾਡੇ ਕਰਕੇ ਨਹੀਂ ਭੱਜੀ। ਇਹ ਤਾਂ ਸੈਂਟਰ ਸਰਕਾਰ ਦੇ ਉਤੇ ਬੜਾ ਮੁਨੱਸਰ ਕਰਦਾ ਹੈ। ਉਨ੍ਹਾਂ ਨੇ ਸਾਡੇ ਗੁਆਂਢੀ ਸੂਬਿਆਂ ਨੂੰ ਕਨਸੈਸ਼ਨਜ਼ ਦੇ ਦਿੱਤੀਆਂ। ਇਸ ਨਾਲ ਸਾਡੇ ਕੋਲ ਨਵੀਂ ਇੰਡਸਟਰੀ ਤਾਂ ਕੀ ਆਉਣੀ ਸੀ, ਬਲਕਿ ਪੁਰਾਣੀ ਵੀ ਬਾਹਰ ਚਲੀ ਗਈ। (ਅਵਾਜ਼ਾਂ : ਵਾਜਪਾਈ ਜੀ ਵੇਲੇ ਹੋਇਆ ਸੀ।) ਕਿਸੇ ਨੇ ਵੀ ਕੀਤਾ, ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ। ਮੈਨੂੰ ਬਹੁਤ ਨੇੜੇ ਹੋ ਕੇ ਵੇਖਣ ਦਾ ਮੌਕਾ ਮਿਲਿਆ ਹੈ। ਸਾਨੂੰ ਸੈਂਟਰ ਦੀ ਸਰਕਾਰ ਫਾਰਮੂਲਿਆਂ ਵਿਚ ਮਾਰਦੀ ਹੈ। ਇਹ ਠੀਕ ਹੈ ਕਿ ਕੁਝ ਦੇ ਦਿੱਤਾ ਹੈ। ਪਰ ਜਿਹੜੇ ਫਾਰਮੂਲੇ ਬਣਾਏ ਜਾਂਦੇ ਹਨ, ਫਰਜ਼ ਕਰੋ ਸੜਕਾਂ ਵਾਸਤੇ ਸੈਂਟਰਲ ਫੰਡ ਵਿਚੋਂ ਪੈਸਾ ਮਿਲਣਾ ਹੈ। ਬਹੁਤ ਸਾਲ ਪਹਿਲਾਂ ਇੱਕ ਵਾਰੀ ਡੀਜ਼ਲ ਅਤੇ ਪੈਟਰੋਲ ਦੀ ਸੇਲ ਉਤੇ ਟੈਕਸ ਲਗਾਇਆ ਗਿਆ ਸੀ ਕਿ ਜਿਹੜੀ ਸਟੇਟ ਡੀਜ਼ਲ ਤੇ ਪੈਟਰੋਲ ਜ਼ਿਆਦਾ ਵਰਤਦੀ ਹੈ, ਉਸ ਨੂੰ 70% ਟੈਕਸ ਦੇਣਾ ਪਵੇਗਾ 30% ਅਬਾਦੀ ਦੀ ਰੇਸ਼ੋ ਅਨੁਸਾਰ। ਫਿਰ ਇਹ 60 : 40 ਦੀ ਰੇਸ਼ੋ ਬਣ ਗਈ। ਹੁਣ ਇਸ ਦੇ ਉਲਟ ਹੋ ਗਿਆ ਹੈ ਕਿ ਜਿਥੇ ਅਬਾਦੀ 70% ਹੈ ਤੇ ਡੀਜ਼ਲ ਪੈਟਰੋਲ ਦਾ ਯੂਜ਼ 30%। ਮਨਿਸਟਰੀ ਵਾਲੇ ਮੈਨੂੰ ਕਹਿੰਦੇ ਕਿ ਹੁਣ ਆਹ ਹੋ ਗਿਆ ਹੈ। ਸੈਂਟਰ ਸਰਕਾਰਾਂ ਦੇ ਅਜਿਹੇ ਫਾਰਮੂਲਿਆਂ ਨਾਲ ਸਾਨੂੰ ਮਾਰਿਆ ਜਾਂਦਾ ਹੈ। ਇੱਕ ਹੋਰ ਫਾਰਮੂਲਾ ਹੈ। ਕੌਣ ਨਹੀਂ ਜਾਣਦਾ ਕਿ ਐਗਰੀਕਲਚਰ ਦੇ ਖੇਤਰ ਵਿਚ ਪੰਜਾਬ ਵਰਗਾ ਕੋਈ ਐਗਰੀਕਲਚਰ ਪੈਦਾ ਹੀ ਨਹੀ ਕਰ ਸਕਦਾ। ਫਾਰਮੂਲੇ ਅਨੁਸਾਰ ਉਸ ਸਟੇਟ ਨੂੰ ਪੈਸੇ ਦਿੱਤੇ ਜਾਣਗੇ ਜਿੱਥੇ ਇੱਕ ਕਿਲੋ ਝਾੜ ਘੱਟ ਗਿਆ ਹੈ। ਪੰਜਾਬ ਇਸ ਵਿਚ ਮਾਰ ਖਾ ਗਿਆ। ਬਿਜਲੀ ਦੀ ਗਰਾਂਟ ਵਾਸਤੇ ਉਹ ਕਹਿੰਦੇ ਹਨ ਕਿ ਉਥੇ ਬਿਜਲੀ ਦਿਆਂਗੇ ਜਿਥੇ ਅਜੇ ਪਿੰਡ-ਪਿੰਡ ਵਿਚ ਬਿਜਲੀ ਨਹੀਂ ਪਹੁੰਚੀ। ਇਹ ਜਿਹੜੇ ਫਾਰਮੂਲਾ ਘੜਦੇ ਹਨ, ਉਹ ਬੜੇ ਸਿਆਣੇ ਹਨ। ਤੁਸੀਂ ਤਾਂ ਡਸਿਪਲਿਨ ਵਿਚ ਹੁੰਦੇ ਹੋ, (ਆਪੋਜ਼ੀਸ਼ਨ ਵੱਲ ਇਸ਼ਾਰਾ) ਤੁਸੀਂ ਤਾਂ ਕੁਝ ਬੋਲ ਨਹੀਂ ਸਕਦੇ। ਤੁਹਾਡਾ ਤਾਂ ਭਾਵੇਂ ਉਹ ਗਲ ਵੱਢ ਦੇਣ, ਤੁਸੀਂ ਤਾਂ ਵੀ ਸੱਤ ਬਚਨ ਹੀ ਕਹੀ ਜਾਣਾ ਹੈ। (ਹਾਸਾ) ਅਸੀਂ ਤਾਂ ਡਰਦੇ ਨਹੀਂ। ਇਸ ਕਰਕੇ ਜਿਹੜਾ ਕੋਈ ਕਰਦਾ ਹੈ, ਅਸੀਂ ਉਸ ਦਾ ਧੰਨਵਾਦ ਕਰਦੇ ਹਾਂ। ਮੈਂ ਸੈਂਟਰ ਦੇ ਇਨਵਾਇਰਨਮੈਂਟ ਮੰਤਰੀ ਦਾ ਬੜਾ ਧੰਨਵਾਦ ਕਰਦਾ ਹਾਂ ਅਤੇ ਖੜ੍ਹਾ ਹੋ ਕੇ ਸੈਲਿਊਟ ਵੀ ਕਰਦਾ ਹਾਂ ਜਿਨ੍ਹਾਂ ਨੇ ਸਾਡੀ ਮਦਦ ਕੀਤੀ ਹੈ। ਇਸੇ ਤਰ੍ਹਾਂ ਸਰਦਾਰ ਮਨਮੋਹਨ ਸਿੰਘ ਜੀ ਨੇ ਵੀ ਸਾਡੀ ਕੁਝ ਮਦਦ ਕੀਤੀ ਹੈ ਪਰ ਜਿਹੜੇ ਫਾਰਮੂਲੇ ਬਣਾਏ ਜਾਂਦੇ ਹਨ, ਇਹ ਪੰਜਾਬੀਓ ਤੁਹਾਨੂੰ ਲੈ ਬੈਠਣਗੇ। ਮੈਨੂੰ ਤਾਂ ਸਾਰੀਆਂ ਗੱਲਾਂ ਦਾ ਪਤਾ ਹੈ। ਸਰਦਾਰ ਅਮਰਿੰਦਰ ਸਿੰਘ ਹੋਰਾਂ ਨੂੰ ਵੀ ਪਤਾ ਹੈ, ਬੀਬੀ ਭੱਠਲ ਜੀ ਨੂੰ ਵੀ ਪਤਾ ਹੈ, ਪਰ ਤੁਹਾਨੂੰ ਸਾਰੀਆਂ ਗੱਲਾਂ ਦਾ ਪਤਾ ਨਹੀਂ ਹੁੰਦਾ। ਕਿਵੇਂ ਫਾਰਮੂਲਾ ਬਣਾ ਕੇ ਪੰਜਾਬ ਦੀ ਇਕਾਨਮੀ ਨੂੰ ਤਬਾਹ ਕੀਤਾ ਜਾ ਰਿਹਾ ਹੈ। ਮੈਂ ਫਿਰ ਵੀ ਕਹਿੰਦਾ ਹਾਂ ਕਿ ਪਿਛਲੀਆਂ ਸਾਰੀਆਂ ਗੱਲਾਂ ਭੁਲਾਈਏ ਅਤੇ ਕੋਈ ਗਲਤ ਗੱਲ ਨਾ ਕਰੀਏ। ਤੁਸੀਂ ਮੈਨੂੰ ਮੁਬਾਰਕਬਾਦ ਤਾਂ ਦੇਣੀ ਸੀ, ਕਿਸੇ ਕਾਂਗਰਸ ਵਾਲੇ ਨੇ ਨਹੀਂ ਦਿੱਤੀ, ਮੈਨੂੰ ਕੋਈ ਤਾਂ ਮੁਬਾਰਕਬਾਦ ਦਿਉ ਕਿ ਤੁਹਾਡੇ ਮੁਕੱਦਮੇ ਖ਼ਤਮ ਹੋ ਗਏ ਹਨ। (ਹਾਸਾ) ਜਦੋਂ ਤੁਸੀਂ ਬਾਹਰ ਮਿਲੋਗੇ ਤਾਂ ਉਦੋਂ ਮੁਬਾਰਕਬਾਦ ਦਿਉਗੇ ਪਰ ਅੰਦਰ ਇਥੇ ਡਰਦੇ ਨਹੀਂ ਦਿੰਦੇ। ਡਰ

[ ਮੁੱਖ ਮੰਤਰੀ ]

ਕਾਹਦਾ ਹੈ? ਮੈਂ ਤਾਂ ਜਦੋਂ ਕਿਸੇ ਦੀ ਕੋਈ ਅਜਿਹੀ ਗੱਲ ਹੁੰਦੀ ਹੈ, ਟੈਲੀਫੂਨ ਵੀ ਕਰਦਾ ਹਾਂ। ਮੈਨੂੰ ਪਤਾ ਹੈ ਕਿ ਮੇਰੇ ਉਤੇ ਸੱਤ ਸਾਲ ਕਿਵੇਂ ਗੁਜ਼ਰੀ ਹੈ। ਮੇਰੇ ਭਰਾ ਕੋਹਾੜ ਸਾਹਿਬ ਮੰਤਰੀ ਹਨ, ਉਨ੍ਹਾਂ ਨੂੰ ਹਵਾਲਾਤ ਵਿਚ ਰੱਖਿਆ ਗਿਆ ਅਤੇ ਹਵਾਲਾਤ ਵਿਚ ਉਨ੍ਹਾਂ ਕੋਲ ਗੰਦ ਦੇ ਬੱਠਲ ਰੱਖੇ ਗਏ। ਇਸੇ ਤਰ੍ਹਾਂ ਲੰਗਾਹ ਸਾਹਿਬ, ਇਥੇ ਬੀਬੀਆਂ ਵੀ ਬੈਠੀਆਂ ਹਨ, ਚੰਗਾ ਤਾਂ ਨਹੀਂ ਲਗਦਾ ਪਰ ਉਨ੍ਹਾਂ ਨੂੰ ਅਲਫ਼ ਨੰਗਾ ਕੀਤਾ ਗਿਆ। ਕੀ ਉਹ ਮਨਿਸਟਰ ਕੋਈ ਮਾੜੇ ਇਨਸਾਨ ਹਨ? ਇਸ ਲਈ ਸ਼ੁਕਰ ਹੋਇਆ ਹੈ ਪਰ ਅਜੇ ਵੀ ਸਾਡੇ ਕਈ ਬੰਦੇ ਫਸੇ ਬੈਠੇ ਹਨ। ਵਿਰਸਾ ਸਿੰਘ ਵਲਟੋਹਾ ਵੀ ਫਸਿਆ ਬੈਠਾ ਹੈ। ਉਹ ਕਹਿੰਦਾ ਕਿ ਮੇਰੇ ਕੇਸ ਵੀ ਵਾਪਸ ਕਰਵਾ ਦਿਉ। ਮੈਂ ਕਿਹਾ ਇਹ ਤਾਂ ਮੇਰੇ ਵੱਸ ਨਹੀਂ ਹੈ। ਉਸ ਦੇ ਨਾਲ ਵਿਚਾਰੇ 6-7 ਹੋਰ ਵੀ ਫਸੇ ਹੋਏ ਹਨ। ਇਨ੍ਹਾਂ ਸਾਰਿਆਂ ਨੂੰ ਅੰਦਰ ਦੇ ਦਿੱਤਾ। ਅੱਜ ਵੀ ਆਹ ਸੀ.ਬੀ.ਆਈ. ਵਾਲੇ ਫਸਾਈ ਬੈਠੇ ਹਨ। ਇਸ ਮਾਮਲੇ ਦਾ ਮੈਨੂੰ ਸਾਰਾ ਪਤਾ ਹੈ (ਸ਼ੋਰ... ਵਿਘਨ...) ਸਾਰੀਆਂ ਚੀਜ਼ਾਂ ਦਾ ਮੈਨੂੰ ਪਤਾ ਹੈ, ਪਰ ਆਪਾਂ ਇਥੇ ਕੁਝ ਗੱਲਾਂ ਕਹਿ ਨਹੀਂ ਸਕਦੇ। ਮੇਰੀ ਅਰਜ਼ ਹੈ ਕਿ ਸਾਨੂੰ ਸਾਰਿਆਂ ਨੂੰ ਹੀ ਪਤਾ ਹੈ ਪਰ ਕੁਝ ਗੱਲਾਂ ਐਸੀਆਂ ਹੁੰਦੀਆਂ ਹਨ, ਜੋ ਅਸੀਂ ਆਪਣੇ ਮੂੰਹੋਂ ਨਹੀਂ ਕਹਿ ਸਕਦੇ। ਇਸ ਲਈ ਜੋ ਕੁਝ ਵੀ ਹੋਇਆ ਹੈ, ਉਸ ਉਤੇ ਮਿੱਟੀ ਪਾਈ ਜਾਵੇ ਅਤੇ ਅੱਗੇ ਤੋਂ ਪੰਜਾਬ ਵਿਚ ਨਵਾਂ ਚੈਪਟਰ ਖੋਲ੍ਹੋ ਕਿ ਅੱਗੇ ਤੋਂ ਪੰਜਾਬ ਵਿਚ ਪੁਲੀਟੀਕਲ ਵੈਨਡੇਟਾ ਨਹੀਂ ਹੋਵੇਗਾ। ਗਿਆਨੀ ਜ਼ੈਲ ਸਿੰਘ ਨੇ ਨਹੀਂ ਕੀਤਾ, ਸਰਦਾਰ ਬੇਅੰਤ ਸਿੰਘ ਨੇ ਵੀ ਨਹੀਂ ਕੀਤਾ। ਆਪਣੇ ਜਿਹੜੇ ਬਜ਼ੁਰਗ ਕਰ ਗਏ ਹਨ, ਆਪਾਂ ਉਸ ਤਰ੍ਹਾਂ ਚੱਲੀਏ। ਚੱਲੋ ਭਾਵੇਂ ਨਾ ਚੱਲੋ, ਮੈਂ ਤਾਂ ਕਹਿ ਹੀ ਸਕਦਾ ਹਾਂ। ਮੈਨੂੰ ਤਾਂ ਕੋਈ ਫਰਕ ਨਹੀਂ ਪੈਂਦਾ। ਜਿਥੇ ਪਹਿਲਾਂ 15-16 ਸਾਲ ਜੇਲ੍ਹ ਕੱਟੀ ਹੈ, ਉਥੇ 2 ਸਾਲ ਹੋਰ ਕੱਟ ਲਵਾਂਗਾ।

(ਇਕ ਆਵਾਜ਼ : ਉੱਤਮ ਚੰਦ ਨੂੰ ਤੁਸੀਂ ਫੜਿਆ ਸੀ।)

ਜੇ ਮੈਂ ਕੀਤਾ ਤਾਂ ਮੈਂ ਮੁਆਫ਼ੀ ਮੰਗਦਾ ਹਾਂ। ਮੈਂ ਤਾਂ ਕਿਸੇ ਦਾ ਬੁਰਾ ਕਰ ਹੀ ਨਹੀਂ ਸਕਦਾ। ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਨਿਖੜ ਕੇ ਸਾਹਮਣੇ ਆ ਗਿਆ ਹੈ ਅਤੇ ਜੋ ਕਾਂਗਰਸ ਪਾਰਟੀ ਨੇ ਪੰਜਾਬ ਦੀ ਤਬਾਹੀ ਕੀਤੀ ਹੈ ਜਾਂ ਸੈਂਟਰ ਦੀ ਕਾਂਗਰਸ ਹਿੰਦੁਸਤਾਨ ਦੀ ਤਬਾਹੀ ਕਰ ਰਹੀ ਹੈ ਇਹ ਜਿਹੜਾ ਹੈ, ਬਹੁਤ ਮਾੜਾ ਹੈ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਤੁਹਾਨੂੰ ਗੱਲਾਂ ਕਰਕੇ ਰੱਜ ਨਹੀਂ ਆਉਂਦਾ? ਬੈਠੋ ਪਲੀਜ਼, ਹੁਣ ਬਿਲਾਂ ਦੀ ਗੱਲ ਆ ਗਈ ਹੈ। ਅਗਲੀ ਆਈਟਮ, ਸੂਦ ਸਾਹਿਬ, ਪੰਜਾਬ ਰਾਜ ਵਿਧਾਨ ਮੰਡਲ ਸੋਧਨਾ ਬਿਲ, 2010 ਪੇਸ਼ ਕਰੋ।

---

# LEGISLATIVE BUSINESS AND RESOLUTION UNDER ARTICLE 213(2)(A) OF THE CONSTITUTION OF INDIA

## 1. THE PUNJAB LEGISLATIVE ASSEMBLY (SALARIES AND ALLOWANCES OF MEMBERS) AMENDMENT BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਆਜ਼ਾਦ ਉਮੀਦਵਾਰ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਸ ਬਿਲ ਤੇ ਹੋਈ ਬਹਿਸ ਨੂੰ ਰਿਕਾਰਡ ਉਤੇ ਲਿਆਉਣ ਦੀ ਕੋਈ ਲੋੜ ਨਹੀਂ ਹੈ। ਮੈਂ ਮੀਡੀਏ ਵਾਲਿਆਂ ਨੂੰ ਵੀ ਸਾਰਿਆਂ ਨੂੰ ਕਹਿੰਦਾ ਹਾਂ ਕਿ ਅਸੀਂ ਜੋ ਐਕਸਪੰਜ ਕਰ ਦਿੰਦੇ ਹਾਂ, ਉਸ ਦੀ ਪੇਪਰਾਂ ਵਿੱਚ ਆਉਣ ਦੀ ਲੋੜ ਨਹੀਂ ਹੁੰਦੀ। ਇਸ ਕਰਕੇ ਇਸ ਗੱਲ ਦਾ ਵੀ ਧਿਆਨ ਰੱਖੋ, ਉਸ ਨਾਲ ਹਾਊਸ ਦਾ ਕਨਸਰਨ ਹੁੰਦਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ, ਇਹ ਨਹੀਂ ਕਿ ਅਸੀਂ ਮਹਿਸੂਸ ਨਹੀਂ ਕਰਦੇ ਕਿ ਘਰ ਦੇ ਜਿਹੜੇ ਖਰਚੇ ਹਨ, ਉਹ ਚੱਲਣੇ ਬੜੇ ਔਖੇ ਹਨ। ਹੋਰ ਤਾਂ ਬਾਕੀ ਬਰਾਬਰ ਹੈ, ਇਕ ਤਨਖਾਹ ਹੀ ਜ਼ਿਆਦਾ ਹੈ। ਹੁਣ 15,000/- ਰੁਪਿਆ ਕਰ ਦਿਉ, ਫਿਰ ਜਨਰਲ ਪਰਪਜਿਜ਼ ਕਮੇਟੀ ਹੈ ਉਹ ਵੇਖ ਲਵੇ, ਜੇਕਰ ਵਧਾਉਣੇ ਹੋਣਗੇ ਤਾਂ ਸਾਨੂੰ ਕੀ ਹਰਜ਼ ਹੈ, ਸਾਰਿਆਂ ਦਾ ਸਾਂਝਾ ਕੰਮ ਹੈ। ਹੁਣ 15,000/- ਰੁਪਿਆ ਕਰ ਦਿੰਦੇ ਹਾਂ ਬਾਕੀ ਜਨਰਲ ਪਰਪਜਿਜ਼ ਕਮੇਟੀ ਵਿਚ ਡਿਸਕਸ ਕਰ ਲੈਣਾ।

**Expunged as ordered by the Chair.

**ਮਾਨਯੋਗ ਸਪੀਕਰ :** ਮੈਂ ਤੁਹਾਡਾ ਸਾਰਿਆਂ ਦਾ ਧੰਨਵਾਦ ਕਰਦਾ ਹਾਂ। 15,000/- ਰੁਪਿਆ ਸਿਰਫ਼ ਹਰਿਆਣੇ ਵਿੱਚ ਹੈ ਹੋਰ ਹਿੰਦੁਸਤਾਨ ਵਿੱਚ ਕਿਸੇ ਐਮ.ਐਲ.ਏ. ਦਾ 15,000/- ਨਹੀਂ ਹੈ। ਬਾਦਲ ਸਾਹਿਬ ਨੇ ਫਰਾਖ਼ਦਿਲੀ ਦਿਖਾਈ ਹੈ ਅਤੇ ਉਸ ਨੂੰ ਆਪਾਂ ਪ੍ਰਵਾਨ ਕੀਤਾ ਹੈ। ਇਸ ਵਿੱਚ ਕੋਈ ਮਾੜੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ :** ਕਲਾਜ਼ 2 ਵਿੱਚ ਸੋਧਨਾ ਹੈ। ਤਿਕਸ਼ਨ ਸੂਦ ਜੀ ਸੋਧਨਾ ਮੂਵ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਕਲਾਜ਼ 2 ਦੀ ਤੀਜੀ ਲਾਈਨ ਵਿੱਚ ਸ਼ਬਦ "ten thousand rupees" ਦੀ ਜਗ੍ਹਾ ਤੇ ਸ਼ਬਦ "fifteen thousand rupees" ਪਾ ਲਿਆ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਕਲਾਜ਼ 2 ਦੀ ਤੀਜੀ ਲਾਈਨ ਵਿੱਚ ਸ਼ਬਦ "ten thousand rupees" ਦੀ ਜਗ੍ਹਾ ਤੇ ਸ਼ਬਦ "fifteen thousand rupees" ਪਾ ਲਿਆ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 2 ਦੀ ਤੀਜੀ ਲਾਈਨ ਵਿੱਚ ਸ਼ਬਦ "ten thousand rupees"

ਦੀ ਜਗ੍ਹਾ ਤੇ ਸ਼ਬਦ "fifteen thousand rupees" ਪਾ ਲਿਆ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2, ਸੋਧਨਾਂ ਸਮੇਤ, ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 3 ਤੋਂ 6**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 3 ਤੋਂ 6 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 3 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010, ਜਿਵੇਂ ਸੋਧਿਆ, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010, ਜਿਵੇਂ ਸੋਧਿਆ, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2010, ਜਿਵੇਂ ਸੋਧਿਆ, ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 2. THE PUNJAB STATE LEGISLATURE MEMBERS (PENSION AND MEDICAL FACILITIES REGULATION) SECOND AMENDMENT BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮਨ) ਦੂਜੀ ਸੋਧਨਾ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 3. THE EAST PUNJAB MINISTERS' SALARIES (AMENDMENT) BILL, 2010

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕਾਫੀ ਜਦੋ ਜਹਿਦ ਤੋਂ ਬਾਅਦ ਇਹ ਬਿਲ ਆਇਆ ਹੈ। ਇਸ ਵਿਚ ਸਭ ਤੋਂ ਥੱਲੇ ਸਮਾਜਕ ਤੌਰ ਤੇ ਸੇਵਾ ਜੋ ਹੋ ਰਹੀ ਹੈ, ਉਹ ਇਕ ਤਾਂ ਚੌਕੀਦਾਰਾਂ ਦੀ, ਇਕ ਨੰਬਰਦਾਰਾਂ ਦੀ ਤੇ ਇਕ ਸਰਪੰਚਾਂ ਦੀ ਹੋ ਰਹੀ ਹੈ।

**ਮਾਨਯੋਗ ਸਪੀਕਰ** : ਨਹੀਂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪਲੀਜ਼, ਸਪੀਕਰ ਸਾਹਿਬ, ਗੱਲ ਨਾ ਗਵਾਇਓ। ਹੋਰ ਤਾਂ ਗੱਲ ਕਰਨ ਦਾ ਟਾਈਮ ਹੀ ਨਹੀਂ ਹੈ। (ਵਿਘਨ) 9 ਕਰੋੜ ਰੁਪਿਆ ਤੁਹਾਡਾ ਬਿਲ ਹੈ, ਇਕ ਕਰੋੜ ਰੁਪਿਆ ਮਾਸਟਰ ਜੀ ਦੀ ਕਾਰ ਦਾ ਖਰਚਾ ਹੈ। 85 ਲੱਖ ਰੁਪਿਆ ਤੁਹਾਡੇ ਮੈਡੀਕਲ ਬਿਲ ਦਾ ਦੋ ਮਹੀਨਿਆਂ ਦਾ ਖਰਚਾ ਹੈ ਜੀ। 10 ਲੱਖ ਰੁਪਿਆ ਸੁਖਬੀਰ ਜੀ ਦੀ ਕੰਟੀਨ ਦਾ ਖਰਚਾ ਹੈ (ਵਿਘਨ)

**ਮਾਨਯੋਗ ਸਪੀਕਰ** : ਚੌਕੀਦਾਰ ਜਾਂ ਨੰਬਰਦਾਰ ਇਸ ਬਿਲ ਦਾ ਸਕੋਪ ਨਹੀਂ ਹੈ। ਬੰਦ ਕਰੋ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 5 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਸਪੀਕਰ ਸਾਹਿਬ ਤੁਹਾਡਾ ਤਾਂ ਵਿੱਚ ਹੈ ਹੀ ਨਹੀਂ।

**ਸ਼੍ਰੀਮਤੀ ਰਜ਼ੀਆ ਸੁਲਤਾਨਾ** : ਸਪੀਕਰ ਸਾਹਿਬ, ਮੈਂ ਇੱਕ ਮਿੰਟ ਲੈਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀਮਤੀ ਰਜ਼ੀਆ ਸੁਲਤਾਨਾ** : ਵੋ ਝੂਠ ਬੋਲ ਰਹਾ ਥਾ ਬੜੇ ਸਲੀਕੇ ਸੇ,
ਮੈਂ ਏਤਬਾਰ ਨਾ ਕਰਤੀ ਤੋ ਕਿਆ ਕਰਤੀ।

ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਤੁਸੀਂ ਲਿਖਦੇ ਰਹੋ ਮੈਂ ਤੁਹਾਨੂੰ ਟਾਈਮ ਦੇਵਾਂਗਾ। ਮੈਂ ਲਿਖਦੀ ਰਹਿ ਗਈ ਪਰ ਤੁਸੀਂ ਟਾਈਮ ਹੀ ਨਹੀਂ ਦਿੱਤਾ। (ਹਾਸਾ)

**ਮਾਨਯੋਗ ਸਪੀਕਰ** : ਚੰਗਾ ਜੀ, ਬੈਠੋ। ਹੁਣ ਨਹੀਂ, ਫਿਰ ਕਰ ਲੈਣਾ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਮੈਂ ਮੁਆਫ਼ੀ ਮੰਗਦਾ ਹਾਂ ਕਿ ਜਦੋਂ ਫਾਈਲ ਗਈ ਸੀ.ਐਮ. ਸਾਹਿਬ ਕੋਲ ਤਾਂ ਮਾਨਯੋਗ ਗਵਰਨਰ ਸਾਹਿਬ ਛੁੱਟੀ ਚਲੇ ਗਏ ਔਰ ਇਹ ਫਾਇਨਾਂਸ ਬਿਲ ਹੋਣ ਕਰਕੇ ਉਨ੍ਹਾਂ ਕੋਲ ਜਾਣਾ ਸੀ। 2-4 ਦਿਨ ਵਿਚ ਆਰਡੀਨੈਂਸ ਲਿਆ ਕੇ ਕਰ ਦਿਆਂਗੇ ਜੀ।

**ਮਾਨਯੋਗ ਸਪੀਕਰ** : 2-4 ਦਿਨਾਂ ਵਿੱਚ ਕਰ ਦਿਓ। ਚਲੋ, ਜਿੰਨਾ ਵੀ ਹੈ, ਸਰ ਰਿਹਾ ਹੈ। (ਹਾਸਾ) ਹਾਂ ਜੀ, ਅਗਲਾ ਬਿਲ ਜੀ।

---

## 4. THE SALARIES AND ALLOWANCES OF DEPUTY MINISTERS, PUNJAB (AMENDMENT) BILL, 2010

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 6 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

### ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਉਪ ਮੰਤਰੀਆਂ, ਪੰਜਾਬ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## 5. THE PUNJAB MEDICAL REGISTRATION (AMENDMENT) BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 9**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 9 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਸਦਨ ਦੀ ਵੋਟਿੰਗ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 9 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

### ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੈਡੀਕਲ ਰਜਿਸਟ੍ਰੇਸ਼ਨ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## 6. THE PUNJAB ENTERTAINMENTS DUTY (AMENDMENT) BILL, 2010 *(REPLACING ORDINANCE)*

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

[ ਮੁੱਖ ਮੰਤਰੀ ]

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 7. THE PUNJAB AGRICULTURAL PRODUCE MARKETS (AMENDMENT AND VALIDATION) BILL, 2010

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਪੇਸ਼ ਕਰਦਾ ਹਾਂ।

[ ਖੇਤੀਬਾੜੀ ਮੰਤਰੀ ]

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 5 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡ਼ੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

**8. THE PUNJAB VALUE ADDED TAX (THIRD AMENDMENT) ORDINANCE, 2010 (PUNJAB ORDINANCE NO. 5 OF 2010)**

**AND**

**THE PUNJAB VALUE ADDED TAX (THIRD AMENDMENT) BILL, 2010**

**ਮਾਨਯੋਗ ਸਪੀਕਰ :** ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲੋਂ ਪ੍ਰਸਤਾਵ ਆਇਆ ਹੈ ਕਿ -

"This House disapproves the Punjab Value Added Tax (Third Amendment), Ordinance, 2010 (Punjab Ordinance No. 5 of 2010)".

ਇਸ ਨੂੰ ਪੜ੍ਹਿਆ ਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਆਰਡੀਨੈਂਸ 2010 (2010 ਦਾ ਪੰਜਾਬ ਆਰਡੀਨੈਂਸ ਨੰ: 5) ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਅਤੇ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਤੇ ਇਕੱਠਿਆਂ ਹੀ ਵਿਚਾਰ ਕਰ ਲਿਆ ਜਾਵੇ ਪ੍ਰੰਤੂ ਵੋਟਿੰਗ ਅਲੱਗ-ਅਲੱਗ ਕਰ ਲਈ ਜਾਵੇ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਖਹਿਰਾ ਜੀ, ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਮੈਂ ਬੋਲਣਾ

ਹੈ। ਅਜੰਡੇ ਤੇ ਮੇਰੀ ਆਈਟਮ ਆਈ ਹੈ। ਮੇਰੀ ਬੇਨਤੀ ਹੈ ਕਿ ਇਹ ਵੈਟ ਦੇ ਸਿਸਟਮ ਨੂੰ ਪਰਟੇਨ ਕਰਦਾ ਹੈ। Assessment under sub-section 2 or sub-section 3 in respect of which Annual Statement for the Assessment Year 2005-06 has already been filed can be made within a period of 5 years commencing from 20th November, 2006. ਮੇਰੇ ਕਹਿਣ ਦਾ ਭਾਵ ਹੈ ਕਿ ਇਹ ਜਿਹੜਾ ਆਰਡੀਨੈਂਸ ਹੈ, ਜਿਹੜਾ ਆਪਾਂ ਲੈ ਕੇ ਆ ਰਹੇ ਹਾਂ, ਇਹ ਅਫਸਰਾਂ ਨੂੰ ਵਿਉਪਾਰੀਆਂ ਦੀ 5 ਸਾਲ ਦੀ ਅਸੈਸਮੈਂਟ ਕਰਨ ਦਾ ਅਧਿਕਾਰ ਦੇਣ ਜਾ ਰਹੇ ਹਾਂ ਔਰ as a layman ਹਰ ਪਾਰਟੀ ਕਹਿੰਦੀ ਹੈ, ਇਕੱਲੀ ਕਾਂਗਰਸ ਹੀ ਨਹੀਂ, ਅਕਾਲੀ ਦਲ ਦੀ ਸਰਕਾਰ ਵੀ ਇਹ ਕਹਿੰਦੀ ਹੈ ਕਿ ਇੰਸਪੈਕਟਰੀ ਰਾਜ ਨੂੰ ਖਤਮ ਕੀਤਾ ਜਾਵੇ। ਵਿਉਪਾਰੀ ਮਹਿਸੂਸ ਕਰਦੇ ਹਨ ਕਿ ਕੁਝ ਹੱਦ ਤੱਕ checks and balances are permissible and allowed but beyond a certain limit, ਫਿਰ ਕੁਝ ਸਮੇਂ ਤੋਂ ਬਾਅਦ ਇਹ ਉਨ੍ਹਾਂ ਨੂੰ ਪਰੇਸ਼ਾਨ ਕਰਨ ਅਤੇ ਪੈਸੇ ਕਮਾਉਣ ਦੇ ਜ਼ਰੀਏ ਬਣ ਜਾਂਦੇ ਹਨ। ਇਸ ਦਾ ਜਿਹੜਾ ਮੇਨ ਮੁੱਦਾ ਹੈ, ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਪਹਿਲਾਂ ਕੁਝ ਘੱਟ ਸਮੇਂ ਦੀ ਅਸੈਸਮੈਂਟ ਅਲਾਉਡ ਸੀ। ਹੁਣ ਇਨ੍ਹਾਂ ਨੇ ਕਹਿ ਦਿੱਤਾ ਕਿ 5 ਸਾਲ ਤੋਂ ਬਾਅਦ ਵੀ ਜਿਹੜਾ ਐਕਸਾਈਜ਼ ਅਤੇ ਟੈਕਸੇਸ਼ਨ ਦਾ ਮਹਿਕਮਾ ਹੈ, ਉਹ ਜਿਹੜੇ ਵੈਟ ਦੇ ਇਨ੍ਹਾਂ ਨੇ ਸੈਕਸ਼ਨ ਪੜ੍ਹੇ ਹਨ, ਵਪਾਰੀਆਂ ਨੇ ਜਿਹੜੀਆਂ ਰਿਟਰਨਾਂ ਫਾਇਲ ਕੀਤੀਆਂ.....

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਰ, ਇਨ੍ਹਾਂ ਨੂੰ ਕੁਝ ਕਨਫਿਊਜ਼ਨ ਲਗਦਾ ਹੈ, ਜ਼ਰਾ ਮੈਂ ਕਲੀਅਰ ਕਰਾਉਣਾ ਚਾਹੁੰਦਾ ਹਾਂ। ਜਿਹੜੀ ਇਨ੍ਹਾਂ ਨੇ ਆਰਡੀਨੈਂਸ ਤੇ ਬਹਿਸ ਮੰਗੀ ਹੈ ਉਹ ਤੀਜੀ ਸੋਧਨਾ ਵਾਲੇ ਤੇ ਮੰਗੀ ਹੈ, ਜਿਹੜਾ ਬਿਲ ਪੇਸ਼ ਹੋਇਆ ਹੈ। ਇਹ ਬਹਿਸ ਕਰ ਰਹੇ ਹਨ ਚੌਥੀ ਸੋਧਨਾ ਵਾਲੇ ਬਿਲ ਤੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, it has been increased to 5 years. Am I right or not? ਸਪੀਕਰ ਸਾਹਿਬ, ਮੇਰਾ ਰੈਜ਼ੋਲਿਊਸ਼ਨ ਵੈਟ ਨਾਲ ਤਾਅਲੁੱਕ ਰੱਖਦਾ ਹੈ ਔਰ ਜਿਹੜੀ ਮੈਂ ਗੱਲ ਕਹਿਣ ਜਾ ਰਿਹਾ ਹਾਂ, ਸਪੀਕਰ ਸਾਹਿਬ, ਇਸ ਸਾਲ ਸਰਕਾਰ ਜਿਹੜਾ ਅਸੈਸਮੈਂਟ ਦਾ ਸਮਾਂ ਵਧਾਉਣ ਜਾ ਰਹੀ ਹੈ, ਇਹ ਵਪਾਰੀਆਂ ਲਈ ਚਿੰਤਾ ਦਾ ਵਿਸ਼ਾ ਹੈ। ਅੱਜ ਤੋਂ ਪਹਿਲਾਂ ਕੀ ਸੀ ਕਿ ਸਿਕਰੂਟਨੀ ਕੀਤੀ ਜਾਂਦੀ ਸੀ ਅਤੇ ਫਿਊ ਕੇਸਿਜ਼ ਰੈਂਡਮਲੀ 10-20-50-100 ਕੇਸ ਲਏ ਜਾਂਦੇ ਸੀ। ਹੁਣ ਇਨ੍ਹਾਂ ਨੇ ਕੀ ਕੀਤਾ ਕਿ ਇਸ ਆਰਡੀਨੈਂਸ ਦੇ ਤਹਿਤ ਇਨ੍ਹਾਂ ਨੇ ਐਨ-ਬਲਾਕ ਟਰੇਡਰਜ਼ ਨੂੰ ਨੋਟਿਸ ਭੇਜ ਦਿੱਤੇ ਅਤੇ ਵਪਾਰੀਆਂ ਨੇ ਆ ਕੇ ਮਿਲ ਕੇ ਮੈਨੂੰ ਲਿਖ ਕੇ ਦਿੱਤਾ ਹੈ। ਮੈਨੂੰ ਮੁਆਫ ਕਰਨਾ ਕਿ ਮੈਨੂੰ ਇਸ ਬਾਰੇ ਘੱਟ ਇਨਫਰਮੇਸ਼ਨ ਹੈ ਪਰ ਉਨ੍ਹਾਂ ਨੇ ਆ ਕੇ ਮੈਨੂੰ ਦੱਸਿਆ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਕਿ ਉਨ੍ਹਾਂ ਨੂੰ ਕੀ-ਕੀ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਉਨ੍ਹਾਂ ਨੇ ਕਿਹਾ ਇਹ ਮੁੱਦਾ ਵਿਧਾਨ ਸਭਾ ਵਿੱਚ ਜ਼ਰੂਰ ਉਠਾਉਣਾ। ਇਕ ਤਾਂ ਵੈਟ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੂਜੀਆਂ ਸਟੇਟਾਂ ਨਾਲੋਂ ਕਈ ਗੱਲਾਂ ਵਿਚ ਇਹ ਬਹੁਤ ਜ਼ਿਆਦਾ ਹੈ। ਇਹ ਜਿਹੜਾ ਵੈਟ ਹੈ ਇਸ ਤੇ 10% ਤੁਸੀਂ ਐਡੀਸ਼ਨਲ ਸਰਚਾਰਜ ਲਗਾਇਆ ਹੈ ਅਤੇ ਇਕ ਸ਼ੈਡਿਊਲ ਬੀ ਹੈ, Schedule B has been increased from 4% to 5%. One percent has been included meaningfully in Schedule B ਔਰ ਜਿਹੜਾ ਇਨ੍ਹਾਂ ਨੇ ਪਹਿਲਾਂ ਕਿਹਾ ਕਿ 10% ਸਰਚਾਰਜ ਓਵਰਆਲ ਵੈਟ ਤੇ ਲੱਗਿਆ, ਸ਼ੈਡਿਊਲ ਬੀ, ਸੀ, ਡੀ, ਈ, ਐਫ ਵਿੱਚ ਤਕਰੀਬਨ ਇਹ ਸਾਰੀਆਂ ਚੀਜ਼ਾਂ ਆ ਜਾਂਦੀਆਂ ਹਨ। ਇਸ ਤੋਂ ਇਲਾਵਾ ਵਪਾਰੀਆਂ ਦਾ ਐਂਟਰੀ ਟੈਕਸ ਇਹ ਲਗਭਗ 4%, ਜਿੰਨਾਂ ਸਮਾਨ ਆਉਂਦਾ ਹੈ ਚਾਹੇ ਤੁਸੀਂ ਰਾਅ ਮੈਟੀਰੀਅਲ ਕਹਿ ਲਵੋ, ਮੈਨੂਫੈਕਚਰਿੰਗ ਯੂਨਿਟ ਲਈ ਮੈਟੀਰੀਅਲ ਕਹਿ ਲਵੋ, ਜਿੰਨਾਂ ਸਮਾਨ ਆਉਂਦਾ ਹੈ ਉਸ ਤੇ ਆਲਰੇਡੀ ਵੈਟ ਲੱਗ ਰਿਹਾ ਹੈ। ਵਪਾਰੀਆਂ ਨੂੰ ਜਿਹੜਾ ਇਨਪੁੱਟ ਕਰੈਡਿਟ ਮਿਲਣਾ ਚਾਹੀਦਾ ਹੈ, ਜਦੋਂ ਅਸੀਂ ਬੈਰੀਅਰ ਤੇ ਵੈਟ ਜਮ੍ਹਾਂ ਕਰਵਾ ਦਿੱਤਾ ਤਾਂ ਉਨ੍ਹਾਂ ਨੂੰ ਇਨਪੁੱਟ ਕਰੈਡਿਟ ਵਾਪਸ ਮਿਲਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਜੇ ਸਰਕਾਰ ਚੈਕ ਕਰੇ I think it may be running into definitely crores or in hundred of crores. ਜਿਹੜਾ ਵੈਟ ਰੀਫੰਡ ਹੈ, ਉਹ ਵਿਚਾਰਿਆਂ ਨੂੰ ਨਹੀਂ ਮਿਲਦਾ। ਉਲਟਾ ਅਸੈਸਮੈਂਟ ਲਗਾ ਦਿੱਤੀ ਜਾਂਦੀ ਹੈ। ਸਰਲ ਭਾਸ਼ਾ ਵਿੱਚ ਕਹਿ ਲਈਏ ਤਾਂ ਇਹ ਇੰਸਪੈਕਟਰੀ ਰਾਜ ਵਾਲਾ ਕਦਮ ਹੈ। ਮੁਆਫ ਕਰਨਾ ਭਾਰਤੀ ਜਨਤਾ ਪਾਰਟੀ ਵਾਲੇ ਤਾਂ ਵਪਾਰੀਆਂ ਦੇ ਸਿਰ ਤੇ ਜਿੱਤ ਕੇ ਆਏ ਹਨ ਪਰ ਜਿੱਤਣ ਤੋਂ ਬਾਅਦ ਫਿਰ ਸੋਚ ਬਦਲ ਜਾਂਦੀ ਹੈ। ਚੁਣ ਕੇ ਆਪਾਂ ਲੋਕਾਂ ਵਿਚੋਂ ਆਉਂਦੇ ਹਾਂ ਪਰ ਫਿਰ ਅਫਸਰਾਂ ਵਾਲੇ ਪਾਸੇ ਬੈਠ ਜਾਂਦੇ ਹਾਂ। ਅਸੀਂ ਰੈਵੀਨਿਊ ਦੇ ਉਲਟ ਨਹੀਂ। ਰੈਵੀਨਿਊ ਵਧਣਾ ਚਾਹੀਦਾ ਹੈ ਪਰ ਜਿਹੜੀਆਂ ਮੁਸ਼ਕਲਾਂ ਆ ਰਹੀਆਂ ਹਨ, ਇਹ ਦੂਰ ਕਰਨੀਆਂ ਚਾਹੀਦੀਆਂ ਹਨ। ਆਲਰੇਡੀ ਸਾਡੇ ਇਲੈਕਟ੍ਰੀਸਿਟੀ ਡਿਊਟੀ ਜੋ ਹੈ, ਉਸ ਦੀ ਓਕਟਰਾਏ 10 ਪੈਸੇ ਪਰ ਯੂਨਿਟ ਹੈ ਪਰ ਵਪਾਰੀਆਂ ਤੋਂ 13 ਪੈਸੇ ਪਰ ਯੂਨਿਟ ਲਏ ਜਾ ਰਹੇ ਹਨ। ਇਸ ਨਾਲ ਟਰੇਡ ਡਿਸਕਰੇਜ ਹੋ ਰਹੀ ਹੈ। ਪਹਿਲਾਂ ਮੱਕੜ ਸਾਹਿਬ ਬੋਲ ਕੇ ਗਏ ਹਨ। ਬਹੁਤ ਸਾਰੇ ਇੰਡਸਟਰੀਲਿਸਟ ਜਲੰਧਰ ਤੋਂ ਹੋਰਨਾਂ ਸੂਬਿਆਂ ਵਿੱਚ ਚਲੇ ਗਏ ਹਨ। ਸਵੇਰੇ ਉਹ ਹਿਮਾਚਲ ਚਲੇ ਜਾਂਦੇ ਹਨ ਤੇ ਸ਼ਾਮ ਨੂੰ ਵਾਪਸ ਆ ਜਾਂਦੇ ਹਨ। ਇਸ ਤਰ੍ਹਾਂ ਸਟੇਟ ਦਾ ਰੈਵੀਨਿਊ ਬਾਹਰ ਜਾ ਰਿਹਾ ਹੈ। ਤੁਸੀਂ ਦੇਖ ਲਓ ਕਿ 6/- ਰੁਪਏ ਪਰ ਲਿਟਰ ਤੇਲ ਦਾ ਫਰਕ ਹੈ। ਲੋਕ ਚੰਡੀਗੜ੍ਹ ਤੋਂ ਟੈਂਕੀਆਂ ਭਰਵਾ ਕੇ ਜਾਂਦੇ ਹਨ। ਇਸ ਕਰਕੇ ਬੇਨਤੀ ਹੈ ਕਿ ਇਸ ਨੂੰ ਰਿਵਿਊ ਕਰੋ। ਕਾਹਲੀ ਨਾਲ ਪਾਸ ਨਾ ਕਰੋ। ਮੈਂ ਕਿਸੇ ਵਜ਼ੀਰ ਤੇ ਐਸਪਰਸ਼ਨ ਨਹੀਂ ਕਰਦਾ। ਹੋ ਸਕਦਾ ਹੈ ਕਿ ਅਫਸਰਾਂ ਨੇ ਉਨ੍ਹਾਂ ਤੋਂ ਧੱਕੇ ਨਾਲ ਕਰਵਾ ਲਿਆ ਹੋਵੇ ਪਰ ਇਸ ਨਾਲ ਇੰਡਸਟਰੀਲਿਸਟ ਨੂੰ ਹੋਰ ਗਰਿੱਪ ਕੀਤਾ ਜਾਣਾ ਹੈ। ਇਨ੍ਹਾਂ ਨੇ ਤਾਂ ਪੰਜ-ਪੰਜ ਸਾਲ ਦੇ ਕੇਸ ਖੋਲ੍ਹ ਲੈਣੇ ਹਨ। ਜਿਹੜੇ ਚੰਗੇ ਵਪਾਰੀ ਹੋਣਗੇ, ਉਹ ਤਾਂ ਸ਼ਾਇਦ ਵਜ਼ੀਰਾਂ ਦੇ ਥਰੂ ਮਾੜੀ-ਮੋਟੀ ਰਾਹਤ ਲੈ

ਲੈਣਗੇ ਪਰ ਬਾਕੀਆਂ ਨਾਲ ਅਜਿਹਾ ਨਹੀਂ ਹੋਣਾ। ਅਲਟੀਮੇਟਲੀ ਅਜਿਹਾ ਹੀ ਹੋਣਾ ਹੈ। ਇਸ ਕਰਕੇ ਮੈਂ ਇਸ ਦਾ ਵਿਰੋਧ ਕਰਦਾ ਹਾਂ। ਇਸ ਨੂੰ ਬਿਲ ਦਾ ਰੂਪ ਨਾ ਦਿੱਤਾ ਜਾਵੇ। ਇਸ ਤੇ ਪਹਿਲਾਂ ਵਿਚਾਰ ਕੀਤਾ ਜਾਵੇ, ਟਾਈਮ ਲੈ ਕੇ ਵਿਚਾਰ ਕੀਤਾ ਜਾਵੇ ਤੇ ਫਿਰ ਹੀ ਅੱਗੇ ਵਧਿਆ ਜਾਵੇ। ਇਹੀ ਇੰਡਸਟਰੀਲਿਸਟ ਦੇ ਹਿਤ ਵਿਚ ਹੋਵੇਗਾ। ਬਹੁਤ-ਬਹੁਤ ਧੰਨਵਾਦ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਦਾ ਬਿਲ ਨਾਲ ਤਾਅਲੁੱਕ ਨਹੀਂ ਹੈ ਪਰ ਜਿਹੜੀ ਐਮ.ਐਲ.ਏ. ਸਾਹਿਬ ਨੇ ਗੱਲ ਕੀਤੀ ਹੈ, ਉਹ ਮਾੜੀ ਨਹੀਂ। ਇਸ ਕਰਕੇ ਪੰਜ ਸਾਲ ਤੋਂ ਘਟਾ ਕੇ ਤਿੰਨ ਸਾਲ ਕਰ ਦਿੰਦੇ ਹਾਂ। ਇਹ ਅਮੈਂਡਮੈਂਟ ਕਰ ਦਿੱਤੀ ਜਾਵੇ। ਬਾਕੀ ਠੀਕ ਹੈ। ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮਿਹਰਬਾਨੀ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣੀ ਹੈ। ਜਿਹੜਾ ਬਿਲ ਦਰਅਸਲ ਪੇਸ਼ ਕੀਤਾ ਗਿਆ ਹੈ, ਉਸ ਤੇ ਬਹਿਸ ਨਹੀਂ ਹੋ ਰਹੀ। ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ।

**ਮਾਨਯੋਗ ਸਪੀਕਰ :** ਉਸੇ ਬਿਲ ਤੇ ਹੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਇਹ ਤੀਜੀ ਸੋਧਨਾ ਬਿਲ ਹੈ ਜੋ ਕਿ ਟੀ.ਓ.ਟੀ. ਬਾਰੇ ਹੈ। ਇਹ ਪ੍ਰੋਸੀਡਿੰਗ ਈਅਰ ਚੇਂਜ ਕਰਨ ਬਾਰੇ ਹੈ। ਜਿਸ ਦੀ ਟੀ.ਓ.ਟੀ. ਇੱਕ ਸਾਲ ਵਿਚ ਪੰਜ ਲੱਖ ਤੋਂ ਪੰਜਾਹ ਲੱਖ ਹੋ ਜਾਂਦੀ ਹੈ, ਉਹ ਅਗਲੇ ਸਾਲ ਵੈਟ ਨੰ: ਲੈ ਸਕਦਾ ਹੈ।

**ਮਾਨਯੋਗ ਸਪੀਕਰ :** ਜਿਹੜਾ ਨੋਟਿਸ ਦਿੱਤਾ ਹੈ, ਉਹ ਇਸੇ ਦਾ ਹੀ ਦਿੱਤਾ ਹੈ। ਉਸ ਮੁਤਾਬਕ ਹੀ ਬਾਦਲ ਸਾਹਿਬ ਨੇ ਜਵਾਬ ਦਿੱਤਾ ਹੈ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਅਗਲਾ ਬਿਲ ਵੀ ਵੈਲਿਊ ਐਡਿਡ ਨਾਲ ਸਬੰਧਤ ਹੈ।

**ਮਾਨਯੋਗ ਸਪੀਕਰ :** ਸਭ ਤੋਂ ਪਹਿਲਾਂ ਜੋ ਨੋਟਿਸ ਅਪ੍ਰਵਾਨ ਵਾਸਤੇ ਆਇਆ ਹੈ, ਜੇ ਹਾਊਸ ਸਹਿਮਤ ਹੋਵੇ ਤਾਂ ਉਸ ਨੂੰ ਅਪ੍ਰਵਾਨ ਕਰ ਦੇਈਏ। ਫਿਰ ਜੋ ਬਾਦਲ ਸਾਹਿਬ ਨੇ ਗੱਲ ਕੀਤੀ ਹੈ, ਉਹ ਐਡ ਕਰ ਦੇਈਏ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਇਹ ਸਦਨ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 5) ਨੂੰ ਅਪ੍ਰਵਾਨ ਕਰਦਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਕਲਾਜ 2 (ਬੀ) ਵਿੱਚ ਸੋਧ ਹੈ। ਮੁੱਖ ਮੰਤਰੀ ਜੀ ਸੋਧ ਦਾ ਪ੍ਰਸਤਾਵ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਕਲਾਜ਼ 2 (ਬੀ) ਦੇ ਸਬ-ਸੈਕਸ਼ਨ (4A) ਦੀ ਪੰਜਵੀਂ ਲਾਈਨ ਵਿੱਚ ਲਿਖੇ ਸ਼ਬਦ "five years" ਦੀ ਜਗ੍ਹਾ "three years" ਪਾ ਲਿਆ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਕਲਾਜ਼ 2 (ਬੀ) ਦੇ ਸਬ-ਸੈਕਸ਼ਨ (4A) ਦੀ ਪੰਜਵੀਂ ਲਾਈਨ ਵਿੱਚ ਲਿਖੇ ਸ਼ਬਦ "five years" ਦੀ ਜਗ੍ਹਾ "three years" ਪਾ ਲਿਆ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 (ਬੀ) ਦੇ ਸਬ-ਸੈਕਸ਼ਨ (4A) ਦੀ ਪੰਜਵੀਂ ਲਾਈਨ ਵਿੱਚ ਲਿਖੇ ਸ਼ਬਦ "five years" ਦੀ ਜਗ੍ਹਾ "three years" ਪਾ ਲਿਆ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2, ਸੋਧਨਾ ਸਮੇਤ, ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 3**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮਾਨਯੋਗ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਸੋਧਨਾ ਸਮੇਤ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਸੋਧਨਾ ਸਮੇਤ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2010 ਸੋਧਨਾ ਸਮੇਤ ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**9. THE PUNJAB VALUE ADDED TAX (FOURTH AMENDMENT) BILL, 2010 *(Replacing Ordinance)***

**ਮਾਨਯੋਗ ਸਪੀਕਰ** : ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮਾਨਯੋਗ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ

[ ਮੁੱਖ ਮੰਤਰੀ ]

ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 10. THE INDIAN PENAL CODE (PUNJAB SECOND AMENDMENT) BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਸ ਦੇ ਉਤੇ ਬੋਲਣਾ ਚਾਹੁੰਦਾ ਹਾਂ (ਵਿਘਨ) ਇਸ ਦੇ ਉਤੇ ਬਹਿਸ ਕਰਵਾਓ। ਇਹ ਬਹੁਤ ਖਤਰਨਾਕ ਅਮੈਂਡਮੈਂਟ ਹੈ।

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਦੇ ਰਾਹੀਂ ਇਕ ਤਾਂ ਸੈਕਸ਼ਨ 153 ਦੇ ਵਿਚ ਤਬਦੀਲੀ ਕੀਤੀ ਜਾ ਰਹੀ ਹੈ। ਉਸ ਦੇ ਵਿਚ ਕਿਹਾ ਗਿਆ ਹੈ ਕਿ ਜਿਹੜੇ ਕੋਈ ਬੰਦੇ promoting enmity between different groups on grounds of religion, race, place of birth, residence, language etc. and doing acts prejudicial to maintenance of harmony, ਯਾਨੀ ਇਹ ਇਕ ਬਹਾਨਾ ਘੜ ਲਿਆ ਗਿਆ ਹੈ।ਬਲਕਿ ਆਲਰੇਡੀ ਸਾਡੇ ਕੰਸਟੀਚਿਊਸ਼ਨ ਦੇ ਵਿਚ ਇਹ ਪ੍ਰੋਵੀਜ਼ਨ ਹੈ ਕਿ ਕਿਸੇ ਦੇ ਨਾਲ ਵੀ ਉਸ ਦੇ ਪਲੇਸ ਆਫ ਬਰਥ, ਉਸ ਦੀ ਬੋਲੀ, ਉਸ ਦੀ ਕਾਸਟ ਜਾਂ ਉਸ ਦੇ ਰਿਲੀਜ਼ਨ ਕਰਕੇ ਕੋਈ ਡਿਸਕ੍ਰੀਮੀਨੇਸ਼ਨ ਨਹੀਂ ਕੀਤੀ ਜਾਵੇਗੀ। ਇਸ ਕਰਕੇ ਇਸ ਵਾਸਤੇ ਅਮੈਂਡਮੈਂਟ ਕਰਨ ਦੀ ਕੋਈ ਲੋੜ ਨਹੀਂ ਹੈ। ਕੱਲ੍ਹ ਨੂੰ ਇਹ ਬਹਾਨਾ ਬਣਾਇਆ ਜਾਵੇਗਾ ਕਿ ਕਿਸੇ ਨਾਲ ਇਸ ਗੱਲ ਦੇ ਉਤੇ ਡਿਸਕ੍ਰੀਮੀਨੇਸ਼ਨ ਕੀਤੀ ਜਾ ਰਹੀ ਹੈ ਔਰ ਉਸ ਦੇ ਖਿਲਾਫ ਨਾਨ-ਬੇਲਏਬਲ ਵਾਰੰਟ ਵੀ ਜਾਰੀ ਹੋ ਜਾਣਗੇ ਔਰ ਤਿੰਨ ਸਾਲਾਂ ਦੀ ਸਜ਼ਾ ਦੀ ਪ੍ਰੋਵੀਜ਼ਨ ਵੀ ਕੀਤੀ ਗਈ ਹੈ। ਇਸੇ ਤਰ੍ਹਾਂ ਹੀ ਇਹ ਧਾਰਾ 295 ਦੇ ਵਿਚ ਇਹ ਬਣਾਇਆ ਹੈ ਕਿ "a person's deliberate

[ ਸਰਦਾਰ ਮੱਖਣ ਸਿੰਘ ]

and malicious acts intended to outrage the religious feelings of any class by insulting its religion." ਜਦੋਂ ਮਰਜ਼ੀ ਇਹ ਬਹਾਨਾ ਬਣਾ ਲਿਆ ਜਾਵੇਗਾ ਕਿ ਤੁਹਾਡੇ ਫਲਾਣੇ ਲਫਜ਼ਾਂ ਦੇ ਨਾਲ ਫਲਾਣੇ ਰਿਲੀਜ਼ਨ ਦੀਆਂ ਇਹ ਫੀਲਿੰਗਜ਼ ਹਰਟ ਹੁੰਦੀਆਂ ਸਨ, ਇਸ ਕਰਕੇ ਇਸ ਦੇ ਖਿਲਾਫ ਪਰਚਾ ਦਰਜ ਕਰਕੇ ਇਸ ਨੂੰ ਅੰਦਰ ਕਰ ਦਿਉ ਔਰ ਇਸ ਦੇ ਵਿਚ ਤਿੰਨ ਸਾਲਾਂ ਦੇ ਲਈ ਸਜ਼ਾ ਦੀ ਪ੍ਰੋਵੀਜ਼ਨ ਕੀਤੀ ਗਈ ਹੈ, ਨਾਲ ਜ਼ੁਰਮਾਨੇ ਦੀ ਵੀ। ਇਹ ਦੋਵੇਂ ਅਮੈਂਡਮੈਂਟਾਂ ਬੜੀਆਂ ਖਤਰਨਾਕ ਹੋਣਗੀਆਂ। ਸਪੀਕਰ ਸਾਹਿਬ, ਇਹ ਅਮੈਂਡਮੈਂਟਸ ਨਹੀਂ ਹੋਣੀਆਂ ਚਾਹੀਦੀਆਂ ਕਿਉਂਕਿ ਸਾਡੇ ਕਾਂਸਟੀਚਿਊਸ਼ਨ ਵਿੱਚ ਆਲਰੇਡੀ ਪ੍ਰੋਟੈਕਸ਼ਨ ਕੀਤੀ ਹੋਈ ਹੈ ਕਿ ਕਿਸੇ ਬੰਦੇ ਨਾਲ ਰੇਸ, ਜਾਤ, ਕਾਸਟ, ਕਰੀਡ ਦੇ ਅਧਾਰ ਤੇ ਡਿਸਕ੍ਰੀਮਿਨੇਸ਼ਨ ਨਹੀਂ ਕੀਤੀ ਜਾਵੇਗੀ। ਇਹ ਅਮੈਂਡਮੈਂਟ ਲਿਆਉਣ ਦੀ ਕੋਈ ਜ਼ਰੂਰਤ ਨਹੀਂ ਹੈ। ਇਸ ਨੂੰ ਰੱਦ ਕੀਤਾ ਜਾਣਾ ਚਾਹੀਦਾ ਹੈ। ਅਸੀਂ ਇਸ ਦਾ ਵਿਰੋਧ ਕਰਦੇ ਹਾਂ। ਇਸ ਨੂੰ ਪਾਸ ਨਹੀਂ ਕੀਤਾ ਜਾਣਾ ਚਾਹੀਦਾ। ਬਹੁਤ-ਬਹੁਤ ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਪੰਜਾਬ ਦੀ ਇਕ ਅਖ਼ਬਾਰ ਜਿਹੜੀ ਸਰਕਾਰ ਦੇ ਖਿਲਾਫ਼ ਲਿਖਦੀ ਹੈ, ਉਸ ਦੇ ਖਿਲਾਫ਼ ਸਰਕਾਰ ਮਨਸੂਬੇ ਬਣਾ ਰਹੀ ਹੈ। ਜਦੋਂ ਹੀ ਇਸ ਨੂੰ ਪ੍ਰਵਾਨਗੀ ਦੇ ਦਿੱਤੀ ਗਈ ਤਾਂ ਉਸ ਅਖ਼ਬਾਰ ਦੇ ਖਿਲਾਫ਼ ਧਾਰਾ 295-ਏ ਦੇ ਤਹਿਤ ਪਰਚਾ ਦਰਜ ਹੋਇਆ ਸਮਝੋ। ਇਸ ਨੂੰ ਲਿਆਉਣ ਦਾ ਹੋਰ ਕੋਈ ਮਤਲਬ ਨਹੀਂ ਹੈ। ਕਾਂਗਰਸ ਇਸ ਦਾ ਡੱਟ ਕੇ ਵਿਰੋਧ ਕਰਦੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੂੰ ਸਿਰਫ਼ ਬੋਲਣ ਦੀ ਆਦਤ ਹੁੰਦੀ ਹੈ, ਉਨ੍ਹਾਂ ਨੇ ਪੜ੍ਹਿਆ ਨਹੀਂ ਹੁੰਦਾ। ਇਸ ਵਿੱਚ ਕੋਈ ਨਵੀਂ ਅਮੈਂਡਮੈਂਟ ਨਹੀਂ ਹੋਈ। ਸਿਰਫ਼... (ਵਿਘਨ) (ਸ਼ੋਰ) ਜਿੱਥੇ in writing ਆ ਜਾਵੇ ਅਜਿਹੇ ਕੇਸਾਂ ਵਿੱਚ ਸਿਰਫ਼ ਸਜ਼ਾ ਵਧਾਈ ਹੈ, ਅਦਰਵਾਈਜ਼ ਇਹ ਪ੍ਰੋਵੀਜ਼ਨ ਪਹਿਲਾਂ ਹੀ ਐਗਜ਼ਿਸਟ ਕਰਦੀ ਹੈ। (ਵਿਘਨ) (ਸ਼ੋਰ)

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਅੱਜ ਦੂਜੀ ਵਾਰ ਮੈਂਬਰ ਸਾਹਿਬਾਨ ਨਾਲ ਮੈਂਟਲ ਇੰਬੇਲੈਂਸ ਦੀ ਗੱਲ ਕੀਤੀ ਹੈ। (ਹਾਸਾ) (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ।

ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਤੁਹਾਡਾ ਵਤੀਰਾ ਬਹੁਤ ਮਾੜਾ ਰਿਹਾ ਹੈ।

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਮੇਰਾ ਵਤੀਰਾ ਇਸ ਕਰਕੇ ਮਾੜਾ ਹੈ ਕਿਉਂਕਿ ਮੈਂ ਤੁਹਾਨੂੰ ਇੱਥੇ ਬਹਿਣ ਦੀ ਆਗਿਆ ਦੇ ਦਿੱਤੀ ਹੈ, ਤਾਂ ਮਾੜਾ ਹੈ। ਤੁਹਾਨੂੰ ਪਤਾ ਹੈ ਕਿ ਤੁਸੀਂ ਕਿੰਨੀ ਵੱਡੀ ਗਲਤੀ ਕੀਤੀ ਹੈ? ਤੁਹਾਨੂੰ ਰੂਲਜ਼ ਦਾ ਨਹੀਂ ਪਤਾ? (ਸ਼ੋਰ)(ਵਿਘਨ)

**ਸਰਦਾਰ ਰਿਪਜੀਤ ਸਿੰਘ ਬਰਾੜ** : ਤੁਸੀਂ ਬੋਲਣ ਨਹੀਂ ਦਿੰਦੇ।

**ਮਾਨਯੋਗ ਸਪੀਕਰ** : ਬੋਲਣ ਦੀ ਤਾਂ ਚਲੋ ਗੱਲ ਹੋਈ ਪਰ ਤੁਸੀਂ ਕਿੰਨੀ ਵੱਡੀ ਗਲਤੀ ਕੀਤੀ ਹੈ? ਬੈਠੋ ਜੀ, ਪਲੀਜ਼। (ਸ਼ੋਰ)(ਵਿਘਨ)

## ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਭਾਰਤੀ ਦੰਡ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 11. THE CODE OF CRIMINAL PROCEDURE (PUNJAB SECOND AMENDMENT) BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸ੍ਰੀਮਾਨ ਜੀ, ਮੈਂ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਜਿਹੜੇ 153 ਤੇ 295 ਐਕਟ ਹਨ, ਇਹ ਦੋਵੇਂ ਇਕ ਦੂਜੇ ਨਾਲ ਰਲਦੇ ਹਨ। ਮਸਲਾ ਸਿਰਫ ਇੰਨਾ ਹੈ ਕਿ ਪੰਜਾਬ ਵਿਚ ਜੋ ਰਾਜਨੀਤੀ ਚਲ ਰਹੀ ਹੈ, ਧਾਰਮਿਕ ਤੌਰ ਤੇ ਜੋ ਗੱਲ ਲੋਕਾਂ ਵਿੱਚ ਸਪੱਸ਼ਟ ਹੋ ਰਹੀ ਹੈ ਕਿ ਅਸੀਂ ਧਰਮ ਅਸਥਾਨਾਂ ਦੀ ਗਲਤ ਵਰਤੋਂ ਕਰ ਰਹੇ ਹਾਂ। ਉਹ ਜਿਹੜੀ ਗੱਲ ਆ ਰਹੀ ਹੈ, ਉਹ ਪ੍ਰੈਸ ਦੀ ਅਜ਼ਾਦੀ ਨੂੰ ਖਤਮ ਕਰਨ ਲਈ ਕੀਤਾ ਜਾ ਰਿਹਾ ਹੈ, ਨਾਲ ਹੀ ਇਹ ਪਾਇਆ ਜਾ ਰਿਹਾ ਹੈ ਕਿ....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਹੈ ਜੀ, ਮੇਰਾ ਪੁਆਇੰਟ ਆਫ ਆਰਡਰ ਹੈ ਜੀ.....

**ਮਾਨਯੋਗ ਸਪੀਕਰ** : ਇਨ੍ਹਾਂ ਤੋਂ ਬਾਅਦ ਕਹਿ ਲੈਣਾ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਦੱਸਣ ਕਿ ਪ੍ਰੈਸ ਦੀ ਅਜ਼ਾਦੀ ਕਿਨ੍ਹਾਂ ਨੇ ਅਤੇ ਕਦੋਂ ਬੰਦ ਕੀਤੀ ਸੀ? ਇਹ ਤਾਂ ਬਹਾਨਾ ਬਣਾ ਰਹੇ ਹਨ.... (ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਠਹਿਰ ਕੇ ਗੱਲ ਕਰ ਲੈਣਾ ਜੀ। ਸਾਡੀ ਗੱਲ ਦੇ ਵਿਚ ਇਹ ਕਿਉਂ ਬੋਲੀ ਜਾ ਰਹੇ ਹਨ? ਸਪੀਕਰ ਸਾਹਿਬ, ਇਹ ਅੰਮ੍ਰਿਤਸਰ ਵਿੱਚ ਰਹਿੰਦੇ ਹਨ ਤੇ ਸ਼ਾਇਦ ਸਮਝਦੇ ਹਨ ਕਿ ਅਸੀਂ ਗੁਰੂ ਦੇ ਜ਼ਿਆਦਾ ਨੇੜੇ ਹਾਂ।

**ਮਾਨਯੋਗ ਸਪੀਕਰ** : ਗੱਲ ਕਰੋ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਪ੍ਰੈੱਸ ਦੀ ਅਜ਼ਾਦੀ ਤੇ ਹੱਲਾ ਬੋਲਣ ਵਾਲਾ ਬਿਲ ਹੈ। ਇਸ ਬਿਲ ਨੂੰ ਬਿਲਕੁਲ ਪ੍ਰਵਾਨ ਨਾ ਕੀਤਾ ਜਾਵੇ। ਜੇ ਤੁਸੀਂ ਉਸ ਨੂੰ ਨਾਨ-ਬੇਲਏਬਲ ਬਣਾ ਰਹੇ ਹੋ ਜਾਂ ਸਜ਼ਾ ਦੇ ਰਹੇ ਹੋ, ਇਹ ਅਜ਼ਾਦੀ ਤੇ ਧੱਕਾ ਕਰ ਰਹੇ ਹੋ। ਇਸ ਨੂੰ ਬਿਲਕੁਲ ਪਾਸ ਨਾ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 12. THE PUNJAB ADVOCATES WELFARE FUND (SECOND AMENDMENT) BILL, 2010

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਤੇ

ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**13. THE PUNJAB SPECIAL SECURITY GROUP BILL, 2010**
***(Replacing Ordinance)***

**ਮਾਨਯੋਗ ਸਪੀਕਰ** : ਮੰਤਰੀ ਜੀ, ਬਿਲ ਪੇਸ਼ ਕਰੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ ਮੈਂ ਇਸ ਬਿਲ ਤੇ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਹਾਂ ਜੀ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ ਇਹ ਜਿਹੜੇ ਪਿੱਛੇ ਬਿਲ ਆਏ ਹਨ ਜਿਵੇਂ ਆਈ.ਪੀ.ਸੀ. ਦਾ ਆਇਆ ਹੈ, ਹੁਣ ਪੰਜਾਬ ਸਪੈਸ਼ਲ ਸਕਿਊਰਟੀ ਗਰੁੱਪ ਦਾ ਹੈ, ਇਹ ਜੇਕਰ ਤੁਸੀਂ ਇਕ ਦੂਜੇ ਨਾਲ ਪੜ੍ਹੋ ਤਾਂ ਇਹ ਪੰਜਾਬ ਵਿਚ ਟੋਟਲ ਡਰੈਕੋਨੀਅਨ ਲਾਅਜ਼ ਬਣ ਰਹੇ ਹਨ। ਮੁੱਖ ਮੰਤਰੀ ਜੀ ਕਹਿ ਰਹੇ ਸੀ ਕਿ ਅਸੀਂ ਪੰਜਾਬ ਵਿੱਚ ਸ਼ਾਂਤੀ ਰੱਖਣੀ ਹੈ। ਦੂਸਰੇ ਪਾਸੇ ਤੁਸੀਂ ਇਹ ਕਾਨੂੰਨ ਬਣਾ ਰਹੇ ਹੋ, ਪੁਰਾਣੇ ਨੂੰ ਬਦਲ ਰਹੇ ਹੋ, ਹੋਰ ਪਾਵਰਾਂ ਪੁਲਿਸ ਫੋਰਸ ਨੂੰ ਦੇ ਰਹੇ ਹੋ। ਇਸ ਵਿੱਚ ਆਇਆ ਹੈ ਕਿ : "In this Bill, 'anti-national' means any person or organization or association of persons, which for its object, does any unlawful activity, or which encourages its persons to undertake any unlawful activity or of which members undertake such activity". ਇਹ ਸਪੈਸ਼ਲ ਲਾਅ ਹੈ ਜਿਸ ਨੂੰ ਵਰਤ ਕੇ ਤੁਸੀਂ ਪੰਜਾਬ ਦੇ ਵਿੱਚ ਤਸ਼ੱਦਦ ਦੀ ਹਵਾ ਬਣਾਈ ਹੋਈ ਹੈ। ਇਸ ਦਾ ਫਾਇਦਾ ਕੀ ਹੈ ਔਰ ਕਿਸ ਤਰ੍ਹਾਂ ਇਹ ਬੰਦੇ ਨੂੰ ਅਫੈਕਟ ਕਰਦੇ ਹਨ? "No suit, prosecution or other legal proceedings shall lie against group or any member thereof on whom powers have been conferred or duties have been imposed under this Act or any rule or regulation made thereunder, for anything which is in the good faith done or purported to be done or omitted to be done in pursuance of this Act or any order issued under any such rule or regulation as the case may be".

This is like the Armed Forces Special Powers Act, ਜਿਵੇਂ ਕਸ਼ਮੀਰ ਵਿੱਚ ਹੈ। ਫੌਜ ਤੋਂ ਜੇ ਕੁਝ ਹੁੰਦਾ ਹੈ ਤਾਂ ਉਨ੍ਹਾਂ ਨੂੰ ਬਚਾਉਣ ਲਈ ਇਹ ਐਕਟ ਹੈ। ਡਿਸਟਰਬਡ ਏਰੀਆਜ਼ ਲਈ ਜਿਵੇਂ ਮਿਜ਼ੋਰਮ ਹੈ, ਅਰੁਨਾਚਲ ਹੈ, ਉਨ੍ਹਾਂ ਲਈ ਹੈ। ਇਸ ਦੀ ਕੀ ਲੋੜ ਸੀ? Are we heading towards some sort of 'Halchal'? This is in total violation of Article 19, Article 13, Article 14 and Human Rights' Charter. Is it not a shame? I do not know if you have read the book of Mr. Pandral Moon, Chief Secretary of United Punjab, 'Objects and Dominion of India'. He has written that Punjab Police is one of the most brutal forces in the country. ਔਰ ਤੁਸੀਂ ਬਰੂਟਲ ਫੋਰਸਿਸ ਨੂੰ ਹੋਰ ਤਾਕਤ ਦੇ ਰਹੇ ਹੋ? ਬਰੂਟਲ ਫੋਰਸ ਨੂੰ ਕੀ ਤੁਸੀਂ ਹੋਰ ਤਾਕਤ ਦੇਣੀ ਹੈ? ਕਿਸ ਦੇ ਖਿਲਾਫ ਇਨ੍ਹਾਂ ਨੂੰ ਵਰਤੋਗੇ? ਏਥੇ ਪੰਜਾਬ ਦੀ ਜਿਹੜੀ ਆਬਾਦੀ ਹੈ, ਉਹ ਹੈ 2.4 ਕਰੋੜ। ਉਹ ਲੋਕ ਆਪਣੀ ਆਵਾਜ਼ ਨਹੀਂ ਉਠਾ ਸਕਦੇ, ਉਹ ਸਾਡੇ ਰਾਹੀਂ ਆਪਣੀ ਆਵਾਜ਼ ਉਠਾਉਂਦੇ ਹਨ। ਆਪਾਂ ਜਿਹੜੇ ਏਥੇ ਬੈਠੇ ਹਾਂ, ਅਸੀਂ ਲੋਕਾਂ ਦੀ ਆਵਾਜ਼ ਉਠਾਉਣ ਵਾਸਤੇ ਬੈਠੇ ਹਾਂ। ਉਨ੍ਹਾਂ ਵਿਚੋਂ

[ ਕੈਪਟਨ ਅਮਰਿੰਦਰ ਸਿੰਘ ]

ਕਿਸੇ ਨੂੰ ਫੜ ਲਿਆ, look at the Draconian Law that is non-bailable. ਮੈਂ ਤੁਹਾਡਾ ਬਿਲ ਨਹੀਂ ਕੋਟ ਕਰ ਸਕਦਾ ਕਿਉਂਕਿ ਤੁਸੀਂ ਉਸ ਬਿਲ ਤੇ ਆਏ ਨਹੀਂ। ਇਸ ਨੂੰ ਤੁਸੀਂ ਇਸ ਦੇ ਨਾਲ ਪੜ੍ਹੋ। ਤੁਸੀਂ ਅੰਦਰ ਜਾ ਸਕਦੇ ਹੋ, ਤੁਸੀਂ ਅੰਦਰ ਰਹਿ ਸਕਦੇ ਹੋ, ਜੇ ਤੁਸੀਂ ਨਾਨਬੇਲੇਬਲ ਔਫੈਂਸ ਕਰਦੇ ਹੋ ਤਾਂ there is no bail at all allowed. ਜੇ ਤੁਸੀਂ ਅੰਦਰ ਕਰ ਦਿੱਤੇ ਹੋ ਤਾਂ there is no legal provision for you to challenge this. ਤੁਸੀਂ ਕਿਸ ਤਰ੍ਹਾਂ ਦੀਆਂ ਪਰਮਿਸ਼ਨਾਂ ਦੇ ਰਹੇ ਹੋ? ਅੱਜ ਅਗਰ ਤੁਸੀਂ ਇਹੋ ਜਿਹੀਆਂ ਪਰਮਿਸ਼ਨਾਂ ਦਿਓ, ਯਾਦ ਹੈ ਤੁਹਾਨੂੰ ਰੁਚੀਕਾ ਕੇਸ? ਰੁਚੀਕਾ ਦੇ ਨਾਲ ਕੀ ਵਾਪਰਿਆ? This sort of permission is enabling Rathore to get protection? ਜੇਕਰ ਰਾਠੌਰ ਕੋਲ ਇਹ ਪ੍ਰੋਵੀਜ਼ਨ ਹੁੰਦੀ ਤਾਂ Ruchika would have never got any justice at all. ਇਹ ਕਿਸ ਕਿਸਮ ਦੀ ਪ੍ਰੋਵੀਜ਼ਨ ਹੈ? ਏਥੇ ਕੋਈ ਕਾਨੂੰਨ ਤੋੜਣ, ਕੋਈ ਏਥੇ ਬੀਬੀਆਂ ਨੂੰ ਮੋਲੈਸਟ ਕਰਨ ਔਰ ਉਸ ਦੇ ਵਾਸਤੇ he would be immune to challenge under the law. ਕੋਈ ਕਿਸੇ ਨੂੰ ਫੜ ਕੇ, ਕਿਸੇ ਮੁੰਡੇ ਨੂੰ ਕੁੱਟਣ ਮਾਰਨ, ਉਸ ਦੀਆਂ ਹੱਡੀਆਂ ਤੋੜਣ, ਹੱਡੀਆਂ-ਪੱਸਲੀਆਂ ਭੰਨ ਦੇਣ, ਉਸ ਦਾ ਦਿਮਾਗ ਬਿਲਕੁਲ ਖਤਮ ਕਰ ਦੇਣ, nobody can challenge that man. ਜੋ ਮਰਜ਼ੀ ਤੁਸੀਂ ਕਾਨੂੰਨ ਤੋੜੀ ਚਲੋ, ਜੋ ਮਰਜ਼ੀ ਤੁਸੀਂ ਕਰੀ ਚਲੋ, he is above the law, ਇਹ ਕਿਸ ਕਿਸਮ ਦਾ ਕਾਨੂੰਨ ਹੈ। I am sorry, Mr. Chief Minister, ਚੀਫ ਮਨਿਸਟਰ ਆਪ ਏਥੇ ਬੈਠੇ ਇਹ ਦੇਖ ਰਹੇ ਹਨ। ਇਹ ਆਪ ਹਨ ਜਿਹੜੇ ਐਮਰਜੰਸੀ ਦੇ ਖਿਲਾਫ ਏਥੇ ਲੜੇ ਹਨ, ਇਹ ਮੀਸਾ ਦੇ ਖਿਲਾਫ ਲੜੇ ਹਨ, ਇਹ ਪੋਸਾ ਦੇ ਖਿਲਾਫ ਲੜੇ ਨੇ, ਹਿਊਮੈਨ ਰਾਈਟਸ ਦੇ ਲਈ ਵੀ ਲੜੇ ਨੇ ਔਰ ਅੱਜ ਅਸੀਂ ਇਸ ਸਦਨ ਦੇ ਵਿੱਚ ਇਹ ਕਿਸ ਤਰ੍ਹਾਂ ਦਾ ਕਾਨੂੰਨ ਪਾਸ ਕਰ ਰਹੇ ਹਾਂ? I am sorry, it is a very sad day for me. 50 ਸਾਲ ਹੋ ਗਏ ਹਨ ਮੈਨੂੰ ਇਸ ਦੇਸ਼ ਦੀ ਕਿਸੇ ਨਾ ਕਿਸੇ ਰੂਪ ਵਿੱਚ ਸੇਵਾ ਕਰਦੇ ਨੂੰ, 8 ਸਾਲ ਫੌਜ ਵਿੱਚ ਅਤੇ 42 ਸਾਲ ਮੈਨੂੰ ਸਿਆਸਤ ਵਿੱਚ ਹੋ ਗਏ ਹਨ। ਮੈਂ ਕਦੇ ਸੋਚਿਆ ਕਰਦਾ ਸੀ ਕਿ ਸਾਡੇ ਮੁਲਕ ਦਾ ਕੀ ਬਣੇਗਾ? TL 480, ਹੋਰ ਚੀਜ਼ਾਂ ਕਈ ਆਈਆਂ and I used to feel that one day this country will grow and ਅੱਜ ਸਾਡਾ ਮੁਲਕ ਗਲੋਬੇਲਾਈਜ਼ੇਸ਼ਨ ਅਤੇ ਲੀਡਰਸ਼ਿਪ ਦੇ ਵਿਚ ਵੱਧ ਰਿਹਾ ਹੈ ਅਤੇ we are going to bad old days. ਇਸ ਚੀਜ਼ ਦੀ ਤੁਹਾਨੂੰ ਲੋੜ ਕੀ ਹੈ? This is a complete case of dictatorship, you know? What you are creating? ਕਈਆਂ ਨੇ ਹਿਸਟਰੀ ਪੜ੍ਹੀ ਹੋਣੀ ਹੈ। Adolph Hitler ਨੇ ਆਪਣੀ ਪਾਰਟੀ ਰਾਹੀਂ SS, SA and gestopo ਪੈਦਾ ਕੀਤੇ। ਰਾਤ ਨੂੰ ਉਹ ਲੋਕਾਂ ਨੂੰ ਚੁੱਕ ਕੇ ਲੈ ਜਾਂਦੇ ਸੀ ਅਤੇ ਸਵੇਰ ਨੂੰ ਉਨ੍ਹਾਂ ਦਾ ਨਾਂ ਨਿਸ਼ਾਨ ਹੀ ਨਹੀਂ ਸੀ ਮਿਲਦਾ ਕਿਉਂਕਿ they were above the law. Stalin ਦੇ ਰਿਜ਼ੀਮ ਵਿੱਚ ਲੱਖਾਂ ਲੋਕ ਕਤਲ ਕੀਤੇ ਕਿਉਂਕਿ ਉਹ ਵੀ ਕਾਨੂੰਨ ਤੋਂ ਉਪਰ ਸਨ। ਕੋਈ ਉਨ੍ਹਾਂ ਨੂੰ ਚੈਲੰਜ ਨਹੀਂ ਸੀ ਕਰ ਸਕਦਾ। ਅਸੀਂ ਏਥੇ ਪੁਲਿਸ ਫੋਰਸ ਨੂੰ ਹੋਰ ਪਾਵਰ ਦੇਣ ਜਾ ਰਹੇ ਹਾਂ। This is a sort of provision enabling him to get

protection and you never get any justice at all. It is a total immunity from arrest, total immunity to challenge, immunity to anybody to approach the Court as you are putting them above the law. There is a Legislature which legislates and there is an executive which executes and there is a protection from the Judiciary which intervenes with these two arms of our Government. I think this is a total draconian law. ਜਿਹੜਾ ਤੁਸੀਂ ਆਈ.ਪੀ.ਸੀ. ਦੇ ਬਾਰੇ ਵੀ ਲਿਆ ਰਹੇ ਹੋ, total control to the people who have no right, there is no judicial cover for anybody and it is a sad day for Punjab, which I never thought. ਅੱਜ ਪੰਜਾਬ ਦੇ ਵਿੱਚ ਖੜ੍ਹ ਕੇ ਅਸੀਂ ਸੁਣਾਂਗੇ ਕਿ ਸਾਡੇ ਸੂਬੇ ਵਿੱਚ ਆਹ ਕੁਝ ਹੋ ਰਿਹਾ ਹੈ। ਇਹ ਉਹੀ ਪਾਰਟੀ ਲਿਆ ਰਹੀ ਹੈ ਜਿਸ ਨੇ ਉਸ ਦੇ ਖਿਲਾਫ ਵਾਰ-ਵਾਰ ਮੋਰਚੇ ਲਾਏ। ਕੋਈ ਕਾਰਨ ਦੱਸੋ ਕਿ ਕਿਸ ਵਾਸਤੇ ਇਹ ਲਿਆਂਦਾ ਜਾ ਰਿਹਾ ਹੈ? ਜੇਕਰ ਕੋਈ ਕਾਨੂੰਨ ਤੋੜਦਾ ਹੈ, ਗੌਰਮਿੰਟ ਪ੍ਰਾਪਰਟੀ ਦਾ ਨੁਕਸਾਨ ਕਰਦਾ ਹੈ ਤਾਂ there is a law for arresting the people and the police is armed with the law and that is all permissible under the law. ਸਾਡੇ ਕੋਲ ਕਾਨੂੰਨ ਹੈ। ਜੇਕਰ ਕੋਈ ਵਿਰੋਧੀ ਆਉਂਦਾ ਹੈ, ਕੋਈ ਹਲਚਲ ਕਰਦਾ ਹੈ ਤਾਂ ਸਾਡੇ ਕੋਲ ਕਾਨੂੰਨ ਹੈ, ਉਸ ਕਾਨੂੰਨ ਦੇ ਤਹਿਤ ਇਸ ਤਰ੍ਹਾਂ ਦੇ ਬੰਦਿਆਂ ਵਿਰੁੱਧ ਸਖਤ ਤੋਂ ਸਖਤ ਕਾਰਵਾਈ ਕਰੋ, ਉਨ੍ਹਾਂ ਨੂੰ ਫੜੋ। And this is not necessary because Govt. has already got the powers. ਜੇਕਰ ਉਹ ਭੱਜਿਆ ਜਾਂਦਾ ਹੈ ਤਾਂ ਉਸ ਨੂੰ ਗੋਲੀ ਮਾਰੋ। ਜੇਕਰ ਕੋਈ ਟੈਰੋਰਿਸਟ ਐਕਟੀਵਿਟੀ ਹੁੰਦੀ ਹੈ ਤਾਂ ਉਸ ਨੂੰ ਗੋਲੀ ਮਾਰੀ ਜਾ ਸਕਦੀ ਹੈ। ਪਰ ਇਸ ਤਰ੍ਹਾਂ ਦੀਆਂ ਪਾਵਰਜ਼ ਦੇਣੀਆਂ, it is not necessary. My feeling is ਕਿ ਇਹ ਜਿਹੜਾ ਲਾਅ ਹੈ ਇਹ ਡ੍ਰੈਕੋਨੀਅਨ ਲਾਅ ਹੈ, ਇਸ ਨੂੰ shelve ਕਰਨਾ ਚਾਹੀਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਸੁਜੈਸਟ ਕਰਾਂਗਾ ਕਿ ਇਹ ਆਪਣਾ ਵੱਡਾਪਣ ਦਿਖਾਉਣ, ਔਰ ਇਸ ਨੂੰ abeyance ਵਿਚ ਰੱਖਣ ਜਾਂ ਫਿਰ ਇਸ ਨੂੰ ਵਿਚਾਰ ਵਟਾਂਦਰੇ ਲਈ ਸਿਲੈਕਟ ਕਮੇਟੀ ਨੂੰ ਭੇਜ ਦਿਓ। Let us discuss this issue threadbare in this House. ਆਪਾਂ ਲੋਕਾਂ ਦੇ ਕੋਲ ਫੇਰ ਲੈ ਕੇ ਜਾਈਏ, otherwise you will be destroying Punjab.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਖਦਸ਼ਾ ਕੈਪਟਨ ਸਾਹਿਬ ਨੇ ਦਰਸਾਇਆ ਹੈ, ਉਹ ਨਿਰਾਧਾਰ ਹੈ ਅਤੇ ਨਿਰਮੂਲ ਹੈ। ਇਹ ਐਸ.ਐਸ.ਜੀ. ਬਣਾਈ ਗਈ ਹੈ। ਜਿਵੇਂ ਐਨ.ਐਸ.ਜੀ. ਨੈਸ਼ਨਲ ਲੈਵਲ ਤੇ ਹੈ, ਕਿਉਂਕਿ ਅੱਜ ਗਵਾਂਢੀ ਦੇਸ਼ ਤੋਂ ਖਤਰਾ ਹੈ। ਜਿਵੇਂ 26/11 ਮੁੰਬਈ ਵਿਚ ਹੋ ਗਿਆ ਅਤੇ ਉਥੇ ਜਿਸ ਤਰ੍ਹਾਂ ਦੇ ਲੈਪਸ ਸਨ, ਸਾਡੀ ਆਮ ਪੁਲਿਸ ਨੂੰ ਉਸ ਤਰ੍ਹਾਂ ਦੀ ਟ੍ਰੇਨਿੰਗ ਹੀ ਨਹੀਂ ਸੀ। ਇਸ ਲਈ ਸੋਚਿਆ ਗਿਆ ਕਿ ਕੋਈ ਸਪੈਸ਼ਲ ਗਰੁੱਪ ਵੀ ਬਣਾਇਆ ਜਾਵੇ।

(ਇਸ ਸਮੇਂ ਕੈਪਟਨ ਅਮਰਿੰਦਰ ਸਿੰਘ ਆਪਣੀ ਸੀਟ ਤੇ ਬੈਠੇ-ਬੈਠੇ ਬੋਲ ਰਹੇ ਸਨ।)

**ਕੈਪਟਨ ਅਮਰਿੰਦਰ ਸਿੰਘ** : I am sorry, ਜਦੋਂ ਮਨਿਸਟਰ ਹੀ ਗਲਤ ਗੱਲ ਕਰਨ ਲੱਗ ਜਾਵੇ। ਤੁਸੀਂ ਆਪਣੀ ਨੇਬਰਿੰਗ ਸਟੇਟਸ, which are also bordering Pakistan, ਉਨ੍ਹਾਂ ਨੂੰ ਦੇਖੋ। Has Himachal done it? Has Rajasthan, Haryana, Gujarat done it?... (ਸ਼ੋਰ... ਵਿਘਨ...)

**ਮਾਨਯੋਗ ਸਪੀਕਰ** : ਉਨ੍ਹਾਂ ਦੀ ਗੱਲ ਸੁਣ ਲਵੋ, ਥੋੜ੍ਹੀ ਜਿਹੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਕੈਪਟਨ ਸਾਹਿਬ, ਜਦੋਂ ਤੁਸੀਂ ਬੋਲ ਰਹੇ ਸੀ, ਅਸੀਂ ਤੁਹਾਨੂੰ ਸੁਣਿਆ ਹੈ। ਸਾਡੀ ਪੁਲਿਸ ਦੇ ਵਿਚ ਪੂਰੀ ਟਰੇਨਿੰਗ ਨਹੀਂ ਸੀ...

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ)** : You cannot justify this.

## WALK OUT

(ਇਸ ਸਮੇਂ ਸਦਨ ਵਿਚ ਹਾਜ਼ਰ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ, ਸਰਦਾਰ ਸੰਗਤ ਸਿੰਘ ਗਿਲਜ਼ੀਆਂ, ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ, ਅਜ਼ਾਦ ਮੈਂਬਰਜ਼ ** ** ਨਾਹਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ** : ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ।

---

## THE PUNJAB SPECIAL SECURITY GROUP BILL, 2010
### *(Replacing Ordinance) (Resumption)*

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਅੱਜ ਉਸ ਤਰ੍ਹਾਂ ਦੇ ਯੁੱਧ ਦਾ ਖਤਰਾ ਨਹੀਂ ਹੈ। ਅੱਜ ਤਾਂ ਉਹ ਲੋਕ ਚੁਪ-ਚੁਪੀਤੇ ਆਉਂਦੇ ਹਨ ਅਤੇ ਅਟੈਕ ਕਰਕੇ ਚਲੇ ਜਾਂਦੇ ਹਨ। ਪਿੱਛੇ ਜਿਹੇ ਪਾਰਲੀਮੈਂਟ ਵਿਚ ਵੀ ਅਟੈਕ ਹੋਇਆ। ਉਸ ਤੋਂ ਬਾਅਦ ਪਾਰਲੀਮੈਂਟ ਦੀ ਵੀ ਪੂਰੀ ਸਕਿਓਰਟੀ ਦੇ ਇੰਤਜ਼ਾਮ ਕੀਤੇ ਗਏ। ਇਸੇ ਤਰ੍ਹਾਂ 26/11 ਮਹਾਂਰਾਸ਼ਟਰ ਵਿਚ ਹੋਇਆ। ਉਸ ਸਟੇਟ ਨੇ ਵੀ ਇਸ ਤਰ੍ਹਾਂ ਦਾ ਸਪੈਸ਼ਲ ਗਰੁੱਪ ਤਿਆਰ ਕੀਤਾ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਵਿਚਾਰ ਸੀ, ਹੁਣ ਡਿਪਟੀ ਮੁੱਖ ਮੰਤਰੀ ਜੀ ਬੈਠੇ ਨਹੀਂ ਹਨ, ਉਨ੍ਹਾਂ ਦਾ ਇਹ ਆਈਡੀਆ ਸੀ ਕਿ

---

**Not recorded as ordered by the Chair.

ਕੋਈ ਐਸਾ ਸਪੈਸ਼ਲ ਗਰੁੱਪ ਬਣਾਇਆ ਜਾਵੇ, ਕਿਉਂਕਿ ਸਾਡੀ ਬਾਰਡਰ ਸਟੇਟ ਹੈ ਅਤੇ ਪਾਕਿਸਤਾਨ ਕਈ ਤਰ੍ਹਾਂ ਦੀਆਂ ਹਰਕਤਾਂ ਕਰਦਾ ਰਹਿੰਦਾ ਹੈ। ਪਿੱਛੇ ਜਿਹੇ ਪੰਜਾਬ ਪੁਲਿਸ ਦੇ ਦੋ ਮੁਲਾਜ਼ਮ ਸ਼ਹੀਦ ਹੋਏ ਹਨ। ਇਹ ਬਿਲ ਇਸ ਲਈ ਲੈ ਕੇ ਆਏ ਹਾਂ। ਇਹ ਬਿਲ ਪ੍ਰਦੇਸ਼ ਦੇ ਹੱਕ ਵਿਚ ਹੈ, ਦੇਸ਼ ਦੇ ਹੱਕ ਵਿਚ ਹੈ। ਇਸ ਦੇ ਨਾਲ ਆਮ ਲੋਕਾਂ ਦਾ ਜਨ-ਜੀਵਨ ਵੀ ਸ਼ਾਂਤਮਈ ਹੋਵੇਗਾ। ਉਸ ਲਈ ਅਸੀਂ ਇਹ ਬਿਲ ਲੈ ਕੇ ਆਏ ਹਾਂ। ਇਸ ਲਈ ਬਿਨਾਂ ਅਧਾਰ ਤੋਂ, ਬਿਨਾਂ ਗੱਲਾਂ ਸੁਣਿਆਂ ਵਾਕ-ਆਊਟ ਕਰਨਾ ਬਿਲਕੁਲ ਨਿਰਾਧਾਰ ਹੈ। ਅਸੀਂ ਜਿਹੜਾ ਬਿਲ ਲੈ ਕੇ ਆਏ ਹਾਂ ਇਹ ਸਟੇਟ ਦੇ ਲੋਕਾਂ ਵਾਸਤੇ ਅਮਨ ਸ਼ਾਂਤੀ ਦਾ ਇੰਤਜ਼ਾਮ ਕਰਨ ਲਈ ਹੈ ਤਾਂ ਜੋ ਉਹ ਅਮਨ ਸ਼ਾਂਤੀ ਨਾਲ ਰਹਿ ਸਕਣ। (ਟਰੈਟਰੀ ਬੈਂਚਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

> ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ** : ਕੀ ਤੁਸੀਂ ਇਸ ਨੂੰ ਹੋਰ ਕਲੈਰੀਫਾਈ ਕਰਨਾ ਚਾਹੁੰਦੇ ਹੋ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਦੀ ਹਾਜ਼ਰੀ ਵਿਚ ਗੱਲ ਕਰਨਾ ਚਾਹੁੰਦਾ ਸੀ ਪਰ ਉਹ ਚਲੇ ਗਏ ਹਨ। ਉਹ ਪੂਰੇ ਹਾਊਸ ਵਿਚ ਕੋਈ ਇੰਪਰੈਸ਼ਨ ਨਹੀਂ ਛੱਡ ਸਕੇ। ਉਨ੍ਹਾਂ ਨੇ ਕੇਵਲ ਇਕ ਬਿਲ ਤੇ ਬੋਲਣ ਲਈ ਹੀ ਡਿਸਕਸ਼ਨ ਕੀਤੀ। ਇਹ ਪੰਜਾਬ ਸਰਕਾਰ ਵੱਲੋਂ ਇਕ ਸਪੈਸ਼ਲ ਟਾਸਕ ਫੋਰਸ ਕਰੀਏਟ ਕਰਨ ਦਾ ਉਪਰਾਲਾ ਸ਼ਲਾਘਾਯੋਗ ਉਪਰਾਲਾ ਹੈ ਜੋ ਕਿ ਕੁਝ ਬੰਬਈ ਵਰਗੇ ਹਾਲਾਤ ਪੈਦਾ ਹੋਏ ਹਨ, ਉਨ੍ਹਾਂ ਨੂੰ ਨਜਿੱਠਣ ਲਈ, ਟੋਪ ਸਿਕਿਉਰਟੀ ਦੇਣ ਲਈ, ਜਿਹੜੇ ਟਾਰਗੇਟਿਡ ਇਨਸਾਨ ਹਨ, ਜਿਨ੍ਹਾਂ ਨੂੰ ਹਾਈ ਰਿਸਕ ਹੈ ਉਨ੍ਹਾਂ ਨੂੰ ਸਿਕਿਉਰਟੀ ਪ੍ਰੋਵਾਈਡ ਕਰਨ ਲਈ, ਟਾਸਕ ਫੋਰਸ ਕਰੀਏਟ ਕਰਨ ਲਈ ਬਿਲ ਤਿਆਰ ਕੀਤਾ ਹੈ। ਇਸ ਦੇ ਵਿੱਚ ਕੋਈ ਨਵਾਂ ਸਪੈਸ਼ਲ ਫੰਡ ਪੈਦਾ ਕਰਨ ਦਾ ਪਰਿਆਸ ਨਹੀਂ ਕੀਤਾ ਗਿਆ। ਇਕ ਨਵੀਂ ਫੋਰਸ ਹੀ ਕਰੀਏਟ ਕੀਤੀ ਹੈ ਅਤੇ ਜਿਹੜੀ ਪ੍ਰੋਟੈਕਸ਼ਨ ਦੇਸ਼ ਦੇ ਵਿੱਚ ਦਿੱਤੀ ਹੈ ਪ੍ਰੋਸੀਕਿਉਸ਼ਨ ਦੀ, ਉਹ ਆਈ.ਪੀ.ਸੀ. ਵਿੱਚ ਵੀ ਪ੍ਰੋਵਾਈਡਿਡ ਹੈ ਕਿ ਕੋਈ ਵੀ ਸਰਕਾਰ ਵਲੋਂ ਕਿਸੇ ਦੇ ਖਿਲਾਫ ਕੋਈ ਇਸਤਗਾਸਾ ਦਾਇਰ ਕੀਤਾ ਜਾਂਦਾ ਹੈ ਤਾਂ ਉਸ ਦੇ ਵਿੱਚ ਕਿਸੇ ਸਰਕਾਰੀ ਅਫਸਰ ਦੇ ਖਿਲਾਫ ਕਦੇ ਕੋਈ ਕਿਸੇ ਕਿਸਮ ਦੀ ਡੈਮੇਜਿਜ਼ ਦਾ ਕੇਸ ਨਹੀਂ ਕੀਤਾ ਜਾ ਸਕਦਾ। ਉਸ ਦੇ ਵਿੱਚ ਪ੍ਰੋਵੀਜ਼ਨ ਹੈ। ਮੈਨੂੰ ਦੁੱਖ ਹੋਇਆ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਬਿਲ ਨੂੰ ਪੜ੍ਹੇ ਬਿਨਾਂ, ਇਕ ਪ੍ਰੋਵੀਜ਼ਨ ਨੂੰ ਪੜ੍ਹ ਕੇ ਇੱਥੇ ਹੰਗਾਮਾਂ ਕਰਨ ਦਾ ਪਰਿਆਸ ਕੀਤਾ। ਮੈਂ ਇਸ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਬਿਲ ਦੀ ਸ਼ਲਾਘਾ ਕਰਦਾ ਹਾਂ। ਮੈਂ ਪੰਜਾਬ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਦੂਰ-ਅੰਦੇਸ਼ ਹੁੰਦੇ ਹੋਏ ਤਾਂ ਕਿ ਪੰਜਾਬ ਦੇ ਵਿੱਚ ਉਹ ਹਾਦਸੇ ਨਾ ਹੋ ਸਕਣ ਜੋ ਬੰਬਈ ਵਿਚ ਹੋਏ ਹਨ, ਇਹ ਬਿਲ ਲਿਆਂਦਾ। ਮੈਂ ਸਮਝਦਾ ਹਾਂ ਕਿ ਇਹ ਬਿਲ ਪਾਸ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 16**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 16 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 16 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਪੈਸ਼ਲ ਸਕਿਉਰਟੀ ਗਰੁੱਪ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 14. THE PUNJAB (PREVENTION OF DAMAGE TO PUBLIC AND PRIVATE PROPERTY) BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010

[ ਮਾਨਯੋਗ ਸਪੀਕਰ ]

ਤੇ ਤੁਰੰਤ ਵਿਚਾਰ ਕੀਤਾ ਜਾਵੇਂ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 13**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 13 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 13 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ (ਜਨਤਕ ਅਤੇ ਨਿੱਜੀ ਸੰਪਤੀ ਦੇ ਨੁਕਸਾਨ ਤੇ ਰੋਕ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 15. THE PUNJAB PREVENTION OF HUMAN SMUGGLING BILL, 2010

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਹ ਆਖਰੀ ਬਿਲ ਹੈ ਅਤੇ ਜੋ ਇਹ ਸੈਸ਼ਨ ਪਿਛਲੇ ਦਿਨਾਂ ਤੋਂ ਚੱਲ ਰਿਹਾ ਹੈ, ਉਸ ਦੇ ਆਖਰੀ ਪਲ ਹਨ। ਮੈਂ ਇਸ ਮੌਕੇ ਤੇ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਤੁਸੀਂ ਬਹੁਤ ਵਧੀਆ ਤਰੀਕੇ ਨਾਲ ਸੈਸ਼ਨ ਚਲਾਇਆ ਹੈ। ਇਸ ਲਈ ਮੈਂ ਆਪ ਜੀ ਦਾ ਧੰਨਵਾਦ ਵੀ ਕਰਦਾ ਹਾਂ ਤੇ ਮੁਬਾਰਕਬਾਦ ਵੀ ਦਿੰਦਾ ਹਾਂ। ਬਾਕੀ ਪੰਜਾਬੀ ਪਾਕਿਸਤਾਨ ਦਾ ਗੀਤ ਹੈ।

ਵਾਜਾਂ ਮਾਰੀਆਂ, ਬੁਲਾਇਆ ਕਈ ਵਾਰ
ਪਰ, ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਨਾ ਸੁਣੀ।

ਸਪੀਕਰ ਸਾਹਿਬ, ਪਿਛਲਾ ਜੋ ਐਮ.ਐਲ.ਏਜ਼ ਦਾ ਬਿਲ ਸੀ, ਉਸ ਤੇ ਵੀ ਮੈਂ ਬੋਲਣਾ ਚਾਹੁੰਦਾ ਸੀ ਪਰ ਤੁਸੀਂ ਇਜਾਜ਼ਤ ਨਹੀਂ ਦਿੱਤੀ।

**ਮਾਨਯੋਗ ਸਪੀਕਰ** : ਹੁਣ ਇਸ ਬਿਲ ਤੇ ਬੋਲੋ। ਕਾਫੀ ਟਾਈਮ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਪੰਜਾਬ ਪ੍ਰੀਵੈਨਸ਼ਨ ਆਫ਼ ਹਿਊਮਨ ਸਮਗਲਿੰਗ ਬਿਲ ਆਇਆ ਹੈ, ਉਸ ਬਾਰੇ ਮੇਰੇ ਮਨ ਵਿਚ ਇੱਕ ਦੋ ਖਦਸ਼ੇ ਹਨ, ਉਹ ਮੈਂ ਆਪ ਜੀ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਨਵੇਅ ਕਰਨਾ ਚਾਹੁੰਦਾ ਹਾਂ। ਇਕ ਤਾਂ ਇਹ ਜਿਹੜਾ ਲਾਇਸੰਸ ਇਸ਼ੂ ਹੋਵੇਗਾ, ਉਸ ਵਿਚ ਟਰੈਵਲ ਏਜੰਟ ਨੂੰ 10 ਲੱਖ ਰੁਪਿਆ ਗਾਰੰਟੀ ਫੀਸ ਦੇਣੀ ਪਵੇਗੀ ਜਿਹੜਾ ਕਿ ਆਮ ਆਦਮੀ ਕਈ ਵਾਰ ਨਹੀਂ ਦੇ ਸਕਦਾ। ਇਸ ਤਰ੍ਹਾਂ ਟਰੈਵਲ ਏਜੰਟ ਦਾ ਲਾਇਸੰਸ ਲੈਣਾ ਮਹਿੰਗਾ ਹੋ ਜਾਵੇਗਾ। ਦੂਸਰਾ, ਸਪੀਕਰ ਸਾਹਿਬ, ਅੱਜ ਪੰਜਾਬ ਦੇ ਨੌਜਵਾਨ ਬਾਹਰ ਜਾਣਾ ਚਾਹੁੰਦੇ ਹਨ, ਨੌਕਰੀਆਂ ਲਈ, ਬਾਹਰ ਕਾਰੋਬਾਰ ਕਰਨ ਲਈ, ਆਮਦਨ ਲਈ, ਭਾਵੇਂ ਉਹ ਪੜ੍ਹਾਈ ਦਾ ਜ਼ਰੀਆ ਹੋਵੇ ਤੇ ਭਾਵੇਂ ਕਾਰੋਬਾਰ ਦਾ ਜ਼ਰੀਆ ਹੋਵੇ। ਇਸ ਨਾਲ ਉਸ ਵਾਸਤੇ ਇਕ ਫੀਸ ਲਾਗੂ ਹੋਣੀ ਹੈ। ਅਜੇ ਰੂਲਜ਼ ਬਣਨੇ ਹਨ ਜੋ ਕਿ ਸਰਕਾਰ ਨੇ ਬਾਅਦ ਵਿਚ ਕਰਨੇ ਹਨ। ਮੁੱਖ ਮੰਤਰੀ ਜੀ ਨੂੰ ਮੇਰੀ ਬੇਨਤੀ ਹੈ ਕਿ ਜਿਹੜੀ ਫੀਸ ਲੈਣੀ ਹੈ, ਉਹ ਇੰਨੀ ਘੱਟ ਲਈ ਜਾਵੇ ਤਾਂ ਕਿ ਆਮ ਨੌਜਵਾਨ ਜਿਹੜਾ ਹੈ, ਉਹ ਉਸ ਨੂੰ ਪੇਅ ਕਰ ਸਕੇ। ਰੁਜ਼ਗਾਰ ਦਾ ਇਹ ਚੰਗਾ ਸਾਧਨ ਹੈ. ਪਰ ਕਿਤੇ ਇਹ ਨਾ ਹੋਵੇ ਕਿ ਇਹ

ਮਹਿੰਗਾ ਹੋ ਜਾਵੇ। ਇਹ ਖਦਸ਼ੇ ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣੇ ਸਨ। ਧੰਨਵਾਦ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 26**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 26 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 26 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 16. THE CHITKARA UNIVERSITY BILL, 2010

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਚਿਤਕਾਰਾ ਯੂਨੀਵਰਸਿਟੀ ਬਿਲ, 2010 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਪਹਿਲਾਂ ਵੀ ਇੱਕ ਲਵਲੀ ਯੂਨੀਵਰਸਿਟੀ ਕਰੀਏਟ ਹੋਈ ਹੈ। ਇਸ ਯੂਨੀਵਰਸਿਟੀ ਬਾਰੇ ਜੋ ਗੱਲਾਂ ਸੁਣਨ ਨੂੰ ਮਿਲਦੀਆਂ ਹਨ ਕਿ ਜੇ ਕਿਸੇ ਨੇ ਛੁੱਟੀ ਦੀ ਦਰਖਾਸਤ ਦੇਣੀ ਹੋਵੇ ਤਾਂ 50/- ਰੁਪਏ ਦਾ ਐਪਲੀਕੇਸ਼ਨ ਫਾਰਮ ਮਿਲਦਾ ਹੈ। 1000 ਏਕੜ ਤੋਂ ਉੱਤੇ ਜਗ੍ਹਾ ਉਨ੍ਹਾਂ ਨੇ ਐਕਵਾਇਰ ਕੀਤੀ ਹੈ। ਦੇਖਣਯੋਗ ਇਹ ਹੈ ਕਿ ਇਸ ਐਕਟ ਵਿੱਚ ਜਿਹੜਾ ਟਰੱਸਟ ਹੈ, ਉਹ ਟਰੱਸਟ ਕਿੰਨਾ ਚੈਰੀਟੇਬਲ ਟਰੱਸਟ ਹੈ? ਕਿਤੇ ਇਹ ਪਰਿਵਾਰਕ ਟਰੱਸਟ ਤਾਂ ਨਹੀਂ। ਦੇਖਣਯੋਗ ਗੱਲ ਇਹ ਵੀ ਹੋਏਗੀ ਕਿ ਇਸ ਵਿੱਚ ਕਿਸੇ ਕਿਸਮ ਦਾ ਫੀਸਾਂ ਉੱਤੇ ਕੰਟਰੋਲ ਹੈ? ਇਹ ਮੈਨੂੰ ਨਜ਼ਰ ਨਹੀਂ ਆਇਆ। ਇਹ ਮੈਂ ਸਮਝਦਾ ਹਾਂ ਕਿ ਇੰਨਾ ਅਹਿਮ ਬਿੱਲ ਹੈ, ਇਹ ਸਿਲੈਕਟ ਕਮੇਟੀ ਨੂੰ ਜ਼ਰੂਰ ਭੇਜਣਾ ਚਾਹੀਦਾ ਹੈ। ਇਸ ਤੇ ਗੰਭੀਰਤਾ ਨਾਲ ਦੇਖਣਾ ਚਾਹੀਦਾ ਹੈ ਕਿ ਪਹਿਲਾ ਫਾਰਮੂਲਾ ਕਿੰਨਾ ਕੁ ਸਕਸੈਸਫੁੱਲ ਹੋਇਆ ਹੈ? ਕੀ ਚੈਰੀਟੇਬਲ ਲਈ ਪੈਸੇ ਆਏ, ਕੋਈ ਕੰਟਰੀਬਿਊਸ਼ਨ ਹੋਈ ਜਾਂ ਕਿ ਪੂਰੇ ਦੇ ਪੂਰੇ ਬੱਚਿਆਂ ਤੋਂ ਪੈਸੇ ਇਕੱਠੇ ਕਰਕੇ ਯੂਨੀਵਰਸਿਟੀ ਦੀ ਉਸਾਰੀ ਕੀਤੀ ਜਾ ਰਹੀ ਹੈ? ਜੇਕਰ ਅਜਿਹਾ ਹੁੰਦਾ ਹੈ ਤਾਂ ਸ਼ਾਇਦ ਇਹ ਸਿੱਖਿਆ ਲਈ ਬਹੁਤਾ ਵਧੀਆ ਉਪਰਾਲਾ ਨਹੀਂ ਹੋਏਗਾ। ਫਿਰ ਤਾਂ ਜੇ ਬੱਚਿਆਂ ਤੋਂ ਹੀ ਪੈਸੇ ਇਕੱਠੇ ਕਰਨੇ ਹਨ ਤਾਂ ਯੂਨੀਵਰਸਿਟੀ ਸਰਕਾਰ ਦੇ ਉਪਰਾਲੇ ਨਾਲ ਵੀ ਨਵੀਂ ਬਣਾਈ ਜਾ ਸਕਦੀ ਹੈ ਜਿਹੜੀ ਟੋਟਲ ਪੇਡ ਯੂਨੀਵਰਸਿਟੀ ਹੋਵੇ। ਮੈਂ ਸਿਫਾਰਸ਼ ਕਰਨੀ ਚਾਂਹੁੰਦਾ ਹਾਂ ਕਿ ਇਸ ਨੂੰ ਜ਼ਰੂਰ ਸਿਲੈਕਟ ਕਮੇਟੀ ਕੋਲ ਭੇਜ ਕੇ ਪਹਿਲਾਂ ਛਾਨਣਾ ਲਾਇਆ ਜਾਵੇ। ਇਸ ਤੋਂ ਬਾਅਦ ਬਿਲ ਪਾਸ ਹੋਵੇ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਜੋ ਢਾਂਡਾ ਸਾਹਿਬ ਨੇ ਇਸ ਬਾਰੇ ਦੱਸਿਆ ਹੈ, ਉਸ ਬਾਰੇ ਮੈਂ ਇਸ ਪਵਿੱਤਰ ਸਦਨ ਵਿੱਚ ਦੱਸਣਾ ਚਾਹਾਂਗੀ ਕਿ ਜਿਥੋਂ ਤੱਕ ਫੀਸਾਂ ਤੇ ਕੰਟਰੋਲ ਦੀ ਗੱਲ ਹੈ, ਸ਼ਾਇਦ ਇਹ ਸਿੱਧਾ ਕੋਈ ਉਪਬੰਧ ਨਹੀਂ ਹੈ ਲੇਕਿਨ ਪੰਜ ਪ੍ਰਤੀਸ਼ਤ ਵਿਦਿਆਰਥੀਆਂ ਦੇ ਲਈ ਫੀ ਕਨਸੈਸ਼ਨ ਦੀ ਪ੍ਰੋਵੀਜ਼ਨ ਰੱਖ ਲਈ ਗਈ ਹੈ। ਮੇਰੀ ਤਜਵੀਜ਼ ਹੈ ਕਿ ਜਿਹੜੇ ਪ੍ਰਾਈਵੇਟ ਅਦਾਰੇ ਹਨ ਉਨ੍ਹਾਂ ਦੀ ਕਾਰਜਸ਼ੈਲੀ ਦੇ ਵਿਚ ਸੁਧਾਰ ਲਿਆਂਦਾ ਜਾ ਸਕਦਾ ਹੈ ਜੇਕਰ ਗਵਰਨਿੰਗ ਕੌਂਸਲ ਤੇ ਦੋ ਜਨਤਕ ਨੁਮਾਇੰਦਿਆਂ ਨੂੰ ਵੀ ਪ੍ਰਤੀਨਿਧਤਾ ਦਿੱਤੀ ਜਾਵੇ। ਹਾਊਸ ਇਸ ਸਬੰਧੀ ਵਿਚਾਰ ਕਰ ਸਕਦਾ ਹੈ ਅਤੇ ਅਸੀਂ ਇਸ ਨੂੰ ਪਾਸ ਕਰ ਦਿਆਂਗੇ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਦੇ ਵਿਚ ਕੁਝ ਟੈਕਨੀਕਲ ਜਾਂ ਪ੍ਰਾਈਵੇਟ ਅਦਾਰੇ ਖੁਲ੍ਹੇ ਹਨ, ਉਨ੍ਹਾਂ ਵਿਚ ਜਿਹੜੀਆਂ ਰਿਜ਼ਰਵੇਸ਼ਨ ਵਾਲੀਆਂ ਸੀਟਾਂ ਹੁੰਦੀਆਂ ਹਨ ਉਨ੍ਹਾਂ ਨੂੰ ਬਿਲਕੁਲ ਇਗਨੋਰ ਕੀਤਾ ਜਾਂਦਾ ਹੈ। ਜ਼ਿਆਦਾਤਰ ਇਹ ਹੁੰਦਾ ਹੈ ਕਿ ਰਿਜ਼ਰਵ ਸੀਟਾਂ ਵੀ ਜਨਰਲ ਦੇ ਵਿਦਿਆਰਥੀਆਂ ਨਾਲ ਹੀ ਭਰੀਆਂ ਜਾਂਦੀਆਂ ਹਨ। ਉਨ੍ਹਾਂ ਕੋਲੋਂ ਪੂਰੇ ਚਾਰਜੀਜ਼ ਲਏ ਜਾਂਦੇ ਹਨ ਤੇ ਗਰੀਬ ਬੱਚੇ ਪੇਅ ਨਹੀਂ ਕਰ ਸਕਦੇ। ਇਹੀ ਹਾਲਤ ਜਿਹੜੇ ਸਾਡੇ ਹੋਰ ਐਜੂਕੇਸ਼ਨ ਦੇ ਅਦਾਰੇ ਜਾਂ ਟੈਕਨੀਕਲ ਯੂਨੀਵਰਸਿਟੀਆਂ ਹਨ ਉਨ੍ਹਾਂ ਵਿਚ ਵੀ ਚਲ ਰਹੀ ਹੈ। ਜਿਹੜੇ ਵੀ ਹੁਣ ਇਸ ਤਰ੍ਹਾਂ ਦੇ ਵਿਦਿਅਕ ਅਦਾਰੇ ਖੁਲ੍ਹਣੇ ਹਨ ਜਾਂ ਯੂਨੀਵਰਸਿਟੀਆਂ ਬਣਨੀਆਂ ਹਨ ਉਸ ਦੇ ਉਤੇ ਕਿਤੇ ਨਾ ਕਿਤੇ ਜ਼ਰੂਰ ਚੈਕ ਹੋਵੇ ਕਿ ਜਿਹੜੀ ਗਰੀਬਾਂ ਦੇ ਲਈ ਰਿਜ਼ਰਵੇਸ਼ਨ ਪਾਲਿਸੀ ਹੈ ਉਨ੍ਹਾਂ ਦੇ ਵਿਚ ਪ੍ਰੋਵੀਜ਼ਨ ਰੱਖਿਆ ਗਿਆ ਹੈ ਜਾਂ ਨਹੀਂ ਰੱਖਿਆ ਗਿਆ ਹੈ? ਇਹ ਜ਼ਰੂਰ ਸੋਚਿਆ ਜਾਵੇ ਕਿਉਂਕਿ ਐਜੂਕੇਸ਼ਨ ਲਈ ਹਰ ਕਸਬੇ ਜਾਂ ਪਿੰਡਾਂ ਵਿਚ ਸਕੂਲ ਖੁਲ੍ਹ ਰਹੇ ਹਨ, ਯੂਨੀਵਰਸਿਟੀਆਂ ਵੀ ਬਣ ਰਹੀਆਂ ਹਨ। ਇਸ ਦਾ ਜਿਹੜੇ ਗਰੀਬ ਲੋਕ ਹਨ, ਹੇਠਾਂ ਗਰੀਬ ਬੱਚੇ ਜਿਹੜੇ ਪੜ੍ਹਦੇ ਹਨ ਉਨ੍ਹਾਂ ਦੇ ਉਤੇ ਬਹੁਤ ਅਸਰ ਪੈ ਰਿਹਾ ਹੈ। ਜਿਹੜੇ ਸਾਡੇ ਸਰਕਾਰੀ ਸਕੂਲ, ਕਾਲਜ ਹਨ ਉਨ੍ਹਾਂ ਦੇ ਵਿਚ ਬੱਚੇ ਵੀ ਘੱਟ ਰਹੇ ਹਨ ਅਤੇ ਪ੍ਰਾਈਵੇਟ ਬੰਦੇ ਪੈਸਾ ਕਮਾਉਣ ਦਾ ਜ਼ਰੀਆ ਬਣਾ ਰਹੇ ਹਨ। ਇਸ ਲਈ ਇਸ ਦੇ ਉਤੇ ਵਿਚਾਰ ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ.....

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਬੇਨਤੀ ਕੀਤੀ ਹੈ ਕਿ ਉਹ ਸੋਧ ਜਿਹੜੀ ਹੈ, ਉਹ ਸੰਮਲਿਤ ਕਰਕੇ ਇਸ ਨੂੰ ਪਾਸ ਕੀਤਾ ਜਾਵੇ। ਮੈਂ ਇੱਕ ਸੋਧ ਦੀ ਤਜਵੀਜ਼ ਕੀਤੀ ਹੈ ਕਿ ਇਸ ਦੀ ਗਵਰਨਿੰਗ ਕੌਂਸਲ ਤੇ ਦੋ ਜਨਤਕ ਨੁਮਾਇੰਦਿਆ ਨੂੰ ਸ਼ਾਮਲ ਕੀਤਾ ਜਾਵੇ ਤਾਂ ਜੋ ਉਹ ਆਮ ਜਨਤਾ ਦੇ ਜੋ ਇੰਟਰੈਸਟ ਹਨ ਉਨ੍ਹਾਂ ਨੂੰ ਵਾਚ ਲੈਣ। ਸਾਨੂੰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਸ਼ਾਮਲ ਕਰਕੇ ਸੋਧ ਕਰਕੇ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਸਪੀਕਰ ਸਾਹਿਬ, ਇਕ ਤਾਂ ਚੁਣੇ ਹੋਏ ਨੁਮਾਇੰਦੇ ਪਾਏ ਜਾਣ ਤੇ ਦੂਜਾ ਸਿਲੈਕਟ ਕਮੇਟੀ ਇਸ ਤੇ ਜ਼ਰੂਰ ਘੋਖ ਕਰੇ, ਉਸ ਤੋਂ ਬਾਅਦ ਇਸ ਨੂੰ ਪਾਸ ਕੀਤਾ ਜਾਵੇ। ਕਈ ਵਾਰੀ ਆਪਾਂ ਸਮਝ ਲੈਂਦੇ ਹਾਂ ਕਿ ਜਿਹੜਾ ਐਸ.ਸੀ. ਬੱਚਾ ਹੈ. ਉਹ ਹੀ ਗਰੀਬ ਹੈ, ਪਰ ਜਨਰਲ ਬੱਚੇ ਵੀ ਬਹੁਤ ਗਰੀਬ ਹਨ। ਆਮ ਬੱਚਿਆਂ ਨੂੰ ਵੀ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ੍ਰੀ ਹਰੀਸ਼ ਰਾਏ ਢਾਂਡਾ) :** ਸਪੀਕਰ ਸਾਹਿਬ, ਇਹ ਬਹੁਤ ਸੀਰੀਅਸ ਬਿਲ ਹੈ। ਇਸ ਨੂੰ ਲਾਈਟਲੀ ਨਹੀਂ ਲਿਆ ਜਾਣਾ ਚਾਹੀਦਾ। ਇਸ ਦੇ ਆਬਜੈਕਟਿਵ ਦੇ ਵਿਚ ਇਹ ਵੀ ਨਹੀਂ ਲਿਖਿਆ ਹੋਇਆ ਹੈ ਕਿ ਇਹ ਨਾਨ-ਪ੍ਰਾਫਿਟਿੰਗ ਹੈ, ਕੰਸਟੀਚਿਊਸ਼ਨ ਦੇ ਵਿਚ ਪ੍ਰੋਵੀਜ਼ਨ ਹੈ ਕਿ ਪ੍ਰੋਫੇਟੇਅਰਿੰਗ ਐਜੂਕੇਸ਼ਨ ਇੰਸਟੀਚਿਊਸ਼ਨ ਨਹੀਂ ਖੁੱਲ੍ਹ ਸਕਦੇ। ਜੇਕਰ ਬੱਚਿਆਂ ਤੋਂ ਹੀ ਪੈਸੇ ਇਕੱਠੇ ਕਰ-ਕਰ ਕੇ ਜ਼ਮੀਨਾਂ ਖਰੀਦਣੀਆ ਹਨ, ਬਿਲਡਿੰਗਾਂ ਬਣਾਉਣੀਆਂ ਹਨ ਤਾਂ ਇਸ ਨਾਲ ਐਜੂਕੇਸ਼ਨ ਦੀ ਸਪਿਰਟ ਅਤੇ ਕਾਂਸਟੀਚਿਊਸ਼ਨ ਦੀ ਸਪਿਰਟ ਕਿੱਲ ਹੋਵੇਗੀ। ਇਹ ਪਤਾ ਤਾਂ ਲੱਗੇ ਕਿ ਇਨ੍ਹਾਂ ਦੀ ਕੰਟਰੀਬਿਊਸ਼ਨ ਕੀ ਆ ਰਹੀ ਹੈ, ਇਨ੍ਹਾਂ ਦੇ ਫਿਲਹਾਲ ਬਿਲਡਿੰਗ ਅਸੈਟਸ ਕੀ ਹਨ, ਕਿੰਨੀ ਫਿਊਚਰ ਕੰਟਰੀਬਿਊਸ਼ਨ ਹੈ, ਕੋਈ ਚੈਰੀਟੇਬਲ ਤੋਂ ਕਰਵਾਉਣੀ ਹੈ ਜਾਂ ਨਹੀਂ? ਜੇਕਰ ਕੇਵਲ ਬੱਚਿਆਂ ਤੋਂ ਹੀ ਪੈਸੇ ਇਕੱਠੇ ਕਰਨੇ ਹਨ ਤਾਂ ਇਹ ਜੇਕਰ ਸਿਲੈਕਟ ਕਮੇਟੀ ਨੂੰ ਭੇਜੇ ਤੋਂ ਬਿਨਾਂ ਕਰਾਂਗੇ ਤਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਕੁਤਾਹੀ ਹੋਵੇਗੀ। ਪਹਿਲੀ ਯੂਨੀਵਰਸਿਟੀ ਦਾ ਐਕਸਪੀਅਰੈਂਸ ਵੀ ਲਰਨ ਕੀਤਾ ਜਾਣਾ ਚਾਹੀਦਾ ਹੈ ਕਿ ਉਸ ਦੇ ਵਿਚ ਕਿੰਨੇ ਕੁ ਚੈਕਸ ਐਂਡ ਬੈਲੰਸਿਜ਼ ਹੋਏ ਹਨ?

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਮੈਂ ਜਿਸ ਤਰ੍ਹਾਂ ਪਹਿਲਾਂ ਬੇਨਤੀ ਕੀਤੀ ਹੈ ਕਿ ਇਕ ਤਾਂ ਦੋ ਚੁਣੇ ਹੋਏ ਜਨਤਕ ਨੁਮਾਇੰਦੇ ਇਸ ਦੀ ਗਵਰਨਿੰਗ ਕੌਂਸਲ ਵਿਚ ਪਾਏ ਜਾਣ।

**ਮਾਨਯੋਗ ਸਪੀਕਰ :** ਗਵਰਨਿੰਗ ਕੌਂਸਲ ਦੇ ਕੁੱਲ ਕਿੰਨੇ ਮੈਂਬਰ ਹੁੰਦੇ ਹਨ?

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਐਗਜੈਕਟ ਨੰਬਰ ਤਾਂ ਮੈਂ ਯਾਦ ਨਹੀਂ ਕੀਤਾ ਪ੍ਰਰ 15-16 ਜ਼ਰੂਰ ਹਨ ਜੀ। ਜਿਹੜਾ ਵਾਈਸ ਚਾਂਸਲਰ ਹੈ ਉਹ ਵੀ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵੱਲੋਂ ਜਿਹੜੇ ਨਾਰਮਜ਼ ਫਿਕਸ ਕੀਤੇ ਹੁੰਦੇ ਹਨ ਉਨ੍ਹਾਂ ਅਨੁਸਾਰ ਹੋਵੇ। ਤੀਜਾ, ਫੀਸਾਂ ਉਤੇ ਨਿਯੰਤਰਣ ਰੱਖਿਆ ਜਾ ਸਕੇ। ਇਸ ਲਈ ਵੀ ਬਕਾਇਦਾ ਕੋਈ ਕਲਾਜ਼ ਸ਼ਾਮਲ ਹੋਣੀ ਚਾਹੀਦੀ ਹੈ। ਮੈਂ ਸਮਝਦੀ ਹਾਂ ਕਿ ਜੇਕਰ ਇਹ ਚੀਜ਼ਾਂ ਸ਼ਾਮਲ ਕੀਤੀਆਂ ਜਾ ਸਕਣ ਤਾਂ ਇਹ ਸਹੀ ਦਿਸ਼ਾ ਵਿਚ ਕਦਮ ਹੋਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਚਿਤਕਾਰਾ ਇੰਸਟੀਚਿਊਟ ਹੈ ਇਸ ਵਰਗੀਆਂ ਇਸ ਏਰੀਏ ਵਿੱਚ 15-20 ਇੰਸਟੀਚਿਊਟ ਹੋਰ ਹਨ ਜਿਵੇਂ ਚੰਡੀਗੜ੍ਹ ਕਾਲਜ ਆਫ਼ ਇੰਜੀਨੀਅਰਿੰਗ ਅਤੇ ਦੁਆਬਾ ਕਾਲਜ ਆਫ਼ ਇੰਜੀਨੀਅਰਿੰਗ। ਇਸ ਤੋਂ ਵੱਡੇ ਹੋਰ ਪਤਾ ਨਹੀਂ ਕਿੰਨੇ ਇੰਸਟੀਚਿਊਟ ਹਨ? ਕੋਈ ਇਕ ਸੰਸਥਾ ਸਾਡੇ ਕੋਲ ਆ ਕੇ ਕਹੇ ਕਿ ਸਾਨੂੰ ਯੂਨੀਵਰਸਿਟੀ ਬਣਾ ਦਿਉ ਤਾਂ ਪਹਿਲਾਂ ਉਨ੍ਹਾਂ ਦਾ ਇਨਫ੍ਰਾਸਟ੍ਰਕਚਰ ਚੈੱਕ ਕਰਵਾ ਲਓ, ਪਹਿਲਾਂ ਉਨ੍ਹਾਂ ਦਾ ਸਿਸਟਮ ਚੈੱਕ ਕਰਵਾ ਲਓ ਕਿ ਉਹ ਸ਼ਡਿਊਲਡ ਕਾਸਟਸ ਨੂੰ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਿੰਨੀ ਰਿਜ਼ਰਵੇਸ਼ਨ ਦਿੰਦੇ ਹਨ, ਵੀਕਰ ਸੈਕਸ਼ਨ ਦੀਆਂ ਫੀਸਾਂ ਮਾਫ਼ ਕਰਦੇ ਹਨ ਕਿ ਨਹੀਂ? ਇਸ ਕਰਕੇ ਇਸ ਨੂੰ ਪਹਿਲਾਂ ਸਿਲੈਕਟ ਕਮੇਟੀ ਅੱਗੇ ਭੇਜੋ ਤਾਂ ਕਿ ਇਸ ਬਾਰੇ ਪਰਾਪਰ ਚੈੱਕ ਕੀਤਾ ਜਾਵੇ। ਉਸ ਤੋਂ ਬਾਅਦ ਯੂਨੀਵਰਸਿਟੀ ਦਾ ਦਰਜਾ ਦੇਣ ਬਾਰੇ ਸੋਚਿਆ ਜਾਵੇ। ਯੂਨੀਵਰਸਿਟੀ ਦੀ ਇੱਕ ਅਹਿਮੀਅਤ ਹੁੰਦੀ ਹੈ। ਜੇਕਰ ਅਸੀਂ ਇਸੇ ਤਰ੍ਹਾਂ ਹਰ ਜਗ੍ਹਾ ਯੂਨੀਵਰਸਿਟੀ ਪੈਦਾ ਕਰ ਦਿੱਤੀ....

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਸਬੰਧੀ ਦੱਸਣਾ ਚਾਹੁੰਦੀ ਹਾਂ ਕਿ ਜਿੱਥੋਂ ਤੱਕ ਇਸ ਯੂਨੀਵਰਸਿਟੀ ਦੀ ਸਥਾਪਨਾ ਦੀ ਮੋਨੀਟ੍ਰਿੰਗ ਦਾ ਕਾਰਜ ਹੈ ਉਹ ਮੁਕੰਮਲ ਕੀਤਾ ਗਿਆ ਹੈ। ਬਕਾਇਦਾ ਇੱਕ ਹਾਈਪਾਵਰਡ ਕਮੇਟੀ ਨੇ ਸਾਰਾ ਕੁਝ ਦੇਖਿਆ ਹੈ। ਉਸ ਤੋਂ ਬਾਅਦ ਉਨ੍ਹਾਂ ਨੇ ਇਸ ਯੂਨੀਵਰਸਿਟੀ ਨੂੰ ਐਸਟੈਬਲਿਸ਼ ਕਰਨ ਦੀ ਸਹਿਮਤੀ ਦਿੱਤੀ ਹੈ, ਜਿਸ ਤੋਂ ਬਾਅਦ ਕੈਬਿਨਟ ਵਿੱਚ ਇਹ ਬਿਲ ਤਿਆਰ ਹੋਇਆ ਅਤੇ ਹੁਣ ਹਾਊਸ ਵਿਚ ਪੇਸ਼ ਹੋਇਆ ਹੈ। ਜਦੋਂ ਪ੍ਰਾਈਵੇਟ ਯੂਨੀਵਰਸਿਟੀਆਂ ਬਣਦੀਆਂ ਹਨ ਤਾਂ ਇਹ ਸਿੱਖਿਆ ਦੇ ਖੇਤਰ ਵਿੱਚ ਅਹਿਮ ਵਾਧਾ ਕਰਦੀਆਂ ਹਨ। ਪਹਿਲਾਂ ਵੀ ਰਾਜ ਵੱਲੋਂ ਕੁਝ ਯੂਨੀਵਰਸਿਟੀਆਂ ਸਥਾਪਿਤ ਹਨ ਜਿਹੜੀਆਂ ਉਚੇਰੀ ਸਿੱਖਿਆ ਦੇ ਖੇਤਰ ਵਿੱਚ ਅਧਿਆਪਨ ਅਤੇ ਖੋਜ ਦੇ ਕਾਰਜ ਨੂੰ ਸੰਪੰਨ ਕਰ ਰਹੀਆਂ ਹਨ। ਪ੍ਰਾਈਵੇਟ ਯੂਨੀਵਰਸਿਟੀਆਂ ਜੋ ਸਥਾਪਿਤ ਹੋ ਰਹੀਆਂ ਹਨ ਉਨ੍ਹਾਂ ਨੇ ਕੰਪਲੀਮੈਂਟਰੀ ਰੋਲ, ਇੱਕ ਪੂਰਕ ਦਾ ਰੋਲ ਅਦਾ ਕਰਨਾ ਹੈ ਤਾਂ ਜੋ ਮਿਆਰੀ ਸਿੱਖਿਆ ਦੀ ਸਹੂਲਤ ਵਡੇਰੀ ਪੱਧਰ ਤੇ, ਵੱਡੇ ਪੈਮਾਨੇ ਤੇ ਵਿਦਿਆਰਥੀਆਂ ਨੂੰ ਮੁਹੱਈਆ ਹੋ ਸਕੇ। ਸੋ, ਬਿਲ ਪਾਸ ਕਰਨਾ ਵਾਜਿਬ ਹੈ। ਪਰ ਮੇਰੀ ਬੇਨਤੀ ਹੈ ਕਿ ਸਾਨੂੰ ਕੁਝ ਕਲਾਜ਼ਾਂ ਜ਼ਰੂਰ ਇਹੋ ਜਿਹੀਆਂ ਸ਼ਾਮਲ ਕਰਨੀਆਂ ਚਾਹੀਦੀਆਂ ਹਨ ਜਿਸ ਨਾਲ ਵਿਦਿਆਰਥੀਆਂ ਦਾ ਹਿਤ, ਆਮ ਜਨਤਾ ਦਾ ਹਿਤ ਸੁਰੱਖਿਅਤ ਹੋਵੇ।

**ਮਾਨਯੋਗ ਸਪੀਕਰ** : ਤੁਸੀਂ ਇਹ ਕਦੋਂ ਕਰੋਗੇ, ਬਿਲ ਤਾਂ ਅੱਜ ਆ ਗਿਆ ਹੈ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਬੇਨਤੀ ਹੈ ਕਿ ਬੜੀ ਲੋੜ ਹੈ ਕਿ ਯੂਨੀਵਰਸਿਟੀਆਂ ਵਾਧੇ ਤੇ ਆਉਣ। ਹੁਣ ਡੀ.ਏ.ਵੀ. ਯੂਨੀਵਰਸਿਟੀ ਦਾ ਕੇਸ ਵੀ ਚੱਲ ਰਿਹਾ ਹੈ। ਇਹ ਜਿਹੜੀ ਯੂਨੀਵਰਸਿਟੀ ਹੈ ਇਸ ਵਾਸਤੇ ਇਕ ਵੱਡੀ ਕਮੇਟੀ ਬਣਾਈ ਗਈ ਸੀ। ਚੀਫ਼ ਸੈਕਟਰੀ ਸਾਹਿਬ ਉਸ ਦੇ ਹੈਡ ਸਨ। ਉਨ੍ਹਾਂ ਨੇ ਇਸ ਦਾ ਕੇਸ ਵਿਚਾਰਿਆ ਹੈ। ਉਸ ਤੋਂ ਬਾਅਦ ਇਹ ਕੈਬਿਨਟ ਵਿੱਚ ਆਇਆ ਹੈ। ਮੈਂ ਵੀ ਇਸ ਤੇ ਦਸਤਖ਼ਤ ਕਰ ਦਿੱਤੇ ਹਨ। ਅੱਜ ਜੇਕਰ ਇਹ ਯੂਨੀਵਰਸਿਟੀ ਬਣ ਰਹੀ ਹੈ ਤਾਂ ਇਸ ਵਿੱਚ ਆਪਾਂ ਰੁਕਾਵਟ ਕਿਵੇਂ ਪਾ ਸਕਦੇ ਹਾਂ? ਇਸ ਕਰਕੇ ਇਹ ਯੂਨੀਵਰਸਿਟੀ ਬਣਾ ਦੇਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਜੇ ਕੋਈ ਕਮੀ

ਜਾਂ ਤਰੁੱਟੀ ਰਹਿੰਦੀ ਹੈ ਤਾਂ ਉਸ ਵਿੱਚ ਅਮੈਂਡਮੈਂਟ ਵੀ ਹੋ ਸਕਦੀ ਹੈ। ਇਹ ਬਿਲ ਅੱਜ ਪਾਸ ਹੋ ਕੇ ਜੇਕਰ ਉਸ ਵਿੱਚ ਕੋਈ ਅਮੈਂਡਮੈਂਟ ਕਰਨੀ ਹੋਵੇ ਤਾਂ ਉਹ ਬਾਅਦ ਵਿੱਚ ਹੋ ਸਕਦੀ ਹੈ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਮੇਰੀ ਬੇਨਤੀ ਹੈ ਕਿ ਇਹ ਬਿਲ ਪਾਸ ਕੀਤਾ ਜਾਵੇ ਪਰ ਇਸ ਨੂੰ ਸੋਧਨਾ ਲਾ ਕੇ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਮੈਂ ਕਹਿ ਰਿਹਾ ਹਾਂ ਕਿ ਜੇਕਰ ਹੁਣ ਬਿਲ ਪਾਸ ਹੋ ਜਾਵੇ, ਜੇਕਰ ਇਸ ਵਿੱਚ ਕੋਈ ਤਰੁੱਟੀ ਰਹਿ ਜਾਵੇ, ਜੇਕਰ ਮਹਿਸੂਸ ਹੋਵੇ ਤਾਂ ਬਿਲ ਦੀ ਅਮੈਂਡਮੈਂਟ ਕਦੀ ਵੀ ਹੋ ਸਕਦੀ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 35**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 35 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 35 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬਾ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਜੋ ਸੋਧਾਂ ਸੁਝਾਈਆਂ ਗਈਆਂ ਹਨ, ਉਨ੍ਹਾਂ ਸਹਿਤ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਬੀਬੀ ਜੀ, ਸੋਧਾਂ ਆਈਆਂ ਨਹੀਂ ਹਨ।

**ਮਾਨਯੋਗ ਸਪੀਕਰ** : ਜੇ ਕੋਈ ਅਮੈਂਡਮੈਂਟ ਇਸ ਬਿਲ ਵਿਚ ਲਿਆਉਣੀ ਹੋਵੇਗੀ ਤਾਂ ਉਹ ਫਿਰ ਲੈ ਆਉਣਾ। ਮੰਤਰੀ ਜੀ, ਦੁਬਾਰਾ ਪ੍ਰਸਤਾਵ ਕਰੋ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਚਿਤਕਾਰਾ ਯੂਨੀਵਰਸਿਟੀ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਮੈਂ ਨਾਲ ਹੀ ਸਭ ਦਾ ਧੰਨਵਾਦ ਕਰਦਾ ਹਾਂ ਕਿ ਪ੍ਰਮਾਤਮਾ ਸਾਰਿਆਂ ਨੂੰ ਰਾਜੀ-ਖੁਸ਼ੀ ਰੱਖੇ। ਬੜੇ ਸੋਹਣੇ ਢੰਗ ਨਾਲ ਸਾਰੀਆਂ ਬਹਿਸਾਂ ਹੋਈਆਂ ਹਨ। ਇੰਨਾ ਕੁ ਕੰਮ ਅਖੀਰ ਵਿਚ ਜਿਹੜਾ ਹੋਇਆ ਹੈ, ਉਹ ਖਬਰ ਬਣਾਉਣ ਲਈ ਗੱਲ ਕਰਨੀ ਹੁੰਦੀ ਹੈ। ਚਲੋ, ਕੋਈ ਗੱਲ ਨਹੀਂ। ਬਹੁਤ ਹੀ ਖੂਬਸੂਰਤੀ ਨਾਲ ਵਿਚਾਰਾਂ ਹੋ ਕੇ ਸਾਰਾ ਕੁਝ ਹੋਇਆ ਹੈ। ਤੁਹਾਨੂੰ ਸਾਰਿਆਂ ਨੂੰ ਵਧਾਈ ਤੇ ਸਾਰਿਆਂ ਦਾ ਧੰਨਵਾਦ। ਚੰਗੇ ਵਿਚਾਰਾਂ ਨਾਲ ਸਾਰੀਆਂ ਗੱਲਾਂ ਸਾਹਮਣੇ ਆਈਆਂ ਹਨ

**ਮਾਨਯੋਗ ਸਪੀਕਰ** : ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

| |
|---|
| *6.12 ਵਜੇ ਸ਼ਾਮ |

(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA

# DEBATES

*Friday, the 1st October, 2010*

**Vol. X – No. 4**

## SHORT NOTICE QUESTION AND ANSWER

### ਸਰਕਾਰੀ ਡਾਕਟਰਾਂ ਨੂੰ ਮਕਾਨ ਕਿਰਾਇਆ ਭੱਤੇ ਦੀ ਅਦਾਇਗੀ

*1769. **ਕੈਪਟਨ ਬਲਬੀਰ ਸਿੰਘ ਬਾਠ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਵੇਂ ਤਨਖਾਹ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਸਰਕਾਰੀ ਡਾਕਟਰਾਂ ਨੂੰ ਨਾਨ-ਪ੍ਰੈਕਟਿਸਿੰਗ ਅਲਾਊਂਸ ਦੀ ਅਦਾਇਗੀ ਕਰਨ ਲਈ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਸਰਕਾਰੀ ਡਾਕਟਰਾਂ ਨੂੰ ਦੂਜੇ ਭੱਤਿਆਂ ਦੀ ਤਰ੍ਹਾਂ ਮਕਾਨ ਕਿਰਾਇਆ ਭੱਤੇ ਦੀ ਅਦਾਇਗੀ ਲਈ ਐਨ.ਪੀ.ਏ. ਨੂੰ "ਪੇਅ" ਵਜੋਂ ਗਿਣਿਆ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੋਂ ਅਤੇ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਡਾਕਟਰ ਉਪਿੰਦਰਜੀਤ ਕੌਰ** : ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਨੇ ਸਿਫਾਰਸ਼ ਕੀਤੀ ਹੈ ਕਿ ਪੀ.ਸੀ.ਐਮ.ਐਸ. ਡਾਕਟਰਾਂ ਨੂੰ ਅਦਾ ਕੀਤੇ ਜਾ ਰਹੇ ਨਾਨ-ਪ੍ਰੈਕਟਿਸ ਭੱਤੇ (ਐਨ.ਪੀ.ਏ.) ਨੂੰ ਮਹਿੰਗਾਈ ਭੱਤਾ, ਸਫਰੀ ਭੱਤਾ/ਰੋਜ਼ਾਨਾ ਭੱਤਾ ਅਤੇ ਸੇਵਾ-ਨਵਿਰਤੀ ਲਾਭਾਂ ਦੀ ਗਣਨਾ ਕਰਨ ਲਈ ਤਨਖਾਹ ਮੰਨਿਆ ਜਾਵੇ। ਐਪਰ ਐਨ.ਪੀ.ਏ. (ਨਾਨ-ਪ੍ਰੈਕਟਿਸਿੰਗ ਭੱਤਾ) ਨੂੰ ਮਕਾਨ ਕਿਰਾਇਆ ਭੱਤਾ ਦੇਣ ਦੇ ਮੰਤਵ ਲਈ ਤਨਖਾਹ ਮੰਨਣ ਦਾ ਮਾਮਲਾ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ।

---

## STARRED QUESTION AND ANSWER

### ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਿੱਚ ਰੱਦ ਕੀਤੀਆਂ ਬਦਲੀਆਂ

*1759. **ਸ਼੍ਰੀ ਜਗਦੀਸ਼ ਸਾਹਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਈ, 2010 ਵਿੱਚ ਰਿਟਾਇਰ ਹੋਏ ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ ਵੱਲੋਂ ਆਪਣੀ ਰਿਟਾਇਰਮੈਂਟ ਤੋਂ ਇੱਕ ਮਹੀਨਾ ਪਹਿਲਾਂ ਲਗਭਗ 90-95 ਬਦਲੀਆਂ ਕੀਤੀਆਂ ਗਈਆਂ ਸਨ ਜੋ

ਜੂਨ, 2010 ਵਿੱਚ ਕੈਂਸਲ ਕਰ ਦਿੱਤੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਸਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਹਾਂ ਜੀ, ਸ਼੍ਰੀਮਾਨ ਜੀ, ਪ੍ਰੰਤੂ ਇਹ ਬਦਲੀਆਂ ਮਿਤੀ 21.6.2010 ਨੂੰ ਰੱਦ ਕਰ ਦਿੱਤੀਆਂ ਗਈਆਂ ਸਨ। ਇਹ ਜਾਪਦਾ ਹੈ ਕਿ ਇਹ ਬਦਲੀਆਂ ਸਾਬਕਾ ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ, ਪੰਜਾਬ ਜੀ ਵੱਲੋਂ ਬਿਨਾਂ ਕਿਸੇ ਪ੍ਰਬੰਧਕੀ ਲੋੜਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤੀਆਂ ਗਈਆਂ ਸਨ। ਲੋਕ ਹਿੱਤ ਨੂੰ ਮੁੱਖ ਰਖਦੇ ਹੋਏ ਇਹ ਬਦਲੀਆਂ ਬਾਅਦ ਵਿੱਚ ਰੱਦ ਕਰ ਦਿੱਤੀਆਂ ਗਈਆਂ ਸਨ।

---

APPENDIX

TO

PUNJAB VIDHAN SABHA DEBATES

Friday, the 1st October, 2010

Vol. X - No. 4

POSTPONED STARRED QUESTION AND ANSWER

1-10-10 ਮਨਜ਼ੂਰੀ/ ਪ੍ਰਸ਼ਨ

## ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦ

*1721. ਸ਼੍ਰੀ ਅਨਿਲ ਜੋਸ਼ੀ: ਐਮ.ਐਲ.ਏ.: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੇ ਉਨ੍ਹਾਂ ਪਰਿਵਾਰਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਨੂੰ ਸਰਕਾਰ ਵੱਲੋਂ ਫਰੀਡਮ ਫਾਈਟਰਜ਼ ਦਾ ਦਰਜਾ ਦਿੱਤਾ ਹੋਇਆ ਹੈ ;

(ਅ) ਕੀ ਸਰਕਾਰ ਦੀ ਇਨ੍ਹਾਂ ਫਰੀਡਮ ਫਾਈਟਰਜ਼ ਨੂੰ ਦੂਜੇ ਫਰੀਡਮ ਫਾਈਟਰਜ਼ ਦੀ ਤਰ੍ਹਾਂ ਮਿਲਣ ਵਾਲੀਆਂ ਸਹੂਲਤਾਂ ਦੇਣ ਦੀ ਕੋਈ ਤਜਵੀਜ਼ ਹੈ ; ਜੇਕਰ ਹਾਂ ਤਾਂ ਕਦੋਂ ਤੱਕ ?

### ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦਾ ਉੱਤਰ

(ੳ) ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੇ ਪਰਿਵਾਰ ਜਿਨ੍ਹਾਂ ਨੂੰ ਸਰਕਾਰ ਵੱਲੋਂ ਫਰੀਡਮ ਫਾਈਟਰ ਦਾ ਦਰਜਾ ਦਿੱਤਾ ਹੋਇਆ ਹੈ, ਉਨ੍ਹਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ।

(ਅ) ਹਾਂ ਸ੍ਰੀਮਾਨ ਜੀ, ਸਰਕਾਰ ਵੱਲੋਂ ਇਸ ਬਾਰੇ ਪਹਿਲਾਂ ਹੀ ਪੱਤਰ ਨੰ: 12/53/2007-10ਪੀ3/200 ਮਿਤੀ 11.2.2009 ਰਾਹੀਂ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ਕਿ ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੇ ਵਾਰਸਾਂ ਨੂੰ ਦੂਜੇ ਫਰੀਡਮ ਫਾਈਟਰਾਂ ਦੀ ਤਰ੍ਹਾਂ ਸਾਰੀਆਂ ਸਹੂਲਤਾਂ ਮਿਲਣਗੀਆਂ।

### Parkash Singh Badal, Chief Minister, Punjab

The details of the families of the martyrs of Jallianwala Bagh to whom the government has granted the status of freedom fighter is available at Annexure 'A'

Yes, Sir the government had already issued instructions vide letter No. 12/53/2007-10ਪੀ3/200 dated 11.2.2009 that the heirs of martyrs of Jallianwala Bagh be provided the same facilities as those provided to other freedom fighters.

ਅਨੁਲੱਗ 'ੳ'

~~Annexure 'A'~~

<u>ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੇ ਪਰਿਵਾਰਾਂ ਦਾ ਵੇਰਵਾ ਜਿਨ੍ਹਾਂ ਨੂੰ ਸਰਕਾਰ ਵੱਲੋਂ ਫਰੀਡਮ ਫਾਈਟਰ ਦਾ ਦਰਜਾ ਦਿੱਤਾ ਗਿਆ ਹੈ।</u>

| ਲੜੀ ਨੰ: | ਜੱਲ੍ਹਿਆਂ ਵਾਲਾ ਬਾਗ ਦੇ ਸ਼ਹੀਦਾਂ ਦੇ ਪਰਿਵਾਰਾਂ ਦਾ ਵੇਰਵਾ |
|---|---|
| 1 | ਮਹੇਸ਼ ਬਹਿਲ ਪੁੱਤਰ ਸ੍ਰੀ ਜਗਦੀਸ਼ ਚੰਦ ਪੋਤਰਾ ਸ਼ਹੀਦ ਹਰੀ ਰਾਮ ਬਹਿਲ ਪੁੱਤਰ ਆਸਾ ਨੰਦ 9/30, ਅੰਮ੍ਰਿਤ ਕੁੰਜ, ਸਰਕੂਲਰ ਰੋਡ, ਆਪੋਜਿਟ ਮੈਡੀਕਲ ਕਾਲਜ, ਅੰਮ੍ਰਿਤਸਰ। |
| 2 | ਭੂਸ਼ਣ ਬਹਿਲ ਪੁੱਤਰ ਸ੍ਰੀ ਜਗਦੀਸ਼ ਚੰਦ ਪੋਤਰਾ ਸ਼ਹੀਦ ਹਰੀ ਰਾਮ ਬਹਿਲ ਪੁੱਤਰ ਆਸਾ ਨੰਦ 9/30, ਅੰਮ੍ਰਿਤ ਕੁੰਜ, ਸਰਕੂਲਰ ਰੋਡ, ਆਪੋਜਿਟ ਮੈਡੀਕਲ ਕਾਲਜ, ਅੰਮ੍ਰਿਤਸਰ। |
| 3 | ਟੇਕ ਚੰਦ ਪੁੱਤਰ ਸ੍ਰੀ ਗਿਆਨ ਚੰਦ ਪੋਤਰਾ ਸ਼ਹੀਦ ਖੁਸ਼ੀ ਰਾਮ ਪੁੱਤਰ ਮੋਤੀ ਰਾਮ, ਵਾਸੀ 895 ਗਲੀ ਮੰਡਿਆਲੀ ਚੌਕ ਮਾਈਆਂ, ਅੰਮ੍ਰਿਤਸਰ। |
| 4 | ਭਜਨ ਲਾਲ ਖੁਰਾਨਾ ਪੁੱਤਰ ਸ੍ਰੀ ਸ਼ਾਮ ਦਾਸ ਖੁਰਾਨਾ ਪੋਤਰਾ ਸ਼ਹੀਦ ਕਿਸ਼ਨ ਦਾਸ ਪੁੱਤਰ ਮਹਾਰਾਜ ਮੱਲ, ਵਾਸੀ 649 ਬੀ ਬਸੰਤ ਐਵੀਨਿਊ, ਅੰਮ੍ਰਿਤਸਰ |

## ਕੱਪੜੇ ਧੋਣ ਵਾਲੇ ਸਾਬਣ ਵਿੱਚ ਚਰਬੀ ਦੀ ਵਰਤੋਂ

1733 (ਤਾਰਾ ਅੰਕਿਤ ਪ੍ਰਸ਼ਨ) ਸਰਦਾਰ ਮੱਖਣ ਸਿੰਘ, ਐਮ.ਐਲ.ਏ.:

ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਵਿਚ ਕੱਪੜੇ ਧੋਣ ਵਾਲਾ ਸਾਬਣ ਬਣਾਉਣ ਵਾਲੀਆਂ ਫੈਕਟਰੀਆਂ ਪਸ਼ੂ ਚਰਬੀ ਦੀ ਵਰਤੋਂ ਕਰਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਇਹ ਫੈਕਟਰੀਆਂ ਉਕਤ ਸਬੰਧੀ ਆਪਣੇ ਗ੍ਰਾਹਕਾਂ ਨੂੰ ਸੂਚਿਤ ਕਰਦੀਆਂ ਹਨ?

ਸ੍ਰੀ ਅਨਿਲ ਜੋਸ਼ੀ, ਉਦਯੋਗ ਤੇ ਵਣਜ, ਮੰਤਰੀ, ਪੰਜਾਬ

ਸੈਂਟਰਲ ਸੇਲ ਟੈਕਸ ਰੂਲਜ਼,1957 ਅਧੀਨ ਜੋ ਸੈਂਟਰਲ ਰਜਿਸਟਰੇਸ਼ਨ ਸਰਟੀਫਿਕੇਟ ਜਾਰੀ ਕੀਤਾ ਜਾਂਦਾ ਹੈ, ਦੇ ਫਾਰਮ ਨੰ:10 ਵਿਚ ਸਾਬਣ ਬਣਾਉਣ ਲਈ ਬੇਸ ਮੈਟੀਰੀਅਲ ਅਧੀਨ ਪਸ਼ੂ ਚਰਬੀ(ਐਨੀਮਲ ਫੈਟਸ) ਨੂੰ . ਕੱਚੇ ਮਾਲ ਦੇ ਤੌਰ ਤੇ ਸ਼ਾਮਲ ਕੀਤਾ ਗਿਆ ਹੈ ਜਿਸ ਦੇ ਅਧਾਰ ਤੇ ਫੈਕਟਰੀਆਂ ਵਿਚ ਕੱਪੜੇ ਧੋਣ ਵਾਲਾ ਸਾਬਣ ਬਣਾਉਣ ਵਿਚ ਪਸ਼ੂ ਚਰਬੀ ਨੂੰ ਕੱਚੇ ਮਾਲ ਦੇ ਤੌਰ ਤੇ ਵਰਤੋ ਵਿੱਚ ਲਿਆਂਦਾ ਜਾ ਸਕਦਾ ਹੈ। ਇਸ ਸਬੰਧ ਵਿਚ ਕੁਝ ਫੈਕਟਰੀਆਂ ਤੋ ਪ੍ਰਾਪਤ ਸੂਚਨਾ ਅਨੁਸਾਰ ਉਹਨਾਂ ਵਲੋਂ ਕੱਪੜੇ ਧੋਣ ਵਾਲੇ ਸਾਬਣ ਬਣਾਉਣ ਵਿੱਚ ਪਸ਼ੂ ਚਰਬੀ ਦੀ ਵਰਤੋ ਕੀਤੀ ਜਾਂਦੀ ਹੈ। ਜਿਥੋ ਤੱਕ ਇਸ ਸਬੰਧੀ ਗ੍ਰਾਹਕਾਂ ਨੂੰ ਸੂਚਿਤ ਕਰਨ ਦਾ ਸਬੰਧ ਹੈ, ਬਾਰੇ ਲੀਗਲ ਮੈਟਰਾਲੋਜੀ ਸੰਸਥਾ ਦੇ ਐਕਟ "ਦੀ ਸਟੈਂਡਰਡਜ਼ ਆਫ ਵੇਟਸ ਐਂਡ ਮਈਅਰ(ਪੈਕੇਗਜ਼ਡ ਕਮਾਡਿਟੀਜ਼)ਰੂਲਜ਼,1977" ਅਧੀਨ ਨਿਰਮਾਣ-ਕਰਤਾ ਦਾ ਨਾਂ, ਪਤਾ, ਕਮਾਟਿਡੀ ਦਾ ਨਾਂ,ਵਜ਼ਨ,ਨੰਬਰ ਪੈਕ ਕਰਨ ਦਾ ਮਹੀਨਾ ਅਤੇ ਸਾਲ, ਵਸਤੂ ਦੀ ਵੱਧ ਤੋ ਵੱਧ ਕੀਮਤ, ਕਸਟਮਰ ਕੇਅਰ ਨੰਬਰ ਆਦਿ ਸਬੰਧੀ ਜਾਣਕਾਰੀ ਮਿਲਦੀ ਹੈ ਪਰ ਕੱਪੜੇ ਧੋਣ ਵਾਲੇ ਸਾਬਣ ਬਣਾਉਣ ਵਿਚ ਵਰਤੇ ਜਾਂਦੇ ਕੱਚੇ ਮਾਲ (ਪਸ਼ੂ ਚਰਬੀ) ਸਬੰਧੀ ਗ੍ਰਾਹਕਾਂ ਨੂੰ ਪੈਕੇਜ ਤੇ ਜਾਣਕਾਰੀ ਨਹੀ ਦਿੱਤੀ ਜਾਂਦੀ।

5

# ANNEXURE

# TO

# PUNJAB VIDHAN SABHA

## DEBATES

*Friday, the 1st October, 2010*

**Vol. X – No. 4**

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.________.


Appendix (1)

**PUNJAB VIDHAN SABHA**

*Friday, the 1st October, 2010*

**ANNEXURE**

*This Annexure contains Unstarred Questions (Converted as such from being Starred Questions) and Answers for the meeting dated 1st October, 2010.*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਫ਼ਲ ਅਤੇ ਸਬਜ਼ੀਆਂ ਨੂੰ ਕੈਮੀਕਲ ਨਾਲ ਪਕਾਉਣਾ

*1603 **(ਸੀ.ਯੂ.). ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸਰਕਾਰ ਦੇ ਧਿਆਨ ਵਿੱਚ ਹੈ ਕਿ ਪੰਜਾਬ ਵਿਚ ਕੁਝ ਅਨਸਰਾਂ ਵੱਲੋਂ ਫਲ ਤੇ ਸਬਜ਼ੀਆਂ ਨੂੰ ਕੈਮੀਕਲ ਲਗਾ ਕੇ ਗੈਰ-ਕੁਦਰਤੀ ਢੰਗ ਤਰੀਕਿਆਂ ਨਾਲ ਪਕਾਉਣ ਤੋਂ ਬਾਅਦ ਮਾਰਕੀਟ ਵਿਚ ਵੇਚ ਕੇ ਲੋਕਾਂ ਦੀ ਸਿਹਤ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਹਾਂ ਜੀ, ਸ਼੍ਰੀਮਾਨ, ਕੁਝ ਅਨਸਰਾਂ ਵੱਲੋਂ ਫਲ ਅਤੇ ਸਬਜ਼ੀਆਂ ਨੂੰ ਕੈਮੀਕਲ ਲਗਾ ਕੇ ਗੈਰ-ਕੁਦਰਤੀ ਢੰਗ ਤਰੀਕਿਆਂ ਨਾਲ ਪਕਾਉਣ ਤੋਂ ਬਾਅਦ ਮਾਰਕੀਟ ਵਿੱਚ ਵੇਚਣ ਸਬੰਧੀ ਤੱਥਾਂ ਤੋਂ ਪੰਜਾਬ ਸਰਕਾਰ ਪੂਰੀ ਤਰ੍ਹਾਂ ਸੁਚੇਤ ਹੈ। ਅਜਿਹੀਆਂ ਗੈਰ-ਕਾਨੂੰਨੀ ਗਤੀਵਿਧੀਆਂ ਨੂੰ ਰੋਕਣ ਲਈ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਮਿਤੀ 01.01.2007 ਤੋਂ 15.08.2010 ਤੱਕ ਫ਼ਲ ਅਤੇ ਸਬਜ਼ੀਆਂ ਦੇ ਕੁੱਲ 225 ਸੈਂਪਲ ਭਰ ਕੇ ਟੈਸਟ ਕਰਵਾਏ ਗਏ, ਜਿਨ੍ਹਾਂ ਵਿੱਚੋਂ 77 ਸੈਂਪਲ ਫੇਲ੍ਹ ਪਾਏ ਗਏ। ਦੋਸ਼ੀਆਂ ਵਿਰੁੱਧ ਸਬੰਧਤ ਸਿਵਲ ਸਰਜਨ ਕਮ ਲੋਕਲ ਹੈਲਥ ਅਥਾਰਟੀਜ਼ ਵੱਲੋਂ ਅਦਾਲਤੀ ਕਾਰਵਾਈ ਆਰੰਭੀ ਗਈ ਹੈ।

---

### ਬਿਜਲੀ ਦਾ ਟਾਵਰ ਲਗਾਉਣਾ

*1608 **(ਸੀ.ਯੂ.).ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਲੁਧਿਆਣਾ ਵਿਖੇ ਸਾਊਥ ਸਿਟੀ ਰੋਡ ਉੱਤੇ ਸੁਖਮਨੀ

[ ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ]

ਇਨਕਲੇਵ ਦੇ ਸਾਹਮਣੇ ਪਾਵਰਕਾਮ ਵੱਲੋਂ ਕੋਈ ਬਿਜਲੀ ਦਾ ਟਾਵਰ ਲਾਇਆ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਬੋਰਡ ਵੱਲੋਂ ਇਸ ਟਾਵਰ ਨੂੰ ਲਾਉਣ ਲਈ ਨੋਟੀਫਿਕੇਸ਼ਨ ਕਦੋਂ ਜਾਰੀ ਕੀਤਾ ਗਿਆ ਅਤੇ ਪੀ.ਡਬਲਿਯੂ.ਡੀ. ਵੱਲੋਂ ਇਸ ਮੰਤਵ ਲਈ ਲੋੜੀਂਦਾ ਐਨ.ਓ.ਸੀ. ਕਦੋਂ ਪ੍ਰਾਪਤ ਕੀਤਾ ਗਿਆ ;

(ਅ) ਭਾਗ (ੳ) ਵਿੱਚ ਵਰਣਿਤ ਟਾਵਰ ਲਾਉਣ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਹਾਂ ਜੀ। ਇੰਡੀਅਨ ਇਲੈਕਟ੍ਰੀਸਿਟੀ ਐਕਟ, 2003 ਦੇ ਸੈਕਸ਼ਨ 164 ਅਤੇ ਟੈਲੀਗ੍ਰਾਫ ਐਕਟ 1885 (XIII of 1885) ਸਬੰਧਤ ਧਾਰਾਵਾਂ ਅਧੀਨ ਲੋੜੀਂਦੀ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਸੀ। ਇਹ ਨੋਟੀਫਿਕੇਸ਼ਨ ਪੰਜਾਬ ਸਰਕਾਰ ਦੇ ਗਜ਼ਟ ਮਿਤੀ 30.09.2009 ਵਿੱਚ ਛਪਵਾਈ ਗਈ ਸੀ। ਨੋਟੀਫਿਕੇਸ਼ਨ ਮੁਤਾਬਿਕ ਪੀ.ਡਬਲਿਯੂ.ਡੀ. ਵਿਭਾਗ ਤੋਂ ਐਨ.ਓ.ਸੀ. ਲੈਣ ਦੀ ਕੋਈ ਜ਼ਰੂਰਤ ਨਹੀਂ ਹੈ।

(ਅ) ਪ੍ਰਸ਼ਨ ਵਿਚਲੇ ਟਾਵਰ ਦੀ ਨੀਂਹ ਵਿਛਾਉਣ ਦਾ ਕੰਮ ਮਈ, 2010 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਲਾਈਨ ਦਾ ਕੰਮ 31.10.2010 ਤੱਕ ਪੂਰਾ ਕਰਨ ਦੀ ਸੰਭਾਵਨਾ ਹੈ।

---

## ਪੁਲਾਂ ਨੂੰ ਚੌੜਾ ਕਰਨਾ

*1611 **(ਸੀ.ਯੂ.). ਸ਼੍ਰੀ ਨਰੇਸ਼ ਕਟਾਰੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੋ ਨੈਸ਼ਨਲ ਹਾਈਵੇ ਜਾਂ ਸਟੇਟ ਹਾਈਵੇ ਸੜਕਾਂ ਵਿਕਾਸ ਕਰਕੇ ਪਹਿਲਾਂ ਨਾਲੋਂ ਚੌੜੀਆਂ ਹੋ ਗਈਆਂ ਹਨ, ਉਥੇ ਨਹਿਰਾਂ, ਸੇਮ ਨਾਲਿਆਂ ਅਤੇ ਚੋਆਂ ਉਤੇ ਬਣੇ ਪੁਲਾਂ ਨੂੰ ਸੜਕਾਂ ਦੀ ਚੌੜਾਈ ਮੁਤਾਬਿਕ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਵੇਰਵਾ ਦਿੱਤਾ ਜਾਵੇ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨੈਸ਼ਨਲ ਹਾਈਵੇ ਜਾਂ ਸਟੇਟ ਹਾਈਵੇ ਸੜਕਾਂ ਜੋ ਪਹਿਲਾਂ ਨਾਲੋਂ ਚੌੜੀਆਂ ਹੋ ਗਈਆਂ ਹਨ, ਉਥੇ ਨਹਿਰਾਂ, ਸੇਮ ਨਾਲਿਆਂ ਅਤੇ ਚੋਆਂ ਉਤੇ ਬਣੇ ਪੁਲਾਂ ਨੂੰ ਸੜਕਾਂ ਦੀ ਚੌੜਾਈ ਮੁਤਾਬਿਕ ਆਵਾਜਾਈ ਦੀ ਸਥਿਤੀ ਅਤੇ ਇਲਾਕੇ ਦੀਆਂ ਪ੍ਰਾਥਮਿਕਤਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ ਚੌੜਾ ਕੀਤਾ ਜਾਵੇਗਾ। ਇਹ ਕੰਮ ਧਨ ਰਾਸ਼ੀ ਦੀ ਉਪਲੱਬਧਤਾ ਅਨੁਸਾਰ ਹੱਥ ਵਿੱਚ ਲਏ ਜਾਣਗੇ।

---

## ਜ਼ਮੀਨਾਂ ਉਤੇ ਨਜਾਇਜ਼ ਕਬਜ਼ੇ ਖਾਲੀ ਕਰਾਉਣਾ

***1612 (ਸੀ.ਯੂ.). ਸ਼੍ਰੀ ਨਰੇਸ਼ ਕਟਾਰੀਆ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜੰਗਲਾਤ ਮਹਿਕਮੇ ਦੀਆਂ ਖਾਲੀ ਪਈਆਂ ਜ਼ਮੀਨਾਂ ਉਤੇ ਨਜਾਇਜ਼ ਕਬਜ਼ਿਆਂ ਹੇਠ ਕਿੰਨਾ ਰਕਬਾ ਹੈ, ਉਨ੍ਹਾਂ ਜ਼ਮੀਨਾਂ ਨੂੰ ਵਾਪਸ ਲੈਣ ਲਈ ਕੀ ਉਪਰਾਲੇ ਕੀਤੇ ਗਏ ਹਨ ਅਤੇ ਹੋਰ ਕੀ ਉਪਰਾਲੇ ਕਰਨ ਦੀ ਤਜਵੀਜ਼ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਈ ਗਈ ਜੰਗਲਾਤ ਮਹਿਕਮੇ ਦੀ ਖਾਲੀ ਪਈ ਜ਼ਮੀਨ ਉਤੇ ਰੁੱਖ ਆਦਿ ਲਗਾਉਣ ਲਈ ਜਨ-ਸਹਿਭਾਗਤਾ (Public Co-operation) ਦੀ ਕੋਈ ਤਜਵੀਜ਼ ਹੈ; ਜੇ ਹੈ ਤਾਂ ਉਸ ਦਾ ਵੇਰਵਾ ਦੱਸਿਆ ਜਾਵੇ?

**ਸ਼੍ਰੀ ਤਿਕਸ਼ਨ ਸੂਦ :** (ੳ) ਹਾਲ ਦੀ ਘੜੀ ਪੰਜਾਬ ਵਿਚ ਤਕਰੀਬਨ 8348.30 ਹੈਕਟੇਅਰ ਵਣਾਂ ਦਾ ਰਕਬਾ ਨਜਾਇਜ਼ ਕਬਜ਼ਿਆਂ ਹੇਠ ਹੈ। ਵਿਭਾਗ ਵੱਲੋਂ ਇਨ੍ਹਾਂ ਜ਼ਮੀਨਾਂ ਤੋਂ ਨਜਾਇਜ਼ ਕਬਜ਼ੇ ਛੁਡਾਉਣ ਲਈ ਕੀਤੀ ਗਈ ਕਾਰਵਾਈ ਅਤੇ ਕੀਤੀ ਜਾ ਰਹੀ ਕਾਰਵਾਈ ਹੇਠ ਲਿਖੇ ਅਨੁਸਾਰ ਹੈ :-

1. ਵਣ ਵਿਭਾਂਗ ਵੱਲੋਂ ਨਜਾਇਜ਼ ਕਬਜੇ ਅਧੀਨ ਜ਼ਮੀਨ ਨੂੰ ਖਾਲੀ ਕਰਾਉਣ ਲਈ ਭਾਰਤੀ ਵਣ ਐਕਟ, 1927 ਅਤੇ ਪੰਜਾਬ ਪਬਲਿਕ ਪ੍ਰੀਮਿਸਿਜ਼ ਐਂਡ ਲੈਂਡ (ਇਵਿਕਸ਼ਨ ਐਂਡ ਰੈਂਟ ਰਿਕਵਰੀ) ਐਕਟ, 1973 ਅਧੀਨ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ।

2. ਰਾਜ ਵਿੱਚ ਵਣ ਰਕਬਿਆਂ ਤੇ ਹੋਏ ਨਜਾਇਜ਼ ਕਬਜ਼ਿਆਂ ਨੂੰ ਰੋਕਣ/ਮੋਨੀਟਰ ਕਰਨ ਲਈ ਪਰਿਆਵਰਣ ਅਤੇ ਵਣ ਮੰਤਰਾਲੇ, ਭਾਰਤ ਸਰਕਾਰ ਦੇ ਪੱਤਰ ਨੰਬਰ 7/16/2002-ਐਫ.ਸੀ. ਮਿਤੀ 03.05.2002 ਰਾਹੀਂ ਜਾਰੀ ਗਾਈਡਲਾਈਨਾਂ ਦੀ ਪਾਲਣਾ ਕਰਦੇ ਹੋਏ ਰਾਜ ਸਰਕਾਰ ਵੱਲੋਂ ਹੇਠ ਲਿਖੀਆਂ ਕਮੇਟੀਆਂ ਦੀ ਸਥਾਪਨਾ ਕੀਤੀ ਗਈ ਹੈ :-

   (i) ਪੰਜਾਬ ਸਰਕਾਰ ਦੇ ਹੁਕਮ ਨੰ: 46/91/2002-ਐਫ.ਟੀ.3/4521 ਮਿਤੀ 7.4.2004 ਰਾਹੀਂ ਵਣ ਰਕਬਿਆਂ ਤੇ ਨਜਾਇਜ਼ ਕਬਜ਼ਿਆਂ ਨੂੰ ਰੋਕਣ ਲਈ ਸਬੰਧਤ ਵਣ ਪਾਲ ਦੀ ਪ੍ਰਧਾਨਗੀ ਹੇਠ ਇਕ ਵਣ ਸਰਕਲ ਪੱਧਰੀ ਕਮੇਟੀ ਗਠਿਤ ਕੀਤੀ ਗਈ ਹੈ ਜਿਸ ਵਿਚ ਸਬੰਧਤ ਡਿਪਟੀ ਕਮਿਸ਼ਨਰ, ਸੀਨੀਅਰ ਸੁਪਰਡੰਟ ਆਫ ਪੁਲਿਸ ਅਤੇ ਵਣ ਮੰਡਲ ਅਫਸਰ ਨੂੰ ਮੈਂਬਰ ਦੇ ਤੌਰ ਤੇ ਸ਼ਾਮਿਲ ਕੀਤਾ ਗਿਆ ਹੈ। ਹੁਣ ਤੱਕ ਸਰਕਲ ਪੱਧਰੀ ਕਮੇਟੀਆਂ ਦੀਆਂ ਕੁੱਲ 13 ਮੀਟਿੰਗਾਂ ਹੋ ਚੁੱਕੀਆਂ ਹਨ।

[ ਜੰਗਲਾਤ ਮੰਤਰੀ ]

(ii) ਪੰਜਾਬ ਸਰਕਾਰ ਦੇ ਹੁਕਮ ਨੰ: 46/91/2002-ਐਫ.ਟੀ.3/4520 ਮਿਤੀ 7.4.2004 ਰਾਹੀਂ ਵਣ ਰਕਬੇ ਤੇ ਕਬਜ਼ੇ ਹਟਾਉਣ ਸਬੰਧੀ ਕਾਰਵਾਈ ਨੂੰ ਮੋਨੀਟਰ ਕਰਨ ਲਈ ਮੁੱਖ ਸਕੱਤਰ ਜੀ ਦੀ ਪ੍ਰਧਾਨਗੀ ਹੇਠ ਇੱਕ ਰਾਜ ਪੱਧਰੀ ਮੋਨੀਟਰਿੰਗ ਕਮੇਟੀ ਗਠਿਤ ਕੀਤੀ ਗਈ ਹੈ ਜਿਸ ਵਿਚ ਵਿੱਤ ਕਮਿਸ਼ਨਰ (ਵਣ), ਵਿੱਤ ਕਮਿਸ਼ਨਰ, ਮਾਲ ਅਤੇ ਪੁਨਰਵਾਸ, ਪ੍ਰਧਾਨ ਮੁੱਖ ਵਣ ਪਾਲ ਨੂੰ ਮੈਂਬਰ ਤੌਰ ਤੇ ਸ਼ਾਮਿਲ ਕੀਤਾ ਗਿਆ ਹੈ।

3. ਵਣ ਵਿਭਾਗ ਵੱਲੋਂ ਵਣਾਂ ਤੋਂ ਨਜਾਇਜ਼ ਕਬਜੇ ਹਟਾਉਣ ਲਈ ਜੋ ਜਮ੍ਹਾਂਬੰਦੀ, ਗਿਰਦਾਵਰੀ ਆਦਿ ਦਸਤਾਵੇਜ ਖਾਸ ਕਰਕੇ ਵਣ ਵਿਭਾਗ ਨੂੰ ਸਾਲ 1968 ਅਤੇ 1971 ਵਿੱਚ ਤਬਦੀਲ ਹੋਈਆਂ ਇਵੈਕਯੂ ਲੈਂਡ ਸਬੰਧੀ ਮੁਸ਼ਕਲਾਂ ਪੇਸ਼ ਆ ਰਹੀਆਂ ਸਨ, ਉਸ ਸਬੰਧ ਵਿਚ ਵੀ ਮਾਮਲਾ ਮਾਲ ਅਤੇ ਪੁਨਰਵਾਸ ਵਿਭਾਗ ਨਾਲ ਚੁੱਕਿਆ ਗਿਆ। ਇਸ ਤੋਂ ਇਲਾਵਾ ਪਬਲਿਕ ਪ੍ਰੀਮਿਸਿਜ਼ ਐਂਡ ਲੈਂਡ (ਇਵਿਕਸ਼ਨ ਐਂਡ ਰੈਂਟ ਰਿਕਵਰੀ) ਐਕਟ, 1973 ਦੇ ਅਧੀਨ ਬਿਨਾਂ ਰੁਕਾਵਟ ਕੇਸ ਦਰਜ ਕਰਨ ਲਈ ਵੀ ਮਾਮਲਾ ਮਾਲ ਅਤੇ ਮੁੜ ਵਸਾਊ ਵਿਭਾਗ ਨਾਲ ਚੁੱਕਿਆ ਗਿਆ ਅਤੇ ਵਣ ਵਿਭਾਗ ਵੱਲੋਂ ਮਾਲ ਅਤੇ ਪੁਨਰਵਾਸ ਵਿਭਾਗ ਰਾਹੀਂ ਰਾਜ ਦੇ ਸਮੂਹ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਪੱਤਰ ਮਿਤੀ 15.07.2010 ਰਾਹੀਂ ਹਦਾਇਤਾਂ ਜਾਰੀ ਕਰਵਾਈਆਂ ਗਈਆਂ ਹਨ ਕਿ ਜਦੋਂ ਵੀ ਵਣ ਵਿਭਾਗ ਵਲੋਂ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਸਬੰਧੀ ਰਿਕਾਰਡ ਮੰਗਿਆ ਜਾਂਦਾ ਹੈ ਤਾਂ ਉਸ ਨੂੰ ਪਹਿਲ ਦੇ ਆਧਾਰ ਤੇ ਦਿੱਤਾ ਜਾਵੇਗਾ ਅਤੇ ਪਬਲਿਕ ਪ੍ਰੀਮਿਸਿਜ਼ ਐਂਡ ਲੈਂਡ (ਇਵਿਕਸ਼ਨ ਐਂਡ ਰੈਂਟ ਰਿਕਵਰੀ) ਐਕਟ, 1973 ਅਧੀਨ ਕੇਸ ਬਿਨਾਂ ਰੁਕਾਵਟ ਫਾਈਲ ਕੀਤੇ ਜਾਣਗੇ ਤਾਂ ਜੋ ਵਣ ਵਿਭਾਗ ਦੀਆਂ ਜਮੀਨਾਂ ਨੂੰ ਨਜਾਇਜ਼ ਕਬਜ਼ਿਆਂ ਤੋਂ ਹਟਾਉਣ ਸਬੰਧੀ ਲੋੜੀਂਦੀ ਕਾਰਵਾਈ ਕੀਤੀ ਜਾ ਸਕੇ।

(ਅ) ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਵੱਲੋਂ ਪਿੱਠ ਅੰਕਣ ਨੰਬਰ 43/27/06-ਐਫ.ਟੀ.4/3285 ਮਿਤੀ 4.4.2008 ਰਾਹੀਂ ਜਾਰੀ ਕੀਤੀਆਂ ਗਾਈਡ ਲਾਈਨਾਂ ਅਨੁਸਾਰ ਗੈਰ ਸਰਕਾਰੀ ਅਦਾਰੇ ਵਲੰਟਰੀ ਏਜੰਸੀਆਂ, ਉਦਯੋਗਿਕ ਅਦਾਰੇ ਅਤੇ ਵਣ ਵਿਭਾਗ ਦਰਮਿਆਨ ਇੱਕ ਟ੍ਰਾਈਪਾਰਟਾਈਟ ਐਗਰੀਮੈਂਟ ਕਰਨ ਦੀ ਪ੍ਰੋਵੀਜ਼ਨ ਹੈ ਜਿਸ ਅਨੁਸਾਰ ਗੈਰ ਸਰਕਾਰੀ ਅਦਾਰੇ/ਵਲੰਟਰੀ ਏਜੰਸੀਆਂ ਵੱਲੋਂ, ਉਦਯੋਗਿਕ ਅਦਾਰੇ ਵੱਲੋਂ ਉਪਲਬਧ ਕਰਵਾਏ ਗਏ ਫੰਡਜ਼ ਨਾਲ ਵਣ ਵਿਭਾਗ ਦੀ ਤਕਨੀਕੀ ਦੇਖ- ਰੇਖ ਵਿੱਚ ਡੀਗ੍ਰੇਡਿਡ ਵਣ ਰਕਬੇ ਵਿਚ ਜਿਨ੍ਹਾਂ ਦੀ ਘਣਤਾ 0.4 ਤੋਂ ਘੱਟ ਹੋਵੇ ਤੇ ਪਲਾਂਟੇਸ਼ਨ ਕੀਤੀ ਜਾ ਸਕਦੀ ਹੈ। ਉਪਰੋਕਤ ਤੋਂ ਇਲਾਵਾ ਵਣ

ਮਹਾਂਉਤਸਵ ਜਿਹੇ ਮਹੱਤਵਪੂਰਨ ਦਿਨਾਂ ਵਿਚ ਆਮ ਲੋਕਾਂ ਦੀ ਸ਼ਮੂਲੀਅਤ ਨਾਲ ਵੱਖ-ਵੱਖ ਥਾਵਾਂ ਤੇ ਬੂਟੇ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਜੁਆਇੰਟ ਫਾਰੈਸਟ ਮੈਨੇਜਮੈਂਟ ਦੀਆਂ ਦਿਸ਼ਾ ਨਿਰਦੇਸ਼ਨਾਂ ਅਧੀਨ ਲੋਕਾਂ ਨੂੰ, ਖਾਸ ਕਰ ਕੰਡੀ ਖੇਤਰ ਵਿਚ, ਵਣਾਂ ਦਾ ਮੈਨੇਜਮੈਂਟ ਪਲਾਨ ਬਣਾਉਣ ਲਈ ਅਤੇ ਵਣਾਂ ਦੀ ਸੁਰੱਖਿਆ ਦੇ ਕੰਮਾਂ ਲਈ ਵੀ ਸ਼ਾਮਲ ਕੀਤਾ ਜਾਂਦਾ ਹੈ।

---

## ਜਗਰਾਉਂ ਵਿਖੇ ਸੀਵਰੇਜ ਸਿਸਟਮ ਵਿਚ ਸੁਧਾਰ

*1617 (ਸੀ.ਯੂ.). **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜਗਰਾਉਂ ਸ਼ਹਿਰ ਵਿਚ ਸੀਵਰੇਜ ਸਿਸਟਮ ਦੀ ਮੁਰੰਮਤ/ਸੁਧਾਰ ਲਈ ਤੁਰੰਤ ਕਦਮ ਚੁੱਕਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਜੀ, ਹਾਂ। ਜਗਰਾਉਂ ਸ਼ਹਿਰ ਦੇ ਸੀਵਰੇਜ ਸਿਸਟਮ ਦੇ ਸੁਧਾਰ ਲਈ 54.88 ਕਰੋੜ ਰੁਪਏ ਦੀ ਸਕੀਮ ਤਿਆਰ ਕੀਤੀ ਗਈ ਹੈ। ਸਰਕਾਰ ਨੇ ਨਿਰਣਾ ਕੀਤਾ ਹੈ ਕਿ ਇਸ ਮੰਤਵ ਲਈ ਫੰਡਜ਼ ਗਰੇਟਰ ਲੁਧਿਆਣਾ ਡਿਵੈਲਪਮੈਂਟ ਅਥਾਰਟੀ (ਗ਼ਲਾਡਾ) ਵਲੋਂ ਮੁਹੱਈਆ ਕਰਵਾਏ ਜਾਣਗੇ। ਇਸ ਸਕੀਮ ਵਿਚ 2 ਸੀਵਰੇਜ ਟਰੀਟਮੈਂਟ ਪਲਾਂਟ (ਐਸ.ਟੀ.ਪੀ.) ਅਤੇ ਬਾਕੀ ਰਹਿੰਦੇ ਸ਼ਹਿਰ ਵਿਚ ਸੀਵਰੇਜ ਦਾ ਕੰਮ ਮੁਕੰਮਲ ਕਰਨ ਦੀ ਵਿਵਸਥਾ ਹੈ।

---

## ਦਰੱਖਤਾਂ ਦੀ ਨਜਾਇਜ਼ ਕਟਾਈ

*1618 (ਸੀ.ਯੂ.). **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਮੌਜੂਦਾ ਸਾਲ ਦੌਰਾਨ ਪਿੰਡ ਸ਼ੇਖ ਕੁਤੁਬ, ਬਲਾਕ ਸਿੱਧਵਾਂ ਬੇਟ, ਜ਼ਿਲ੍ਹਾ ਲੁਧਿਆਣਾ ਦੇ ਸ਼ਮਸ਼ਾਨਘਾਟ ਜੋ ਕਿ ਗਰਾਮ ਪੰਚਾਇਤ ਨਾਲ ਸਬੰਧਤ ਹੈ, ਵਿਚੋਂ ਨਜਾਇਜ਼ ਤੌਰ ਤੇ ਕੁਝ ਟਾਹਲੀ ਦੇ ਦਰੱਖਤਾਂ ਦੀ ਕਟਾਈ ਬਾਰੇ ਸ਼ਿਕਾਇਤ ਪ੍ਰਾਪਤ ਹੋਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਕੇਸ ਵਿਚ ਸ਼ਾਮਲ ਅਤੇ ਕਸੂਰਵਾਰ ਪਾਏ ਗਏ ਵਿਅਕਤੀਆਂ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਲੁਧਿਆਣਾ ਦੀ ਰਿਪੋਰਟ ਅਨੁਸਾਰ ਗਰਾਮ ਪੰਚਾਇਤ, ਸ਼ੇਖ ਕੁਤੁਬ ਦੀ ਸ਼ਮਸ਼ਾਨਘਾਟ ਵਿਚੋਂ ਚਾਰ ਟਾਹਲੀ ਦੇ ਸੁੱਕੇ ਦਰੱਖਤ ਸ਼੍ਰੀ ਕਰਮਜੀਤ ਸਿੰਘ ਵਾਸੀ

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਸ਼ੇਖ ਕੁਤੁਬ ਨੇ ਪੁਟਵਾਏ ਸਨ ਜੋ ਪਿੰਡ ਵਾਸੀਆਂ ਦੀ ਸਹਿਮਤੀ ਨਾਲ ਗੁਰਦੁਆਰਾ ਸਾਹਿਬ ਵਿਖੇ ਬਾਲਣ ਦੀ ਸੇਵਾ ਵਜੋਂ ਕੱਟੇ ਗਏ ਸਨ। ਪ੍ਰੰਤੂ ਸ਼੍ਰੀ ਆਤਮਾ ਸਿੰਘ ਪੁੱਤਰ ਕਰਨ ਸਿੰਘ, ਵਾਸੀ ਸ਼ੇਖ ਕੁਤੁਬ ਵੱਲੋਂ ਸ਼ਿਕਾਇਤ ਕਰਨ ਤੇ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਲੁਧਿਆਣਾ ਨੇ ਮੌਕੇ ਤੇ ਜਾ ਕੇ ਪੜਤਾਲ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਸਿੱਧਵਾਂ ਬੇਟ ਪਾਸੋਂ ਕਰਵਾਈ। ਸ਼੍ਰੀ ਕਰਮਜੀਤ ਸਿੰਘ (ਪਿੰਡ ਦੇ ਵਿਅਕਤੀ) ਨੇ ਆਪਣੇ ਬਿਆਨ ਵਿਚ ਮੰਨਿਆ ਕਿ ਉਸ ਨੇ ਚਾਰ ਸੁੱਕੇ ਹੋਏ ਟਾਹਲੀ ਦੇ ਦਰੱਖਤ ਗੁਰਦੁਆਰਾ ਸਾਹਿਬ ਦੇ ਬਾਲਣ ਲਈ ਸੇਵਾ ਵਜੋਂ ਕੱਟੇ ਸਨ, ਜਿਨ੍ਹਾਂ ਵਿਚੋਂ ਇਕ ਦਰੱਖਤ ਗੁਰਦੁਆਰਾ ਸਾਹਿਬ ਦੇ ਬਾਲਣ ਲਈ ਦੇ ਦਿੱਤਾ ਅਤੇ ਤਿੰਨ ਦਰੱਖਤ ਸ਼ਮਸ਼ਾਨਘਾਟ ਵਿਚ ਪਏ ਹਨ, ਜਿਸ ਦੀ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਸਿੱਧਵਾਂ ਬੇਟ ਨੇ ਵਣ ਵਿਭਾਗ ਦੀ 12,500/- ਰੁਪਏ ਦੀ ਅਸੈਸਮੈਂਟ ਕਰਵਾਈ ਹੈ। ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਸਿੱਧਵਾਂ ਬੇਟ ਨੇ ਦੋਸ਼ੀ ਕਰਮਜੀਤ ਸਿੰਘ ਪੁੱਤਰ ਰਾਮ ਸਿੰਘ ਤੋਂ 12,500/- ਰੁਪਏ ਰਸੀਦ ਨੰ: 005665, ਮਿਤੀ 15.09.2010 ਰਾਹੀਂ ਪੰਚਾਇਤ ਸੰਮਤੀ ਵਿਚ ਜਮ੍ਹਾਂ ਕਰਵਾ ਕੇ ਹੋਏ ਨੁਕਸਾਨ ਦੀ ਪੂਰਤੀ ਕਰ ਲਈ ਹੈ।

---

## ਜੱਸੋਵਾਲ ਡਰੇਨ ਉੱਤੇ ਪੁਲ ਦੀ ਉਸਾਰੀ

*1619 (ਸੀ.ਯੂ.). **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਜ਼ਿਲ੍ਹੇ ਵਿੱਚ ਸਤਲੁਜ ਦਰਿਆ ਵਿਚ ਜੱਸੋਵਾਲ ਡਰੇਨ ਦੇ ਫਾਲਿੰਗ ਪੁਆਇੰਟ ਉਤੇ ਸ਼ੇਰੇਵਾਲ ਅਤੇ ਕੰਨੀਆਂ ਵਿਖੇ ਪੁਲ ਉਸਾਰਨ ਅਤੇ ਸਾਈਫਨ ਬਣਾਉਣ ਦਾ ਕੋਈ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਜੱਸੋਵਾਲ ਡਰੇਨ ਦੇ ਦਰਿਆ ਸਤਲੁਜ ਵਿੱਚ ਪੈਣ ਵਾਲੇ ਪੁਆਇੰਟ ਉੱਪਰ ਪਿੰਡ ਸ਼ੇਰੇਵਾਲ ਅਤੇ ਕੰਨੀਆਂ ਨੂੰ ਜੋੜਦੇ ਹੋਏ ਪੁਲ ਦੀ ਉਸਾਰੀ ਦੀ ਤਜਵੀਜ਼ ਹੈ। ਇਸ ਕੰਮ ਲਈ 80.00 ਲੱਖ ਰੁਪਏ ਦੇ ਫੰਡਜ਼ ਲੋੜੀਂਦੇ ਹਨ। ਫੰਡਜ਼ ਪ੍ਰਾਪਤ ਹੋਣ ਉਪਰੰਤ ਪੁਲ ਦੀ ਉਸਾਰੀ ਦਾ ਕੰਮ ਮੌਕੇ ਤੇ ਕਰ ਦਿੱਤਾ ਜਾਵੇਗਾ। ਜੱਸੋਵਾਲ ਡਰੇਨ ਉੱਪਰ ਸਾਈਫਨ ਦੀ ਉਸਾਰੀ ਲਈ ਅਜੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

## ਬੁੱਢੇ ਨਾਲੇ ਦੀ ਜਮੀਨ ਉਤੇ ਨਜਾਇਜ਼ ਕਬਜ਼ਾ

*1620 (ਸੀ.ਯੂ.). **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਿੰਚਾਈ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਹ ਠੀਕ ਹੈ ਕਿ ਚਮਕੌਰ ਸਾਹਿਬ ਤੋਂ ਸਿੱਧਵਾਂ ਬੇਟ ਤੱਕ ਬੁੱਢੇ ਨਾਲੇ ਦੇ ਨਾਲ-ਨਾਲ ਲਗਦੀ ਜ਼ਮੀਨ ਤੇ ਆਮ ਲੋਕਾਂ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਨਜਾਇਜ਼ ਕਬਜ਼ਾ ਕੀਤੀ ਗਈ ਜ਼ਮੀਨ ਦਾ ਕੁੱਲ ਰਕਬਾ ਕਿੰਨਾ ਹੈ ਅਤੇ ਉਕਤ ਨਜਾਇਜ਼ ਕਬਜਿਆਂ ਨੂੰ ਹਟਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਚਮਕੌਰ ਸਾਹਿਬ ਤੋਂ ਸਿਧਵਾਂ ਬੇਟ ਤੱਕ ਬੁੱਢੇ ਨਾਲੇ ਦੇ ਨਾਲ ਲਗਦੀ ਜ਼ਮੀਨ ਉੱਪਰ 3 ਨੰ: ਕਬਜੇ ਆਮ ਲੋਕਾਂ ਵੱਲੋਂ 8¼ ਮਰਲਾ ਜ਼ਮੀਨ ਉੱਪਰ ਅਤੇ 5 ਨੰ: ਕਬਜੇ, 3 ਕਨਾਲ 10¾ ਮਰਲਾ ਜ਼ਮੀਨ ਉੱਪਰ ਧਾਰਮਿਕ ਸੰਸਥਾਵਾਂ ਵੱਲੋਂ ਨਜਾਇਜ਼ ਕਬਜ਼ੇ ਕੀਤੇ ਹੋਏ ਹਨ। ਇਸ ਤਰ੍ਹਾਂ ਕੁੱਲ 3 ਕਨਾਲ 19 ਮਰਲਾ ਜ਼ਮੀਨ ਉਪਰ ਨਜਾਇਜ਼ ਕਬਜ਼ਾ ਹੈ। ਧਾਰਮਿਕ ਸੰਸਥਾਵਾਂ ਵੱਲੋਂ ਕੀਤੇ ਕਬਜੇ 10 ਸਾਲ ਤੋਂ ਵੱਧ ਹੋਣ ਕਾਰਨ ਉਨ੍ਹਾਂ ਤੋਂ ਕਿਰਾਇਆ ਵਸੂਲੀ ਅਤੇ ਆਮ ਲੋਕਾਂ ਕੋਲੋਂ ਨਜਾਇਜ਼ ਕਬਜੇ ਖਾਲੀ ਕਰਵਾਉਣ ਲਈ ਕਾਨੂੰਨੀ ਕਾਰਵਾਈ ਕੀਤੀ ਜਾ ਰਹੀ ਹੈ।

---

## ਚੋਰੀਆਂ/ਲੁੱਟਾਂ ਖੋਹਾਂ ਦੀਆਂ ਵਾਰਦਾਤਾਂ ਦੀ ਗਿਣਤੀ

*1624 **(ਸੀ.ਯੂ.).ਸਰਦਾਰ ਅਜਾਇਬ ਸਿੰਘ ਭੱਟੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2008-09 ਅਤੇ 2009-10 ਦੇ ਦੌਰਾਨ ਚੋਰੀਆਂ, ਡਕੈਤੀਆਂ ਅਤੇ ਲੁੱਟਾਂ-ਖੋਹਾਂ ਨਾਲ ਸਬੰਧਤ ਸ਼੍ਰੇਣੀਵਾਰ ਜ਼ਿਲ੍ਹਾ ਬਠਿੰਡਾ ਵਿਚ ਦਰਜ ਕੀਤੇ ਗਏ ਕੇਸਾਂ ਦੀ ਪੁਲਿਸ ਸਟੇਸ਼ਨਵਾਰ ਵੱਖ-ਵੱਖ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਵਰਣਿਤ ਕੇਸਾਂ ਵਿਚੋਂ ਕਿੰਨੇ ਕੇਸਾਂ ਵਿੱਚ ਦੋਸ਼ੀ ਵਿਅਕਤੀਆਂ ਪਾਸੋਂ ਬਰਾਮਦਗੀ ਕੀਤੀ ਜਾ ਚੁੱਕੀ ਹੈ ਅਤੇ ਸਬੰਧਤ ਮਾਲਕਾਂ ਨੂੰ ਸਪੁਰਦਗੀ ਦੇ ਦਿੱਤੀ ਗਈ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਜ਼ਿਲ੍ਹਾ ਬਠਿੰਡਾ ਵਿੱਚ ਚੋਰੀ, ਡਕੈਤੀ ਅਤੇ ਲੁੱਟਾਂ/ਖੋਹਾਂ ਦੇ ਸਾਲ 2008-09 ਅਤੇ 2009-10 ਵਿਚ ਪੁਲਿਸ ਥਾਣਿਆਂ ਵਾਰ ਦਰਜ ਕੇਸਾਂ ਦੀ ਸੂਚਨਾ 'ਅਨੁਲੱਗ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

(ਅ) ਦਰਸਾਏ ਅਨੁਲੱਗ ਤੇ ਰੱਖੀ ਸਾਰਣੀ ਵਿੱਚ ਕੁੱਲ 825 ਕੇਸਾਂ ਵਿਚੋਂ 239 ਕੇਸਾਂ ਵਿਚ ਚੋਰੀ ਹੋਇਆ ਮਾਲ ਬਰਾਮਦ ਕੀਤਾ ਗਿਆ ਹੈ ਅਤੇ 140 ਕੇਸਾਂ ਵਿਚ ਬਰਾਮਦ ਕੀਤਾ ਗਿਆ ਮਾਲ ਉਨ੍ਹਾਂ ਦੇ ਮਾਲਕਾਂ ਨੂੰ ਸਪੁਰਦ ਕੀਤਾ ਜਾ ਚੁੱਕਿਆ ਹੈ ਜੀ।

[ ਉਪ ਮੁੱਖ ਮੰਤਰੀ ]

'ਅਨੁਲੱਗ'

| ਲੜੀ ਨੰ: | ਥਾਣਾ | 2008-09 ਡਕੈਤੀ | ਚੋਰੀ | ਲੁੱਟਾਂ/ ਖੋਹਾਂ | 2009-10 ਡਕੈਤੀ | ਚੋਰੀ | ਲੁੱਟਾਂ/ ਖੋਹਾਂ | ਕੁੱਲ |
|---|---|---|---|---|---|---|---|---|
| 1. | ਕੋਤਵਾਲੀ ਬਠਿੰਡਾ | 0 | 225 | 58 | 0 | 171 | 41 | 495 |
| 2. | ਕੈਂਟ | 0 | 16 | 0 | 0 | 7 | 3 | 26 |
| 3. | ਥਰਮਲ | 0 | 9 | 5 | 0 | 6 | 0 | 20 |
| 4. | ਸਦਰ | 0 | 7 | 1 | 0 | 6 | 3 | 17 |
| 5. | ਸੰਗਤ | 0 | 4 | 2 | 0 | 9 | 0 | 15 |
| 6. | ਨਈਆਂ ਵਾਲਾ | 0 | 15 | 2 | 0 | 9 | 1 | 27 |
| 7 | ਰਾਮਾ | 1 | 8 | 0 | 0 | 15 | 2 | 26 |
| 8. | ਤਲਵੰਡੀ ਸਾਬੋ | 0 | 17 | 3 | 0 | 6 | 1 | 27 |
| 9. | ਕੋਟ ਫੱਤਾ | 0 | 1 | 0 | 0 | 3 | 0 | 4 |
| 10. | ਮੌੜ | 0 | 4 | 0 | 0 | 5 | 3 | 12 |
| 11. | ਰਾਮਪੁਰਾ ਸਿਟੀ | 0 | 22 | 6 | 0 | 42 | 5 | 75 |
| 12. | ਫੂਲ | 0 | 10 | 1 | 0 | 2 | 1 | 14 |
| 13. | ਦਿਆਲਪੁਰਾ | 0 | 7 | 2 | 0 | 6 | 3 | 18 |
| 14. | ਨਥਾਣਾ | 1 | 10 | 1 | 0 | 26 | 2 | 40 |
| 15. | ਬੱਲੀਆਂ ਵਾਲੀ | 0 | 3 | 1 | 0 | 3 | 2 | 9 |
| | ਕੁੱਲ ਜੋੜ | 2 | 358 | 82 | 0 | 316 | 67 | 825 |

---

## ਰੂੜੀ ਵਾਲੇ ਟੋਇਆਂ ਲਈ ਥਾਂ ਅਲਾਟ ਕਰਨਾ

***1625 (ਸੀ.ਯੂ.). ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਸਰਕਾਰ ਨੇ ਜ਼ਿਲ੍ਹਾ ਬਠਿੰਡਾ ਦੇ ਪਿੰਡਾਂ ਵਿੱਚ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਲਈ ਸਮੂਹਿਕ ਪਖਾਨੇ ਅਤੇ ਰੂੜੀਆਂ ਵਾਲੇ ਟੋਇਆਂ ਵਾਸਤੇ ਜ਼ਮੀਨ ਮਖਸੂਸ/ਨਿਸ਼ਾਨਦੇਹੀ ਕੀਤੀ ਹੈ;

(ਅ) ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਥੇ ਉਕਤ ਜ਼ਮੀਨ ਮੁਹੱਈਆ ਕੀਤੀ ਗਈ ਹੈ ਅਤੇ ਕੀ ਇਹ ਜ਼ਮੀਨ ਉਪਰੋਕਤ ਵਰਣਿਤ ਉਦੇਸ਼ਾਂ ਵਾਸਤੇ ਵਰਤੀ ਜਾ ਰਹੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ)** : ਸ਼੍ਰੀਮਾਨ ਜੀ (ੳ) ਹਾਂ ਜੀ, 216 ਪਿੰਡਾਂ ਵਿੱਚ ਸਮੂਹਿਕ ਪਖਾਨਿਆਂ ਅਤੇ 243 ਪਿੰਡਾਂ ਵਿਚ ਰੂੜੀਆਂ ਲਈ ਜ਼ਮੀਨ ਮੁਹੱਈਆ ਕਰਵਾਈ ਗਈ ਹੈ।

(ਅ) ਜਿਨ੍ਹਾਂ ਪਿੰਡਾਂ ਵਿੱਚ ਸਮੂਹਿਕ ਪਖਾਨਿਆਂ ਲਈ ਜ਼ਮੀਨ ਮੁਹੱਈਆ ਕਰਵਾਈ ਗਈ ਹੈ ਉਨ੍ਹਾਂ ਦੀ ਸੂਚੀ ਅਨੁਲੱਗ "ੳ"** ਅਤੇ ਜਿਨ੍ਹਾਂ ਪਿੰਡਾਂ ਵਿਚ ਰੂੜੀਆਂ ਦੇ ਟੋਇਆਂ ਲਈ ਜ਼ਮੀਨ ਮੁਹੱਈਆ ਕਰਵਾਈ ਗਈ ਹੈ ਉਨ੍ਹਾਂ ਦੀ ਸੂਚੀ ਅਨੁੱਲਗ "ਅ"** ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। 41 ਪਿੰਡਾਂ ਵਿਚ ਸਮੂਹਿਕ ਪਖਾਨਿਆਂ ਅਤੇ 4 ਪਿੰਡਾਂ ਵਿਚ ਰੂੜੀਆਂ ਲਈ ਮੁਹੱਈਆ ਕਰਵਾਈ ਗਈ ਜ਼ਮੀਨ ਉਸ ਮੰਤਵ ਲਈ ਨਹੀਂ ਵਰਤੀ ਜਾ ਰਹੀ ਜਿਸ ਦਾ ਵੇਰਵਾ ਅਨੁਲੱਗ "ੳ" ਅਤੇ "ਅ" ਵਿਚ ਦਰਜ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1626 (ਸੀ.ਯੂ.)***

---

## ਸ਼ਗਨ ਸਕੀਮ ਅਧੀਨ ਪੈਂਡਿੰਗ ਕੇਸਾਂ ਦੀ ਗਿਣਤੀ

*1628 (ਸੀ.ਯੂ.).1. **ਸਰਦਾਰ ਅਜੀਤ ਸਿੰਘ ਸ਼ਾਂਤ**
2. **ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ** } : ਕੀ

ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਾਲ 2006 ਤੋਂ ਲੈ ਕੇ ਹੁਣ ਤੱਕ ਸ਼ਗਨ ਸਕੀਮ ਦੇ ਕਿੰਨੇ ਕੇਸ ਬਕਾਇਆ ਪਏ ਹਨ ਅਤੇ ਇਨ੍ਹਾਂ ਬਕਾਇਆ ਪਏ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸ਼ਗਨ ਸਕੀਮ ਤਹਿਤ ਸਾਲ 2006-07 ਦੇ 29,103, ਸਾਲ 2009-10 ਦੇ 53,005 ਅਤੇ ਸਾਲ 2010-11 ਦੇ 16,537 ਕੁੱਲ 98,645 ਕੇਸ ਬਕਾਇਆ ਪਏ ਹਨ। ਰਾਜ ਸਰਕਾਰ ਵੱਲੋਂ ਸਾਲ 2009-10 ਦੇ ਪੈਂਡਿੰਗ ਕੇਸਾਂ ਵਿੱਚੋਂ 13,333 ਕੇਸਾਂ ਲਈ 1999.95 ਲੱਖ ਰੁਪਏ ਦੀ ਰਾਸ਼ੀ ਰਿਲੀਜ਼ ਕੀਤੀ ਗਈ ਹੈ, ਜਿਸ ਦਾ ਬਿਲ ਖਜ਼ਾਨੇ ਤੋਂ ਪਾਸ ਹੋਣ ਤੇ ਸਬੰਧਤ ਯੋਗ ਲਾਭਪਾਤਰੀਆਂ ਨੂੰ ਅਦਾਇਗੀ

---

** Placed in the Revisor Branch.

*** For Starred Question No. 1626 (C.U.) and reply thereto, please see Appendix to this Annexure.

[ ਸਮਾਜਿਕ ਸੁਰੱਖਿਆ ਮੰਤਰੀ ]

ਕਰਵਾਉਣ ਲਈ ਪੀ.ਐਲ.ਏ. ਅਥਾਰੀਟੀਜ਼, ਸਮੂਹ ਜ਼ਿਲ੍ਹਾ ਭਲਾਈ ਅਫਸਰ, ਪੰਜਾਬ ਰਾਜ ਨੂੰ ਭੇਜ ਦਿੱਤੀਆਂ ਜਾਣਗੀਆਂ। ਬਕਾਇਆ 85,312 ਕੇਸਾਂ ਦਾ ਨਿਪਟਾਰਾ ਸਰਕਾਰ ਤੋਂ ਫੰਡਜ਼ ਰਲੀਜ਼ ਹੋਣ ਤੇ ਕੀਤਾ ਜਾਵੇਗਾ।

---

## ਬਾਰਸ਼ਾਂ ਕਾਰਣ ਹੋਏ ਨੁਕਸਾਨ ਦਾ ਮੁਆਵਜ਼ਾ

***1630 (ਸੀ.ਯੂ.).1. ਸਰਦਾਰ ਅਜੀਤ ਸਿੰਘ ਸ਼ਾਂਤ**
**2. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ** : ਕੀ

ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪਿਛਲੇ ਸਮੇਂ ਦੌਰਾਨ ਹੋਈ ਭਾਰੀ ਬਾਰਸ਼ ਕਾਰਣ ਕੱਚੇ ਘਰਾਂ ਦੇ ਹੋਏ ਨੁਕਸਾਨ ਦੀ ਪੂਰਤੀ ਕਰਨ ਲਈ ਪੰਜਾਬ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਸ ਨੁਕਸਾਨ ਦੀ ਪੂਰਤੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਕੱਚੇ ਮਕਾਨਾਂ ਦੇ ਨੁਕਸਾਨ ਲਈ ਹੇਠ ਲਿਖੀਆਂ ਦਰਾਂ ਤੇ ਰਾਹਤ ਦਿੱਤੀ ਜਾਂਦੀ ਹੈ :-

| | ਪੂਰੀ ਤਰ੍ਹਾਂ | ਬੁਰੀ ਤਰ੍ਹਾਂ | ਅੰਸ਼ਿਕ |
|---|---|---|---|
| ਕੱਚੇ ਮਕਾਨ | 12,000/- | 2,500/- | 1,600/- |

ਸਬੰਧਤ ਡਿਪਟੀ ਕਮਿਸ਼ਨਰਾਂ ਵੱਲੋਂ ਪ੍ਰਾਪਤ ਤਜਵੀਜ਼ਾਂ ਅਨੁਸਾਰ ਹੁਣ ਤੱਕ 100.76 ਲੱਖ ਰੁਪਏ ਦੀ ਰਕਮ ਮਕਾਨਾਂ ਦੇ ਨੁਕਸਾਨ ਵਜੋਂ ਉਨ੍ਹਾਂ ਨੂੰ ਮਨਜ਼ੂਰ ਕੀਤੀ ਜਾ ਚੁੱਕੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1631 (ਸੀ.ਯੂ.)**

---

## ਜੈਤੋ ਵਿਖੇ ਸੜਕਾਂ ਦੀ ਮੁਰੰਮਤ

***1632 (ਸੀ.ਯੂ.). ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੈਤੋ ਵਿਖੇ ਸੜਕਾਂ ਦੀ ਖਸਤਾ ਹਾਲਤ ਦੇ ਮੱਦੇਨਜ਼ਰ ਇਨ੍ਹਾਂ ਦੀ ਮੁੰਰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤੀਆਂ ਜਾਣਗੀਆਂ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਅਨੁਲੱਗ-'ੳ' ਤੇ ਸੜਕਾਂ ਦੀ ਮੁਰੰਮਤ ਦਾ ਕੰਮ ਦੋ ਮਹੀਨੇ ਦੇ ਅੰਦਰ-ਅੰਦਰ ਕਰਵਾ ਦਿੱਤਾ ਜਾਵੇਗਾ।

---

** Reply to Starred Question No. 1631 (C.U.) was not received till 17.10.2011 i.e. the date on which this Annexure was sent to the press for final printing.

Please See Appendix —

## ਅਨੁਲੱਗ-'ੳ'

## ਨਗਰ ਕੌਂਸਲ ਜੈਤੋ ਵਿਖੇ ਸੜਕਾਂ ਦੀ ਮੁਰੰਮਤ ਸਬੰਧੀ ਵਿਕਾਸ ਦੇ ਕੰਮਾਂ ਦੀ ਸੂਚੀ

| ਲੜੀ ਨੰ: | ਕੰਮ ਦਾ ਨਾਮ | ਅਨੁਮਾਨਤ ਲਾਗਤ (ਲੱਖਾਂ ਵਿਚ) |
|---|---|---|
| 1. | ਬਸ ਸਟੈਂਡ ਤੋਂ ਮੁਕਤਸਰ ਰੇਲਵੇ ਫਾਟਕ ਤੱਕ ਸੜਕ ਦੀ ਰੀਪੇਅਰ ਅਤੇ ਪੀ.ਸੀ. ਪਾਉਣੀ (ਹਸਪਤਾਲ ਰੋਡ) | 10.00 |
| 2. | ਰੇਲਵੇ ਰੋਡ ਦੀ ਸਟਰੈਂਥਨਿੰਗ ਲਈ ਪੱਥਰ ਦੀ ਸਪਲਾਈ, ਕਟਾਈ ਅਤੇ ਲਾਈਟ ਕੋਟ | 6.00 |
| 3. | ਰੇਲਵੇ ਰੋਡ ਤੇ ਪੀ.ਸੀ. ਪਾਉਣਾ | 7.50 |
| 4. | ਚੌਂਕ ਨੰ: 1 ਗੋਲ ਚੌਂਕ ਦੀ ਰੀਪੇਅਰ ਅਤੇ ਪੀ.ਸੀ. | 5.00 |
| 5. | ਹਸਪਤਾਲ ਰੋਡ ਤੋਂ ਮਾਰਕੀਟ ਕਮੇਟੀ ਤੱਕ ਸੜਕ ਦੀ ਰੀਪੇਅਰ ਅਤੇ ਪੀ.ਸੀ. ਪਾਉਣਾ | 2.50 |
| 6. | ਵੱਖ-ਵੱਖ ਸੜਕਾਂ ਉਪਰ ਪੈਚ ਵਰਕ, ਬ੍ਰਿਜ ਲਾਲ ਸਟਰੀਟ, ਸਰਸਵਤੀ ਸਕੂਲ ਰੋਡ, ਮੇਨ ਬਜਾਰ, ਆਦਿ | 1.00 |
| 7. | ਪੰਡਤਾਂ ਦੇ ਖੂਹ ਵਾਲਾ ਚੌਂਕ, ਛਿੰਦੀ ਵਾਲੀ ਗਲੀ ਅਤੇ ਡੇਰਾ ਬਾਬਾ ਬਿਸ਼ਨ ਦਾਸ ਵਾਲੀ ਗਲੀ, ਇੰਟਰਲਾਕਿੰਗ ਟਾਇਲਾਂ ਲਾਉਣੀਆਂ, ਵਾਰਡ ਨੰ: 4, 3 | 1.00 |
| 8. | ਨਿਆਮੀ ਵਾਲਾ ਰੋਡ ਤੋਂ ਗੋਰੇ ਦੇ ਘਰ ਤੱਕ ਸੀ.ਸੀ. ਇੰਟਰਲਾਕਿੰਗ ਟਾਇਲਾਂ ਲਾਉਣੀਆਂ - ਵਾਰਡ ਨੰ: 4, 3 | 2.00 |
| 9. | ਵਾਰਡ ਨੰ: 5 ਵਿਚ ਸਰਦਾਰਾ ਸਿੰਘ ਦੇ ਘਰ ਤੋਂ ਮੁਖਤਿਆਰ ਸਿੰਘ ਦੇ ਘਰ ਤੱਕ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 3.20 |
| 10. | ਢਿਲਵਾਂ ਵਾਲੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ ਅਤੇ ਨਾਲੀ ਰੀਪੇਅਰ ਵਾਰਡ ਨੰ: 5 | 5.00 |
| 11. | ਛੱਪੜ ਤੋਂ ਤਾਰੀ ਦੇ ਘਰ ਤੱਕ ਕੱਚੇ ਰਸਤੇ ਤੇ ਇੱਟਾਂ ਦਾ ਫਰਸ਼ ਤੇ ਨਾਲੀ ਦੀ ਤਾਮੀਰ - ਵਾਰਡ ਨੰ: 5 | 1.50 |
| 12. | ਮਾਸਟਰ ਛੋਟੂ ਰਾਮ ਅਤੇ ਪੱਪੇ ਧਾਲੀਵਾਲ ਵਾਲੀ ਗਲੀ ਵਿਚ ਇੰਟਰਲਾਕਿੰਗ ਟਾਈਲਾਂ ਲਾਉਣੀਆਂ, ਨਾਲੀ ਰੀਪੇਅਰ - ਵਾਰਡ ਨੰ: 4, 3 | 1.00 |

[ ਸਥਾਨਕ ਸਰਕਾਰ ਮੰਤਰੀ ]

| | | |
|---|---|---|
| 13. | ਵਾਰਡ ਨੰ: 6 ਵਿਚ ਮਾਸਟਰ ਸਾਧੂ ਰਾਮ ਵਾਲੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 1.35 |
| 14. | ਵਾਰਡ ਨੰ: 6 ਵਿਚ ਜਿੰਦੂ ਡਰਾਈਵਰ ਵਾਲੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 1.50 |
| 15. | ਨਿੰਮ ਵਾਲੇ ਥੜੇ ਨਾਲ ਲਗਦੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ - ਵਾਰਡ ਨੰ: 5 | 0.80 |
| 16. | ਮੀਤੀ ਵਾਲੀ ਗਲੀ ਅਤੇ ਸਿਰਕੀਆਂ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 0.90 |
| 17. | ਸੁਖਦੇਵ ਸਿੰਘ ਦੇ ਘਰ ਤੋਂ ਬੱਗਾ ਸਿੰਘ ਦੇ ਘਰ ਤੱਕ ਇੱਟਾਂ ਦਾ ਫਰਸ਼ ਅਤੇ ਨਾਲੀ ਦੀ ਤਾਮੀਰ ਬੋਹੜ ਵਾਲੀ ਗਲੀ - ਵਾਰਡ ਨੰ: 5 | 0.58 |
| 18. | ਤਰਲੋਕ ਇੰਸਪੈਕਟਰ ਵਾਲੀ ਗਲੀ ਵਿਚ ਇੰਟਰਲਾਕਿੰਗ ਟਾਈਲਾਂ ਲਾਉਣੀਆਂ - ਵਾਰਡ ਨੰ: 15 | 1.45 |
| 19. | ਬੁੱਢਾ ਸਿੰਘ ਬਿਜਲੀ ਵਾਲੇ ਦੀ ਗਲੀ ਵਿਚ ਇੱਟਾਂ ਦਾ ਫਰਸ਼ ਤੇ ਨਾਲੀ | 1.34 |
| 20. | ਵਾਰਡ ਨੰ: 1 ਵਿਚ ਸੁਦਾਨ ਵਾਲੀ ਗਲੀ ਵਿਚ ਇੰਟਰਲਾਕਿੰਗ ਟਾਈਲਾਂ ਲਾਉਣੀਆਂ | 2.00 |
| 21. | ਰੁਮਾਣੇ ਵਾਲਿਆਂ ਦੇ ਆਰੇ ਤੋਂ ਡਾ. ਕੌਰ ਸਿੰਘ ਦੇ ਘਰ ਤੱਕ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ - ਵਾਰਡ ਨੰ: 9 | 5.00 |
| 22. | ਓਮ ਪ੍ਰਕਾਸ਼ ਵਾਲੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 1.25 |
| 23. | ਨਿਆਮੀ ਵਾਲਾ ਰੋਡ ਤੋਂ ਰਾਮ ਪ੍ਰਸਾਦ ਬਿਜਲੀ ਵਾਲੇ ਦੇ ਘਰ ਤੱਕ ਇੱਟਾਂ ਦਾ ਫਰਸ਼ | 1.00 |
| 24. | ਰੇਸ਼ਮ ਬਿਜਲੀ ਵਾਲੇ ਦੀ ਗਲੀ ਵਿਚ ਇੱਟਾਂ ਦਾ ਫਰਸ਼ ਰੇਜਿੰਗ ਤੇ ਨਾਲੀ - ਵਾਰਡ ਨੰ: 9 | 1.00 |
| 25. | ਘੁਮਿਆਰਾਂ ਵਾਲੀ ਦੇ ਨਾਲ ਲਗਦੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ - ਵਾਰਡ ਨੰ: 6 | 2.00 |
| 26. | ਟਿੱਬੀ ਸਾਹਿਬ ਰੋਡ ਉਪਰ ਕਾਲੇ ਰੇੜੇ ਵਾਲੇ ਅਤੇ ਸੁਖਾ ਕਾਰਾਂ ਵਾਲੇ ਦੀ ਗਲੀ ਵਿਚ ਇੱਟਾਂ ਦਾ ਫਰਸ਼ ਅਤੇ ਨਾਲੀ | 3.50 |

| | | |
|---|---|---|
| 27. | ਵਾਰਡ ਨੰ: 4 ਵਿਚ ਲੱਖੇ ਦੇ ਖੂਹ ਨੇੜੇ ਲੋਕਾਂ ਦੇ ਬੈਠਣ ਲਈ ਛਤਰੀ ਬਨਾਉਣੀ | 1.50 |
| 28. | ਵਾਰਡ ਨੰ: 5 ਵਿਚ ਕਮਰਾ ਪੱਤੀ ਛਤਰੀ ਦੀ ਚਾਰ ਦੀਵਾਰੀ, ਰੀਪੇਅਰ ਅਤੇ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 0.50 |
| 29. | ਸ਼ਹਿਰ ਵਿਚ ਵੱਖ-ਵੱਖ ਗਲੀਆਂ ਨਾਲੀਆਂ ਅਤੇ ਸੀ.ਸੀ. ਦੀ ਰੀਪੇਅਰ | 1.00 |
| 30. | ਬਠਿੰਡਾ ਰੋਡ, ਹਸਪਤਾਲ ਰੋਡ ਅਤੇ ਵੱਖ-ਵੱਖ ਥਾਂਵਾਂ ਤੇ ਮੇਨ ਹੋਲ ਉੱਚੇ ਚੁੱਕਣੇ ਅਤੇ ਸਕਰੀਨਿੰਗ ਚੈਂਬਰਾਂ ਤੇ ਜਾਲੀ ਲਾਉਣਾ | 1.00 |
| 31. | ਸਪਾਇਸ ਟਾਵਰ ਵਾਲੀ ਗਲੀ ਵਿਚ ਇੰਟਰਲਾਕਿੰਗ ਟਾਈਲਾਂ ਲਾਉਣੀਆਂ | 3.50 |
| 32. | ਬੱਸ ਸਟੈਂਡ ਵਿਖੇ ਸ਼ੈਡ ਉੱਚਾ ਚੁੱਕਣਾ, ਜਨਰਲ ਰੀਪੇਅਰ ਅਤੇ ਰੈਨੋਵੇਸ਼ਨ | 5.00 |
| 33. | ਸ਼ਹਿਰ ਵਿੱਚ ਵੱਖ-ਵੱਖ ਥਾਵਾਂ ਤੇ ਇੱਟਾਂ ਦਾ ਫਰਸ਼, ਸੀ.ਸੀ. ਫਲੋਰਿੰਗ, ਨਾਲੀਆਂ ਦੀ ਰੀਪੇਅਰ ਅਤੇ ਪੁਲੀਆਂ ਦੀ ਤਾਮੀਰ | 2.00 |
| 34. | ਕੋਟਕਪੂਰਾ ਰੋਡ ਤੋਂ ਡਿਸਪੋਜਲ ਤੱਕ ਸੜਕ ਦੀ ਤਾਮੀਰ | 5.00 |
| 35. | ਗਊਸ਼ਾਲਾ ਰੋਡ ਤੋਂ ਸ਼ਨੀਦੇਵ ਮੰਦਰ ਵਾਲੀ ਸੜਕ ਤੇ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 9.71 |
| 36. | ਡਾ. ਬ੍ਰਿਜ ਲਾਲ ਵਾਲੀ ਗਲੀ ਵਿਚ ਸੀ.ਸੀ. ਇੰਟਰਲਾਕਿੰਗ ਟਾਈਲਾਂ ਲਾਉਣੀਆਂ | 2.00 |
| 37. | ਵਾਰਡ ਨੰ: 10 ਵਿਚ ਛੱਪੜ ਵਾਲੀ ਸੜਕ ਅਤੇ ਡਾ: ਜੈਨ ਵਾਲੀ ਗਲੀ ਵਿਚ ਇੱਟਾਂ ਦਾ ਫਰਸ਼ | 1.00 |
| 38. | ਸਾਦਾ ਪੱਤੀ ਥਾਣੇ ਕੋਲ ਸ਼ੈਡ ਦੀ ਉਸਾਰੀ | 1.50 |
| 39. | ਵਾਰਡ ਨੰ: 3 ਵਿਚ ਕੋਠੇ ਕੇਹਰ ਸਿੰਘ ਰੋਡ, ਸ਼ਹੀਦ ਬਾਬਾ ਜੀਵਨ ਸਿੰਘ ਧਰਮਸ਼ਾਲਾ ਕਮਰੇ ਦੀ ਉਸਾਰੀ | 1.00 |
| | ਕੁੱਲ ਜੋੜ | 104.08 |

## ਨਿਹਾਲ ਸਿੰਘ ਵਾਲਾ ਵਿਖੇ ਸੀਵਰੇਜ ਵਿਛਾਉਣਾ

***1635 (ਸੀ.ਯੂ.). ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ

[ ਸਰਦਾਰ ਅਜੀਤ ਸਿੰਘ ਸ਼ਾਂਤ ]

ਸੀਵਰੇਜ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਦੋਂ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ)** : ਸ਼੍ਰੀਮਾਨ ਜੀ, ਨਹੀਂ ਜੀ।

---

## ਲੁਧਿਆਣਾ ਦੇ ਨਜ਼ਦੀਕ ਬਣੀਆਂ ਕਲੋਨੀਆਂ ਵਿਚ ਸੀਵਰੇਜ ਵਿਛਾਉਣਾ

***1637 (ਸੀ.ਯੂ.). ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਦੇ ਨਾਲ-ਨਾਲ ਨਗਰ ਨਿਗਮ ਦੀ ਹੱਦ ਤੋਂ ਬਾਹਰ ਉਸਾਰੀਆਂ ਗਈਆਂ ਕਲੋਨੀਆਂ ਵਿਚ ਲੋਕਾਂ ਨੇ ਗਰਕਣੀਆਂ ਲੈਟਰੀਨਾਂ ਬਣਾਈਆਂ ਹੋਈਆਂ ਹਨ ਜਿਸ ਨਾਲ ਧਰਤੀ ਹੇਠਲਾ ਪਾਣੀ ਪੀਣ ਯੋਗ ਨਹੀਂ ਰਿਹਾ ਤੇ ਬਿਮਾਰੀਆਂ ਦਾ ਕਾਰਣ ਬਣ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਕਲੋਨੀਆਂ ਵਿਚ ਕਦੋਂ ਤੱਕ ਸੀਵਰੇਜ ਸੁਵਿਧਾ ਪ੍ਰਦਾਨ ਕਰ ਦਿੱਤੀ ਜਾਵੇਗੀ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਲੁਧਿਆਣਾ ਨਗਰ ਨਿਗਮ ਦੀ ਹੱਦ ਤੋਂ ਬਾਹਰ ਜਿਹੜੀਆਂ ਕਲੋਨੀਆਂ ਪੁੱਡਾ/ਗਲਾਡਾ ਵਲੋਂ ਅਪਰੂਵ ਕੀਤੀਆਂ ਗਈਆਂ ਹਨ, ਉਨ੍ਹਾਂ ਵਿਚ ਸੈਨੀਟੇਸ਼ਨ ਦੀ ਸੁਵਿਧਾ ਗਲਾਡਾ/ਪੁੱਡਾ ਦੇ ਨਾਰਮਜ਼ ਮੁਤਾਬਕ ਸਬੰਧਤ ਪ੍ਰਮੋਟਰਾਂ ਵੱਲੋਂ ਲਾਇਸੈਂਸ ਦੀਆਂ ਸ਼ਰਤਾਂ ਮੁਤਾਬਿਕ ਦਿੱਤੀ ਜਾਂਦੀ ਹੈ ਅਤੇ ਪ੍ਰਮੋਟਰਾਂ ਵਲੋਂ ਕਲੋਨੀਆਂ ਵਿਚ ਸੀਵਰੇਜ ਟਰੀਟਮੈਂਟ ਪਲਾਂਟ ਵੀ ਉਪਲਬਧ ਕਰਵਾਇਆ ਜਾਂਦਾ ਹੈ। ਪੁੱਡਾ/ਗਲਾਡਾ ਵੱਲੋਂ ਨਿਗਮ ਦੀ ਹੱਦ ਤੋਂ ਬਾਹਰ 155 ਕਲੋਨੀਆਂ ਅਪਰੂਵ ਕੀਤੀਆਂ ਗਈਆਂ ਹਨ। ਇਨ੍ਹਾਂ ਕਲੋਨੀਆਂ ਦੇ ਸੀਵਰੇਜ ਨੂੰ ਸ਼ਹਿਰ ਦੇ ਮੇਨ ਸੀਵਰ ਨਾਲ ਜੋੜਿਆ ਜਾ ਸਕਦਾ ਹੈ ਜਾਂ ਇਸ ਮੰਤਵ ਲਈ ਅਲੱਗ ਤੋਂ ਸੀਵਰੇਜ ਸਿਸਟਮ ਪਾਇਆ ਜਾਣਾ ਹੈ, ਇਸ ਦੀ ਫਿਜੀਬਿਲਟੀ ਸਟੱਡੀ ਲਈ ਪੰਜਾਬ ਵਾਟਰ ਸਪਲਾਈ ਐਂਡ ਸੀਵਰੇਜ ਬੋਰਡ ਵੱਲੋਂ ਗਲਾਡਾ ਦੀ ਮੰਗ ਅਨੁਸਾਰ ਰਿਪੋਰਟ ਦੇਣ ਲਈ ਇੰਜੀਨੀਅਰਸ ਇੰਡੀਆ ਲਿਮਟਿਡ ਨੂੰ ਕੰਸਲਟੈਂਟ ਨਿਯੁਕਤ ਕੀਤਾ ਗਿਆ ਹੈ, ਜਿਸ ਦੀ ਰਿਪੋਰਟ ਜਨਵਰੀ 2011 ਤੱਕ ਆਉਣ ਤੇ ਹੀ ਅਗਲੀ ਕਾਰਵਾਈ ਕੀਤੀ ਜਾਵੇਗੀ।

---

## ਲੜਕੀਆਂ ਲਈ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਦਾ ਪ੍ਰਬੰਧ ਕਰਨਾ

***1638 (ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਦਸੂਹਾ ਵਿਚ ਲੜਕੀਆਂ ਲਈ ਕੋਈ

ਸੀਨੀਅਰ ਸੈਕੰਡਰੀ ਸਕੂਲ ਨਾ ਹੋਣ ਕਰਕੇ ਸਰਕਾਰ ਕਿਸੇ ਮੌਜੂਦਾ ਕੰਨਿਆ ਹਾਈ ਸਕੂਲ ਨੂੰ ਸੀਨੀਅਰ ਸੈਕੰਡਰੀ ਸਕੂਲ ਵਿਚ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਹੈ ਤਾਂ ਕਦੋਂ ਤੱਕ?

**ਡਾਕਟਰ ਉਪਿੰਦਰਜੀਤ ਕੌਰ** : ਨਹੀਂ ਜੀ, ਫੇਰ ਵੀ ਭਾਰਤ ਸਰਕਾਰ ਜਦੋਂ ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਪਗਰੇਡ ਕਰਨ ਸਬੰਧੀ ਰਾਜ ਸਰਕਾਰ ਦੀ ਤਜਵੀਜ਼ ਨੂੰ ਪ੍ਰਵਾਨ ਕਰ ਲਵੇਗੀ ਤਾਂ ਮੌਜੂਦਾ ਸਰਕਾਰੀ ਕੰਨਿਆ ਹਾਈ ਸਕੂਲ, ਦਸੂਹਾ ਨੂੰ ਵੀ ਪ੍ਰਵਾਨਤ ਮਾਪਦੰਡਾਂ ਅਨੁਸਾਰ ਅਪਗਰੇਡ ਕਰਨ ਲਈ ਵਿਚਾਰ ਲਿਆ ਜਾਵੇਗਾ।

---

## ਬਲਾਚੌਰ ਤੋਂ ਦਸੂਹਾ ਤੱਕ ਟੋਲ ਟੈਕਸ ਪੁਆਇੰਟਾਂ ਦੀ ਗਿਣਤੀ

***1639 (ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਬਲਾਚੌਰ ਤੋਂ ਦਸੂਹਾ ਤੱਕ ਕੁੱਲ ਕਿੰਨੇ ਟੋਲ ਟੈਕਸ ਪੁਆਇੰਟ ਹਨ ਅਤੇ ਇਨ੍ਹਾਂ ਟੋਲ ਟੈਕਸਾਂ ਦੀ ਮਿਆਦ ਕਦੋਂ ਤੱਕ ਹੈ ਅਤੇ ਇਨ੍ਹਾਂ ਟੋਲ ਟੈਕਸਾਂ ਦੀ ਮਿਆਦ ਵਧਾਉਣ ਵਾਸਤੇ ਕੀ-ਕੀ ਸ਼ਰਤਾਂ ਹਨ ;

(ਅ) ਇਨ੍ਹਾਂ ਟੋਲ ਪੁਆਇੰਟਾਂ ਉਤੇ ਰੁਕਣ ਵਾਲੀਆਂ ਗੱਡੀਆਂ/ਵਾਹਨਾਂ ਤੋਂ ਕਿੰਨੇ-ਕਿੰਨੇ ਪੈਸੇ ਟੋਲ ਟੈਕਸ ਵੱਖ-ਵੱਖ ਗੱਡੀ ਅਨੁਸਾਰ ਲਏ ਜਾਂਦੇ ਹਨ ਅਤੇ ਇਨ੍ਹਾਂ ਵਿੱਚ ਵਾਧਾ ਕਰਨ ਦੀਆਂ ਕੀ-ਕੀ ਸ਼ਰਤਾਂ ਹਨ ;

(ੲ) ਇਨ੍ਹਾਂ ਦੀ ਮੈਨਟੀਨੈਂਸ ਜਾਂ ਜਿਹੜੇ ਇਨ੍ਹਾਂ ਉਤੇ ਚੱਲਣ ਵਾਲੇ ਵਾਹਨ ਹਨ, ਉਨ੍ਹਾਂ ਵਾਸਤੇ ਕੀ-ਕੀ ਸਹੂਲਤਾਂ ਟੋਲ ਟੈਕਸ ਮਾਲਕਾਂ ਵੱਲੋਂ ਦੇਣੀਆਂ ਐਗਰੀਮੈਂਟ ਵਿਚ ਦਰਜ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਬਲਾਚੌਰ ਤੋਂ ਦਸੂਹਾ ਸੜਕ ਤੇ ਟੋਲ ਟੈਕਸ ਪੁਆਇੰਟ ਹਨ ਅਤੇ ਇਨ੍ਹਾਂ ਦੀ ਮਿਆਦ ਮਿਤੀ 15.02.2006 ਤੋਂ 17 ਸਾਲ ਤੱਕ ਨਿਸ਼ਚਿਤ ਹੈ ਅਤੇ ਇਸ ਨੂੰ ਕਨਸੈਸ਼ਨ ਐਗਰੀਮੈਂਟ ਦੀ ਧਾਰਾ 15 ਮੁਤਾਬਿਕ ਫੋਰਸ ਮੇਜਰ (Force Majeure) ਘਟਨਾਵਾਂ ਦੇ ਘਟਣ ਕਾਰਨ ਅੱਗੇ ਵਧਾਇਆ ਜਾ ਸਕਦਾ ਹੈ। ਫੋਰਸ ਮੇਜਰ (Force Majeure) ਘਟਨਾ ਦਾ ਅਰਥ ਹੈ ਕਿ ਭਾਰਤ ਵਿਚ ਕੋਈ ਜਾਂ ਸਾਰੀਆਂ ਅਣ-ਰਾਜਨੀਤਕ ਘਟਨਾ, ਅਸਿੱਧੇ ਤੌਰ ਤੇ ਰਾਜਨੀਤਕ ਘਟਨਾ ਅਤੇ /ਜਾਂ ਰਾਜਨੀਤਕ ਘਟਨਾ ਜਿਵੇਂ ਕਿ ਹੇਠਾਂ ਦੱਸਿਆ ਗਿਆ ਹੈ :-

(1) ਅਣ-ਰਾਜਨੀਤਕ ਘਟਨਾ ਦਾ ਅਰਥ ਹੈ ਕਿ ਪ੍ਰਮਾਤਮਾ ਦੇ ਕੰਮ ਜਾਂ ਸਬੰਧਤ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਪਾਰਟੀ ਦੇ ਵਸ ਤੋਂ ਬਾਹਰ ਘਟਨਾਵਾਂ, ਵਿਸ਼ੇਸ਼ ਤੌਰ ਤੇ ਮਾੜਾ ਮੌਸਮ, ਭੂਚਾਲ, ਹੜ੍ਹ, ਬਾਈਕਾਟ, ਹੜਤਾਲ, ਅਦਾਲਤ ਵੱਲੋਂ ਕੰਨਸੈਸ਼ਨਰ ਵਿਰੁੱਧ ਫੈਸਲਾ ਆਦਿ ;

(2) ਅਸਿੱਧੇ ਤੌਰ ਤੇ ਰਾਜਨੀਤਕ ਘਟਨਾਵਾਂ ਦਾ ਅਰਥ ਹੈ ਜੰਗ, ਹਮਲਾ, ਦੰਗੇ, ਮਿਲਟਰੀ ਕਾਰਵਾਈ, ਰਾਜਨੀਤੀ ਤੋਂ ਪ੍ਰੇਰਿਤ ਤਬਾਹੀ, ਹੜਤਾਲਾਂ, ਜਨਤਕ ਵਿਰੋਧ ਆਦਿ ਜੋ ਕਿ ਕੰਨਸੈਸ਼ਨਰ ਦੁਆਰਾ ਫੀਸ ਦੀ ਕੁਲੈਕਸ਼ਨ ਨੂੰ ਕਿਸੇ ਇਕ ਸਾਲ ਦੌਰਾਨ ਲਗਾਤਾਰ 7 ਦਿਨਾਂ ਲਈ ਰੋਕ ਦੇਵੇ।

(3) ਰਾਜਨੀਤਕ ਘਟਨਾ ਦਾ ਅਰਥ ਹੈ ਕਿ ਨਿਯਮਾਂ ਵਿਚ ਤਬਦੀਲੀ, ਲਾਗਤ ਵਿਚ ਵਾਧੇ ਕਾਰਣ ਜਾਂ ਟੈਕਸ ਰਿਟਰਨ ਤੋਂ ਬਾਅਦ ਘਾਟਾ ਜਾਂ ਕਿਸੇ ਸਰਕਾਰੀ ਏਜੰਸੀ ਵੱਲੋਂ ਪ੍ਰੋਜੈਕਟ ਦੇ ਕਿਸੇ ਏਸੈਟ ਦਾ ਅਧਿਗ੍ਰਹਿਣ, ਕੰਨਸੈਸ਼ਨਰ ਦੁਆਰਾ ਲੋੜੀਂਦੀ ਕਿਸੇ ਸਹਿਮਤੀ ਜਾਂ ਮਨਜ਼ੂਰੀ ਦੀ ਬਿਨਾਂ ਜਾਇਜ਼ ਕਾਸਟ ਦਿੱਤਿਆਂ ਗੈਰ ਕਾਨੂੰਨੀ ਜਾਂ ਅਣ-ਅਧਿਕਾਰਤ ਮਨਾਹੀ ਆਦਿ।

(ਅ) ਇਨ੍ਹਾਂ ਟੋਲ ਪੁਆਇੰਟਾਂ ਤੇ ਵਸੂਲ ਕੀਤੇ ਜਾਂਦੇ ਟੋਲ ਟੈਕਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਸੜਕ ਦੇ ਕੋਰੀਡੋਰ ਦਾ ਨਾਂ | Car/ Three Wheeler | LCV/ Tractor with Trailer (Carrying non-agri. Load) | Bus/ Truck/ Road Roller | Multi Axle Vehicle | Earth Moving Equip-ment |
|---|---|---|---|---|---|
| ਬਲਾਚੌਰ-ਦਸੂਹਾ ਸੜਕ | (Rs.) | (Rs.) | (Rs.) | (Rs.) | (Rs.) |
| ਹਰੇਕ ਟੋਲ ਪਲਾਜਾ ਤੇ ਇਕ ਪਾਸੇ ਲਈ ਟੋਲ ਟੈਕਸ ਦੇ ਚਾਰਜਿਜ਼ | 44.00 | 66.00 | 131.00 | 199.00 | 249.00 |

ਇਸ ਸੜਕ ਤੇ ਵਸੂਲੇ ਜਾਣ ਵਾਲੇ ਟੋਲ ਫੀਸ ਨੂੰ ਕਨਸੈਸ਼ਨ ਐਗਰੀਮੈਂਟ ਦੇ ਸ਼ਡਿਊਲ *ਯੂ* ਅਨੁਸਾਰ ਨਿਰਧਾਰਤ ਕੀਤਾ ਜਾਂਦਾ ਹੈ ਅਤੇ ਸਮੇਂ-ਸਮੇਂ ਸਿਰ ਟੋਲ ਫੀਸ ਵਿੱਚ ਵਾਧਾ ਵੀ ਸ਼ਡਿਊਲ *ਯੂ* ਮੁਤਾਬਿਕ ਕੀਤਾ ਜਾਂਦਾ ਹੈ। ਇਸ ਅਨੁਸਾਰ ਹਰ ਸਾਲ ਬੇਸਿਕ ਰੇਟ ਵਿਚ 10% ਵਾਧਾ ਅਤੇ ਇਸ ਤੋਂ ਇਲਾਵਾ ਹੋਲਸੇਲ ਪ੍ਰਾਈਸ ਇੰਡੈਕਸ ਅਨੁਸਾਰ ਮਿਤੀ 01.04.2004 ਤੋਂ ਲਗਾਤਾਰ 7 ਸਾਲ ਵਾਧਾ ਕੀਤਾ ਜਾਣਾ ਹੈ ਜੋ ਕਿ ਸਾਲ 01.04.2011

ਤੱਕ ਲਾਗੂ ਹੁੰਦਾ ਹੈ। ਇਸ ਉਪਰੰਤ 01.04.2012 ਤੋਂ ਕੇਵਲ ਹੋਲ ਸੇਲ ਪ੍ਰਾਈਸ ਇੰਡੈਕਸ ਅਨੁਸਾਰ ਹੀ ਵਾਧਾ ਹੋਵੇਗਾ।

(ੲ) ਬਲਾਚੌਰ ਤੋਂ ਦਸੂਹਾ ਸੜਕ ਬੀ.ਓ.ਟੀ. ਅਧਾਰ ਤੇ ਬਣਾਈ ਗਈ ਹੈ। ਕਨਸੈਸ਼ਨਰ ਵੱਲੋਂ ਸਾਂਭ ਸੰਭਾਲ ਕਰਨ ਦੀਆਂ ਸ਼ਰਤਾਂ ਕਨਸੈਸ਼ਨ ਐਗਰੀਮੈਂਟ ਦੇ ਸ਼ਡਿਊਲ "ਐਚ" ਦੀਆਂ ਧਾਰਾਵਾਂ 27, 28 ਅਤੇ 29 ਮੁਤਾਬਿਕ ਸਬੰਧਤ ਏਜੰਸੀ ਵਲੋਂ ਨਿਮਨਲਿਖਤ ਅਨੁਸਾਰ ਸਾਂਭ ਸੰਭਾਲ ਕਰਨੀ ਹੈ ਅਤੇ ਸਹੂਲਤਾਂ ਦੇਣੀਆਂ ਹਨ :-

(1) ਪੱਕੀ ਸੜਕ ਅਤੇ ਸੜਕ ਦੇ ਬਰਮ ਵਗੈਰਾ ;

(2) ਰੇਲਵੇ ਓਵਰ ਬਰਿਜ, ਪੁਲ ਅਤੇ ਪੁਲੀਆਂ ;

(3) ਸੜਕ ਦੇ ਨਾਲ ਲਗਦੀਆਂ ਨਾਲੀਆਂ ;

(4) ਸੜਕ ਤੇ ਲਗਾਇਆ ਗਿਆ ਰੋਡ ਫਰਨੀਚਰ ਜਿਵੇਂ ਕਿ ਕਿਲੋਮੀਟਰ ਸਟੋਨ ਅਤੇ ਅਲੱਗ-ਅਲੱਗ ਤਰ੍ਹਾਂ ਦੇ ਬੋਰਡ ;

(5) ਟੋਲ ਪਲਾਜਾ ;

(6) ਐਂਬੂਲੈਂਸ ਅਤੇ ਦੁਰਘਟਨਾ ਗ੍ਰਸਤ/ਖਰਾਬ ਹੋਈਆਂ ਗੱਡੀਆਂ ਨੂੰ ਟੋਚਨ ਕਰਕੇ ਲਾਂਭੇ ਕਰਨ ਦੀ ਸਹੂਲਤ ਦੇਣਾ।

(7) ਐਗਰੀਮੈਂਟ ਅਨੁਸਾਰ ਕੰਸੈਸ਼ਨਰ ਇਹ ਯਕੀਨੀ ਬਣਾਏਗਾ ਕਿ ਇਕ ਕਤਾਰ ਵਿਚ ਗੱਡੀਆਂ ਦੀ ਗਿਣਤੀ 6 ਤੋਂ ਵੱਧ ਨਹੀਂ ਹੋਵੇਗੀ ਅਤੇ ਰੁਕਣ ਦਾ ਸਮਾਂ 60 ਸੈਕਿੰਡ ਤੋਂ ਨਹੀਂ ਵਧੇਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1640 (ਸੀ.ਯੂ.)**

---

## ਚੰਡੀਗੜ੍ਹ ਤੋਂ ਤਲਵਾੜਾ ਲਈ ਏ.ਸੀ. ਬੱਸ ਚਲਾਉਣਾ

*1641 (ਸੀ.ਯੂ.). **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੰਡੀਗੜ੍ਹ ਤੋਂ ਤਲਵਾੜਾ ਤੱਕ ਏ.ਸੀ. ਬੱਸ ਚਲਾਉਣ ਦਾ ਸਰਕਾਰ ਕੋਈ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਮਾਸਟਰ ਮੋਹਨ ਲਾਲ** : ਨਹੀਂ ਜੀ।

---

** Reply to Starred Question No. 1640 (C.U.) was not received till 17.10.2011 i.e. the date on which this Annexure was sent to the press for final printing.

** Reply to Starred Question No 1640 received on date 16/12 And Please See Appendix to this debates.

## ਫੇਜ਼-8 ਮੋਹਾਲੀ ਦੀ ਲਈਅਰ ਵੈਲੀ ਦੀ ਸਾਂਭ-ਸੰਭਾਲ

*1644 (ਸੀ.ਯੂ.). **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 8 ਫੇਜ਼ ਦੀ ਲਈਅਰ ਵੈਲੀ ਦੀ ਸਾਂਭ-ਸੰਭਾਲ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਬਾਰੇ ਵਿਸਥਾਰਪੂਰਵਕ ਦੱਸਿਆ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਜੀ ਹਾਂ, ਸੈਕਟਰ 62, ਐਸ.ਏ.ਐਸ. ਨਗਰ ਵਿਖੇ ਲਈਅਰ ਵੈਲੀ, ਜਿਸ ਦੇ ਵਿੱਚ ਵਿਕਾਸ ਦੇ ਕੰਮ ਲਗਭਗ 15 ਸਾਲ ਪਹਿਲਾਂ ਕੀਤੇ ਗਏ ਸਨ, ਵਿਚ ਲਗਾਏ ਗਏ ਦਰਖਤ, ਝਾੜੀਆਂ, ਵਾਕਿੰਗ ਟਰੈਕ, ਵੈਦਰ ਸ਼ੈਲਟਰਜ, ਲਾਈਟਿੰਗ ਆਦਿ ਦੇ ਰੱਖ-ਰਖਾਵ ਦਾ ਕੰਮ ਹਰ ਸਾਲ ਨਿਯਮਤ ਰੂਪ ਵਿਚ ਕੀਤਾ ਜਾਂਦਾ ਹੈ। ਇਸ ਦੀ ਸਾਂਭ ਸੰਭਾਲ ਨੂੰ ਹੋਰ ਸੁਧਾਰਨ ਲਈ ਇਸ ਦੇ ਆਲੇ ਦੁਆਲੇ ਕੰਡੀਆਲੀ ਤਾਰ ਨੂੰ ਲਗਾਉਣ ਲਈ ਅਤੇ ਲੋਕਾਂ ਦੀ ਸਹੂਲਤ ਲਈ ਨਵਾਂ ਜੋਗਿੰਗ ਟਰੈਕ ਬਣਾਉਣ ਵਾਸਤੇ ਟੈਂਡਰ ਪ੍ਰਾਪਤ ਕੀਤੇ ਜਾ ਚੁੱਕੇ ਹਨ ਅਤੇ ਅਲਾਟਮੈਂਟ ਦੇ ਵਿਚਾਰ ਅਧੀਨ ਹਨ। ਇਹ ਕੰਮ ਤਕਰੀਬਨ 4 ਮਹੀਨੇ ਵਿਚ ਮੁਕੰਮਲ ਕਰ ਲਿਆ ਜਾਵੇਗਾ।

---

## ਪੰਜਾਬ ਸਕੂਲ ਸਿੱਖਿਆ ਬੋਰਡ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਤ ਕਰਨਾ

*1645 (ਸੀ.ਯੂ.). **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਪਿਛਲੇ 16-17 ਸਾਲਾਂ ਤੋਂ ਕੰਮ ਕਰ ਰਹੇ ਡੇਲੀਵੇਜ ਕਰਮਚਾਰੀਆਂ ਨੂੰ ਮਿਤੀ 07.10.2009 ਨੂੰ ਹੋਈ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਵਿੱਚ ਰੈਗੂਲਰ ਕਰਨ ਦਾ ਫੈਸਲਾ ਕੀਤਾ ਗਿਆ ਸੀ; ਜੇਕਰ ਕੀਤਾ ਗਿਆ ਸੀ ਤਾਂ ਕੀ ਇਹ ਕਰਮਚਾਰੀ ਰੈਗੂਲਰ ਕਰ ਦਿੱਤੇ ਗਏ ਹਨ ਅਤੇ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਸੇਵਾ ਸਿੰਘ ਸੇਖਵਾਂ** : ਹਾਂ ਜੀ। ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਆਪਣੀ ਮੀਟਿੰਗ ਮਿਤੀ 07.10.2009 ਵਿੱਚ ਬੋਰਡ ਵਿੱਚ ਕੰਮ ਕਰ ਰਹੇ ਦਿਹਾੜੀਦਾਰਾਂ ਦੀਆਂ ਸੇਵਾਵਾਂ ਰੈਗੂਲਰ ਕਰਨ ਲਈ ਸਰਕਾਰ ਤੋਂ ਪ੍ਰਵਾਨਗੀ ਮਿਲਣ ਦੀ ਆਸ ਵਿੱਚ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ ਸੀ। ਪਰੰਤੂ ਪ੍ਰਸੋਨਲ ਵਿਭਾਗ ਵੱਲੋਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਨੰ: 15/53/2005-4PPIII/18271, ਮਿਤੀ 15.12.2006 ਅਨੁਸਾਰ ਕਿਸੇ ਵੀ ਡੇਲੀਵੇਜ ਕਰਮਚਾਰੀ ਦੀ ਮਿਤੀ 10.04.06 ਤੱਕ 10 ਸਾਲ ਦੀ ਸੇਵਾ ਪੂਰੀ ਹੋਣੀ ਚਾਹੀਦੀ ਹੈ, ਇਸ ਉਪਰੰਤ ਹੀ ਉਨ੍ਹਾਂ ਨੂੰ ਰੈਗੂਲਰ ਕੀਤਾ ਜਾ ਸਕਦਾ ਹੈ।

---

## ਬਿਸਤ ਦੁਆਬ ਨਹਿਰ ਦੀ ਸਮਰੱਥਾ

*1648 (**ਸੀ.ਯੂ.**). **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬਿਸਤ ਦੁਆਬ ਨਹਿਰ ਦੀ ਵਹਾਉ ਸਮਰੱਥਾ ਨੂੰ ਵਧਾਉਣ ਲਈ ਮੌਜੂਦਾ ਸਰਕਾਰ ਨੇ ਕੀ ਕਦਮ ਚੁੱਕੇ ਹਨ ਅਤੇ ਇਸ ਦੇ ਸਿੱਟੇ ਕੀ ਨਿਕਲੇ ਹਨ;

(ਅ) ਕੀ ਇਹ ਠੀਕ ਹੈ ਕਿ ਪਾਣੀ ਆਪਣੇ ਰਜਵਾਹਿਆਂ ਦੇ ਪਿਛਲੇ ਹਿੱਸੇ ਤੱਕ ਨਹੀਂ ਪਹੁੰਚਦਾ ਕਿਉਂਕਿ ਇਸ ਨੂੰ ਰਾਹ ਵਿਚ ਹੀ ਲੋਕਾਂ ਦੁਆਰਾ ਗੈਰ-ਕਾਨੂੰਨੀ ਢੰਗ ਨਾਲ ਚੋਰੀ ਕਰ ਲਿਆ ਜਾਂਦਾ ਹੈ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਸੁਧਾਰਕ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਬਿਸਤ ਦੁਆਬ ਨਹਿਰ ਦੇ ਨਵੀਨੀਕਰਨ ਦਾ ਇਕ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ ਜਿਸ ਵਿਚ 14 ਰਜਬਾਹਿਆਂ ਦੀ ਸਾਈਡ ਲਾਈਨਿੰਗ ਕੀਤੀ ਜਾਣੀ ਹੈ। ਇਹ ਪ੍ਰੋਜੈਕਟ ਕੇਂਦਰੀ ਜਲ ਅਯੋਗ, ਨਵੀਂ ਦਿੱਲੀ ਵੱਲੋਂ 210.90 ਕਰੋੜ ਦਾ ਤਕਨੀਕੀ ਤੌਰ ਤੇ ਮਨਜ਼ੂਰ ਕੀਤਾ ਗਿਆ ਹੈ। ਇਸ ਦੀ ਇਨਵੈਸਟਮੈਂਟ ਕਲੀਅਰੈਂਸ ਪਲਾਨਿੰਗ ਕਮਿਸ਼ਨ, ਨਵੀਂ ਦਿੱਲੀ ਕੋਲ ਲੰਬਿਤ ਹੈ। ਬਿਸਤ ਦੁਆਬ ਨਹਿਰ ਦੀ ਸਫਾਈ ਕੁਝ ਰੀਚਾਂ ਵਿਚ ਕਰਵਾਈ ਗਈ ਹੈ ਜਿਸ ਨਾਲ ਇਸ ਦੀ ਪਾਣੀ ਲੈਣ ਦੀ ਸਮਰੱਥਾ 1000 ਕਿਊਸਿਕ ਤੋਂ ਵੱਧ ਕੇ 1250 ਕਿਊਸਿਕ ਹੋ ਗਈ ਹੈ। ਇਸ ਦੀ ਪੂਰੀ ਸਮਰੱਥਾ 1452 ਕਿਊਸਿਕ ਹੈ।

(ਅ) ਬਿਸਤ ਦੁਆਬ ਨਹਿਰ ਸਿਸਟਮ ਦੀਆਂ ਕੁਝ ਡਿਸਟਰੀਬਿਊਟਰੀਆਂ/ ਮਾਈਨਰਾਂ, ਜਿਵੇਂ ਕਿ ਰਾਮਪੁਰ, ਚੀਮਾ, ਗੋਹੀਰ, ਰੁੜਕਾ, ਚੀਚਰਾੜੀ, ਉਚਾ ਪਿੰਡ ਮਾਈਨਰ ਆਦਿ ਜਿਨ੍ਹਾਂ ਦੀ ਅੰਦਰੂਨੀ ਸਫਾਈ ਕਰਵਾਈ ਗਈ ਹੈ, ਦੀਆਂ ਟੇਲਾਂ ਤੱਕ ਪਾਣੀ ਪਹੁੰਚਦਾ ਹੈ। ਕੁਝ ਰਜਬਾਹਿਆਂ ਦੀਆਂ ਟੇਲਾਂ ਤਕ ਪਾਣੀ ਨਹੀਂ ਪਹੁੰਚਦਾ। ਪਾਣੀ ਦੀ ਚੋਰੀ ਦੇ 110 ਕੇਸ ਸਾਹਮਣੇ ਆਏ ਹਨ ਜਿਨ੍ਹਾਂ ਦੀ ਰਿਪੋਰਟ ਪੁਲਿਸ ਨੂੰ ਦਿੱਤੀ ਗਈ ਹੈ।

(ੲ) ਗੈਰ ਕਾਨੂੰਨੀ ਢੰਗ ਨਾਲ ਚੋਰੀ ਕਰਨ ਵਾਲਿਆਂ ਤੇ ਪੁਲਿਸ ਪਰਚਾ ਦਰਜ ਕਰਵਾਇਆ ਜਾਂਦਾ ਹੈ ਅਤੇ ਕੈਨਾਲ ਅਤੇ ਡਰੇਨੇਜ ਐਕਟ ਅਧੀਨ ਤਾਵਾਨ ਵੀ ਪਾਇਆ ਜਾਂਦਾ ਹੈ। ਇਸ ਐਕਟ ਨੂੰ ਹੋਰ ਸਖਤ ਕਰਨ ਲਈ ਐਕਟ ਵਿਚ ਸੋਧ ਕਰਨ ਸਬੰਧੀ ਤਜਵੀਜ਼ ਵਿੱਤ ਵਿਭਾਗ ਦੀ ਪ੍ਰਵਾਨਗੀ ਉਪਰੰਤ ਕਾਨੂੰਨੀ ਮਸ਼ੀਰ, ਪੰਜਾਬ ਨੂੰ ਮਿਤੀ 21.09.10 ਨੂੰ ਭੇਜੀ ਹੋਈ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1649 (ਸੀ.ਯੂ.)**

---

## ਵੱਲਾ (ਅੰਮ੍ਰਿਤਸਰ) ਵਿਖੇ ਝੁੱਗੀਆਂ ਉਠਾਉਣਾ

***1650 (ਸੀ.ਯੂ.). ਡਾਕਟਰ ਦਲਬੀਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਲਾ ਨਹਿਰ ਦੇ ਕੰਢੇ ਨਜਾਇਜ਼ ਝੁੱਗੀਆਂ ਨੂੰ ਨਾ ਉਠਾਉਣ ਦੇ ਕੀ ਕਾਰਨ ਹਨ ਅਤੇ ਜੇਕਰ ਸਵਰਨ ਮੰਦਰ ਅਤੇ ਦੁਰਗਿਆਣਾ ਮੰਦਰ ਨੂੰ ਸਾਫ ਪਾਣੀ ਮੁਹੱਈਆ ਕਰਵਾਉਣਾ ਹੈ ਤਾਂ ਮਹਿਕਮਾ ਇਨ੍ਹਾਂ ਝੁੱਗੀਆਂ ਨੂੰ ਕਦੋਂ ਤੱਕ ਇਸ ਜਗ੍ਹਾ ਤੋਂ ਉਠਾ ਦੇਵੇਗਾ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਭਾਰਤ ਸਰਕਾਰ ਵੱਲੋਂ ਜਨੂਰਮ (JNNRUM) ਦੀ ਬੀ.ਐਸ.ਯੂ.ਪੀ. ਸਕੀਮ ਅਧੀਨ 320 ਫਲੈਟਾਂ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ।

ਇਨ੍ਹਾਂ ਫਲੈਟਾਂ ਦਾ ਉਸਾਰੀ ਦਾ ਕੰਮ ਮਿਤੀ 10.02.2012 ਤੱਕ ਮੁਕੰਮਲ ਹੋਣ ਦੀ ਆਸ ਹੈ, ਜੇਕਰ ਫੰਡਜ਼ ਮੁਹੱਈਆ ਹੋ ਗਏ। ਇਨ੍ਹਾਂ ਝੁੱਗੀਆਂ ਵਾਲਿਆਂ ਦਾ ਬਾਇਓਮੈਟਰਿਕ ਸਰਵੇ ਦਾ ਕੰਮ ਪ੍ਰਗਤੀ ਅਧੀਨ ਹੈ। ਫਲੈਟਾਂ ਦੀ ਉਸਾਰੀ ਮੁਕੰਮਲ ਹੋਣ ਅਤੇ ਬਾਇਓਮੈਟਰਿਕ ਸਰਵੇ ਪੂਰਾ ਹੋਣ ਉਪਰੰਤ ਇਨ੍ਹਾਂ ਝੁੱਗੀਆਂ ਵਾਲਿਆਂ ਨੂੰ ਉਠਾ ਦਿੱਤਾ ਜਾਵੇਗਾ।

---

## ਖੇਤੀ ਲਈ ਟਿਊਬਵੈਲਾਂ ਦੇ ਬਿਜਲੀ ਬਿੱਲਾਂ ਦੀ ਉਗਰਾਹੀ

***1653 (ਸੀ.ਯੂ.). 1. ਸਰਦਾਰ ਅਮਰਜੀਤ ਸਿੰਘ ਸਮਰਾ**
**2. ਸਰਦਾਰ ਬਲਬੀਰ ਸਿੰਘ ਸਿੱਧੂ** } : ਕੀ

ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2009-10 ਅਤੇ 2010-11 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਵੱਖ-ਵੱਖ ਸ਼੍ਰੇਣੀਆਂ ਲਈ ਬਿਜਲੀ ਦਰਾਂ ਵਿਚ ਕੀਤੇ ਵਾਧੇ ਅਤੇ ਇਸ ਵਾਧੇ ਤੋਂ ਹੋਈ ਆਮਦਨ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਨੇ ਖੇਤੀਬਾੜੀ ਸੈਕਟਰ ਵਿਚ ਟਿਊਬਵੈੱਲਾਂ ਦੇ ਬਿਜਲੀ ਦੇ ਬਿਲ ਉਗਰਾਉਣ ਲਈ ਆਪਣੇ ਫੈਸਲੇ ਨੂੰ ਲਾਗੂ ਕਰ ਦਿੱਤਾ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਬਿਜਲੀ ਵਸੂਲ ਟੈਰਿਫ ਦੇ ਵੇਰਵੇ ਕੀ ਹਨ?

---

** Reply to Starred Question No. 1649 (C.U.) was not received till 17.10.2011 i.e. the date on which this Annexure was sent to the press for final printing.

Please see Appendix

**ਸਰਦਾਰ ਪਰਕਾਸ਼ ਸਿੰਘ ਬਾਦਲ :** (ੳ) ਇਸ ਦਾ ਵੇਰਵਾ ਅਨੁਲੱਗ-"ਕ" ਅਤੇ ਅਨੁਲੱਗ-"ਖ" ਰਾਹੀਂ ਵਿਧਾਨ ਸਭਾ ਵਿਚ ਪੇਸ਼ ਕੀਤਾ ਜਾਂਦਾ ਹੈ।

(ਅ) ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਮਿਤੀ 22.01.2010 ਤੋਂ ਖੇਤੀਬਾੜੀ ਖਪਤਕਾਰਾਂ ਤੋਂ ਟੈਰਿਫ 50/- ਰੁਪਏ ਪ੍ਰਤੀ ਬੀ.ਐਚ.ਪੀ. ਪ੍ਰਤੀ ਮਹੀਨਾ ਵਸੂਲਿਆ ਜਾਵੇਗਾ।

## ਅਨੁਲੱਗ-"ਕ"

## ਸਾਲ 2009-10 ਵਿਚ ਟੈਰਿਫ ਵਧਾਉਣ ਕਾਰਨ ਮਾਲੀਏ ਵਿਚ ਵਾਧਾ

| ਲੜੀ ਨੰ: | ਸ਼੍ਰੇਣੀ | ਪ੍ਰਤੀ ਯੂਨਿਟ ਵਾਧਾ (ਰੁਪਿਆਂ ਵਿੱਚ) | ਮਾਲੀਆ ਵਿਚ ਵਾਧਾ (ਕਰੋੜਾਂ ਵਿੱਚ) |
|---|---|---|---|
| 1. | ਘਰੇਲੂ 100 ਯੂਨਿਟਾਂ ਤੱਕ | 0.42 | 163.61 |
| | 101 ਤੋਂ 300 | 0.37 | 75.31 |
| | > 300 | 0.39 | 40.81 |
| 2. | ਗੈਰ ਰਿਹਾਇਸ਼ੀ | 0.42 | 84.14 |
| 3. | ਸਮਾਲ ਪਾਵਰ | 0.34 | 26.28 |
| 4. | ਮੀਡੀਅਮ ਪਾਵਰ | 0.38 | 59.07 |
| 5. | ਪਬਲਿਕ ਲਾਈਟ | 0.42 | 4.24 |
| 6. | ਲਾਰਜ ਸਪਲਾਈ | 0.38 | 326.4 |
| 7. | ਬਲਕ ਸਪਲਾਈ | 0.38 | 17.57 |
| 8. | ਰੇਲਵੇ ਟਰੈਕਸ਼ਨ | 0.42 | 6.04 |
| 9. | ਖੇਤੀਬਾੜੀ | 33.00 ਰੁਪਏ/ ਬੀ.ਐਚ.ਪੀ./ਮਹੀਨਾ | 348.41 |
| | ਕੁੱਲ | | 1151.88 |

[ ਮੁੱਖ ਮੰਤਰੀ ]

## ਅਨੁਲੱਗ-"ਖ"

## ਸਾਲ 2010-11 ਵਿਚ ਟੈਰਿਫ ਵਧਾਉਣ ਕਾਰਨ ਮਾਲੀਏ ਵਿਚ ਵਾਧਾ

| ਲੜੀ ਨੰ: | ਸ਼੍ਰੇਣੀ | ਪ੍ਰਤੀ ਯੂਨਿਟ ਵਾਧਾ (ਰੁਪਿਆਂ ਵਿੱਚ) | ਮਾਲੀਏ ਵਿਚ ਵਾਧਾ (ਕਰੋੜਾਂ ਵਿੱਚ) (01.04.2010 ਤੋਂ 31.08.2010 ਤੱਕ) |
|---|---|---|---|
| 1. | ਘਰੇਲੂ 100 ਯੂਨਿਟਾਂ ਤੱਕ | 0.29 | 47.07 |
| | 101 ਤੋ 300 | 0.24 | 20.35 |
| | > 300 | 0.26 | 11.34 |
| 2. | ਗੈਰ ਰਿਹਾਇਸ਼ੀ | 0.28 | 23.37 |
| 3. | ਸਮਾਲ ਪਾਵਰ | 0.22 | 6.82 |
| 4. | ਮੀਡੀਅਮ ਪਾਵਰ | 0.25 | 16.19 |
| 5. | ਪਬਲਿਕ ਲਾਈਟ | 0.28 | 1.18 |
| 6. | ਲਾਰਜ ਸਪਲਾਈ | 0.25 | 89.47 |
| 7. | ਬਲਕ ਸਪਲਾਈ | 0.25 | 4.82 |
| 8. | ਰੇਲਵੇ ਟਰੈਕਸ਼ਨ | 0.29 | 1.74 |
| 9. | ਖੇਤੀਬਾੜੀ | -10.00 ਰੁਪਏ/ ਬੀ.ਐਚ.ਪੀ./ਮਹੀਨਾ | -43.99 |
| | ਕੁੱਲ | | 178.36 |

---

## ਕਪੂਰਥਲਾ (ਅਰਫਵਾਲਾ ਮੁਹੱਲਾ, ਇੰਡਸਟ੍ਰੀਅਲ ਏਰੀਆ) ਵਿੱਚ ਟਿਊਬਵੈੱਲ ਲਗਾਉਣਾ

***1655 (ਸੀ.ਯੂ.).ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਇੰਡਸਟ੍ਰੀਅਲ ਏਰੀਆ, ਨੇੜੇ ਅਰਫਵਾਲਾ ਮੁਹੱਲਾ, ਕਪੂਰਥਲਾ ਵਿੱਚ ਵਾਟਰ ਸਪਲਾਈ ਲਈ ਇੱਕ ਟਿਊਬਵੈੱਲ ਲਗਾ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਟਿਊਬਵੈੱਲ ਤੋਂ ਪਾਣੀ ਦੀ ਸਪਲਾਈ ਕਦੋਂ ਤੱਕ ਸ਼ੁਰੂ ਹੋ ਜਾਵੇਗੀ?

**ਸ਼੍ਰੀ ਮਨੋਰੰਜਨ ਕਾਲੀਆ** : ਟਿਊਬਵੈੱਲ ਦਾ ਕੰਮ ਹਰ ਪੱਖੋਂ ਮੁਕੰਮਲ ਹੋ ਚੁੱਕਾ

ਹੈ। ਬਿਜਲੀ ਦਾ ਕੁਨੈਕਸ਼ਨ ਅਪਲਾਈ ਕੀਤਾ ਜਾ ਚੁੱਕਾ ਹੈ। ਬਿਜਲੀ ਦਾ ਕੁਨੈਕਸ਼ਨ ਮਿਲਣ ਉਪਰੰਤ ਟਿਊਬਵੈੱਲ ਚਾਲੂ ਕਰ ਦਿੱਤਾ ਜਾਵੇਗਾ ਅਤੇ ਲੋਕਾਂ ਨੂੰ ਪਾਣੀ ਦੀ ਸਪਲਾਈ ਪਹਿਲਾਂ ਹੀ ਲੱਗੀਆਂ ਵਾਟਰ ਸਪਲਾਈ ਦੀ ਪਾਈਪਾਂ ਨਾਲ ਜੋੜ ਕੇ ਨਿਰਵਿਘਨ ਕੀਤੀ ਜਾਵੇਗੀ।

---

## ਕਪੂਰਥਲਾ ਸ਼ਹਿਰ ਦੀ ਦਾਣਾ ਮੰਡੀ ਵਿਚ ਆੜ੍ਹਤੀਆਂ ਨੂੰ ਨਿਰਵਿਘਨ ਬਿਜਲੀ ਦੀ ਸਪਲਾਈ

*1658 (ਸੀ.ਯੂ.). **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਪੂਰਥਲਾ ਸ਼ਹਿਰ ਦੀ ਦਾਣਾ ਮੰਡੀ ਵਿਚ ਆੜ੍ਹਤੀਆਂ ਦੀਆਂ ਦੁਕਾਨਾਂ ਨੂੰ ਵੀ ਮੰਡੀਕਰਨ ਦੇ ਅਦਾਰੇ ਦੀ ਤਰਜ ਤੇ ਨਿਰਵਿਘਨ 24 ਘੰਟੇ ਬਿਜਲੀ ਦੀ ਸਪਲਾਈ ਦੇਣ ਦੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਕਪੂਰਥਲਾ ਸ਼ਹਿਰ ਦੀ ਦਾਣਾ ਮੰਡੀ ਵਿਚ ਆੜ੍ਹਤੀਆਂ ਦੀਆਂ ਦੁਕਾਨਾਂ ਨੂੰ ਇਸ ਸਮੇਂ 11 ਕੇ.ਵੀ. ਸ਼ੇਖੂਪੁਰਾ ਸ਼ਹਿਰੀ ਕੈਟੇਗਰੀ ਫੀਡਰ ਤੋਂ ਸਪਲਾਈ ਦਿੱਤੀ ਜਾ ਰਹੀ ਹੈ ਜਦੋਂ ਕਿ ਮਾਰਕੀਟ ਕਮੇਟੀ, ਕਪੂਰਥਲਾ ਨੂੰ 11 ਕੇ.ਵੀ. ਉਦਯੋਗਿਕ ਫੀਡਰ ਕੈਟੇਗਰੀ-2 ਤੋਂ ਬਿਜਲੀ ਦੀ ਸਪਲਾਈ ਦਿੱਤੀ ਜਾ ਰਹੀ ਹੈ। ਦੋਨੋਂ ਫੀਡਰ 24 ਘੰਟੇ ਸਪਲਾਈ ਅਧੀਨ ਹਨ। ਪਰ ਪਾਵਰ ਕੱਟ ਲੱਗਣ ਸਮੇਂ ਸਾਰੇ ਪੰਜਾਬ ਰਾਜ ਦੀ ਤਰਜ ਤੇ ਦੋਵੇਂ ਫੀਡਰਾਂ ਤੇ ਵੱਖ-ਵੱਖ ਪਾਵਰ ਕੱਟ ਲਗਦੇ ਹਨ। ਸਾਲ 2010 ਦੌਰਾਨ ਝੋਨੇ ਦੀ ਖਰੀਦ ਦੇ ਸੀਜਨ ਦੌਰਾਨ ਮੰਡੀਆਂ ਵਿੱਚ ਦੋਵੇਂ ਤਰ੍ਹਾਂ ਦੇ ਫੀਡਰਾਂ ਉਤੇ 24 ਘੰਟੇ ਨਿਰਵਿਘਨ ਸਪਲਾਈ ਦੇ ਹੁਕਮ ਕਰ ਦਿੱਤੇ ਹਨ।

---

## ਬਿਸਤ ਦੋਆਬ ਨਹਿਰ ਦੇ ਅਧੂਰੇ ਪਏ ਸਾਈਫਨ ਨੂੰ ਮੁਕੰਮਲ ਕਰਨ

*1659 (ਸੀ.ਯੂ.). **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਿਸਤ ਦੋਆਬ ਨਹਿਰ ਦਾ ਪਿੰਡ ਡਰੋਲੀ, ਜ਼ਿਲ੍ਹਾ ਜਲੰਧਰ ਕੋਲ ਸਾਈਫਨ ਦਾ ਕੰਮ ਪਿਛਲੇ ਲੰਮੇ ਸਮੇਂ ਤੋਂ ਅਧੂਰਾ ਪਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਸਾਈਫਨ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਇਹ ਸਹੀ ਹੈ ਕਿ ਡਰੋਲੀ ਕਲਾਂ ਨੇੜੇ ਨਸਰਾਲਾ ਚੋਅ ਤੇ ਕੈਨਾਲ ਸਾਈਫਨ/ਸੁਪਰ ਪੈਸੇਜ ਦੀ ਉਸਾਰੀ ਦਾ ਕੰਮ ਜੋ 1995 ਵਿੱਚ ਸ਼ੁਰੂ ਹੋਇਆ ਸੀ, ਅਜੇ ਅਧੂਰਾ ਪਿਆ ਹੈ। ਇਸ ਕੰਮ ਨੂੰ ਮੁਕੰਮਲ ਕਰਨ ਲਈ

[ ਸਿੰਚਾਈ ਮੰਤਰੀ ]

16.99 ਕਰੋੜ ਰੁਪਏ ਦਾ ਉਪਬੰਧ ਭਾਰਤ ਸਰਕਾਰ ਵੱਲੋਂ ਤਕਨੀਕੀ ਪੱਖੋਂ ਮਨਜ਼ੂਰ ਹੋਏ ਪ੍ਰੋਜੈਕਟ ਬਾਬਤ 'ਐਕਸਟੈਨਸ਼ਨ, ਰੈਨੋਵੇਸ਼ਨ ਐਂਡ ਮਾਡਰਨਾਈਜੇਸ਼ਨ ਆਫ ਕੈਨਾਲਜ ਬੀਇੰਗ ਫੈਡ ਫਰਾਮ ਰਿਵਰ ਸਤਲੁਜ' ਵਿੱਚ ਕੀਤਾ ਗਿਆ ਹੈ। ਕੰਮ ਫੰਡ ਮਿਲਣ ਉਪਰੰਤ ਇੱਕ ਸਾਲ ਵਿੱਚ ਮੁਕੰਮਲ ਕਰਨ ਦੀ ਤਜਵੀਜ਼ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1663 (ਸੀ.ਯੂ.)**

---

## ਗਰਾਮ ਪੰਚਾਇਤ, ਪੇਦਾਂ ਦੀ ਆਮਦਨ/ਖਰਚਾ

***1664 (ਸੀ.ਯੂ.). ਸਰਦਾਰ ਰਣਦੀਪ ਸਿੰਘ ਨਾਭਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਗ੍ਰਾਮ ਪੰਚਾਇਤ, ਪੇਦਾਂ, ਬਲਾਕ ਨਾਭਾ ਦੇ ਸਾਬਕਾ ਸਰਪੰਚ ਦੁਆਰਾ ਪਿਛਲੀ ਟਰਮ ਦੌਰਾਨ ਪੰਚਾਇਤ ਫੰਡਾਂ ਦੀ ਦੁਰਵਰਤੋਂ ਕਰਨ ਸਬੰਧੀ ਕੇਸ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਪਿਛਲੀ ਟਰਮ ਦੌਰਾਨ ਉਕਤ ਗ੍ਰਾਮ ਪੰਚਾਇਤ ਕੋਲ ਜਮ੍ਹਾਂ ਹੋਈ ਕੁੱਲ ਆਮਦਨ ਕਿੰਨੀ ਹੈ ਅਤੇ ਇਸ ਦੇ ਖਰਚੇ ਦਾ ਸਾਧਨ ਕੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਸ਼੍ਰੀਮਤੀ ਗਿਆਨ ਕੌਰ ਪਤਨੀ ਸ੍ਰੀ ਬਲਦੇਵ ਸਿੰਘ, ਗਰਾਮ ਪੰਚਾਇਤ, ਪੇਦਾਂ, ਬਲਾਕ ਨਾਭਾ ਦੀ ਪਿਛਲੀ ਟਰਮ ਦੌਰਾਨ (ਸਾਲ 2003 ਤੋਂ 2008) ਸਰਪੰਚ ਰਹੀ ਹੈ। ਉਸ ਵੱਲੋਂ ਪੰਚਾਇਤ ਫੰਡਾਂ/ਗਰਾਂਟਾਂ ਦੀ ਦੁਰਵਰਤੋਂ ਕਰਨ ਦੇ ਸਬੰਧ ਵਿਚ ਪੜਤਾਲ ਵਿਜੀਲੈਂਸ ਵਿਭਾਗ ਵੱਲੋਂ ਕੀਤੀ ਗਈ ਅਤੇ ਵਿਜੀਲੈਂਸ ਵਿਭਾਗ ਵੱਲੋਂ ਸਾਬਕਾ ਸਰਪੰਚ ਨਿਰਦੋਸ਼ ਹੋਣ ਕਰਕੇ ਉਸ ਵਿਰੁੱਧ ਇਹ ਸ਼ਿਕਾਇਤ ਦਾਖਲ ਦਫ਼ਤਰ ਕੀਤੀ ਗਈ ਹੈ। ਹੁਣ ਦੁਬਾਰਾ ਇਸ ਸ਼ਿਕਾਇਤ ਦੀ ਪੜਤਾਲ ਸੰਯੁਕਤ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਕੀਤੀ ਜਾ ਰਹੀ ਹੈ ਅਤੇ ਇਸ ਦੀ ਸੁਣਵਾਈ ਦੀ ਅਗਲੀ ਮਿਤੀ 24.09.2010 ਹੈ।

(ਅ) ਸਾਲ 2003-04 ਤੋਂ ਲੈ ਕੇ ਸਾਲ 2008-09 ਤੱਕ ਗਰਾਮ ਪੰਚਾਇਤ, ਪੇਦਾਂ ਦੀ ਕੁਲ ਆਮਦਨ 68,93,414/- ਰੁਪਏ ਸੀ। ਇਹ ਆਮਦਨ ਸ਼ਾਮਲਾਤ ਜ਼ਮੀਨ ਦੀ ਬੋਲੀ ਤੋਂ ਅਤੇ ਪ੍ਰਾਪਤ ਵੱਖ-ਵੱਖ ਗ੍ਰਾਂਟਾਂ ਤੋਂ ਹੋਈ ਸੀ। ਇਸ ਆਮਦਨ ਨੂੰ ਗਲੀਆਂ ਨਾਲੀਆਂ ਦੀ ਉਸਾਰੀ ਲਈ, ਧਰਮਸ਼ਾਲਾ, ਸ਼ਮਸ਼ਾਨਘਾਟ, ਕਮਿਊਨਿਟੀ ਸੈਂਟਰ,

** Reply to Starred Question No. 1663 (C.U.) was not received till 17.10.2011 i.e. the date on which this Annexure was sent to the press for final printing.

Please See Appendix.

ਸਟੇਡੀਅਮ, ਸ਼ਾਮਲਾਤ ਜ਼ਮੀਨ ਵਿਚ ਟਿਊਬਵੈੱਲ, ਹੈਂਡ ਪੰਪ, ਸਟਰੀਟ ਲਾਈਟ, ਛੱਪੜ ਆਦਿ ਲਈ ਖਰਚ ਕੀਤਾ ਗਿਆ। ਇਸ ਤੋਂ ਇਲਾਵਾ ਬਿਜਲੀ ਦੇ ਬਿਲ, ਤਨਖਾਹਾਂ ਤੇ ਪੈਨਸ਼ਨਾਂ ਤੇ ਵੀ ਖਰਚ ਕੀਤਾ ਗਿਆ।

---

## ਕੇਂਦਰ ਸਰਕਾਰ ਤੋਂ 800 ਕਰੋੜ ਰੁਪਏ ਦੀ ਸਹਾਇਤਾ

*1665 (ਸੀ.ਯੂ.). **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ 2009-10 ਦੇ ਦੌਰਾਨ ਕਿਸਾਨਾਂ ਨੂੰ ਵੰਡਣ ਲਈ ਰਾਜ ਸਰਕਾਰ ਨੂੰ 800 ਕਰੋੜ ਰੁਪਏ ਸਹਾਇਤਾ ਦਿੱਤੀ ਸੀ; ਜੇਕਰ ਅਜਿਹਾ ਹੋਵੇ ਤਾਂ ਇਹ ਰਕਮ ਹੁਣ ਤੱਕ ਨਾ ਵੰਡੇ ਜਾਣ ਦੇ ਕਾਰਣ ਕੀ ਹਨ ਅਤੇ ਸਰਕਾਰ ਦੁਆਰਾ ਇਸ ਨੂੰ ਵੰਡਣ ਲਈ ਕੀ ਕਸੌਟੀ ਅਪਣਾਈ ਜਾਵੇਗੀ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਭਾਰਤ ਸਰਕਾਰ ਵੱਲੋਂ ਜਾਰੀ ਕੀਤੀ 800 ਕਰੋੜ ਰੁਪਏ ਦੀ ਰਾਸ਼ੀ ਕਿਸਾਨਾਂ ਨੂੰ ਵੰਡਣ ਲਈ ਨਹੀਂ ਦਿੱਤੀ ਗਈ ਸੀ। ਇਹ ਰਾਸ਼ੀ ਖਰੀਫ-2009 ਦੌਰਾਨ ਪੰਜਾਬ ਸਰਕਾਰ ਵੱਲੋਂ ਖੇਤੀਬਾੜੀ ਸੈਕਟਰ ਨੂੰ ਪਾਵਰ ਮੁਹੱਈਆ ਕਰਾਉਣ ਲਈ ਵਾਧੂ ਅਦਾ ਕੀਤੀ ਕੀਮਤ ਦੇ ਇਵਜ ਵਿਚ ਭਾਰਤ ਸਰਕਾਰ ਵੱਲੋਂ ਐਡੀਸ਼ਨਲ ਸੈਂਟਰਲ ਅਸਿਸਟੈਂਸ ਸਕੀਮ ਤਹਿਤ ਸੈਂਟਰਲ ਅਸਿਸਟੈਂਸ ਵਜੋਂ ਦਿੱਤੀ ਗਈ ਸੀ।

ਭਾਰਤ ਸਰਕਾਰ ਵੱਲੋਂ ਜਾਰੀ ਕੀਤੇ ਪੱਤਰ ਮਿਤੀ 31.03.2010 ਦੀ ਕਾਪੀ ਅਨੈਕਸਚਰ "ਏ" ਤੇ ਰੱਖੀ ਜਾਂਦੀ ਹੈ।

**Annexure - 'A'**

**Most Immediate**

F.No. 44(7)PFI/2009-809
Government of India
Ministry of Finance
Department of Expenditure
Plan Finance-I Division

New Delhi, 31.03.2010

To,

The Pay & Accounts Officer,
Department of Expenditure,
Ministry of Finance,
New Delhi

Subject: 'On Account' payment of **Additional Central Assistance**

[ ਵਿੱਤ ਮੰਤਰੀ ]

**(ACA) For other projects** (Grant Component) for the states' Annual Plan 2009-2010.

Sir,

The undersigned is directed to convey the sanction of the President of India to the payment of **Rs. 120000.00 Lakh (Rupees One Thousand Two Hundred crore only)** being the grant component of ACA for Other Projects to the respective State Governments for annual plan 2009-2010 as under :

**(Rs. in lakh)**

| Sr. No. | State | Projects | Grant relased by MOF |
|---|---|---|---|
| 1. | Haryana | Central Assistance for Additional cost incurred by the Government of Punjab and Haryana in providing Power to the Agriculture Sector during Kharif 2009 | 40000.00 |
| 2. | Punjab | | 80000.00 |

**Total For 2 State's (2 Projects) = Rs. 120000 lakh**

2. The Payment may kindly be released to the respective State Government immediately. The funds may thereafter be released to the implementing agency without any delay failing which the amounts would be recovered from the State Government with interest for the period of default.

3. The payments are adjustable in the account of the Central Government in the books under the sub-head indicated as below :

**Grant**

**Demand No. 35**

3601-GRANT-IN-AID TO STATE GOVERNMENTS

02-GRANTS FOR STATE PLAN SCHEMES

101-BLOCK GRANTS

07-ADDITIONAL CENTRAL ASSISTANCE FOR OTHER PROJECTS

0031-GRANTS-IN-AID .

4. The payment may be released to the state governments immediately.

Loan component is to be raised by the State Govt. from the market directly in line with the recommendations of the Twelfth Finance Commission.

5. The progressive sub-totals for state's of central assistance released to the State Governments under the sub-head at para 3 above in the current financial year 2009-2010 so far including amount released in this sanction letter is as follows :

**(Rs. in lakh)**

| Sr. No. | State | Block Grant |
|---|---|---|
| 1. | Haryana | 72947.34 |
| 2. | Punjab | 114145.10 |

6. The action taken on this letter may be acknowledged and correctness of the progressive totals be indicated.

Yours faithfully,
Sd/-
(Deena Nath)
Dy. Direcotr (P.F.I.)
Ph. 23095644

**Copy To :**

1. Finance Secy./Plng. Secy Govt. concerned.
2. Accountant General (A&amp.E) State concerned.
3. _____________, North Block, New Delhi.
4. Plng. Commn., SR Divn./RR Divn., New Delhi.
5. Shri R. Sridharan (SP) Planning Commission, New Delhi.
6. Secy., RBI Central Office, Mumbai.
7. Manager, RBI, OAS, Nagpur.
8. Resident Commissioner Govt. Concerned, New Delhi.
9. Hindi Section for Hindi Version

Sd/-
(Deena Nath)
Dy. Director (P.F.I.)
Ph. 23095644

## ਸਰਹੰਦ ਚੋਅ ਦੀ ਸਫਾਈ

***1666 (ਸੀ.ਯੂ.). ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਰਹੰਦ ਚੋਅ ਨੂੰ ਸਾਫ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਪ੍ਰੋਜੈਕਟ ਤੇ ਖਰਚ ਕੀਤੀ ਜਾਣ ਵਾਲੀ ਅਨੁਮਾਨਤ ਲਾਗਤ/ਬਜਟ ਕਿੰਨਾ ਹੈ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ;

(ਅ) ਆਖਰੀ ਵਾਰ ਇਸ ਚੋਅ ਦੀ ਸਫਾਈ ਕਿਸ ਮਿਤੀ ਨੂੰ ਕੀਤੀ ਗਈ ਸੀ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਹਾਂ ਜੀ, ਸਰਹੰਦ ਚੋਅ ਦੀ ਸਫਾਈ ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਕੀਮ ਲਈ 127.00 ਲੱਖ ਰੁਪਏ ਦੇ ਫੰਡਜ਼ ਦੀ ਜ਼ਰੂਰਤ ਹੈ। ਇਹ ਕੰਮ ਫੰਡਜ਼ ਜਾਰੀ ਹੋਣ ਉਪਰੰਤ ਮੌਕੇ ਤੇ ਕਰਵਾ ਦਿੱਤਾ ਜਾਵੇਗਾ।

(ਅ) ਪਟਿਆਲਾ ਜ਼ਿਲ੍ਹੇ ਵਿੱਚ ਸਰਹੰਦ ਚੋਅ ਦੀ ਸਫਾਈ ਦਾ ਕੰਮ ਜੁਲਾਈ, 2010 ਵਿੱਚ ਕਰਵਾਇਆ ਗਿਆ ਅਤੇ ਇਸ ਤੇ 18.00 ਲੱਖ ਰੁਪਏ ਦਾ ਖਰਚਾ ਹੋਇਆ ਹੈ। ਫਤਿਹਗੜ੍ਹ ਜ਼ਿਲ੍ਹੇ ਵਿੱਚ ਸਫਾਈ ਦਾ ਕੰਮ ਪਿਛਲੇ 10 ਸਾਲਾਂ ਵਿੱਚ ਨਹੀਂ ਕੀਤਾ ਗਿਆ।

---

## ਜ਼ਿਲ੍ਹਾ ਮੋਹਾਲੀ ਵਿੱਚ ਦਰਜ ਕੇਸਾਂ ਦੀ ਗਿਣਤੀ

***1669 (ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) 1 ਅਪ੍ਰੈਲ, 2010 ਤੋਂ ਮਿਤੀ ਅੰਤ ਤੱਕ ਜ਼ਿਲ੍ਹਾ ਮੋਹਾਲੀ ਵਿੱਚ ਪੈਂਦੇ ਪੁਲਿਸ ਥਾਣਿਆਂ ਵਿੱਚ ਗੁੰਮ ਹੋਏ ਅਤੇ ਅਪਹਰਣ ਕੀਤੇ ਗਏ ਵਿਅਕਤੀਆਂ ਦੇ ਸਬੰਧ ਵਿੱਚ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ;

(ਅ) ਹਰ ਇੱਕ ਕੇਸ ਵਿੱਚ ਪੁਲਿਸ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) 1 ਅਪ੍ਰੈਲ, 2010 ਤੋਂ 19.9.2010 ਤੱਕ ਜ਼ਿਲ੍ਹਾ ਮੋਹਾਲੀ ਵਿੱਚ ਪੈਂਦੇ ਪੁਲਿਸ ਥਾਣਿਆਂ ਵਿੱਚ ਗੁੰਮਸ਼ੁਦਾ ਵਿਅਕਤੀਆਂ ਦੀ ਕੁੱਲ ਗਿਣਤੀ 123 ਹੈ, ਜਿਨ੍ਹਾਂ ਦਾ ਵੇਰਵਾ ਅਨੁਲੱਗ-'ੲ'** ਤੇ ਹੈ। ਇਥੇ ਇਹ ਦੱਸਣਯੋਗ ਹੈ

** Placed in the Revisor Branch.

ਕਿ ਗੁੰਮਸ਼ੁਦਾ ਵਿਅਕਤੀ ਬਾਰੇ ਕੇਸ ਦਰਜ ਨਹੀਂ ਕੀਤਾ ਜਾਂਦਾ, ਕੇਵਲ ਡੀ.ਡੀ.ਆਰ. ਰੋਜ਼ਨਾਮਚੇ ਵਿੱਚ ਦਰਜ ਕੀਤੀ ਜਾਂਦੀ ਹੈ।

ਅਪਹਰਣ ਸਬੰਧੀ ਮੋਹਾਲੀ ਜ਼ਿਲ੍ਹੇ ਵਿੱਚ ਉਕਤ ਸਮੇਂ ਦੌਰਾਨ 8 ਮੁਕੱਦਮੇ ਦਰਜ ਕੀਤੇ ਗਏ, ਜਿਨ੍ਹਾਂ ਦਾ ਵੇਰਵਾ ਅਨੁਲੱਗ-'ਬੀ'** ਅਨੁਸਾਰ ਹੈ।

(ਅ) ਗੁੰਮਸ਼ੁਦਾ ਵਿਅਕਤੀਆਂ ਨੂੰ ਲੱਭਣ ਲਈ ਹਰੇਕ ਥਾਣਾ ਪੱਧਰ ਤੇ ਸਕੁਐਡ ਬਣਾਇਆ ਗਿਆ ਹੈ ਜਿਸ ਵਿੱਚ ਇੱਕ ਥਾਣੇਦਾਰ, ਇੱਕ ਸਹਾਇਕ ਥਾਣੇਦਾਰ, ਇੱਕ ਹੌਲਦਾਰ ਅਤੇ ਇੱਕ ਸਿਪਾਹੀ ਤੈਨਾਤ ਕੀਤਾ ਗਿਆ ਹੈ। ਗੁੰਮਸ਼ੁਦਾ ਵਿਅਕਤੀਆਂ ਨੂੰ ਲੱਭਣ ਲਈ ਹਰ ਸੰਭਵ ਉਪਰਾਲੇ ਕੀਤੇ ਜਾ ਰਹੇ ਹਨ।

1 ਅਪ੍ਰੈਲ, 2010 ਤੋਂ 19.09.2010 ਤੱਕ ਜ਼ਿਲ੍ਹਾ ਮੋਹਾਲੀ ਵਿੱਚ ਅਪਹਰਣ ਕੀਤੇ ਗਏ ਵਿਕਅਤੀਆਂ ਸਬੰਧੀ ਪੁਲਿਸ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਅਤੇ ਹਰ ਇੱਕ ਕੇਸ ਦੀ ਮੌਜੂਦਾ ਸਥਿਤੀ ਅਨੁਲੱਗ-'ਸੀ'** ਅਨੁਸਾਰ ਹੈ।

---

## ਵੈਟ ਤੋਂ ਆਮਦਨ

***1670 (ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09, 2009-10 ਅਤੇ 2010-11 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਸਰਕਾਰ ਪਾਸ ਵੈਟ ਰਾਹੀਂ ਸਾਲ-ਵਾਰ ਕਿੰਨੀ ਰਕਮ ਜਮ੍ਹਾਂ ਹੋਈ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਆਬਕਾਰੀ ਤੇ ਕਰ ਵਿਭਾਗ, ਪੰਜਾਬ ਦੇ ਪਾਸ ਉਪਲਬਧ ਰਿਕਾਰਡ ਅਨੁਸਾਰ ਵੈਟ ਕਰ ਦੀ ਕੁੱਲ ਉਗਰਾਹੀ ਹੇਠ ਲਿਖੇ ਅਨੁਸਾਰ ਹੈ :

| ਸਾਲ | ਵੈਟ ਦੀ ਉਗਰਾਹੀ |
|---|---|
| 2008-09 | 6777.41 ਕਰੋੜ ਰੁਪਏ |
| 2009-10 | 7971.33 ਕਰੋੜ ਰੁਪਏ |
| 2010-11 (ਅਗਸਤ, 2010 ਤੱਕ) | 4133.94 ਕਰੋੜ ਰੁਪਏ |

---

** Placed in the Revisor Branch.

## ਪਾਣੀ ਦੇ ਫੇਲ੍ਹ ਪਾਏ ਗਏ ਸੈਂਪਲਾਂ ਦੀ ਗਿਣਤੀ

***1675 (ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2008-09 ਅਤੇ 2009-10 ਦੇ ਦੌਰਾਨ ਪੰਜਾਬ ਰਾਜ ਵਿੱਚ ਜ਼ਿਲ੍ਹਾ-ਵਾਰ ਅਤੇ ਸਾਲ ਵਾਰ ਪੀਣ ਵਾਲੇ ਪਾਣੀ ਦੇ ਕੁੱਲ ਕਿੰਨੇ ਸੈਂਪਲ ਫੇਲ੍ਹ ਪਾਏ ਗਏ ;

(ਅ) ਰਾਜ ਵਿੱਚ ਲੋਕਾਂ ਨੂੰ ਸ਼ੁੱਧ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਮੌਜੂਦਾ ਸਰਕਾਰ ਦੁਆਰਾ ਰਾਜ ਵਿੱਚ ਜ਼ਿਲ੍ਹਾ-ਵਾਰ ਕੁੱਲ ਕਿੰਨੇ ਆਰ.ਓ ਸਿਸਟਮ ਲਗਾਏ ਗਏ?

(ੲ) ਬਾਕੀ ਰਹਿੰਦੇ ਵਾਟਰ ਵਰਕਸ ਕਦੋਂ ਤੱਕ ਆਰ.ਓ. ਸਿਸਟਮ ਅਧੀਨ ਲਿਆਂਦੇ ਜਾਣਗੇ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, (ੳ) ਸਾਲ 2008-09 ਅਤੇ 2009-10 ਦੇ ਦੌਰਾਨ ਪੰਜਾਬ ਰਾਜ ਵਿੱਚ ਪੀਣ ਵਾਲੇ ਪਾਣੀ ਦੇ ਫੇਲ੍ਹ ਹੋਏ ਸੈਂਪਲਾਂ ਸਬੰਧੀ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਸੂਚਨਾ ਅਨੁਲੱਗ-"ੳ" ਅਨੁਸਾਰ ਹੈ।

(ਅ) ਰਾਜ ਵਿੱਚ ਲੋਕਾਂ ਨੂੰ ਸ਼ੁੱਧ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਸਰਕਾਰ ਦੁਆਰਾ ਰਾਜ ਵਿੱਚ ਕੁੱਲ 425 ਆਰ.ਓ. ਪਲਾਂਟ ਲਗਾਏ ਗਏ ਹਨ ਜਿਸ ਵਿੱਚ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ 375 ਅਤੇ ਸਥਾਨਕ ਸਰਕਾਰ ਵੱਲੋਂ 50 ਆਰ.ਓ. ਪਲਾਂਟ ਕ੍ਰਮਵਾਰ ਲਗਾਏ ਗਏ ਹਨ। ਆਰ.ਓ. ਸਿਸਟਮ ਕੇਵਲ ਉਨ੍ਹਾਂ ਪਿੰਡਾਂ ਵਿੱਚ ਜਲ ਸਪਲਾਈ ਸਕੀਮਾਂ ਦੇ ਟਿਊਬਵੈੱਲਾਂ ਤੇ ਲਗਾਏ ਜਾਂਦੇ ਹਨ ਜਿਥੇ ਕੈਮੀਕਲ ਕਨਟੈਮੀਨੇਸ਼ਨ ਹੋਣ ਕਾਰਨ ਜਮੀਨੀ ਪਾਣੀ ਖਾਰਾ ਹੋਵੇ।

ਉਕਤ ਭਾਗ (ੳ) ਵਿੱਚ ਦਰਸਾਏ ਗਏ ਫੇਲ੍ਹ ਹੋਏ ਸੈਂਪਲਾਂ ਦਾ ਸਬੰਧ ਕੈਮੀਕਲ ਕੰਟੈਮੀਨੇਸ਼ਨ ਨਾਲ ਨਹੀਂ ਹੈ, ਇਹ ਸੈਂਪਲ ਬੈਕਟੀਰੀਓਲੋਜੀਕਲ ਕੰਟੈਮੀਨੇਸ਼ਨ ਕਾਰਨ ਫੇਲ੍ਹ ਪਾਏ ਗਏ ਸਨ। ਇਨ੍ਹਾਂ ਸੈਂਪਲਾਂ ਦੇ ਫੇਲ੍ਹ ਹੋਣ ਸਬੰਧੀ ਕਲੋਰੀਨੇਸ਼ਨ ਅਤੇ ਸਿਲਵਰ ਆਇਓਨਾਈਜੇਸ਼ਨ ਦੀ ਢੁੱਕਵੀ ਕਾਰਵਾਈ ਕਰਦੇ ਹੋਏ ਸ਼ੁੱਧ ਪੀਣ ਵਾਲੇ ਪਾਣੀ ਦੀ ਸਪਲਾਈ ਯਕੀਨੀ ਕੀਤੀ ਗਈ ਹੈ।

ੲ) ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਬਾਕੀ ਰਹਿੰਦੇ ਵਾਟਰ ਵਰਕਸ ਜਿਥੇ ਕਿ ਨਹਿਰੀ ਪਾਣੀ ਲੋੜ ਅਨੁਸਾਰ ਪੂਰਾ ਨਹੀਂ ਮਿਲਦਾ ਅਤੇ ਜਮੀਨੀ ਪਾਣੀ ਖਾਰਾ ਹੈ, ਉਥੇ ਹੁਣ ਤੱਕ 375 ਪਿੰਡਾਂ ਵਿੱਚ ਆਰ.ਓ. ਪਲਾਂਟ ਲਗਾਏ ਜਾ ਚੁੱਕੇ ਹਨ। ਇਸ ਤੋਂ ਇਲਾਵਾ ਸਥਾਨਕ ਸਰਕਾਰ ਵੱਲੋਂ ਆਪਣੇ ਪੱਧਰ ਤੇ ਵੱਖ-ਵੱਖ ਸ਼ਹਿਰਾਂ ਵਿੱਚ 50 ਆਰ.ਓ. ਪਲਾਂਟ ਲਗਾਏ ਗਏ ਹਨ। ਇਨ੍ਹਾਂ ਦੋਵੇਂ ਵਿਭਾਗਾਂ ਵੱਲੋਂ ਲਗਾਏ ਗਏ

ਆਰ.ਓ. ਪਲਾਂਟਸ ਦਾ ਵੇਰਵਾ ਹੇਠ ਅਨੁਸਾਰ ਹੈ :

| ਲੜੀ ਨੰ: | ਜ਼ਿਲ੍ਹਾ | ਜਿੰਨੇ ਆਰ.ਓ. ਸਿਸਟਮ ਲਗਾਏ ਗਏ |
|---|---|---|
| 1. | ਮੁਕਤਸਰ | 182 |
| 2. | ਬਠਿੰਡਾ | 141 |
| 3. | ਮਾਨਸਾ | 78 |
| 4. | ਸੰਗਰੂਰ | 11 |
| 5. | ਤਰਨਤਾਰਨ | 11 |
| 6. | ਅੰਮ੍ਰਿਤਸਰ | 1 |
| 7. | ਫਿਰੋਜ਼ਪੁਰ | 1 |
| | ਕੁੱਲ | 425 |

ਇਸ ਤੋਂ ਇਲਾਵਾ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ 238 ਹੋਰ ਪਿੰਡਾਂ ਵਿੱਚ ਆਰ.ਓ. ਪਲਾਂਟ ਇੰਸਟਾਲੇਸ਼ਨ ਅਧੀਨ ਹਨ ਜਿਨ੍ਹਾਂ ਦਾ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹਾ | ਤਜਵੀਜ਼ ਕੀਤੇ ਹੋਰ ਆਰ.ਓ. ਸਿਸਟਮ ਲਗਾਏ ਜਾਣ ਦੀ ਗਿਣਤੀ |
|---|---|---|
| 1. | ਬਠਿੰਡਾ | 26 |
| 2. | ਮਾਨਸਾ | 24 |
| 3. | ਸੰਗਰੂਰ | 56 |
| 4. | ਪਟਿਆਲਾ | 6 |
| 5. | ਫਰੀਦਕੋਟ | 8 |
| 6. | ਮੋਗਾ | 14 |
| 7. | ਫਿਰੋਜ਼ਪੁਰ | 100 |
| 8. | ਤਰਨਤਾਰਨ | 4 |
| | ਕੁੱਲ | 238 |

ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵਲੋਂ ਹੋਰ 589 ਪਿੰਡਾਂ ਵਿੱਚ ਆਰ.ਓ. ਪਲਾਂਟ ਲਗਾਉਣ ਲਈ ਪ੍ਰੋਜੈਕਟ ਵਿੱਤੀ ਸਹਾਇਤਾ ਵਾਸਤੇ ਨਾਬਾਰਡ ਨੂੰ ਭੇਜਿਆ ਗਿਆ ਹੈ ਜਿਥੇ ਇਹ ਵਿਚਾਰ ਅਧੀਨ ਹੈ।

[ ਉਪ ਮੁੱਖ ਮੰਤਰੀ ]

## ਅਨੁਲੱਗ "ੳ"

ਸਾਲ 2008-09

| ਲੜੀ ਨੰ: | ਜ਼ਿਲ੍ਹਾ | ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੀ ਰਿਪੋਰਟ ਅਨੁਸਾਰ | ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੀ ਰਿਪੋਰਟ ਅਨੁਸਾਰ | ਕੁੱਲ ਫੇਲ੍ਹ ਹੋਏ ਸੈਂਪਲ |
|---|---|---|---|---|
| 1. | ਫਿਰੋਜ਼ਪੁਰ | 15 | 0 | 15 |
| 2. | ਮੋਗਾ | 1 | 6 | 7 |
| 3. | ਪਟਿਆਲਾ | 16 | 7 | 23 |
| 4. | ਅੰਮ੍ਰਿਤਸਰ | 0 | 0 | 0 |
| 5. | ਬਠਿੰਡਾ | 0 | 23 | 23 |
| 6. | ਬਰਨਾਲਾ | 0 | 0 | 0 |
| 7. | ਫਰੀਦਕੋਟ | 0 | 19 | 19 |
| 8. | ਫਤਿਹਗੜ੍ਹ ਸਾਹਿਬ | 0 | 6 | 6 |
| 9. | ਗੁਰਦਾਸਪੁਰ | 0 | 0 | 0 |
| 10. | ਹੁਸ਼ਿਆਰਪੁਰ | 0 | 33 | 33 |
| 11. | ਜਲੰਧਰ | 0 | 9 | 9 |
| 12. | ਕਪੂਰਥਲਾ | 0 | 0 | 0 |
| 13. | ਲੁਧਿਆਣਾ | 0 | 1 | 1 |
| 14. | ਮਾਨਸਾ | 0 | 7 | 7 |
| 15. | ਮੁਕਤਸਰ | 0 | 4 | 4 |
| 16. | ਨਵਾਂ ਸ਼ਹਿਰ | 0 | 0 | 0 |
| 17. | ਰੂਪਨਗਰ | 0 | 0 | 0 |
| 18. | ਸੰਗਰੂਰ | 0 | 9 | 9 |
| 19. | ਐਸ.ਏ.ਐਸ. ਨਗਰ | 0 | 8 | 8 |
| 20. | ਤਰਨਤਾਰਨ | 0 | 15 | 15 |
| | ਕੁੱਲ | 32 | 147 | 179 |

ਸਾਲ 2009-10

| ਲੜੀ ਨੰ: | ਜ਼ਿਲ੍ਹਾ | ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੀ ਰਿਪੋਰਟ ਅਨੁਸਾਰ | ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੀ ਰਿਪੋਰਟ ਅਨੁਸਾਰ | ਕੁੱਲ ਫੇਲ੍ਹ ਹੋਏ ਸੈਂਪਲ |
|---|---|---|---|---|
| 1. | ਫਿਰੋਜ਼ਪੁਰ | 3 | 0 | 3 |
| 2. | ਮੋਗਾ | 0 | 6 | 6 |
| 3. | ਪਟਿਆਲਾ | 0 | 4 | 4 |
| 4. | ਅੰਮ੍ਰਿਤਸਰ | 0 | 0 | 0 |
| 5. | ਬਠਿੰਡਾ | 2 | 38 | 40 |
| 6. | ਬਰਨਾਲਾ | 0 | 0 | 0 |
| 7. | ਫਰੀਦਕੋਟ | 5 | 16 | 21 |
| 8. | ਫਤਿਹਗੜ੍ਹ ਸਾਹਿਬ | 0 | 12 | 12 |
| 9. | ਗੁਰਦਾਸਪੁਰ | 0 | 0 | 0 |
| 10. | ਹੁਸ਼ਿਆਰਪੁਰ | 0 | 13 | 13 |
| 11. | ਜਲੰਧਰ | 0 | 13 | 13 |
| 12. | ਕਪੂਰਥਲਾ | 0 | 0 | 0 |
| 13. | ਲੁਧਿਆਣਾ | 2 | 3 | 5 |
| 14. | ਮਾਨਸਾ | 4 | 3 | 7 |
| 15. | ਮੁਕਤਸਰ | 5 | 15 | 20 |
| 16. | ਨਵਾਂ ਸ਼ਹਿਰ | 0 | 0 | 0 |
| 17. | ਰੂਪਨਗਰ | 0 | 0 | 0 |
| 18. | ਸੰਗਰੂਰ | 0 | 6 | 6 |
| 19. | ਐਸ.ਏ.ਐਸ. ਨਗਰ | 0 | 0 | 0 |
| 20. | ਤਰਨਤਾਰਨ | 1 | 1 | 2 |
| | ਕੁੱਲ | 22 | 130 | 152 |

## ਮਰੀਜ਼ਾਂ ਦੀ ਜ਼ਿਲ੍ਹਾਵਾਰ ਗਿਣਤੀ

*1676 (ਸੀ.ਗੁ.). (1). ਸਰਦਾਰ ਅਜੀਤ ਇੰਦਰ ਸਿੰਘ ਮੋਫਰ
(2). ਸਰਦਾਰ ਚਰਨਜੀਤ ਸਿੰਘ ਚੰਨੀ } :ਕੀ

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2008-09, 2009-10 ਅਤੇ 2010-11 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਪੰਜਾਬ ਵਿਚ ਪਾਏ ਗਏ ਕੈਂਸਰ, ਕਿਡਨੀ, ਹੈਪੇਟਾਈਟਸ, ਦਿਲ ਅਤੇ ਜਿਗਰ ਦੇ ਮਰੀਜ਼ਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ;

(ਅ) ਉਕਤ ਮਰੀਜ਼ਾਂ ਨੂੰ ਉਕਤ ਸਾਲਾਂ ਦੇ ਸਮੇਂ ਦੌਰਾਨ ਰਾਜ ਵਿੱਚ ਇਲਾਜ ਕਰਵਾਉਣ ਲਈ ਰਾਜ ਸਰਕਾਰ ਦੁਆਰਾ ਜ਼ਿਲ੍ਹਾ-ਵਾਰ ਕੁੱਲ ਕਿੰਨੀ ਰਾਹਤ ਦਿੱਤੀ ਗਈ ਹੈ ਅਤੇ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ ;

(ੲ) ਕੀ ਸਰਕਾਰ ਨੇ ਇਨ੍ਹਾਂ ਬਿਮਾਰੀਆਂ ਵਿੱਚ ਲਗਾਤਾਰ ਹੋ ਰਹੇ ਵਾਧੇ ਦੇ ਕਾਰਨ ਜਾਨਣ ਲਈ ਕੋਈ ਸਟੱਡੀ ਕਰਵਾਈ ਹੈ; ਜੇਕਰ ਸਟੱਡੀ ਕਰਵਾਈ ਹੈ ਤਾਂ ਇਸ ਦੇ ਨਤੀਜੇ ਅਤੇ ਇਨ੍ਹਾਂ ਬਿਮਾਰੀਆਂ ਦੀ ਰੋਕਥਾਮ ਲਈ ਕੀਤੇ ਗਏ ਉਪਰਾਲਿਆਂ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸਾਲ 2008-09, 2009-10 ਅਤੇ 2010-11 (ਅਗਸਤ, 2010 ਤੱਕ) ਸਰਕਾਰੀ ਸੰਸਥਾਵਾਂ ਵਿੱਚ ਇਲਾਜ ਲਈ ਆਏ ਕੈਂਸਰ, ਗੁਰਦੇ, ਹੈਪੇਟਾਈਟਸ, ਦਿਲ ਅਤੇ ਜਿਗਰ ਰੋਗਾਂ ਦੇ ਮਰੀਜ਼ਾਂ ਦਾ ਬਿਊਰਾ ਮੌਜੂਦ ਹੈ ਜੋ ਅਨੁਲੱਗ 'ਏ-1' ਤੋਂ 'ਏ-5' ਤੇ ਰੱਖਿਆ ਗਿਆ ਹੈ ਪਰ ਕੁਝ ਕੇਸ ਪ੍ਰਾਈਵੇਟ ਸੰਸਥਾਵਾਂ ਅਤੇ ਬਾਹਰ ਦੇ ਸੂਬਿਆਂ ਵਿੱਚ ਇਲਾਜ ਲਈ ਜਾਣ ਕਾਰਨ ਇਹ ਸੂਚਨਾ ਮੁਕੰਮਲ ਨਹੀਂ ਹੈ।

(ਅ) ਇਨ੍ਹਾਂ ਰੋਗੀਆਂ ਨੂੰ ਵਿੱਤੀ ਸਹਾਇਤਾ ਦੇਣ ਲਈ ਕੋਈ ਉਪਬੰਧ ਨਹੀਂ ਹੈ ਪਰ ਪੰਜਾਬ ਨਿਰੋਗੀ ਯੋਜਨਾ ਦੇ ਤਹਿਤ ਗਰੀਬੀ ਰੇਖਾ ਤੋਂ ਥੱਲੇ ਪਰਿਵਾਰਾਂ (ਬੀ.ਪੀ.ਐਲ. ਫੈਮਲੀਜ਼) ਵਿਚ ਜਾਨੀ ਖਤਰੇ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਵਿੱਤੀ ਸਹਾਇਤਾ ਐਮਪੈਨਲਡ ਸਿਹਤ ਸੰਸਥਾਵਾਂ ਨੂੰ ਦਿੱਤੀ ਜਾਂਦੀ ਹੈ। ਰੂਮੈਟਿਕ ਹਾਰਟ ਡਜੀਜ਼/ਕੌਨੀਜੈਂਟਲ ਹਾਰਟ ਡਜੀਜ਼, ਕੈਂਸਰ ਤਹਿਤ ਸਕੂਲ ਹੈਲਥ ਪ੍ਰੋਗਰਾਮ ਤਹਿਤ ਸਕੂਲੀ ਬੱਚੇ (12ਵੀਂ ਕਲਾਸ ਤੱਕ) ਜਿਹੜੇ ਸਰਕਾਰੀ ਜਾਂ ਸਰਕਾਰੀ ਮਦਦ ਨਾਲ ਚੱਲਣ ਵਾਲੇ ਸਕੂਲਾਂ ਵਿੱਚ ਪੜ੍ਹਦੇ ਹਨ, ਨੂੰ ਮੁਫਤ ਇਲਾਜ ਐਮਪੈਨਲਡ ਹਸਪਤਾਲਾਂ ਵਿੱਚ ਦਿੱਤਾ ਜਾਂਦਾ ਹੈ। ਇਸ ਦਾ ਕ੍ਰਾਈਟੀਰੀਆ ਅਤੇ ਇਲਾਜ ਕੀਤੇ ਮਰੀਜ਼ਾਂ ਦੀ ਗਿਣਤੀ ਅਨੁਲੱਗ 'ਬੀ' ਤੇ ਰੱਖੀ ਗਈ ਹੈ।

(ੲ) ਨਹੀਂ ਜਨਾਬ, ਪਰ ਕੈਂਸਰ ਬੀਮਾਰੀ ਦੀ ਵਾਪਰਨ ਸਬੰਧੀ ਸਟੱਡੀ ਪੀ.ਜੀ.ਆਈ. ਐਮ.ਈ.ਆਰ. ਦੁਆਰਾ 2005 ਵਿੱਚ ਕੀਤੀ ਗਈ ਸੀ ਜਿਸ ਦੀ ਰਿਪੋਰਟ ਸੰਖੇਪ ਰੂਪ ਵਿੱਚ ਅਨੁਲੱਗ-'ਸੀ' ਤੇ ਰੱਖੀ ਗਈ ਹੈ।

**Annexure 'A-1'**

**District-wise number of Kidney Patients**

| Sr. No. | District | 2008-09 | 2009-10 | 2010-11 (upto Aug., 2010) |
|---|---|---|---|---|
| 1. | Amritsar | 1504 | 1681 | 207 |
| 2. | Barnala | 28 | 41 | 16 |
| 3. | Bathinda | 178 | 89 | 53 |
| 4. | Faridkot | 327 | 395 | 130 |
| 5. | Fatehgarh Sahib | 69 | 73 | 56 |
| 6. | Ferozepur | 16 | 32 | 35 |
| 7. | Gurdaspur | 1314 | 1571 | 876 |
| 8. | Hoshiarpur | 369 | 148 | 413 |
| 9. | Jalandhar | 2819 | 2978 | 1905 |
| 10. | Kapurthala | 1150 | 2090 | 563 |
| 11. | Ludhiana | 874 | 17282 | 7202 |
| 12. | Mansa | 88 | 119 | 0 |
| 13. | Moga | 3971 | 2077 | 1556 |
| 14. | Mohali | 684 | 545 | 428 |
| 15. | Muktsar | 4350 | 4877 | 1438 |
| 16. | S.B.S. Nagar | 6 | 2 | 2 |
| 17. | Patiala | 4093 | 3304 | 634 |
| 18. | Ropar | 0 | 0 | 0 |
| 19. | Sangrur | 3160 | 2219 | 2426 |
| 20. | Tarn Taran | 88 | 73 | 66 |
| | TOTAL | 25091 | 29596 | 18006 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

**Annexure 'A-2'**

**District-wise number of Hepatitis Patients**

| Sr. No. | District | 2008-09 | 2009-10 | 2010-11 (upto Aug., 2010) |
|---|---|---|---|---|
| 1. | Amritsar | 197 | 208 | 154 |
| 2. | Barnala | 57 | 61 | 25 |
| 3. | Bathinda | 162 | 172 | 75 |
| 4. | Faridkot | 94 | 95 | 77 |
| 5. | Fatehgarh Sahib | 29 | 24 | 17 |
| 6. | Ferozepur | 109 | 310 | 249 |
| 7. | Gurdaspur | 491 | 523 | 980 |
| 8. | Hoshiarpur | 309 | 337 | 337 |
| 9. | Jalandhar | 211 | 237 | 230 |
| 10. | Kapurthala | 376 | 288 | 95 |
| 11. | Ludhiana | 225 | 425 | 177 |
| 12. | Mansa | 631 | 164 | 125 |
| 13. | Moga | 280 | 314 | 294 |
| 14. | Mohali | 36 | 35 | 55 |
| 15. | Muktsar | 365 | 311 | 102 |
| 16. | S.B.S. Nagar | 21 | 24 | 7 |
| 17. | Patiala | 147 | 184 | 87 |
| 18. | Ropar | 6 | 13 | 1 |
| 19. | Sangrur | 46 | 150 | 197 |
| 20. | Tarn Taran | 451 | 438 | 275 |
| | TOTAL | 4243 | 4313 | 3559 |

## Annexure 'A-3'

### District-wise number of Heart Patients

| Sr. No. | District | 2008-09 | 2009-10 | 2010-11 (upto Aug., 2010) |
|---|---|---|---|---|
| 1. | Amritsar | 42691 | 50786 | 25277 |
| 2. | Barnala | 425 | 523 | 210 |
| 3. | Bathinda | 2466 | 3136 | 1345 |
| 4. | Faridkot | 310 | 504 | 316 |
| 5. | Fatehgarh Sahib | 294 | 85 | 29 |
| 6. | Ferozepur | 120 | 0 | 115 |
| 7. | Gurdaspur | 19690 | 18775 | 9872 |
| 8. | Hoshiarpur | 34939 | 33482 | 26417 |
| 9. | Jalandhar | 17639 | 18793 | 13442 |
| 10. | Kapurthala | 10984 | 10705 | 7091 |
| 11. | Ludhiana | 19277 | 46036 | 19210 |
| 12. | Mansa | 275 | 135 | 720 |
| 13. | Moga | 3984 | 2151 | 707 |
| 14. | Mohali | 2863 | 3039 | 2893 |
| 15. | Muktsar | 9361 | 16009 | 7073 |
| 16. | S.B.S. Nagar | 14 | 11 | 18 |
| 17. | Patiala | 1344 | 749 | 524 |
| 18. | Ropar | 1247 | 1814 | 628 |
| 19. | Sangrur | 2571 | 2907 | 6734 |
| 20. | Tarn Taran | 10582 | 10203 | 6734 |
| | TOTAL | 181076 | 219843 | 129355 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

**Annexure 'A-4'**

**District-wise number of Liver Patients**

| Sr. No. | District | 2008-09 | 2009-10 | 2010-11 (upto Aug., 2010) |
|---|---|---|---|---|
| 1. | Amritsar | 348 | 401 | 317 |
| 2. | Barnala | 97 | 114 | 75 |
| 3. | Bathinda | 6 | 7 | 3 |
| 4. | Faridkot | 615 | 690 | 299 |
| 5. | Fatehgarh Sahib | 145 | 89 | 63 |
| 6. | Ferozepur | 47 | 23 | 125 |
| 7. | Gurdaspur | 407 | 618 | 514 |
| 8. | Hoshiarpur | 223 | 218 | 564 |
| 9. | Jalandhar | 2923 | 3017 | 2101 |
| 10. | Kapurthala | 389 | 414 | 241 |
| 11. | Ludhiana | 1716 | 2799 | 1175 |
| 12. | Mansa | 76 | 94 | 0 |
| 13. | Moga | 1162 | 432 | 1588 |
| 14. | Mohali | 509 | 523 | 553 |
| 15. | Muktsar | 321 | 315 | 92 |
| 16. | S.B.S. Nagar | 17 | 12 | 3 |
| 17. | Patiala | 3 | 4 | 2 |
| 18. | Ropar | 6 | 13 | 1 |
| 19. | Sangrur | 351 | 269 | 130 |
| 20. | Tarn Taran | 165 | 184 | 85 |
| | TOTAL | 9526 | 10236 | 7931 |

**Annexure 'A-5'**

**District-wise number of Cancer Patients**

| Sr. No. | District | 2008-09 | 2009-10 | 2010-11 (upto Aug., 2010) |
|---|---|---|---|---|
| 1. | Amritsar | 2 | 16 | 11 |
| 2. | Barnala | 24 | 31 | 13 |
| 3. | Bathinda | 7 | 8 | 9 |
| 4. | Faridkot | 69 | 73 | 120 |
| 5. | Fatehgarh Sahib | 0 | 0 | 13 |
| 6. | Ferozepur | 45 | 31 | 31 |
| 7. | Gurdaspur | 0 | 43 | 51 |
| 8. | Hoshiarpur | 49 | 57 | 39 |
| 9. | Jalandhar | 0 | 2 | 0 |
| 10. | Kapurthala | 11 | 11 | 16 |
| 11. | Ludhiana | 23 | 7 | 5 |
| 12. | Mansa | 83 | 59 | 84 |
| 13. | Moga | 12 | 6 | 7 |
| 14. | Mohali | 0 | 0 | 0 |
| 15. | Muktsar | 0 | 1 | 1 |
| 16. | S.B.S. Nagar | 7 | 0 | 1 |
| 17. | Patiala | 7 | 2 | 29 |
| 18. | Ropar | 12 | 6 | 67 |
| 19. | Sangrur | 43 | 10 | 22 |
| 20. | Tarn Taran | 0 | 0 | 0 |
| | TOTAL | 394 | 363 | 519 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

## Annexure 'B'

**Criteria :** Only BPL families possessing Yellow Cards who are suffering from major life threatening diseases are conceder. Under the Punjab Nirogi Scheme assistance can be released to the hospital up to Rs. 1.50 Lacs for any individual case and the State Government can forward all such cases to Rashtriya Arogya Nidhi (RAN) where the quantum of financial assistance is likely to exceed Rs. 1.50 Lacs upto Rs. 3,00 Lacs

**District-wise list of cancer cases referred to PGI**

| S.No. | District | No. of cases referred upto August, 2010 |
|---|---|---|
| 1. | Amritsar | 5 |
| 2. | Barnala | 0 |
| 3. | Bathinda | 2 |
| 4. | Faridkot | 2 |
| 5. | Fatehgarh Sahib | 4 |
| 6. | Ferozepur | 6 |
| 7. | Gurdaspur | 3 |
| 8. | Hoshiarpur | 5 |
| 9. | Jalandhar | 7 |
| 10. | Kapurthala | 1 |
| 11. | Ludhiana | 6 |
| 12. | Mansa | 3 |
| 13. | Moga | 4 |
| 14. | Mohali | 3 |
| 15. | Muktsar | 4 |
| 16. | S.B.S. Nagar | 4 |
| 17. | Patiala | 9 |

| | | |
|---|---|---|
| 18. | Ropar | 2 |
| 19. | Sangrur | 5 |
| 20. | Tarn Taran | 0 |
| | TOTAL | 75 |

**District-wise list of RHD/CHD Cases referred to PGI, Chandigarh, DMC, CMC, Ludhiana, Silver Oaks Hospital, IVY Hospital, SAS Nagar for treatment upto August, 2010**

**District-wise list of RHD cases referred to PGI**

| S.No. | District | No. of cases referred upto August, 2010 |
|---|---|---|
| 1. | Amritsar | 70 |
| 2. | Barnala | 22 |
| 3. | Bathinda | 26 |
| 4. | Faridkot | 19 |
| 5. | Fatehgarh Sahib | 31 |
| 6. | Ferozepur | 66 |
| 7. | Gurdaspur | 37 |
| 8. | Hoshiarpur | 87 |
| 9. | Jalandhar | 38 |
| 10. | Kapurthala | 19 |
| 11. | Ludhiana | 91 |
| 12. | Mansa | 35 |
| 13. | Moga | 38 |
| 14. | Mohali | 20 |
| 15. | Muktsar | 43 |
| 16. | S.B.S. Nagar | 32 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | |
|---|---|---|
| 17. | Patiala | 55 |
| 18. | Ropar | 44 |
| 19. | Sangrur | 53 |
| 20. | Tarn Taran | 24 |
| | TOTAL | 850 |

**Annexure 'C'**

**P.G.I.M.E.R. Chandigarh Study :**

PGI, Chandigarh has recommended a multiple pronged strategy for remedial steps to overcome this fatal disease of cancer which includes providing safe drinking water supply, discouraging the use of tobacco and alcohol and discouraging indiscriminate use of pesticides etc., to refrain from storing food or drinking water in empty containers of pesticides and from washing these containers in the canal water etc. These recommendations have been circulated to all the Civil Surgeons of the State to be implemented in the districts

---

## ਸਤਲੁਜ ਦੇ ਪਾਣੀ ਨੂੰ ਦੂਸ਼ਿਤ ਹੋਣ ਤੋਂ ਬਚਾਉਣਾ

***1677 (ਸੀ.ਯੂ.).ਸ਼੍ਰੀ ਨਰੇਸ਼ ਕਟਾਰੀਆ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਾਕਿਸਤਾਨ ਦੇ ਕਸਬਾ ਕਸੂਰ ਅਤੇ ਹੋਰ ਆਸ ਪਾਸ ਦੀਆਂ ਚਮੜੇ ਦੀ ਰੰਗਾਈ ਅਤੇ ਹੋਰ ਫੈਕਟਰੀਆਂ ਦਾ ਦੂਸ਼ਿਤ ਪਾਣੀ ਜੋ ਦਰਿਆ ਸਤਲੁਜ ਵਿਚ ਵੱਡੀ ਮਾਤਰਾ ਵਿੱਚ ਪੈ ਰਿਹਾ ਹੈ ਅਤੇ ਦਰਿਆ ਦੇ ਪਾਣੀ ਨੂੰ ਦੂਸ਼ਿਤ ਕਰ ਰਿਹਾ ਹੈ ਜੋ ਬਾਅਦ ਵਿੱਚ ਨਹਿਰਾਂ ਰਾਹੀਂ ਜਲਾਲਾਬਾਦ ਅਤੇ ਫਾਜ਼ਿਲਕਾ ਆਦਿ ਦੇ ਪਿੰਡਾਂ ਨੂੰ ਜਾਂਦਾ ਹੈ ਅਤੇ ਕਈ ਪ੍ਰਕਾਰ ਦੀਆਂ ਬੀਮਾਰੀਆਂ ਫੈਲਾਉਂਦਾ ਹੈ, ਨੂੰ ਰੋਕਣ ਲਈ ਸਰਕਾਰ ਕੀ ਉਪਰਾਲਾ ਕਰ ਰਹੀ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਪਾਕਿਸਤਾਨ ਵੱਲੋਂ ਕਸੂਰ ਨਾਲੇ ਦੁਆਰਾ ਚਮੜੇ ਦੀ ਰੰਗਾਈ ਅਤੇ ਹੋਰ ਫੈਕਟਰੀਆਂ ਦਾ ਦੂਸ਼ਿਤ ਪਾਣੀ ਦਰਿਆ ਸਤਲੁਜ ਹੁਸੈਨੀਵਾਲਾ ਹੈਡ ਵਰਕਸ ਦੇ ਉਪਰਲੇ ਪਾਸੇ ਦਰਿਆ ਸਤਲੁਜ ਵਿੱਚ ਦੂਸ਼ਿਤ ਪਾਣੀ ਪਾਉਣ ਤੋਂ ਰੋਕਣ ਦਾ ਮਾਮਲਾ ਮਾਨਯੋਗ ਮੁੱਖ ਮੰਤਰੀ ਜੀ, ਪੰਜਾਬ ਵੱਲੋਂ ਮਾਨਯੋਗ ਭਾਰਤ ਦੇ ਪ੍ਰਧਾਨ

ਮੰਤਰੀ ਜੀ ਕੋਲ ਉਠਾਇਆ ਗਿਆ ਹੈ ਅਤੇ ਇਸ ਮਸਲੇ ਨੂੰ ਇੰਡਸ ਵਾਟਰ ਟਰੀਟੀ ਕਮਿਸ਼ਨ ਦੀ ਮਿਤੀ 21 ਤੋਂ 24 ਜੁਲਾਈ, 2010 ਨੂੰ ਲਾਹੌਰ (ਪਾਕਿਸਤਾਨ) ਵਿਖੇ ਹੋਈ ਮੀਟਿੰਗ ਵਿਚ ਵੀ ਵਿਚਾਰਿਆ ਗਿਆ ਸੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1678 (ਸੀ.ਯੂ.)**

---

## ਪਿੰਡ ਭਾਂਬਰੀ ਦੇ ਸਾਧੂ ਸਿੰਘ ਦਾ ਕਤਲ

*1685 (ਸੀ.ਯੂ.). **ਕੈਪਟਨ ਬਲਬੀਰ ਸਿੰਘ ਬਾਠ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਿਤੀ 16.06.2010 ਨੂੰ ਸ਼੍ਰੀ ਹਰਗੋਬਿੰਦਪੁਰ ਹਲਕੇ ਦੇ ਪਿੰਡ ਭਾਂਬਰੀ ਵਿਚ ਸਾਧਾ ਸਿੰਘ ਨਾਮਕ ਵਿਅਕਤੀ ਦਾ ਕਤਲ ਹੋ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਐਫ.ਆਈ.ਆਰ. ਵਿੱਚ ਕਿੰਨੇ ਵਿਅਕਤੀਆਂ ਦੇ ਨਾਮ ਦਰਜ/ਵਰਣਿਤ ਹਨ ਅਤੇ ਇਸ ਸਬੰਧ ਵਿੱਚ ਜਾਂਚ, ਜੇਕਰ ਕਰਵਾਈ ਗਈ ਹੈ ਤਾਂ ਉਸ ਦੇ ਨਤੀਜੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : ਹਾਂ ਜੀ, ਮਿਤੀ 16.06.2010 ਨੂੰ ਰਾਤ ਦੇ ਕਰੀਬ 8.00 ਵਜੇ ਸਾਧੂ ਸਿੰਘ ਦਾ ਕਤਲ ਹੋ ਗਿਆ ਸੀ। ਇਸ ਸਬੰਧ ਵਿੱਚ ਮੁਕੱਦਮਾ ਨੰ: 61 ਮਿਤੀ 16.06.2010 ਅ/ਧ 302, 324, 148, 149 ਆਈ.ਪੀ.ਸੀ., ਥਾਣਾ ਸ੍ਰੀ ਹਰਗੋਬਿੰਦਪੁਰ 11 ਵਿਅਕਤੀਆਂ ਦੇ ਵਿਰੁੱਧ ਦਰਜ ਕੀਤਾ ਗਿਆ। ਇਸ ਸਬੰਧੀ ਐਸ.ਪੀ./ਡੀ. ਬਟਾਲਾ ਵੱਲੋਂ ਪੜਤਾਲ ਕੀਤੀ ਗਈ। ਇਨ੍ਹਾਂ 11 ਵਿਅਕਤੀਆਂ ਵਿਚੋਂ 4 ਵਿਅਕਤੀ ਗ੍ਰਿਫਤਾਰ ਕੀਤੇ ਗਏ, 4 ਵਿਅਕਤੀ ਬੇਗੁਨਾਹ ਪਾਏ ਗਏ ਅਤੇ ਬਾਕੀ 3 ਵਿਅਕਤੀ ਜੋ ਗ੍ਰਿਫਤਾਰ ਨਹੀਂ ਹੋਏ, ਉਨ੍ਹਾਂ ਦੇ ਵਰੰਟ ਗ੍ਰਿਫਤਾਰੀ ਮਿਤੀ 08.09.2010 ਨੂੰ ਇਲਾਕਾ ਮੈਜਿਸਟਰੇਟ ਪਾਸੋਂ ਲਏ ਗਏ ਸਨ। ਮੁਕੱਦਮੇ ਦਾ ਚਲਾਨ ਮਿਤੀ 20.08.2010 ਨੂੰ ਤਿਆਰ ਕਰਕੇ ਮਿਤੀ 15.09.2010 ਨੂੰ ਅਦਾਲਤ ਵਿੱਚ ਦਿੱਤਾ ਗਿਆ। ਮੁਕੱਦਮੇ ਦੀ ਇਨਕੁਆਇਰੀ ਡੀ.ਆਈ.ਜੀ. ਬਾਰਡਰ ਰੇਂਜ, ਅੰਮ੍ਰਿਤਸਰ ਕਰ ਰਹੇ ਹਨ।

---

## ਮਿਲਟਰੀ/ਨੇਵਲ ਅਕੈਡਮੀ ਖੋਲ੍ਹਣਾ

*1688 (ਸੀ.ਯੂ.). **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਸ਼ਹਿਰ ਦੇ ਨੇੜੇ ਮਹਾਰਾਜਾ ਰਣਜੀਤ ਸਿੰਘ ਮਿਲਟਰੀ ਅਕੈਡਮੀ ਅਤੇ ਰੋਪੜ ਨੇੜੇ ਨੇਵਲ ਅਕੈਡਮੀ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ

** Reply to Starred Question No. 1678 (C.U.) was not received till 17.10.2011 i.e. the date on which this Annexure was sent to the press for final printing.

[ ਕੈਪਟਨ ਬਲਬੀਰ ਸਿੰਘ ਬਾਠ ]

ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਪੂਰੇ ਵੇਰਵੇ ਦਿੱਤੇ ਜਾਣ?

**ਸਰਦਾਰ ਸੇਵਾ ਸਿੰਘ ਸੇਖਵਾਂ (ਰੱਖਿਆ ਸੇਵਾਵਾਂ ਭਲਾਈ ਮੰਤਰੀ) :** ਮੋਹਾਲੀ ਸ਼ਹਿਰ ਦੇ ਨੇੜ੍ਹੇ ਮਹਾਰਾਜਾ ਰਣਜੀਤ ਸਿੰਘ ਮਿਲਟਰੀ ਅਕੈਡਮੀ ਅਤੇ ਰੋਪੜ ਨੇੜੇ ਨੇਵਲ ਅਕੈਡਮੀ ਖੋਲ੍ਹਣ ਦੀ ਕੋਈ ਤਜਵੀਜ਼ ਰੱਖਿਆ ਸੇਵਾਵਾਂ ਭਲਾਈ ਵਿਭਾਗ, ਪੰਜਾਬ ਦੇ ਵਿਚਾਰ ਅਧੀਨ ਨਹੀਂ ਹੈ।

---

## ਨਰੇਗਾ ਅਧੀਨ ਪ੍ਰਾਪਤ ਰਾਸ਼ੀ

***1689 (ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲਾਂ 2008-09, 2009-10, 2010-11 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਕੇਂਦਰ ਤੋਂ ਨਰੇਗਾ ਅਧੀਨ ਪ੍ਰਾਪਤ ਕੀਤੀ ਗਈ ਕੁੱਲ ਰਕਮ ਕਿੰਨੀ ਹੈ ਅਤੇ ਇਨ੍ਹਾਂ ਸਾਲਾਂ ਦੇ ਦੌਰਾਨ ਇਸ ਰਕਮ ਦੀ ਜ਼ਿਲ੍ਹਾ-ਵਾਰ ਕਿੰਨੀ ਵੰਡ ਕੀਤੀ ਗਈ ਹੈ ;

(ਅ) ਜ਼ਿਲ੍ਹਾ ਮਾਨਸਾ ਵਿੱਚ ਨਰੇਗਾ ਦੇ ਲਾਭਪਾਤਰਾਂ ਦੀ ਬਲਾਕ-ਵਾਰ ਸੂਚੀ ਕੀ ਹੈ ਅਤੇ ਇਸ ਦੇ ਲਾਭਪਾਤਰਾਂ ਲਈ ਸਰਕਾਰ ਦੁਆਰਾ ਅਪਣਾਈ ਗਈ ਕਸੌਟੀ ਕੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਨਰੇਗਾ ਅਧੀਨ ਸਾਲ 2008-09 ਦੌਰਾਨ ਕੇਂਦਰ ਸਰਕਾਰ ਵੱਲੋਂ 6910.89 ਲੱਖ ਰੁਪਏ ਪ੍ਰਾਪਤ ਹੋਏ ਅਤੇ ਰਾਜ ਸਰਕਾਰ ਵੱਲੋਂ 666.89 ਲੱਖ ਰੁਪਏ ਜਾਰੀ ਕੀਤੇ ਗਏ। ਸਾਲ 2009-10 ਦੌਰਾਨ ਕੇਂਦਰ ਸਰਕਾਰ ਵੱਲੋਂ 14448.79 ਲੱਖ ਰੁਪਏ ਪ੍ਰਾਪਤ ਹੋਏ ਅਤੇ ਰਾਜ ਸਰਕਾਰ ਵੱਲੋਂ 1664.28 ਲੱਖ ਰੁਪਏ ਜਾਰੀ ਕੀਤੇ ਗਏ। ਸਾਲ 2010-11 ਦੌਰਾਨ ਹੁਣ ਤੱਕ ਕੇਂਦਰ ਸਰਕਾਰ ਵੱਲੋਂ 3638.42 ਲੱਖ ਰੁਪਏ ਪ੍ਰਾਪਤ ਹੋਏ ਹਨ ਅਤੇ ਰਾਜ ਸਰਕਾਰ ਵੱਲੋਂ 399.82 ਲੱਖ ਰੁਪਏ ਜਾਰੀ ਕੀਤੇ ਗਏ ਹਨ। ਜ਼ਿਲ੍ਹਾ-ਵਾਰ ਰਕਮ ਦੀ ਵੰਡ ਅਨੁਲੱਗ-'ੳ' ਤੇ ਰੱਖੀ ਜਾਂਦੀ ਹੈ।

(ਅ) ਜ਼ਿਲ੍ਹਾ ਮਾਨਸਾ ਵਿਚ ਨਰੇਗਾ ਦੇ ਲਾਭਪਾਤਰਾਂ ਦੀ ਬਲਾਕ-ਵਾਰ ਗਿਣਤੀ ਅਨੁਲੱਗ-'ਅ' ਤੇ ਰੱਖੀ ਜਾਂਦੀ ਹੈ। ਨਰੇਗਾ ਅਧੀਨ ਲਾਭਪਾਤਰੀਆਂ ਲਈ ਸਰਕਾਰ ਵੱਲੋਂ ਬਣਾਈ ਗਈ ਕਸੌਟੀ ਅਨੁਸਾਰ ਲਾਭਪਾਤਰੀ ਬਾਲਗ ਅਤੇ ਪਿੰਡ ਦਾ ਵਾਸੀ ਹੋਵੇ। ਉਸ ਕੋਲ ਸਬੰਧਤ ਪਿੰਡ ਦਾ ਰਾਸ਼ਨ ਕਾਰਡ ਹੋਵੇ ਅਤੇ ਉਹ ਗੈਰਹੁਨਰੀ ਮਜ਼ਦੂਰੀ ਕਰਨ ਦਾ ਚਾਹਵਾਨ ਹੋਵੇ।

## ਅਨੁਲੱਗ 'ੳ'

## ਮਹਾਤਮਾ ਗਾਂਧੀ ਨਰੇਗਾ ਸਕੀਮ ਅਧੀਨ ਸਾਲ 2008-09, 2009-10 ਅਤੇ 2010-11 (ਮਿਤੀ-ਅੰਤ ਤੱਕ) ਪ੍ਰਾਪਤ ਫੰਡਜ਼ ਸਬੰਧੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2008-09 ਦੌਰਾਨ ਪ੍ਰਾਪਤ ਰਾਸ਼ੀ | | ਸਾਲ 2009-10 ਦੌਰਾਨ ਪ੍ਰਾਪਤ ਰਾਸ਼ੀ | | ਸਾਲ 2010-11 ਦੌਰਾਨ ਪ੍ਰਾਪਤ ਰਾਸ਼ੀ (ਮਿਤੀ ਅੰਤ ਤੱਕ) | |
|---|---|---|---|---|---|---|---|
| | | ਕੇਂਦਰ ਵਲੋਂ ਪ੍ਰਾਪਤ ਰਾਸ਼ੀ | ਰਾਜ ਵਲੋਂ ਰਲੀਜ਼ ਕੀਤੀ ਰਾਸ਼ੀ | ਕੇਂਦਰ ਵਲੋਂ ਪ੍ਰਾਪਤ ਰਾਸ਼ੀ | ਰਾਜ ਵਲੋਂ ਰਲੀਜ਼ ਕੀਤੀ ਰਾਸ਼ੀ | ਕੇਂਦਰ ਵਲੋਂ ਪ੍ਰਾਪਤ ਰਾਸ਼ੀ | ਰਾਜ ਵਲੋਂ ਰਲੀਜ਼ ਕੀਤੀ ਰਾਸ਼ੀ |
| 1. | ਅੰਮ੍ਰਿਤਸਰ | 630.94 | 70.10 | 2865.34 | 318.36 | 530.24 | 70.80 |
| 2. | ਬਠਿੰਡਾ | 325.53 | 36.17 | 1389.40 | 126.60 | 375.40 | 58.92 |
| 3. | ਬਰਨਾਲਾ | 279.24 | 31.03 | 253.00 | 28.11 | 42.89 | 18.44 |
| 4. | ਫਰੀਦਕੋਟ | 93.25 | 0.00 | 216.51 | 12.94 | 57.37 | 14.91 |
| 5. | ਫਤਿਹਗੜ੍ਹ ਸਾਹਿਬ | 89.58 | 9.95 | 93.66 | 10.41 | 47.55 | 4.77 |
| 6. | ਫਿਰੋਜ਼ਪੁਰ | 349.00 | 57.20 | 375.00 | 25.00 | 147.04 | 41.71 |
| 7. | ਗੁਰਦਾਸਪੁਰ | 268.87 | 29.88 | 962.98 | 107.00 | 408.31 | 6.37 |
| 8. | ਹੁਸ਼ਿਆਰਪੁਰ | 1862.53 | 143.41 | 3493.20 | 493.90 | 637.18 | 4.08 |
| 9. | ਜਲੰਧਰ | 0.00 | 0.00 | 0.00 | 0.00 | 165.98 | 16.34 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | | | | | |
|---|---|---|---|---|---|---|
| 10. ਕਪੂਰਥਲਾ | 95.89 | 0.00 | 119.36 | 13.25 | 42.33 | 23.15 |
| 11. ਲੁਧਿਆਣਾ | 241.33 | 0.00 | 193.13 | 10.34 | 110.28 | 23.68 |
| 12. ਮਾਨਸਾ | 403.93 | 22.66 | 533.35 | 81.47 | 175.45 | 12.25 |
| 13. ਮੋਗਾ | 92.95 | 10.33 | 56.98 | 3.94 | 14.48 | 19.49 |
| 14. ਐਸ.ਏ.ਐਸ. ਨਗਰ | 134.36 | 14.93 | 304.29 | 33.81 | 10.04 | 1.61 |
| 15. ਮੁਕਤਸਰ | 233.98 | 9.66 | 1021.72 | 113.52 | 304.11 | 33.79 |
| 16. ਐਸ.ਬੀ.ਐਸ. ਨਗਰ | 0.00 | 0.00 | 519.47 | 57.72 | 134.23 | 16.89 |
| 17. ਪਟਿਆਲਾ | 563.19 | 53.39 | 316.54 | 35.17 | 152.05 | 10.58 |
| 18. ਰੂਪ ਨਗਰ | 242.52 | 26.95 | 465.21 | 51.68 | 95.24 | 16.71 |
| 19. ਸੰਗਰੂਰ | 869.44 | 136.30 | 439.65 | 48.85 | 150.38 | 1.12 |
| 20. ਤਰਨ ਤਾਰਨ | 134.36 | 14.93 | 830.00 | 92.21 | 37.87 | 4.21 |
| ਕੁੱਲ ਜੋੜ | 6910.89 | 666.89 | 14448.79 | 1664.28 | 3638.42 | 399.82 |

## ਅਨੁਲੱਗ 'ਅ'

| ਲੜੀ ਨੰ: | ਬਲਾਕ ਦਾ ਨਾਮ | ਲਾਭਪਾਤਰੀਆਂ ਦੀ ਕੁੱਲ ਗਿਣਤੀ |
|---|---|---|
| 1. | ਭਿੱਖੀ | 5191 |
| 2. | ਬੁਢਲਾਢਾ | 11067 |
| 3. | ਝੁਨੀਰ | 5204 |
| 4. | ਮਾਨਸਾ | 6739 |
| 5. | ਸਰਦੂਲਗੜ੍ਹ | 5255 |
| | ਕੁੱਲ | 33456 |

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1690 (ਸੀ.ਯੂ.)**

---

### ਮਜੀਠਾ ਅਤੇ ਤਰਸਿੱਕਾ ਬਲਾਕਾਂ ਵਿਚ ਵਗਦੇ ਰਜਬਾਹਿਆਂ ਦੀ ਲੰਬਾਈ

*1694 (ਸੀ.ਯੂ.). **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪੈਂਦੇ ਪਿੰਡਾਂ ਦੇ ਕਿਸਾਨਾਂ ਦੀਆਂ ਜ਼ਮੀਨਾਂ ਦੀ ਸਿੰਚਾਈ ਲਈ ਕਿੰਨੇ ਰਜਬਾਹੇ ਵਗਦੇ ਹਨ ਅਤੇ ਹਰ ਇੱਕ ਰਜਬਾਹੇ ਦੀ ਲੰਬਾਈ ਕਿੰਨੀ ਹੈ ;

(ਅ) ਇਨ੍ਹਾਂ ਰਜਬਾਹਿਆਂ ਦੀ ਆਖਰੀ ਵਾਰ ਕਦੋਂ ਸਫਾਈ ਕੀਤੀ ਗਈ ਸੀ ;

(ੲ) ਟੇਲਾਂ ਤੇ ਪਾਣੀ ਪਹੁੰਚਾਉਣ ਲਈ ਵਿਭਾਗ ਵੱਲੋਂ ਕੀ ਉਪਰਾਲੇ ਕੀਤੇ ਗਏ ਹਨ/ ਕੀਤੇ ਜਾਣਗੇ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਮਜੀਠਾ ਬਲਾਕ ਵਿਚ 18 ਡਿਸਟਰੀਬਿਊਟਰੀਆਂ/ਮਾਈਨਰਾਂ ਜਿਨ੍ਹਾਂ ਦੀ ਲੰਬਾਈ 136.77 ਕਿ.ਮੀ. ਹੈ ਅਤੇ ਤਰਸਿੱਕਾ ਬਲਾਕ ਵਿੱਚ 9 ਡਿਸਟਰੀਬਿਊਟਰੀਆਂ/ਮਾਈਨਰਾਂ ਜਿਨ੍ਹਾਂ ਦੀ ਲੰਬਾਈ 60.23 ਕਿ.ਮੀ. ਹੈ, ਵਗਦੇ ਹਨ ਜਿਨ੍ਹਾਂ ਰਾਹੀਂ ਕਿਸਾਨਾਂ ਨੂੰ ਸਿੰਚਾਈ ਲਈ ਨਹਿਰੀ ਪਾਣੀ ਦੀ ਸਪਲਾਈ ਦਿੱਤੀ ਜਾਂਦੀ ਹੈ। ਹਰ ਇਕ ਰਜਬਾਹੇ ਦੀ ਲੰਬਾਈ ਦਾ ਵੇਰਵਾ ਅਨੁਲੱਗ 'ੳ' ਤੇ ਹੈ।

---

** Reply to Starred Question No. 1690 (C.U.) was not received till 17.10.2011 i.e. the date on which this Annexure was sent to the press for final printing.

[ ਸਿੰਚਾਈ ਮੰਤਰੀ ]

(ਅ) ਮਜੀਠਾ ਬਲਾਕ ਵਿਚ ਪੈਂਦੇ 121.79 ਕਿਲੋਮੀਟਰ ਅਤੇ 112.59 ਕਿਲੋਮੀਟਰ ਰਜਬਾਹਿਆਂ/ਮਾਈਨਰਾਂ ਦੀ ਸਫਾਈ ਦਾ ਕੰਮ ਕ੍ਰਮਵਾਰ ਸਾਲ 2009-10 ਅਤੇ 2010-11 ਵਿੱਚ ਕੀਤਾ ਗਿਆ ਹੈ। ਤਰਸਿੱਕਾ ਬਲਾਕ ਵਿਚ ਵੀ 60.23 ਕਿਲੋਮੀਟਰ ਅਤੇ 16.50 ਕਿ.ਮੀ. ਰਜਬਾਹਿਆਂ/ਮਾਈਨਰਾਂ ਦੀ ਸਫਾਈ ਦਾ ਕੰਮ ਕ੍ਰਮਵਾਰ ਸਾਲ 2009-10 ਅਤੇ 2010-11 ਵਿਚ ਕਰਵਾਇਆ ਗਿਆ ਹੈ।

(ੲ) ਟੇਲਾਂ ਤੇ ਪਾਣੀ ਪਹੁੰਚਾਉਣ ਲਈ ਵਿਭਾਗ ਵੱਲੋਂ ਨਹਿਰਾਂ ਦੀ ਸਫਾਈ ਦੇ ਕੰਮ ਕਰਾਉਣ ਦੇ ਉਪਰਾਲੇ ਕੀਤੇ ਜਾਂਦੇ ਹਨ। ਬਲਾਕ ਮਜੀਠਾ ਅਤੇ ਤਰਸਿੱਕਾ ਵਿੱਚ ਮਾਈਨਰਾਂ/ਰਜਬਾਹਿਆਂ ਦੀ ਸਫਾਈ ਦਾ ਕੰਮ ਨਰੇਗਾ ਸਕੀਮ ਅਧੀਨ ਮਿਤੀ 15.10.2010 ਤੋਂ ਬਾਅਦ ਕਰਵਾਏ ਜਾਣ ਦੀ ਤਜਵੀਜ਼ ਹੈ।

## ਅਨੁਲੱਗ 'ੳ'

## ਮਜੀਠਾ ਬਲਾਕ ਵਿਚ ਪੈਂਦੇ ਰਜਬਾਹਿਆਂ/ਮਾਈਨਰਾਂ ਦੀ ਲੰਬਾਈ

| ਲੜੀ ਨੰ: | ਰਜਬਾਹੇ/ਮਾਈਨਰ ਦਾ ਨਾਂ | ਲੰਬਾਈ ਕਿ.ਮੀ. |
|---|---|---|
| 1. | ਸਾਰਦੂਰ ਰਾਜਬਾਹ | 12.75 |
| 2. | ਨਾਸਰਕੇ ਮਾਈਨਰ | 5.79 |
| 3. | ਸੋਹੀਆਂ ਸਬ ਮਾਈਨਰ | 2.54 |
| 4. | ਅਲੀਵਾਲ ਰਾਜਬਾਹ | 13.79 |
| 5. | ਜੈਤੀਪੁਰ ਮਾਈਨਰ | 1.29 |
| 6. | ਕੱਥੂ ਨੰਗਲ | 6.70 |
| 7. | ਦੂਧਾਲਾ ਮਾਈਨਰ | 1.16 |
| 8. | ਕੋਟਲਾ ਰਾਜਬਾਹ | 13.56 |
| 9. | ਰੁਜੀਠਾ ਰਾਜਬਾਹ | 17.37 |
| 10. | ਕਾਲੂਵਾਲ ਮਾਈਨਰ | 3.71 |
| 11. | ਢਿੰਗਨੰਗਲ ਮਾਈਨਰ | 5.64 |
| 12. | ਥਰੀਏਵਾਲ ਰਾਜਬਾਹ | 12.86 |
| 13. | ਲੁੱਧਰ ਮਾਈਨਰ | 12.85 |
| 14. | ਨਾਮ ਸੱਬ ਮਾਈਨਰ | 3.39 |

| | | |
|---|---|---|
| 15. | ਵੇਰਵਾ ਮਾਈਨਰ | 5.01 |
| 16. | ਘੁਕੇਵਾਲੀ ਰਾਜਬਾਹ | 10.36 |
| 17. | ਭੰਗਵਾਂ ਮਾਈਨਰ | 3.81 |
| 18. | ਬਾਬੋਵਾਲ ਰਾਜਬਾਹ | 3.99 |
| | ਕੁੱਲ | 136.77 ਕਿ.ਮੀ. |

## ਤਰਸਿੱਕਾ ਬਲਾਕ ਵਿਚ ਪੈਂਦੇ ਰਜਬਾਹਿਆਂ/ਮਾਈਨਰਾਂ ਦੀ ਲੰਬਾਈ

| ਲੜੀ ਨੰ: | ਰਜਬਾਹੇ/ਮਾਈਨਰ ਦਾ ਨਾਂ | ਲੰਬਾਈ ਕਿ.ਮੀ. |
|---|---|---|
| 1. | ਬਾਬੋਵਾਲ ਰਾਜਬਾਹ | 5.75 |
| 2. | ਰਾਏਪੁਰ ਰਾਜਬਾਹ | 10.80 |
| 3. | ਮਲਕਪੁਰ ਮਾਈਨਰ | 3.05 |
| 4. | ਗੱਦਲੀ ਰਾਜਬਾਹ | 5.48 |
| 5. | ਡਿਚ ਨੰ: 5 ਰਾਜਬਾਹ | 6.25 |
| 6. | ਡਿਚ ਨੰ: 4 ਰਾਜਬਾਹ | 5.49 |
| 7. | ਟਾਂਗਰਾ ਰਾਜਬਾਹ | 15.50 |
| 8. | ਮਹਿਸਮਪੁਰ ਮਾਈਨਰ | 3.74 |
| 9. | ਮੁਛਲ ਮਾਈਨਰ | 4.17 |
| | ਕੁੱਲ | 60.23 ਕਿ.ਮੀ. |

---

## ਨਾਗ ਡਰੇਨ ਦੀ ਲਾਇਨਿੰਗ/ਕਵਰਿੰਗ

*1695 (ਸੀ.ਯੂ.). **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਕਾਰਜਕਾਰੀ ਇੰਜੀਨੀਅਰ, ਅੰਮ੍ਰਿਤਸਰ ਜਲ ਨਿਕਾਸ ਮੰਡਲ, ਅੰਮ੍ਰਿਤਸਰ ਨੇ ਨਾਗ ਡਰੇਨ ਬੁਰਜੀ ਨੰ: 0-21000 ਦੀ ਲਾਇਨਿੰਗ ਅਤੇ ਕਵਰਿੰਗ ਲਈ ਕੋਈ ਪ੍ਰੋਜੈਕਟ ਰਿਪੋਰਟ ਤਿਆਰ ਕਰਕੇ ਵਿਭਾਗ ਨੂੰ ਭੇਜੀ ਹੈ ;

(ਅ) ਜੇ (ੳ) ਦਾ ਉੱਤਰ 'ਹਾਂ' ਵਿੱਚ ਹੈ ਤਾਂ ਇਹ ਦੱਸਿਆ ਜਾਵੇ ਕਿ ਉਕਤ ਪ੍ਰੋਜੈਕਟ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਦਾ ਅਨੁਮਾਨ ਕਿੰਨੀ ਰਕਮ ਦਾ ਹੈ ;

(ੲ) ਸਿੰਚਾਈ ਵਿਭਾਗ ਉਕਤ ਨਾਗ ਡਰੇਨ ਦੀ ਲਾਇਨਿੰਗ ਅਤੇ ਕਵਰਿੰਗ ਦਾ ਕੰਮ ਕਦੋਂ ਤੋਂ ਸ਼ੁਰੂ ਕਰੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, (ੳ) ਸਾਲ 2008-09 ਦੌਰਾਨ ਕਾਰਜਕਾਰੀ ਇੰਜੀਨੀਅਰ, ਅੰਮ੍ਰਿਤਸਰ ਜਲ ਨਿਕਾਸ ਮੰਡਲ, ਅੰਮ੍ਰਿਤਸਰ ਵੱਲੋਂ ਨਾਗ ਡਰੇਨ ਦੀ ਬੁਰਜੀ 0 ਤੋਂ 21000 ਤੱਕ ਨੂੰ ਲਾਈਨਿੰਗ ਅਤੇ ਕਵਰਿੰਗ ਕਰਨ ਦਾ ਪ੍ਰੋਜੈਕਟ ਅਨੁਮਾਨ ਤਿਆਰ ਕੀਤਾ ਗਿਆ ਸੀ ਜਿਸ ਨੂੰ ਤਕਨੀਕੀ ਖਾਮੀਆਂ ਕਰਕੇ ਕਾਰਜਕਾਰੀ ਇੰਜੀਨੀਅਰ, ਅੰਮ੍ਰਿਤਸਰ ਜਲ ਨਿਕਾਸ ਮੰਡਲ, ਅੰਮ੍ਰਿਤਸਰ ਨੂੰ ਵਾਪਸ ਭੇਜ ਦਿੱਤਾ ਗਿਆ ਸੀ। ਕੈਨਾਲ ਅਤੇ ਡਰੇਨੇਜ ਐਕਟ ਆਫ 1873 ਦੀ ਧਾਰਾ 55 ਅਨੁਸਾਰ ਡਰੇਨਾਂ ਨੂੰ ਕਵਰ ਨਹੀਂ ਕੀਤਾ ਜਾ ਸਕਦਾ।

(ਅ) ਇਸ ਡਰੇਨ ਦੀ ਲਾਈਨਿੰਗ ਦੇ ਕੰਮ ਦੀ ਅਨੁਮਾਨਤ ਲਾਗਤ 6.15 ਕਰੋੜ ਰੁਪਏ ਹੈ।

(ੲ) ਇਸ ਡਰੇਨ ਦੀ ਲਾਈਨਿੰਗ ਦਾ ਕੰਮ ਮੌਕੇ ਤੇ ਪ੍ਰਬੰਧਕੀ ਅਤੇ ਤਕਨੀਕੀ ਮਨਜ਼ੂਰੀ ਅਤੇ ਫੰਡਜ਼ ਮਿਲਣ ਤੋਂ ਬਾਅਦ ਸ਼ੁਰੂ ਕਰ ਦਿੱਤਾ ਜਾਵੇਗਾ।

---

## ਸ਼ਗਨ ਸਕੀਮ ਉਤੇ ਕੀਤਾ ਗਿਆ ਖਰਚ

*1696 (ਸੀ.ਯੂ.). **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਾਰਚ, 2007 ਤੋਂ ਹੁਣ ਤੱਕ ਸਰਕਾਰ ਵੱਲੋਂ ਸ਼ਗਨ ਸਕੀਮ ਉਤੇ ਕੀਤੇ ਗਏ ਖਰਚੇ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ;

(ਅ) ਜ਼ਿਲ੍ਹਾ ਅੰਮ੍ਰਿਤਸਰ ਅਧੀਨ ਪੈਂਦੇ ਬਲਾਕ ਮਜੀਠਾ ਅਤੇ ਤਰਸਿੱਕਾ ਦੇ ਕਿੰਨੇ ਲਾਭ ਪਾਤਰੀਆਂ ਨੂੰ ਇਸ ਦਾ ਲਾਭ ਪੁੱਜਾ ਹੈ ;

(ੲ) ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪੈਂਦੇ ਪਿੰਡਾਂ ਦੇ ਕਿੰਨੇ ਲਾਭ ਪਾਤਰੀਆਂ ਦੇ ਸ਼ਗਨ ਸਕੀਮ ਦੇ ਕੇਸ ਬਕਾਇਆ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਇਸ ਸਕੀਮ ਦਾ ਲਾਭ ਦੇ ਦਿੱਤਾ ਜਾਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਮੰਗੀ ਗਈ ਸੂਚਨਾ ਅਨੁਲੱਗ 'ੳ', 'ਅ' ਤੇ 'ੲ' ਤੇ ਦਿੱਤੀ ਜਾਂਦੀ ਹੈ ਜੀ।

## ਅਨੁਲੱਗ 'ੳ'

## ਮਾਰਚ, 2007 ਤੋਂ ਹੁਣ ਤੱਕ ਸਰਕਾਰ ਵੱਲੋਂ ਸ਼ਗਨ ਸਕੀਮ ਉਤੇ ਕੀਤੇ ਗਏ ਖਰਚੇ ਦਾ ਜ਼ਿਲ੍ਹਾ-ਵਾਰ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਖਰਚ ਕੀਤੀ ਰਾਸ਼ੀ (ਰਕਮ ਲੱਖਾਂ ਵਿੱਚ) |
|---|---|---|
| 1. | ਅੰਮ੍ਰਿਤਸਰ | 1933.65 |
| 2. | ਬਠਿੰਡਾ | 730.65 |
| 3. | ਬਰਨਾਲਾ | 301.20 |
| 4. | ਫਿਰੋਜ਼ਪੁਰ | 1511.85 |
| 5. | ਫਰੀਦਕੋਟ | 757.05 |
| 6. | ਫਤਿਹਗੜ੍ਹ ਸਾਹਿਬ | 332.73 |
| 7. | ਗੁਰਦਾਸਪੁਰ | 1439.14 |
| 8. | ਹੁਸ਼ਿਆਰਪੁਰ | 801.15 |
| 9. | ਜਲੰਧਰ | 1115.77 |
| 10. | ਕਪੂਰਥਲਾ | 419.25 |
| 11. | ਲੁਧਿਆਣਾ | 1309.50 |
| 12. | ਮੋਗਾ | 646.60 |
| 13. | ਸ੍ਰੀ ਮੁਕਤਸਰ ਸਾਹਿਬ | 1033.35 |
| 14. | ਮਾਨਸਾ | 586.95 |
| 15. | ਸ਼ਹੀਦ ਭਗਤ ਸਿੰਘ ਨਗਰ | 367.20 |
| 16. | ਪਟਿਆਲਾ | 917.46 |
| 17. | ਰੂਪ ਨਗਰ | 231.15 |
| 18. | ਸੰਗਰੂਰ | 762.00 |
| 19. | ਐਸ.ਏ.ਐਸ. ਨਗਰ | 243.45 |
| 20. | ਤਰਨਤਾਰਨ | 1342.05 |
| | ਕੁੱਲ ਜੋੜ | 16782.15 |

[ ਭਲਾਈ ਮੰਤਰੀ ]

## ਅਨੁਲੱਗ 'ਅ'

### ਜ਼ਿਲ੍ਹਾ ਅੰਮ੍ਰਿਤਸਰ ਅਧੀਨ ਪੈਂਦੇ ਬਲਾਕ ਮਜੀਠਾ ਅਤੇ ਤਰਸਿੱਕਾ ਦੇ ਲਾਭਪਾਤਰੀਆਂ ਨੂੰ ਦਿੱਤੇ ਲਾਭ ਸਬੰਧੀ ਵੇਰਵਾ

| ਲੜੀ ਨੰ: | ਬਲਾਕ ਦਾ ਨਾਮ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
|---|---|---|
| 1. | ਮਜੀਠਾ | 1762 |
| 2. | ਤਰਸਿੱਕਾ | 707 |
| | ਕੁੱਲ ਜੋੜ | 2469 |

## ਅਨੁਲੱਗ 'ੲ'

### ਸ਼ਗਨ ਸਕੀਮ ਤਹਿਤ ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪੈਂਦੇ ਪਿੰਡਾਂ ਦੇ ਪੈਂਡਿੰਗ ਕੇਸਾਂ ਸਬੰਧੀ ਵੇਰਵਾ

| ਲੜੀ ਨੰ: | ਬਲਾਕ ਦਾ ਨਾਂ | ਪੈਂਡਿੰਗ ਕੇਸਾਂ ਦੀ ਗਿਣਤੀ 2006-2007 | 2009-2010 | 2010-2011 | ਜੋੜ | ਵਿਸ਼ੇਸ਼ ਕਥਨ |
|---|---|---|---|---|---|---|
| 1. | ਮਜੀਠਾ | 331 | 688 | 206 | 1225 | ਸਰਕਾਰ ਤੋਂ ਫੰਡਜ਼ ਪ੍ਰਾਪਤ ਹੋਣ ਤੇ ਪੈਂਡਿੰਗ ਕੇਸਾਂ ਦਾ ਨਿਪਟਾਰਾ ਕੀਤਾ ਜਾਵੇਗਾ। |
| 2. | ਤਰਸਿੱਕਾ | 78 | 120 | 115 | 313 | ਸਰਕਾਰ ਤੋਂ ਫੰਡਜ਼ ਪ੍ਰਾਪਤ ਹੋਣ ਤੇ ਪੈਂਡਿੰਗ ਕੇਸਾਂ ਦਾ ਨਿਪਟਾਰਾ ਕੀਤਾ ਜਾਵੇਗਾ। |
| | ਕੁੱਲ ਜੋੜ | 409 | 808 | 321 | 1538 | |

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1700 (ਸੀ.ਯੂ.)**

---

** Reply to Starred Question No. 1700 (C.U.) was not received till 17.10.2011 i.e. the date on which this Annexure was sent to the press for final printing.

Please See Appendix.

## ਪੰਜਾਬ ਲਘੂ ਉਦਯੋਗ ਬੋਰਡ ਅਤੇ ਸਮਾਲ ਟਰੇਡਰਜ਼ ਬੋਰਡ ਦੀਆਂ ਬੈਠਕਾਂ

*1701 (ਸੀ.ਯੂ.). **ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਲਘੂ ਉਦਯੋਗ ਬੋਰਡ ਅਤੇ ਪੰਜਾਬ ਸਮਾਲ ਟਰੇਡਰਜ਼ ਬੋਰਡ ਦੇ ਗਠਨ ਹੋਣ ਤੋਂ ਬਾਅਦ ਉਕਤ ਬੋਰਡਾਂ ਦੁਆਰਾ ਕੁੱਲ ਕਿੰਨੀਆਂ ਬੈਠਕਾਂ ਕੀਤੀਆਂ ਗਈਆਂ ਅਤੇ ਉਨ੍ਹਾਂ ਦੁਆਰਾ ਰਾਜ ਸਰਕਾਰ ਨੂੰ ਹੁਣ ਤੱਕ ਦਿੱਤੇ ਗਏ ਸੁਝਾਵਾਂ ਅਤੇ ਉਨ੍ਹਾਂ ਸੁਝਾਵਾਂ ਉਤੇ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੋਰਡਾਂ ਦੇ ਗਠਨ ਹੋਣ ਤੋਂ ਬਾਅਦ ਸਰਕਾਰ ਦੁਆਰਾ ਇਨ੍ਹਾਂ ਉਤੇ ਕਿੰਨਾ-ਕਿੰਨਾ ਖਰਚ ਕੀਤਾ ਗਿਆ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) (i) ਗਠਨ ਤੋਂ ਬਾਅਦ ਪੰਜਾਬ ਸਮਾਲ ਇੰਡਸਟਰੀ ਡਿਵੈਲਪਮੈਂਟ ਬੋਰਡ ਦੁਆਰਾ ਹੁਣ ਤੱਕ ਅੱਠ ਬੈਠਕਾਂ ਕੀਤੀਆਂ ਗਈਆਂ ਹਨ। ਬੋਰਡ ਵੱਲੋਂ ਦਿੱਤੇ ਸੁਝਾਅ ਅਤੇ ਉਨ੍ਹਾਂ ਤੇ ਸਬੰਧਤ ਵਿਭਾਗਾਂ ਵੱਲੋਂ ਕੀਤੀ ਗਈ ਕਾਰਵਾਈ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ਜੀ।

(ii) ਸਮਾਲ ਟਰੇਡਰਜ਼ ਬੋਰਡ, ਪੰਜਾਬ ਵੱਲੋਂ ਹੁਣ ਤੱਕ 4 ਬੈਠਕਾਂ ਕੀਤੀਆਂ ਜਾ ਚੁੱਕੀਆਂ ਹਨ। ਬੋਰਡ ਵੱਲੋਂ ਵੈਟ ਰੇਟਸ ਦੀ ਰੇਸ਼ਨੇਲਾਈਜੇਸ਼ਨ, ਐਂਟਰੀ ਟੈਕਸ ਲਗਾਉਣ ਬਾਰੇ ਅਤੇ ਵੈਟ ਰਿਫੰਡ ਨੂੰ ਸਟਰੀਮ ਲਾਈਨ ਕਰਨ ਬਾਰੇ ਦਿੱਤੇ ਕੁਝ ਸੁਝਾਓ ਸਰਕਾਰ ਵੱਲੋਂ ਲਾਗੂ ਕੀਤੇ ਜਾ ਚੁੱਕੇ ਹਨ।

(ਅ) (i) ਬੋਰਡਾਂ ਦੇ ਗਠਨ ਤੋਂ ਬਾਅਦ ਸਰਕਾਰ ਦੁਆਰਾ ਪੰਜਾਬ ਸਮਾਲ ਸਕੇਲ ਇੰਡਸਟਰੀ ਡਿਵੈਲਪਮੈਂਟ ਬੋਰਡ ਤੇ 18,85,939.50 ਰੁਪਏ ਦਾ ਖਰਚਾ ਕੀਤਾ ਗਿਆ ਹੈ।

(ii) ਸਮਾਲ ਟਰੇਡਰਜ਼ ਬੋਰਡ ਦੇ ਗਠਨ ਤੋਂ ਬਾਅਦ ਇਸ ਤੇ 20,21,731/- ਰੁਪਏ ਖਰਚ ਹੋ ਚੁੱਕੇ ਹਨ।

## DETAILS OF SUGGESTIONS GIVEN BY SMALL INDUSTRY DEVELOPMENT BOARD AND ACTION TAKEN BY THE CONCERNED DEPARTMENTS

| S. No. | Suggestion | Action Taken |
|---|---|---|
| **Punjab Financial Corporation** | | |
| ● | One Time Settlement (OTS) Policy should be extended for | OTS Policy was extended upto 31.12.2009 by the State |

[ ਉਦਯੋਗ ਮੰਤਰੀ ]

| | | |
|---|---|---|
| | another 90 days and should be given wide publicity | Government and given wide publicity. |
| ● | Condition of willful default should be reviewed. | Condition of willful default has been withdrawn except for profit making units. |
| ● | OTS amount should be calculated on the basis of amount disbursed. | OTS amount is being calculated on the basis of amount disbursed. |
| ● | Interest on OTS amount should be charged @ 10% simple rate. | Suggestion was not found feasible as per rules/policy. |
| ● | The riot affected borrowers and transporters owning more than two vehicles should be covered under the policy. | Covered under policy. |
| ● | The benefit of interest subsidy to riot affected borrowers should be given from 31.3.1992 and not from 24.8.1995 i.e. the date of receipt from IDBI. | Suggestion was not found feasible as per rules/policy. |
| ● | The excess interest recovered, if any, should be adjusted towards principal amount outstanding. | Suggestion was not found feasible as per rules/policy. |
| ● | Upfront amount of 10% should be accepted. | Suggestion was not found feasible as per rules/policy. |
| ● | Balance OTS amount should be recovered in ten quarterly installments. | The balance OTS amount is already being recovered even in 12 quarterly installments. |
| ● | Time period for OTS payment without further interest should | Suggestion was not found feasible as per rules/policy. |

| | | |
|---|---|---|
| | be increased from 90 days to 180 days. | |
| ● | Reasonable expenses should be included in OTS amount. | Actual expenses only are being included in OTS amount. |
| ● | The Government should get the legal cases pending in various Courts settled early. | Legal cases are being expedited in different Courts through the District Offices of the Corporation. |
| ● | Excess amount if paid by the borrowers should be refunded | Suggestion was not found feasible because huge sacrifice of interest is involved in the OTS Scheme. |
| ● | Bridge loan should also be covered under the OTS Policy. | Bridge Loans have since been covered in the amended OTS Policy. |
| ● | The Board was informed that the Corporation had to take decision for levy of maintenance charges for non-execution of sale deed in terms of the observations of the A.G. Audit. The members of the Board mentioned that the charges of Rs. 500/- per day need review by the Corporation. | As per decision taken in the BOD meeting of the Corporation held on 26.7.2010, it was decided not to charge any maintenance charges in future cases. |
| | **Punjab State Industrial Development Corporation :** | |
| ● | The Appropriation of Capital Subsidy received from State Government should be done towards principal amount as is being done by Punjab Financial Corporation. | Suggestion was not found feasible because of terms of subsidy agreement executed by the borrowers. |

[ ਉਦਯੋਗ ਮੰਤਰੀ ]

**Punjab Small Industries & Export Corporation :**

| | | |
|---|---|---|
| ● | The cost of plot should be enhanced realistically. | Enhancement is announced by the Court and demanded accordingly. |
| ● | New Focal Points should be established. | Some of the plots are still lying vacant already in the developed Focal Points. However, new integrated Industrial Focal Points are being developed at Rajpura and Kapurthala. |
| ● | Approval for installation of ATMs should be granted in the Focal Points. | Approval has since been granted within the approved Zones. |
| ● | All Focal Points across the State should be handled by PSIEC. | Since the ownership of Focal Points is resting with different authorities like PSIEC, PUDA etc., the suggestion was not found feasible. |

**Punjab State Power Corporation Ltd.**

| | | |
|---|---|---|
| ● | The industry should be informed in advance about power cuts and restoration of supply for optimum use. | The Power Corporation assured to examine the suggestion. |
| ● | Enforcement of inspection should not be done in case of medium supply on the pattern of large supply. | Being considered by the Power Corporation. |
| ● | Minimum of medium supply may be increased from 100 KW to 150 KW. | Being considered by the Power Corporation. |

| | |
|---|---|
| • Permission to install Gen. Set may be expedited | All permissions for installing Generating sets are granted in a time bound manner. |
| **Punjab State Pollution Control Board** | |
| • Categorization of different industries should be made on the pattern of Haryana State. | Industries have been re-classified by the Pollution Control Board on the basis of level of pollution. |
| • Bank Guarantee should be released where prescribed standards are being maintained | Bank guarantee already being released if two out of three samples are found as per prescribed standards. |
| • Board should constitute a panel of consultants | Scheme for authorized Chartered Engineers is being implemented. |
| • Industry should be made aware of the policies of the Board | Regional Offices of the Board have already been instructed for this purpose. |
| • The Consent period should be made for 3 years instead of one year | The consent period has been increased for different categories ranging from 3 years to 10 years. |
| • Common Effluent Treatment Plant (CETP) should be installed in Focal Points. | 4 nos. of CETP are already functioning at Phillaur, Sangrur, Ludhiana and Jalandhar. Besides CETP for dyeing industries at Ludhiana are also being installed. |
| • The policies of the Board should be simplified | The Board has since framed policy guidelines vide order dated 17.2.2010 and are available on its website |

[ ਉਦਯੋਗ ਮੰਤਰੀ ]

| | |
|---|---|
| Litigations pending in the Courts should be informed to Industry Department, for them to join proceedings, if required. | Instructions have been issued to supply the copies of pending cases to the District Industries Centre and concerned associations. |
| **Department of Excise & Taxation** | |
| VAT refund should be made time bound | The suggestion was considered while drafting the new Industrial Policy 2009. Time period for issuance of VAT refunds has been reduced from 90 days to 60 days. Further 75% of VAT refund has been allowed against Indemnity Bond to the units who are filing returns on monthly basis. |
| Interest should be paid on the delayed period for VAT refund | The suggestion was considered while drafting the new Industrial Policy, 2009. Any delay in grant of refund beyond period of 60 days attracts the provision of payment of interest. |
| **Department of Employment Generation** | |
| Redefine the role of Employment Exchanges for skill development. | Government has since taken initiative and the department is organizing Placement Camps in all the Districts. |

## ਆਬਿਆਨੇ ਦੀ ਵਸੂਲੀ

***1702 (ਸੀ.ਯੂ.).ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਅਪ੍ਰੈਲ, 2010 ਤੋਂ ਮਿਤੀ ਅੰਤ ਤੱਕ ਅਬੋਹਰ ਕੈਨਾਲ ਡਿਵੀਜ਼ਨ ਤੋਂ ਸਰਕਾਰ ਨੂੰ ਆਬਿਆਨੇ ਦੇ ਰੂਪ ਵਿਚ ਤਹਿਸੀਲ-ਵਾਰ ਕੁੱਲ ਕਿੰਨੀ ਰਾਸ਼ੀ ਵਸੂਲ ਹੋਈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਪੰਜਾਬ ਸਰਕਾਰ ਵੱਲੋਂ ਜਾਰੀ ਕੀਤੀ ਗਈ ਨੋਟੀਫਿਕੇਸ਼ਨ ਨੰ: 14/22/94-ਆਈ.ਡਬਲਯੂ.(2)/264 ਮਿਤੀ 28.1.2010 ਅਨੁਸਾਰ 150/- ਰੁਪਏ ਪ੍ਰਤੀ ਏਕੜ ਪ੍ਰਤੀ ਸਾਲ ਦੀ ਦਰ ਨਾਲ ਸ਼ੇਅਰ ਹੋਲਡਰਾਂ ਤੋਂ ਸਿੰਚਾਈ ਕੀਤੇ ਰਕਬੇ ਦਾ ਆਬਿਆਨਾ ਵਸੂਲਿਆ ਜਾਣਾ ਹੈ। 1 ਅਪ੍ਰੈਲ, 2010 ਤੋਂ ਹੁਣ ਤੱਕ ਅਬੋਹਰ ਕੈਨਾਲ ਮੰਡਲ ਤੋਂ ਤਹਿਸੀਲ ਵਾਈਜ ਸਰਕਾਰ ਨੂੰ ਹੇਠ ਲਿਖੇ ਅਨੁਸਾਰ ਆਬਿਆਨੇ ਦੀ ਕੁੱਲ ਰਾਸ਼ੀ 7,78,987 ਰੁਪਏ ਪ੍ਰਾਪਤ ਹੋਈ ਹੈ।

| ਲੜੀ ਨੰ: | ਤਹਿਸੀਲ ਦਾ ਨਾਮ | ਬਣਦਾ ਆਬਿਆਨਾ | ਵਸੂਲਿਆ ਆਬਿਆਨਾ | ਬਕਾਇਆ ਆਬਿਆਨਾ |
|---|---|---|---|---|
| 1. | ਅਬੋਹਰ | 1,95,51,542.13 | 7,78,987/- | 1,87,72,555.13 |
| 2. | ਜਲਾਲਾਬਾਦ | 3,47,381.98 | ਨਿੱਲ | 3,47,381.98 |
| 3. | ਫਾਜ਼ਿਲਕਾ | 86,07,711.61 | ਨਿੱਲ | 86,07,711.61 |
| 4. | ਗਿੱਦੜਬਾਹਾ | 30,73,864.28 | ਨਿੱਲ | 30,73,864.28 |
| 5. | ਮਲੋਟ | 97,77,373.75 | ਨਿੱਲ | 97,77,373.75 |
| 6. | ਮੁਕਤਸਰ | 74,70,884.47 | ਨਿੱਲ | 74,70,884.47 |
| 7. | ਲੰਬੀ ਸਬ-ਤਹਿਸੀਲ | 49,51,382.46 | ਨਿੱਲ | 49,51,382.46 |
| 8. | ਦੋਦਾ ਸਬ-ਤਹਿਸੀਲ | 4,88,300.18 | ਨਿੱਲ | 4,88,300.18 |
| | ਕੁੱਲ ਜੋੜ | 5,42,68,440.86 | 7,78,987/- | 5,34,89,453.86 |

**ਸ਼ੇਅਰ = 5,42,68,441/- 5,34,89,454/-**

---

## ਪੀ.ਐਚ.ਸੀ., ਦਿੜ੍ਹਬਾ ਨੂੰ ਅਪਗ੍ਰੇਡ ਕਰਨਾ

***1705 (ਸੀ.ਯੂ.). ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁੱਢਲੇ ਸਿਹਤ ਕੇਂਦਰ, ਦਿੜ੍ਹਬਾ ਨੂੰ 50 ਬਿਸਤਰਿਆਂ ਵਾਲੇ ਹਸਪਤਾਲ ਵਿਚ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪ੍ਰਾਇਮਰੀ ਹੈਲਥ ਸੈਂਟਰ, ਦਿੜ੍ਹਬਾ ਨੂੰ 30 ਬਿਸਤਰਿਆਂ ਵਾਲੇ ਕਮਿਊਨਿਟੀ ਹੈਲਥ ਸੈਂਟਰ ਵਿੱਚ ਅਪਗ੍ਰੇਡ ਕਰਨ ਵਾਸਤੇ ਮਸਲਾ ਸਰਕਾਰ ਦੇ ਵਿਚਾਰ ਅਧੀਨ ਹੈ।

---

## ਦਲਿਤਾਂ ਦੇ ਘਰਾਂ ਲਾਗੇ ਫਿਰਨੀ ਪੁੱਟਣਾ

***1710 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਦਾਉਦਪੁਰ, ਬਲਾਕ ਨਡਾਲਾ ਵਿੱਚ ਦਲਿਤਾਂ ਦੇ ਘਰਾਂ ਅਤੇ ਅਨੁਸੂਚਿਤ ਜਾਤੀ ਦੇ ਲੋਕਾਂ ਦੀ ਸ਼ਮਸ਼ਾਨ ਭੂਮੀ ਨੂੰ ਜਾਂਦੀ ਸੜਕ ਦੇ ਆਲੇ-ਦੁਆਲੇ ਸ਼ਰਾਰਤੀ ਅਨਸਰਾਂ ਦੁਆਰਾ ਫਿਰਨੀ ਪੁੱਟਣ ਦੇ ਮਾਮਲੇ ਵਿੱਚ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਪਿੰਡ ਦਾਉਦਪੁਰ, ਬਲਾਕ ਨਡਾਲਾ ਵਿੱਚ ਦਲਿਤਾਂ ਦੇ ਘਰਾਂ ਅਤੇ ਅਨੁਸੂਚਿਤ ਜਾਤੀ ਦੇ ਲੋਕਾਂ ਦੀ ਸ਼ਮਸ਼ਾਨਘਾਟ ਨੂੰ ਜਾਂਦੀ ਸੜਕ ਦੇ ਆਲੇ-ਦੁਆਲੇ ਸ਼ਰਾਰਤੀ ਅਨਸਰਾਂ ਦੁਆਰਾ ਫਿਰਨੀ ਨਹੀਂ ਪੁੱਟੀ ਗਈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1711 (ਸੀ.ਯੂ.)**

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1712 (ਸੀ.ਯੂ.)**

---

** Replies to Starred Question Nos. 1711 (C.U.) and 1712 (C.U.) were not received till 17.10.2011 i.e. the date on which this Annexure was sent to the press for final printing.

Please See Apendix

## ਸ਼ਮਸ਼ਾਨ ਭੂਮੀ ਲਈ ਜ਼ਮੀਨ ਅਲਾਟ ਕਰਨਾ

*1713 **(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡਾਂ, ਜਿਵੇਂ ਜੋਗਿੰਦਰ ਨਗਰ, ਬਲਾਕ ਨਡਾਲਾ, ਜ਼ਿਲ੍ਹਾ ਕਪੂਰਥਲਾ ਅਤੇ ਮੈਹਮਾ ਭਗਵਾਨਾ, ਜ਼ਿਲ੍ਹਾ ਬਠਿੰਡਾ ਵਿੱਚ ਸ਼ਮਸ਼ਾਨ ਭੂਮੀ ਲਈ ਢੁੱਕਵੀਂ ਜ਼ਮੀਨ ਮੁਹੱਈਆ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਨਹੀਂ ਜੀ।

---

## ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਸਫਾਈ ਕਰਮਚਾਰੀਆਂ ਨੂੰ ਪੱਕਾ ਕਰਨਾ

*1719 **(ਸੀ.ਯੂ.). ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਿਉਂਸਿਪਲ ਕਾਰਪੋਰੇਸ਼ਨ, ਜਲੰਧਰ ਅਤੇ ਅੰਮ੍ਰਿਤਸਰ ਦੇ ਸਫਾਈ ਕਰਮਚਾਰੀਆਂ ਨੂੰ ਪਿਛਲੀ ਵਾਰ ਕਿਸ-ਕਿਸ ਮਿਤੀ ਨੂੰ ਪੱਕਾ ਕੀਤਾ ਗਿਆ ਸੀ ;

(ਅ) ਕੀ ਸਰਕਾਰ ਦੀ ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਮੌਜੂਦਾ ਕੱਚੇ ਸਫਾਈ ਕਰਮਚਾਰੀਆਂ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਿਤੀ 04.11.2009 ਅਤੇ 06.11.2009 ਨੂੰ ਕ੍ਰਮਵਾਰ।

(ਅ) ਨਹੀਂ ਜੀ।

---

## ਦੁਰਗਿਆਣਾ ਮੰਦਰ ਦਾ ਸੁੰਦਰੀਕਰਨ

*1720 **(ਸੀ.ਯੂ.). ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਦੁਰਗਿਆਣਾ ਮੰਦਰ ਦਾ ਸੁੰਦਰੀਕਰਨ ਦਾ ਕੰਮ ਸ਼ੁਰੂ ਹੋਵੇਗਾ ;

(ਅ) ਇਸ ਬਾਰੇ ਕੰਮ ਦੀ ਨੋਡਲ ਏਜੰਸੀ ਕਿਸ ਨੂੰ ਮੁਕੱਰਰ ਕੀਤਾ ਗਿਆ ਹੈ ਅਤੇ ਇਸ ਕੰਮ ਉਤੇ ਕਿੰਨੇ ਪੈਸੇ ਲੱਗਣ ਦੀ ਉਮੀਦ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਸ਼੍ਰੀਮਾਨ ਜੀ, ਦੁਰਗਿਆਣਾ ਮੰਦਰ ਦੇ ਸੁੰਦਰੀਕਰਨ ਦਾ ਕੰਮ ਲੋੜੀਂਦਾ ਜ਼ਮੀਨ ਦਾ ਕਬਜ਼ਾ ਕੰਮ ਕਰਾਉਣ ਵਾਲੀ ਏਜੰਸੀ ਨੂੰ ਮਿਲਣ ਉਪਰੰਤ ਸ਼ੁਰੂ ਕਰ ਦਿੱਤਾ ਜਾਵੇਗਾ।

(ਅ) ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ। ਅਨੁਮਾਨਤ ਖਰਚੇ ਬਾਰੇ ਵਿਸਥਾਰ ਪੂਰਵਕ ਰਿਪੋਰਟ ਜਲਦੀ ਤਿਆਰ ਕਰਵਾਈ ਜਾਵੇਗੀ।

---

## ਨੈਸ਼ਨਲ ਫੂਡ ਮਿਸ਼ਨ ਅਧੀਨ ਫੰਡਾਂ ਦੀ ਵਰਤੋਂ

***1722 (ਸੀ.ਯੂ.).ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2008-09, 2009-10 ਅਤੇ 2010-11 ਦੌਰਾਨ ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ ਅਤੇ ਆਈ.ਐਸ.ਓ.ਪੀ.ਓ.ਐਮ. ਅਧੀਨ ਕੇਂਦਰ ਸਰਕਾਰ ਦੁਆਰਾ ਕੁੱਲ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ਅਤੇ ਰਾਜ ਸਰਕਾਰ ਦੁਆਰਾ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਵਰਣਿਤ ਸਾਲਾਂ ਦੇ ਦੌਰਾਨ ਰਾਜ ਵਿੱਚ ਉਕਤ ਸਕੀਮਾਂ ਅਧੀਨ ਅਨਾਜ ਦੀ ਪੈਦਾਵਾਰ ਵਿੱਚ ਕਿੰਨਾ ਵਾਧਾ ਹੋਇਆ ਹੈ ਅਤੇ ਇਸ ਅਧੀਨ ਰਕਬੇ ਵਿੱਚ ਕਿੰਨਾ ਵਾਧਾ ਕੀਤਾ ਗਿਆ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ ਅਧੀਨ ਭਾਰਤ ਸਰਕਾਰ ਵੱਲੋਂ ਖਰਚ ਕੀਤੇ ਗਏ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਸਾਲ | ਕੇਂਦਰ ਸਰਕਾਰ ਦੁਆਰਾ ਰੀਲੀਜ ਕੀਤੀ ਰਕਮ (ਰੁਪਏ ਲੱਖਾਂ ਵਿੱਚ) | ਰਾਜ ਸਰਕਾਰ ਦੁਆਰਾ ਖਰਚ ਕੀਤੀ ਰਕਮ (ਰੁਪਏ ਲੱਖਾਂ ਵਿੱਚ) |
|---|---|---|
| 2008-09 | 4427.98 | 4186.79 |
| 2009-10 | 6363.04 | 5626.03 |
| 2010-11 | ਹੁਣ ਤੱਕ ਕੋਈ ਰਾਸ਼ੀ ਪ੍ਰਾਪਤ ਨਹੀਂ ਹੋਈ | |

ਕੇਂਦਰੀ ਪ੍ਰਯੋਜਿਤ ਇਨਟੈਗਰੇਟਿੰਗ ਸਕੀਮ ਆਫ ਆਇਲਸੀਡਜ਼, ਪਲਸਿਜ਼ ਅਤੇ ਮੇਜ਼ (ਆਈਸੋਪਾਮ) ਸਕੀਮ ਭਾਰਤ ਸਰਕਾਰ ਅਤੇ ਰਾਜ ਸਰਕਾਰ ਵੱਲੋਂ 75:25 ਸ਼ੇਰਿੰਗ ਬੇਸਿਜ਼ ਤੇ ਚਲਾਈ ਜਾਂਦੀ ਹੈ। ਇਸ ਸਕੀਮ ਅਧੀਨ ਸਾਲ 2008-09, 2009-10 ਅਤੇ

2010-11 ਦੌਰਾਨ ਕੇਂਦਰ ਸਰਕਾਰ ਵੱਲੋਂ ਕੁੱਲ ਜਾਰੀ ਕੀਤੇ ਫੰਡਜ, ਵਰਤੇ ਗਏ ਫੰਡਜ਼ ਅਤੇ ਵੇਰਵਾ ਹੇਠ ਲਿਖੇ ਅਨੁਸਾਰ ਹੈ:-

(ਰੁਪਏ ਲੱਖਾਂ ਵਿੱਚ)

| ਸਾਲ | ਭਾਰਤ ਸਰਕਾਰ ਦੇ ਹਿੱਸੇ ਦੇ ਕੁੱਲ ਫੰਡਜ਼ | ਰਾਜ ਦੇ ਹਿੱਸੇ ਨੂੰ ਮਿਲਾ ਕੇ ਖਰਚ ਕੀਤੀ ਕੁੱਲ ਰਕਮ |
|---|---|---|
| 2008-09 | 100.00 | 87.36 |
| 2009-10 | 92.57 | 96.18 |
| 2010-11 | 80.61 | ਅਜੇ ਸਾਲ 2010-11 ਚੱਲ ਰਿਹਾ ਹੈ। |

(ਅ) ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ (ਕਣਕ) ਸਾਲ 2007-08 ਦੌਰਾਨ ਰਾਜ ਦੇ 10 ਜ਼ਿਲ੍ਹਿਆਂ ਵਿੱਚ ਲਾਗੂ ਕੀਤੀ ਗਈ ਸੀ। ਪਿਛਲੇ ਤਿੰਨ ਸਾਲਾਂ ਵਿੱਚ ਇਨ੍ਹਾਂ ਜ਼ਿਲ੍ਹਿਆਂ ਵਿੱਚ ਕਣਕ ਦਾ ਰਕਬਾ ਅਤੇ ਉਤਪਾਦਨ ਹੇਠ ਲਿਖੇ ਅਨੁਸਾਰ ਹੈ :-

| ਸਾਲ | ਏਰੀਆ (ਲੱਖ ਹੈਕ.) | ਪੈਦਾਵਾਰ (ਲੱਖ ਟਨ) |
|---|---|---|
| 2006-07 | 18.76 | 77.44 |
| 2008-09 | 19.17 (2.00%) | 84.15 (8.66%) |
| 2009-10 | 19.08 (1.7%) | 79.09 (2.13%) |

ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ (ਦਾਲਾਂ) ਸਾਲ 2007-08 ਦੌਰਾਨ ਰਾਜ ਦੇ 7 ਜ਼ਿਲ੍ਹਿਆਂ ਵਿੱਚ ਲਾਗੂ ਕੀਤੀ ਗਈ ਸੀ। ਪਿਛਲੇ ਤਿੰਨ ਸਾਲਾਂ ਵਿੱਚ ਇਨ੍ਹਾਂ ਜ਼ਿਲ੍ਹਿਆਂ ਵਿੱਚ ਮੂੰਗੀ ਦਾ ਰਕਬਾ ਅਤੇ ਉਤਪਾਦਨ ਹੇਠ ਲਿਖੇ ਅਨੁਸਾਰ ਹੈ :

| ਸਾਲ | ਏਰੀਆ (ਲੱਖ ਹੈਕ.) | ਪੈਦਾਵਾਰ (ਲੱਖ ਟਨ) |
|---|---|---|
| 2006-07 | 7900 | 6400 |
| 2008-09 | 11150 | 9300 |
| 2009-10 | 23950 | 19639 |

ਆਈਸੋਪਾਮ ਸਕੀਮ ਅਧੀਨ ਮੱਕੀ ਨੂੰ ਉਤਸ਼ਾਹਤ ਕਰਨ ਲਈ ਉਪਰਾਲੇ ਕੀਤੇ ਗਏ ਜਿਸ ਦੇ ਸਿੱਟੇ ਵੱਜੋਂ ਇਸ ਦਾ ਔਸਤ ਝਾੜ ਸਾਲ 2005-06 ਦੇ 2734 ਕਿੱਲੋ ਪ੍ਰਤੀ ਹੈਕਟੇਅਰ ਤੋਂ ਸਾਲ 2009-10 ਵਿੱਚ 3414 ਕਿਲੋ ਪ੍ਰਤੀ ਹੈਕਟੇਅਰ ਪ੍ਰਾਪਤ ਕੀਤਾ ਗਿਆ। ਇਸ

[ ਖੇਤੀਬਾੜੀ ਮੰਤਰੀ ]

ਤੋਂ ਇਲਾਵਾ ਬਸੰਤ ਰੁੱਤ ਦੀ ਮੱਕੀ ਹੇਠ ਵੀ ਰਕਬਾ ਵਧਾਇਆ ਗਿਆ ਹੈ। ਪਿਛਲੇ ਸਾਲਾਂ ਦਾ ਰਕਬਾ ਅਤੇ ਉਤਪਾਦਨ ਹੇਠ ਲਿਖੇ ਅਨੁਸਾਰ ਹੈ :-

| ਸਾਲ | | ਏਰੀਆ (000 ਹੈਕ.) | ਪੈਦਾਵਾਰ (000 ਮੀ: ਟਨ) |
|---|---|---|---|
| 2008-09 | ਸਾਉਣੀ | 152 | 514 |
| | ਬਸੰਤ ਰੁੱਤ | 22 | 154 |
| 2009-10 | ਸਾਉਣੀ | 139 | 475 |
| | ਬਸੰਤ ਰੁੱਤ | 25 | 187 |
| 20010-11 (ਅੰਦਾਜ਼ਨ) | ਸਾਉਣੀ | 155 | 530 |

## ਰਾਏ ਸਿੱਖ ਬਰਾਦਰੀ ਨੂੰ ਵਿਮੁਕਤ ਜਾਤੀਆਂ ਵਾਲੀਆਂ ਸਹੂਲਤਾਂ ਦੇਣਾ

***1725 (ਸੀ.ਯੂ.).ਰਾਣਾ ਗੁਰਮੀਤ ਸਿੰਘ ਸੋਢੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਵਿੱਚ ਰਾਏ ਸਿੱਖ ਬਰਾਦਰੀ ਨੂੰ ਵਿਮੁਕਤ ਜਾਤੀਆਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਵਿਮੁਕਤ ਜਾਤੀ ਨਾਲ ਸਬੰਧਤ ਰਾਏ ਸਿੱਖਾਂ ਨੂੰ ਪੰਜਾਬ ਸਰਕਾਰ ਦੁਆਰਾ ਦਿੱਤੀਆਂ ਜਾ ਰਹੀਆਂ ਵੱਖ-ਵੱਖ ਸਹੂਲਤਾਂ ਜਿਸ ਵਿਚ ਵਜ਼ੀਫੇ ਆਦਿ ਸ਼ਾਮਲ ਹਨ, ਦੇ ਵੇਰਵੇ ਕੀ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਪੰਜਾਬ ਰਾਜ ਵਿੱਚ ਰਾਏ ਸਿੱਖ ਬਰਾਦਰੀ ਵਿਮੁਕਤ ਜਾਤੀਆਂ ਦੀ ਸੂਚੀ ਵਿੱਚ ਸ਼ਾਮਲ ਨਹੀਂ ਹੈ। ਰਾਏ ਸਿੱਖ ਜਾਤੀ ਅਨੁਸੂਚਿਤ ਜਾਤੀਆਂ ਦੀ ਸੂਚੀ ਵਿੱਚ ਸ਼ਾਮਲ ਹੋਣ ਕਾਰਨ ਅਨੁਸੂਚਿਤ ਜਾਤੀਆਂ ਨੂੰ ਮਿਲਣ ਵਾਲੀਆਂ ਸਮੂਹ ਵਿਦਿਅਕ ਅਤੇ ਹੋਰ ਸਹੂਲਤਾਂ ਇਸ ਜਾਤੀ ਨਾਲ ਸਬੰਧਤ ਵਿਅਕਤੀਆਂ ਅਤੇ ਵਿਦਿਆਰਥੀਆਂ ਨੂੰ ਵੀ ਮਿਲਦੀਆਂ ਹਨ।

## ਮਹਾਤਮ (ਰਾਏ ਸਿੱਖ) ਬਰਾਦਰੀ ਦੇ ਬੱਚਿਆਂ ਨੂੰ ਵਜ਼ੀਫੇ

***1726 (ਸੀ.ਯੂ.).ਰਾਣਾ ਗੁਰਮੀਤ ਸਿੰਘ ਸੋਢੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ ਪੰਜ ਸਾਲਾਂ ਦੇ ਦੌਰਾਨ (ਸਾਲ-ਵਾਰ ਵੇਰਵਾ) ਮਮਦੋਟ ਅਤੇ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਦੇ ਖੇਤਰ ਵਿੱਚ ਪ੍ਰਾਇਮਰੀ ਕਲਾਸਾਂ ਵਿੱਚ ਪੜ੍ਹ ਰਹੇ ਮਹਾਤਮ (ਰਾਏ ਸਿੱਖ) ਬਰਾਦਰੀ ਨਾਲ ਸਬੰਧਤ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਮਮਦੋਟ ਅਤੇ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਦੇ ਖੇਤਰ ਵਿੱਚ ਇਸ ਸਮੇਂ ਰਹਿ ਰਹੇ ਮਹਾਤਮ (ਰਾਏ ਸਿੱਖ) ਬਰਾਦਰੀ ਦੀ ਕੁੱਲ ਅਨੁਮਾਨਤ ਅਬਾਦੀ ਕਿੰਨੀ ਹੈ ;

(ੲ) ਮਮਦੋਟ ਅਤੇ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਦੇ ਖੇਤਰ ਵਿੱਚ ਮਹਾਤਮ (ਰਾਏ ਸਿੱਖ) ਬਰਾਦਰੀ ਨਾਲ ਸਬੰਧਤ ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪਿਛਲੇ ਪੰਜ ਸਾਲਾਂ ਦੇ ਸਮੇਂ ਦੌਰਾਨ (ਸਾਲ-ਵਾਰ ਵੇਰਵਾ) ਵਿਮੁਕਤ ਜਾਤੀ ਨਾਲ ਸਬੰਧਤ ਹੋਣ ਦੇ ਕਾਰਨ ਪ੍ਰਾਇਮਰੀ ਕਲਾਸਾਂ ਵਿੱਚ ਵਜ਼ੀਫੇ ਪ੍ਰਾਪਤ ਹੋਏ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਰਾਏ ਸਿੱਖ ਜਾਤੀ ਪਹਿਲਾਂ ਪੱਛੜੀਆਂ ਸ਼੍ਰੇਣੀਆਂ ਦੀ ਸੂਚੀ ਵਿੱਚ ਸ਼ਾਮਲ ਸੀ। ਪੰਜਾਬ ਸਰਕਾਰ ਦੇ ਗਜ਼ਟ ਨੋਟੀਫਿਕੇਸ਼ਨ ਮਿਤੀ 09.11.2007 ਰਾਹੀਂ ਮਹਾਤਮ ਅਤੇ ਰਾਏ ਸਿੱਖ ਜਾਤੀ ਨੂੰ ਅਨੁਸੂਚਿਤ ਜਾਤੀ ਵਿੱਚ ਸ਼ਾਮਲ ਕੀਤਾ ਗਿਆ ਹੈ। ਸਾਲ 2007-08 ਤੋਂ 2009-10 ਤੱਕ ਇਸ ਜਾਤੀ ਨਾਲ ਸਬੰਧਤ ਖੇਤਰ ਮਮਦੋਟ, ਫਾਜ਼ਿਲਕਾ-1 ਅਤੇ ਫਾਜ਼ਿਲਕਾ-II, ਜ਼ਿਲ੍ਹਾ ਫਿਰੋਜ਼ਪੁਰ ਦੇ ਪ੍ਰਾਇਮਰੀ ਕਲਾਸਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਦੀ ਗਿਣਤੀ ਦਾ ਵੇਰਵਾ ਅਨੁਲੱਗ 'ੳ' ਤੇ ਨੱਥੀ ਹੈ ਜੀ।

(ਅ) ਮਮਦੋਟ, ਫਾਜ਼ਿਲਕਾ-1 ਅਤੇ ਫਾਜ਼ਿਲਕਾ-II, ਜ਼ਿਲ੍ਹਾ ਫਿਰੋਜ਼ਪੁਰ ਦੇ ਖੇਤਰ ਵਿੱਚ ਇਸ ਸਮੇਂ ਰਹਿ ਰਹੇ ਮਹਾਤਮ (ਰਾਏ ਸਿੱਖ) ਬਰਾਦਰੀ ਦੀ ਅਨੁਮਾਨਤ ਆਬਾਦੀ 85,000 ਤੋਂ 1,00,000 ਦੇ ਵਿੱਚ ਹੈ।

(ੲ) ਮਮਦੋਟ, ਫਾਜ਼ਿਲਕਾ-1 ਅਤੇ ਫਾਜ਼ਿਲਕਾ-II, ਜ਼ਿਲ੍ਹਾ ਫਿਰੋਜ਼ਪੁਰ ਖੇਤਰ ਵਿੱਚ ਮਹਾਤਮ (ਰਾਏ ਸਿੱਖ) ਬਰਾਦਰੀ ਨਾਲ ਸਬੰਧ ਰੱਖਣ ਵਾਲੇ ਵਿਅਕਤੀਆਂ ਦੇ ਵਿਦਿਆਰਥੀਆਂ ਨੂੰ ਵਿਮੁਕਤ ਜਾਤੀ ਦਾ ਵਜ਼ੀਫਾ ਨਹੀਂ ਦਿੱਤਾ ਗਿਆ।

## ਅਨੁਲੱਗ 'ੳ'

| ਲੜੀ ਨੰ: | ਖੇਤਰ ਦਾ ਵੇਰਵਾ | ਮਹਾਤਮ (ਰਾਏ ਸਿੱਖ ਜਾਤੀ ਨਾਲ ਸਬੰਧਤ ਵਿਦਿਆਰਥੀਆਂ ਦੀ ਸਾਲ-ਵਾਰ ਗਿਣਤੀ | | | ਕੁੱਲ ਜੋੜ |
|---|---|---|---|---|---|
| | | 2007-08 | 2008-09 | 2009-10 | |
| 1. | ਮਮਦੋਟ | 2002 | 2226 | 2516 | 6744 |
| 2. | ਫਾਜ਼ਿਲਕਾ-1 | 5811 | 5702 | 5770 | 17283 |
| 3. | ਫਾਜ਼ਿਲਕਾ-II | 3126 | 4291 | 4092 | 11509 |

## ਬੌਰੀਆ ਸਿੱਖ ਬਰਾਦਰੀ ਨੂੰ ਅਨੁਸੂਚਿਤ ਜਾਤਾਂ ਵਿੱਚ ਸ਼ਾਮਲ ਕਰਨਾ

***1730 (ਸੀ.ਯੂ.). ਸਰਦਾਰ ਅਵਤਾਰ ਸਿੰਘ ਬਰਾੜ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੌਰੀਆ ਸਿੱਖ ਬਰਾਦਰੀ ਨੂੰ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਵਿੱਚ ਸ਼ਾਮਲ ਕਰਨ ਲਈ ਕੇਂਦਰ ਸਰਕਾਰ ਨੂੰ ਸਿਫਾਰਸ਼ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਸਿਫਾਰਸ਼ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸੰਵਿਧਾਨ (ਐਸ.ਸੀ.) ਆਰਡਰ, 1950 ਅਨੁਸਾਰ ਬੌਰੀਆ ਜਾਤੀ ਪੰਜਾਬ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੀ ਸੂਚੀ ਵਿੱਚ ਪਹਿਲਾਂ ਹੀ ਲੜੀ ਨੰਬਰ 6 ਅਨੁਸਾਰ ਸ਼ਾਮਲ ਹੈ।

### ਪੰਜਾਬ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੀ ਸੂਚੀ

| | |
|---|---|
| 1. | ਆਦਿਧਰਮੀ |
| 2. | ਬਾਲਮੀਕੀ, ਚੂੜਾ ਜਾਂ ਭੰਗੀ |
| 3. | ਬੰਗਾਲੀ |
| 4. | ਬਰੂੜ, ਬੁਰਾੜ, ਬੇਰਾੜ |
| 5. | ਬਟਵਾਲ, ਬਰਵਾਲਾ |
| 6. | ਬੌਰੀਆ ਬਾਵਰੀਆਂ |
| 7. | ਬਾਜੀਗਰ |
| 8. | ਭੰਜੜਾ |
| 9. | ਚਮਾਰ, ਜੱਟੀਆ ਚਮਾਰ, ਰੇਹਗਰ, ਰਾਏਗਰ, ਰਾਮਦਾਸੀ ਅਤੇ ਰਵੀਦਾਸੀ, ਰਾਮਦਾਸੀਆ, ਰਾਮਦਾਸੀਆ ਸਿੱਖ, ਰਵਿਦਾਸੀਆ, ਰਵਿਦਾਸੀਆ ਸਿੱਖ |
| 10. | ਚਨਾਲ |
| 11. | ਦਾਗੀ |
| 12. | ਦਰੇਨ |
| 13. | ਢੇਹਾ, ਢੇਆ ਅਤੇ ਧੀਹਾ |
| 14. | ਧਾਨਕ |
| 15. | ਢੋਗੀ, ਢਾਗਰੀ ਜਾਂ ਸਿਗੀ |

16. ਡੂਮਨਾ, ਮਹਾਸ਼ਾ ਜਾਂ ਡੂਮ
17. ਗਗੜਾ
18. ਗੰਧੀਲਾ, ਗੰਦੀਲਾ, ਗੰਡੇਲਾ
19. ਕਬੀਰ ਪੰਥੀ ਜਾਂ ਜੁਲਾਹਾ
20. ਖਟੀਕ
21. ਕੋਰੀ, ਕੋਲੀ
22. ਮਰੀਜਾ ਜਾਂ ਮਰੀਚਾ
23. ਮਜ਼ਹਬੀ, ਮਜ਼ਬੀ ਸਿੱਖ
24. ਮੇਘ
25. ਨੱਟ
26. ਓਡ
27. ਪਾਸੀ
28. ਪੇਰਨਾ
29. ਫਰੇਰਾ
30. ਸਨਹਾਈ
31. ਸਨਹਲ
32. ਸਾਂਸੀ, ਡੇਡਕੂਟ ਜਾਂ ਮਾਨੇਸ਼
33. ਸੰਸੋਈ
34. ਸਪੇਲਾ
35. ਸਰੇਰਾ
36. ਸਿਕਲੀਗਰ
37. ਸਿਰਕੀਬੰਦ
38. ਮੋਚੀ

ਨਿਸ਼ਾਨ ਵਾਲਾ ਪ੍ਰਸ਼ਨ ਨੰ: 1732 (ਸੀ.ਯੂ.)**

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1735 (ਸੀ.ਯੂ.)**

---

## ਬੰਗਾ-ਮੁਕੰਦਪੁਰ ਸੜਕ ਉਤੇ ਰੇਲਵੇ ਓਵਰ ਬਰਿਜ ਦੀ ਉਸਾਰੀ

***1736 (ਸੀ.ਯੂ.). ਚੌਧਰੀ ਮੋਹਨ ਲਾਲ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੰਗਾ-ਮੁਕੰਦਪੁਰ ਸੜਕ ਉਤੇ ਰੇਲਵੇ ਓਵਰ ਬਰਿਜ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਹੋਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬੰਗਾ-ਮੁਕੰਦਪੁਰ ਸੜਕ ਉੱਤੇ ਰੇਲਵੇ ਓਵਰ ਬਰਿਜ ਦੀ ਉਸਾਰੀ ਦੀ ਤਜਵੀਜ਼ ਹਾਲ ਦੀ ਘੜੀ ਮੁਲਤਵੀ ਕਰ ਦਿੱਤੀ ਗਈ ਹੈ।

---

## ਬਿਸਤ ਦੁਆਬ ਨਹਿਰ ਦੀ ਸਫਾਈ

***1737 (ਸੀ.ਯੂ.). ਚੌਧਰੀ ਮੋਹਨ ਲਾਲ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਹਿਤਪੁਰ ਉਲੱਧਣੀ ਤੋਂ ਬਹਿਰਾਮ-ਫਗਵਾੜਾ ਬਿਸਤ ਦੁਆਬ ਨਹਿਰ ਦੀ ਸਫਾਈ ਕਦੋਂ ਕਰਵਾਈ ਗਈ ਸੀ ਅਤੇ ਕੀ ਇਸ ਨੂੰ ਪੱਕਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਮਹਿਤਪੁਰ ਉਲੱਧਣੀ ਬਿਸਤ ਦੁਆਬ ਨਹਿਰ ਦੀ ਬੁਰਜੀ 89000 ਤੇ ਪੈਂਦੀ ਹੈ ਅਤੇ ਪਿੰਡ ਬਹਿਰਾਮਪੁਰ-ਫਗਵਾੜਾ, ਫਗਵਾੜਾ ਮਾਈਨਰ ਅਤੇ ਬੰਗਾ ਡਿਸਟਰੀਬਿਊਟਰੀ ਤੇ ਪੈਂਦੇ ਹਨ। ਮਹਿਤਪੁਰ ਉਲੱਧਣੀ ਤੋਂ ਬਹਿਰਾਮਪੁਰ-ਫਗਵਾੜਾ ਤੱਕ ਪਾਣੀ ਬਿਸਤ ਦੁਆਬ ਨਹਿਰ ਵਿਚੋਂ ਨਿਕਲਦੀ ਬੰਗਾ ਡਿਸਟਰੀਬਿਊਟਰੀ ਅਤੇ ਉਸ ਉਪਰੰਤ ਫਗਵਾੜਾ ਮਾਈਨਰ ਰਾਹੀਂ ਦਿੱਤਾ ਜਾਂਦਾ ਹੈ।

ਸਾਲ 2010-11 ਵਿਚ ਬਿਸਤ ਦੁਆਬ ਨਹਿਰ ਦੀ ਬੁਰਜੀ 11800 ਤੋਂ 79530 ਤੱਕ ਲਗਭਗ 11.80 ਕਿਲੋਮੀਟਰ ਲੰਬਾਈ ਵਿਚ ਵੱਖ-ਵੱਖ ਰੀਚਾਂ ਵਿਚ ਅੰਦਰੂਨੀ ਸਫਾਈ ਕਰਵਾਈ ਗਈ ਹੈ। ਬਿਸਤ ਦੁਆਬ ਨਹਿਰ ਦੀ ਬੁਰਜੀ 89000 ਤੋਂ ਅੱਗੇ ਪਿਛਲੇ 22 ਸਾਲਾਂ ਤੋਂ ਸਫਾਈ ਨਹੀਂ ਕਰਵਾਈ ਗਈ।

---

** Replies to Starred Question Nos. 1732 (C.U.) and 1735 (C.U.) were not received till 17.10.2011 i.e. the date on which this Annexure was sent to the press for final printing.

Please see Appendix (Qu num) 1732

ਬੰਗਾ ਡਿਸਟਰੀਬਿਊਟਰੀ ਦੀ ਕੁੱਲ ਲੰਬਾਈ 46 ਕਿਲੋਮੀਟਰ ਹੈ ਜਿਸ ਵਿਚੋਂ ਸਾਲ 2006-07 ਦੌਰਾਨ 15.24 ਕਿਲੋਮੀਟਰ ਅਤੇ ਸਾਲ 2007-08 ਦੌਰਾਨ 27.40 ਕਿਲੋਮੀਟਰ ਲੰਬਾਈ ਵਿੱਚ ਅੰਦਰੂਨੀ ਸਫਾਈ ਕਰਵਾਈ ਗਈ ਹੈ। ਫਗਵਾੜਾ ਮਾਈਨਰ ਦੀ ਕੁੱਲ ਲੰਬਾਈ 23.60 ਕਿਲੋਮੀਟਰ ਹੈ, ਜਿਸ ਵਿਚੋਂ ਸਾਲ 2006-07 ਦੌਰਾਨ 23.50 ਕਿਲੋਮੀਟਰ ਦੀ ਅੰਦਰੂਨੀ ਸਫਾਈ ਕਰਵਾਈ ਗਈ ਹੈ।

ਬਿਸਤ ਦੁਆਬ ਨਹਿਰ ਦੀ ਵਹਾਉ ਸਮਰੱਥਾ ਨੂੰ ਵਧਾਉਣ ਲਈ ਬਿਸਤ ਦੁਆਬ ਨਹਿਰ ਸਿਸਟਮ ਦੇ ਮੁੜ ਵਸੇਵੇ ਦਾ ਇੱਕ ਪ੍ਰੋਜੈਕਟ, ਜਿਸ ਦੀ ਲਾਗਤ 210.90 ਕਰੋੜ ਹੈ, ਕੇਂਦਰੀ ਜਲ ਆਯੋਗ, ਨਵੀਂ ਦਿੱਲੀ ਵੱਲੋਂ ਤਕਨੀਕੀ ਤੌਰ ਤੇ ਕਲੀਅਰ ਕੀਤਾ ਜਾ ਚੁੱਕਾ ਹੈ। ਇਸ ਪ੍ਰੋਜੈਕਟ ਵਿਚ 14 ਮੇਨ ਨਹਿਰਾਂ, ਜਿਨ੍ਹਾਂ ਵਿਚ ਬਿਸਤ ਦੁਆਬ ਨਹਿਰ ਅਤੇ ਬੰਗਾ ਰਜਬਾਹਾ ਵੀ ਸ਼ਾਮਲ ਹਨ, ਨੂੰ ਪੱਕਾ ਕਰਨ ਦੀ ਤਜਵੀਜ਼ ਹੈ। ਇਹ ਕੰਮ ਪਲਾਨਿੰਗ ਕਮਿਸ਼ਨ ਤੋਂ ਇਨਵੈਸਟਮੈਂਟ ਕਲੀਅਰੈਂਸ ਮਿਲਣ ਅਤੇ ਫੰਡ ਮਿਲਣ ਉਪਰੰਤ ਕਰਵਾਏ ਜਾਣ ਦੀ ਤਜਵੀਜ਼ ਹੈ।

---

## ਹੜ੍ਹਾਂ ਕਾਰਣ ਫਸਲਾਂ ਦੇ ਨੁਕਸਾਨ ਦਾ ਮੁਆਵਜ਼ਾ

*1738 (**ਸੀ.ਯੂ.**). **ਸਰਦਾਰ ਈਸ਼ਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਮਰਾਲਾ (ਲੁਧਿਆਣਾ) ਹਲਕੇ ਵਿੱਚ ਹੁਣੇ ਜਿਹੇ ਆਏ ਹੜ੍ਹਾਂ ਕਾਰਣ ਫਸਲਾਂ ਨੂੰ ਹੋਏ ਨੁਕਸਾਨ ਅਤੇ ਪ੍ਰਭਾਵਿਤ ਹੋਈ ਵਾਹੀਯੋਗ ਜ਼ਮੀਨ ਦੇ ਵੇਰਵੇ ਕੀ ਹਨ;

(ਅ) ਕੀ ਸਰਕਾਰ ਦੁਆਰਾ ਇਸ ਖੇਤਰ ਦੇ ਕਿਸਾਨਾਂ ਨੂੰ ਫਸਲਾਂ ਦੇ ਨੁਕਸਾਨ ਬਦਲੇ ਕੋਈ ਮੁਆਵਜ਼ਾ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਹਾਂ ਜੀ, ਸਮਰਾਲਾ (ਲੁਧਿਆਣਾ) ਹਲਕੇ ਵਿੱਚ ਹੁਣੇ ਜਿਹੇ ਆਏ ਹੜ੍ਹਾਂ ਕਾਰਣ 5989 ਏਕੜ ਵਾਹੀਯੋਗ ਰਕਬੇ ਵਿੱਚ ਫਸਲਾਂ ਦਾ ਨੁਕਸਾਨ ਹੋਇਆ ਹੈ।

(ਅ) ਸਰਕਾਰ ਦੁਆਰਾ ਜ਼ਿਲ੍ਹਾ ਲੁਧਿਆਣਾ ਨੂੰ ਫਸਲਾਂ ਦੇ ਖਰਾਬੇ ਕਾਰਣ ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ ਕੁੱਲ 650.84 ਲੱਖ ਰੁਪਏ ਦੀ ਰਕਮ ਮਨਜ਼ੂਰ ਕੀਤੀ ਗਈ ਹੈ, ਜਿਸ ਵਿਚੋਂ ਸਮਰਾਲਾ ਖੇਤਰ ਦੇ ਕਿਸਾਨਾਂ ਨੂੰ ਫਸਲਾਂ ਦੇ ਖਰਾਬੇ ਲਈ 258.31 ਲੱਖ ਰੁਪਏ ਦੀ ਰਕਮ ਉਪ ਮੰਡਲ ਮੈਜਿਸਟਰੇਟ ਨੂੰ ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ ਦੇ ਦਿੱਤੀ ਗਈ ਹੈ ਜੋ ਕਿ ਵੰਡੀ ਜਾ ਰਹੀ ਹੈ।

---

## ਸਰਪਲੱਸ ਬਿਜਲੀ ਵੇਚਣਾ

*1739 (ਸੀ.ਯੂ.). ਸਰਦਾਰ ਈਸ਼ਰ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ 1 ਅਪ੍ਰੈਲ, 2010 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੰਜਾਬ ਵਿੱਚੋਂ ਵਾਧੂ ਬਿਜਲੀ ਵੇਚੀ ਜਾਂ ਬਾਹਰ ਭੇਜੀ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਿਟਿਡ ਵੱਲੋਂ ਮਿਤੀ 01.04.2010 ਤੋ 25.09.2010 ਤੱਕ ਵਾਧੂ 3332 ਲੱਖ ਯੂਨਿਟ ਬਿਜਲੀ ਹੋਰ ਰਾਜਾਂ ਨੂੰ ਨਿਰਯਾਤ/ਵੇਚੀ ਗਈ ਹੈ ਜਿਸ ਦੇ ਵੇਰਵੇ ਅਨੁਲੱਗ-'ੳ' ਅਨੁਸਾਰ ਹਨ।

### ਅਨੁਲੱਗ-'ੳ'

### ਵਾਧੂ ਬਿਜਲੀ ਦੀ ਵਿਕਰੀ ਦਾ ਵੇਰਵਾ

| ਸਮਾਂ | ਬੈਂਕਿੰਗ ਰਾਹੀਂ ਨਿਰਯਾਤ (ਲੱਖ ਯੂਨਿਟ) | ਵਿਕਰੀ (ਲੱਖ ਯੂਨਿਟ) | ਕੁੱਲ (ਬੈਂਕਿੰਗ ਰਾਹੀਂ ਨਿਰਯਾਤ+ਵਿਕਰੀ) (ਲੱਖ ਯੂਨਿਟ) |
|---|---|---|---|
| ਅਪ੍ਰੈਲ, 2010 | 1858.00 | 0 | 1858.00 |
| ਮਈ, 2010 | 558.00 | 0 | 558.00 |
| ਜੂਨ, 2010 | 0 | 0 | 0 |
| ਜੁਲਾਈ, 2010 | 0 | 294.20 | 294.20 |
| ਅਗਸਤ, 2010 | 0 | 198.70 | 198.70 |
| 1 ਤੋਂ 25 ਸਤੰਬਰ, 2010 ਤੱਕ | 0 | 423.10 | 423.10 |
| ਕੁੱਲ | 2416.00 | 916.00 | 3332.00 |

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1740 (ਸੀ.ਯੂ.)**

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1742 (ਸੀ.ਯੂ.)**

---

** Replies to Starred Question Nos. 1740 (C.U.) and 1742 (C.U.) were not received till 17.10.2011 i.e. the date on which this Annexure was sent to the press for final printing.

Please see Appendix (Gu num) 1740 ---
Please see Appendix ——— 1742 ---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1743 (ਸੀ.ਯੂ.)**

---

## ਜੀਰੀ ਦੀ ਖਰੀਦ ਲਈ ਬਾਰਦਾਨੇ ਦੀ ਖਰੀਦ

*1744 (ਸੀ.ਯੂ.). **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ 2009 ਦੇ ਸੀਜ਼ਨ ਦੌਰਾਨ ਮਾਰਕਫੈਡ ਦੁਆਰਾ ਝੋਨੇ ਦੀ ਖਰੀਦ ਕਰਨ ਲਈ ਆੜਤੀਆਂ ਦੁਆਰਾ ਬਾਰਦਾਨਾ ਖੁਦ ਖ਼ਰੀਦਿਆ/ਵਰਤਿਆ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਇਸ ਬਾਰਦਾਨੇ ਦੀ ਪ੍ਰਤੀ-ਪੂਰਤੀ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਜੀ ਹਾਂ। ਆੜਤੀਆਂ ਵੱਲੋਂ ਖੁਦ ਵਰਤਿਆ ਗਿਆ ਬਾਰਦਾਨਾ ਮਾਰਕਫੈਡ ਵੱਲੋਂ ਵਾਪਿਸ ਕਰ ਦਿੱਤਾ ਗਿਆ ਹੈ।

---

## ਐਨ.ਐਚ.ਏ.ਆਈ. ਤੋਂ ਪ੍ਰਾਪਤ ਫੰਡ

*1749 (ਸੀ.ਯੂ.). **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਐਨ.ਐਚ.ਏ.ਆਈ. ਨੇ ਮੌਜੂਦਾ ਸਰਕਾਰ ਨੂੰ ਪੰਜਾਬ ਵਿਚ ਰੁੱਖ ਲਗਾਉਣ ਲਈ 44 ਕਰੋੜ ਰੁਪਏ ਦਿੱਤੇ ਹਨ ; ਜੇਕਰ ਅਜਿਹਾ ਹੋਵੇ ਤਾਂ ਹੁਣ ਤੱਕ ਉਪਰੋਕਤ ਫੰਡ ਵਿਚੋਂ ਕਿੰਨੀ ਰਕਮ ਖਰਚ ਲਈ ਗਈ ਹੈ ਅਤੇ ਇਸ ਰਕਮ ਨਾਲ ਲਗਾਏ ਗਏ ਰੁੱਖਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਲੋਕ ਨਿਰਮਾਣ ਵਿਭਾਗ ਨੂੰ ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਵੱਲੋਂ ਦਰੱਖਤਾਂ ਨੂੰ ਲਗਾਉਣ ਲਈ ਕੋਈ ਫੰਡ ਪ੍ਰਾਪਤ ਨਹੀਂ ਹੋਏ ਹਨ।

---

## ਪੀਣ ਵਾਲੇ ਪਾਣੀ ਦੀ ਸਪਲਾਈ

*1751 (ਸੀ.ਯੂ.). **ਚੌਧਰੀ ਮੋਹਨ ਲਾਲ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬੰਗਾ ਹਲਕੇ ਵਿਚ ਪੈਂਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ ;

---

** Reply to Starred Question No. 1743 (C.U.) was not received till 17.10.2011 i.e. the date on which this Annexure was sent to the press for final printing.

Please see Appendix

[ ਚੌਧਰੀ ਮੋਹਨ ਲਾਲ ]

(ਅ) ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕਰਵਾਇਆ ਗਿਆ ਅਤੇ ਅਜਿਹੇ ਪਿੰਡਾਂ ਨੂੰ ਕਦੋਂ ਤੱਕ ਪੀਣ ਵਾਲੇ ਪਾਣੀ ਦੀ ਸਪਲਾਈ ਦੇ ਦਿੱਤੀ ਜਾਵੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, (ੳ) ਵਿਧਾਨ ਸਭਾ ਹਲਕਾ ਬੰਗਾ ਵਿਚ 125 ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕਰਵਾਈ ਜਾ ਰਹੀ ਹੈ।

(ਅ) 13 ਪਿੰਡਾਂ ਨੂੰ ਅਜੇ ਤੱਕ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਨਹੀਂ ਕਰਵਾਈ ਗਈ। ਇਨ੍ਹਾਂ 13 ਪਿੰਡਾਂ ਵਿਚੋਂ 12 ਪਿੰਡਾਂ ਦੇ ਤਖਮੀਨਿਆਂ ਦੀ ਪ੍ਰਸ਼ਾਸਕੀ ਪ੍ਰਵਾਨਗੀ ਜਾਰੀ ਕੀਤੀ ਜਾ ਚੁੱਕੀ ਹੈ ਅਤੇ ਇਨ੍ਹਾਂ 12 ਪਿੰਡਾਂ ਨੂੰ ਪੀਣ ਵਾਲਾ ਪਾਣੀ ਮਿਤੀ 31.03.2011 ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ। ਬਾਕੀ ਰਹਿੰਦੇ ਇਕ ਪਿੰਡ ਦਾ ਤਖਮੀਨਾ ਤਿਆਰ ਕੀਤਾ ਜਾ ਰਿਹਾ ਹੈ, ਇਸ ਪਿੰਡ ਨੂੰ ਪੀਣ ਵਾਲਾ ਪਾਣੀ ਮਿਤੀ 31.12.2011 ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ।

---

## ਬਰਨਾਲਾ ਵਿਖੇ ਪੁਰਾਣੀ ਤਹਿਸੀਲ ਦੀ ਜ਼ਮੀਨ ਵੇਚਣਾ

***1752 (ਸੀ.ਯੂ.). ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਸੱਚ ਹੈ ਕਿ ਬਰਨਾਲਾ ਦੀ ਪੁਰਾਣੀ ਤਹਿਸੀਲ ਦੀ ਜ਼ਮੀਨ ਨੂੰ ਵੇਚਣ ਬਾਰੇ ਸਰਕਾਰ ਨੇ ਕੋਈ ਵਿਚਾਰ ਬਣਾਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਇਸ ਜ਼ਮੀਨ ਨੂੰ ਵੇਚਣ ਦੀ ਬਜਾਏ ਇਸ ਉਤੇ ਕੋਈ ਹੋਰ ਸਰਕਾਰੀ ਅਦਾਰਾ/ਦਫ਼ਤਰ ਉਸਾਰਣ ਬਾਰੇ ਵਿਚਾਰ ਕਰੇਗੀ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਹਾਂ ਜੀ। ਇਸ ਦੇ ਇਹ ਕਾਰਨ ਹਨ ਕਿ ਇਸ ਜ਼ਮੀਨ ਦੀ ਵਪਾਰਕ ਵਰਤੋਂ ਨਾਲ ਪ੍ਰਾਪਤ ਹੋਣ ਵਾਲੇ ਫੰਡਜ਼ ਨਾਲ, ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਬਰਨਾਲਾ ਦੀ ਉਸਾਰੀ ਕੀਤੀ ਜਾਣੀ ਹੈ।

(ਅ) ਨਹੀਂ ਜੀ, ਕਿਉਂਕਿ ਤਜਵੀਜ਼-ਸ਼ੁਦਾ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਬਰਨਾਲਾ ਵਿੱਚ ਸਾਰੇ ਸਰਕਾਰੀ ਦਫ਼ਤਰ/ਅਦਾਰੇ ਇਕੱਠੇ ਬਿਠਾਏ ਜਾਣਗੇ। ਇਸ ਤਰ੍ਹਾਂ ਕਿਸੇ ਹੋਰ ਦਫ਼ਤਰ ਨੂੰ ਅਲੱਗ ਜਗ੍ਹਾ ਦੇਣ ਦੀ ਲੋੜ ਨਹੀਂ ਰਹਿ ਜਾਂਦੀ।

---

## ਘੋਲੀਆਂ ਕਲਾਂ ਰਜਵਾਹੇ ਦੇ ਪੁਲ ਦੀ ਮੁੜ ਉਸਾਰੀ

*1753 (ਸੀ.ਯੂ.). **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸਰਕਾਰ ਦੇ ਧਿਆਨ ਵਿੱਚ ਹੈ ਕਿ ਬਾਘਾਪੁਰਾਣਾ (ਮੋਗਾ) ਵਿੱਚ ਪੈਂਦੀ ਨੱਥੂਕੇ ਤੋਂ ਕਾਲੇਕੇ ਸੜਕ ਉਤੇ ਘੋਲੀਆਂ ਕਲਾਂ ਰਜਵਾਹੇ ਦਾ ਪੁਲ ਢਹਿ ਚੁੱਕਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪੁਲ ਨੂੰ ਮੁੜ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ)** : ਜੀ ਹਾਂ। ਇਹ ਪੁਲ ਢਹਿ ਚੁੱਕਾ ਹੈ। ਇਸ ਦੀ ਉਸਾਰੀ 8 ਮਹੀਨਿਆਂ ਵਿੱਚ ਕਰਵਾ ਦਿੱਤੀ ਜਾਵੇਗੀ।

---

## ਟਿਊਬਵੈੱਲ ਕੁਨੈਕਸ਼ਨਾਂ ਲਈ ਕਰਾਈਟੇਰੀਆ

*1754 (ਸੀ.ਯੂ.). **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਵੱਲੋਂ ਹੋਂਦ ਵਿਚ ਆਉਣ ਉਪਰੰਤ ਟਿਊਬਵੈੱਲਾਂ ਲਈ ਬਿਜਲੀ ਕੁਨੈਕਸ਼ਨਾਂ ਦਾ ਕੀ ਕਰਾਈਟੇਰੀਆ ਅਖਤਿਆਰ ਕੀਤਾ ਗਿਆ ਅਤੇ ਪਿਛਲੇ ਪੈਂਡਿੰਗ ਕੇਸਾਂ ਦੀ ਪਟਿਆਲਾ ਜ਼ਿਲ੍ਹੇ ਦੀ ਸਥਿਤੀ ਕੀ ਹੈ ਅਤੇ ਇਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਆਦੇਸ਼ ਅਨੁਸਾਰ, ਟਿਊਬਵੈੱਲਾਂ ਨੂੰ ਨਵੇਂ ਕੁਨੈਕਸ਼ਨ ਦੇਣ ਦੀ ਪਾਲਿਸੀ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ। ਅੱਜ ਤੱਕ ਪਟਿਆਲਾ ਜ਼ਿਲ੍ਹੇ ਦੇ ਵਿੱਚ ਟਿਊਬਵੈੱਲਾਂ ਦੀਆਂ 19086 ਅਰਜ਼ੀਆਂ ਬਕਾਇਆ ਪਈਆਂ ਹਨ। ਇਨ੍ਹਾਂ ਵੱਖ-ਵੱਖ ਕੈਟੇਗਰੀਆਂ ਦੇ ਟਿਊਬਵੈੱਲ ਕੁਨੈਕਸ਼ਨਾਂ ਦੀਆਂ ਬਕਾਇਆ ਅਰਜ਼ੀਆਂ ਦਾ ਨਿਪਟਾਰਾ ਪੰਜਾਬ ਸਰਕਾਰ ਦੀ ਨੀਤੀ ਅਨੁਸਾਰ ਫੈਸਲਾ ਹੋਣ ਤੇ ਅਤੇ ਰਾਜ ਭਰ ਵਿੱਚ ਵੱਖ-ਵੱਖ ਕੈਟਾਗਰੀਆਂ ਦੀਆਂ ਬਕਾਇਆ ਅਰਜ਼ੀਆਂ ਦੀ ਸੀਨੀਆਰਤਾ ਦੇ ਅਧਾਰ ਤੇ ਕੀਤਾ ਜਾਵੇਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1755 (ਸੀ.ਯੂ.)**

---

** Reply to Starred Question No. 1755 (C.U.) was not received till 17.10.2011 i.e. the date on which this Annexure was sent to the press for final printing.

## ਇੰਪਰੂਵਮੈਂਟ ਟਰੱਸਟਾਂ ਵਿਚ ਟਰੱਸਟੀਆਂ ਦੀ ਨਾਮਜ਼ਦਗੀ

***1760 (ਸੀ.ਯੂ.). ਸ਼੍ਰੀ ਜਗਦੀਸ਼ ਸਾਹਨੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇੰਪਰੂਵਮੈਂਟ ਟਰੱਸਟਾਂ ਲਈ ਮਿਉਂਸਿਪਲ ਕਮੇਟੀਆਂ ਦੇ ਮੈਂਬਰਾਂ ਵਿਚੋਂ ਟਰੱਸਟੀ ਨਾਮਜ਼ਦ ਕਰਨ ਲਈ ਸਬੰਧਤ ਮਿਉਂਸਿਪਲ ਕਮੇਟੀ ਨੂੰ ਵੀ ਭਰੋਸੇ ਵਿਚ ਲਿਆ ਜਾਂਦਾ ਹੈ ; ਜੇਕਰ ਨਹੀਂ ਤਾਂ ਇਨ੍ਹਾਂ ਟਰੱਸਟੀਆਂ ਨੂੰ ਕਿਸ ਕਰਾਈਟੇਰੀਏ ਅਨੁਸਾਰ ਸਿਲੈਕਟ ਕੀਤਾ ਜਾਂਦਾ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਸਬੰਧਤ ਮਿਉਂਸਿਪਲ ਕੌਂਸਲ ਨੂੰ ਤਿੰਨ ਚੁਣੇ ਗਏ ਕੌਂਸਲਰਾਂ ਦੀ ਸਿਫ਼ਾਰਸ਼ ਕਰਨ ਲਈ ਲਿਖਿਆ ਜਾਂਦਾ ਹੈ, ਪਰ ਜੇਕਰ ਸਬੰਧਤ ਮਿਉਂਸਿਪਲ ਕੌਂਸਲ ਵੱਲੋਂ ਨਿਰਧਾਰਤ ਸਮੇਂ ਦੇ ਅੰਦਰ-ਅੰਦਰ ਸਿਫਾਰਸ਼ ਪ੍ਰਾਪਤ ਨਹੀਂ ਹੁੰਦੀ ਤਾਂ ਸਰਕਾਰ ਵੀ ਟਾਊਨ ਇੰਪਰੂਵਮੈਂਟ ਐਕਟ, 1922 ਦੀ ਧਾਰਾ-4.3 ਅਨੁਸਾਰ ਟਰੱਸਟੀ ਨਾਮਜ਼ਦ ਕਰ ਸਕਦੀ ਹੈ ਜੀ।

---

## ਨਗਰ ਪਾਲਿਕਾਵਾਂ ਨੂੰ ਵਿਕਾਸ ਕਾਰਜਾਂ ਲਈ ਗ੍ਰਾਂਟ

***1761 (ਸੀ.ਯੂ.). ਸ਼੍ਰੀ ਜਗਦੀਸ਼ ਸਾਹਨੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੌਜੂਦਾ ਸਰਕਾਰ ਵੱਲੋਂ ਵਿਕਾਸ ਕਾਰਜਾਂ ਲਈ "ਏ" ਕਲਾਸ ਮਿਉਂਸਿਪਲ ਕਮੇਟੀਆਂ ਨੂੰ ਦਿੱਤੇ ਤਿੰਨ-ਤਿੰਨ ਕਰੋੜ ਰੁਪਏ ਤੋਂ ਇਲਾਵਾ ਇਨ੍ਹਾਂ ਕਮੇਟੀਆਂ ਨੂੰ ਇਸੇ ਮੰਤਵ ਲਈ ਹੋਰ ਪੈਸਾ ਵੀ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਮਿਉਂਸਿਪਲ ਕਮੇਟੀਆਂ ਦੇ ਨਾਮ ਅਤੇ ਵੇਰਵੇ ਦੱਸੇ ਜਾਣ ਜਿਨ੍ਹਾਂ ਨੂੰ ਇਹ ਪੈਸੇ ਦਿੱਤੇ ਗਏ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਸਾਲ 2008-09 ਦੌਰਾਨ ਪੰਜਾਬ ਰਾਜ ਦੀਆਂ ਸਮੂਹ ਦਰਜਾ-1 ਨਗਰ ਕੌਂਸਲਾਂ ਨੂੰ ਯੂ.ਡੀ.-6(i)/ਯੂ.ਡੀ.-12/ਯੂ.ਡੀ.-6.2(ii) ਮਿਉਂਸਿਪਲ ਡਿਵੈਲਪਮੈਂਟ ਫੰਡ ਸਕੀਮ (ਪਲਾਨ ਸਕੀਮ) ਅਧੀਨ ਵਿਕਾਸ ਦੇ ਕੰਮਾਂ ਲਈ 3.00 ਕਰੋੜ ਰੁਪਏ ਪ੍ਰਤੀ ਨਗਰ ਕੌਂਸਲ ਦੀ ਗਰਾਂਟ ਦਿੱਤੀ ਗਈ ਸੀ। ਇਸੇ ਮੰਤਵ ਹਿੱਤ ਇਸ ਸਕੀਮ ਹੇਠ ਸਾਲ 2008-09, 2009-10 ਅਤੇ 2010-11 ਵਿੱਚ ਕ੍ਰਮਵਾਰ ਮੋਗਾ, ਪਠਾਨਕੋਟ, ਫਾਜ਼ਿਲਕਾ ਅਤੇ ਮੁਕਤਸਰ, ਦਰਜਾ-"ਏ" ਨਗਰ ਕੌਂਸਲਾਂ ਨੂੰ ਕੁੱਲ 8.67 ਕਰੋੜ ਰੁਪਏ ਹੋਰ ਵਿਕਾਸ ਦੇ ਕੰਮਾਂ ਲਈ ਦਿੱਤੇ ਗਏ ਜਿਸ ਦਾ ਵੇਰਵਾ ਅਨੁਲੱਗ-'ੳ' ਵਿਚ ਦਰਜ ਹੈ ਜੀ।

## ਅਨੁਲੱਗ-'ੳ'

ਦਰਜਾ-1 ਨਗਰ ਕੌਂਸਲਾਂ ਦਾ ਵੇਰਵਾ ਜਿਨ੍ਹਾਂ ਨੂੰ ਮਿਉਂਸਿਪਲ ਡਿਵੈਲਪਮੈਂਟ ਫੰਡ ਸਕੀਮ ਅਧੀਨ ਹੋਰ ਪੈਸਾ ਦਿੱਤਾ ਗਿਆ ਹੈ :-

| ਲੜੀ ਨੰ: | ਦਰਜਾ-1 ਨਗਰ ਕੌਂਸਲਾਂ ਦੇ ਨਾਮ | ਵਿੱਤੀ ਸਾਲ | ਵਾਧੂ ਜਾਰੀ ਕੀਤੀ ਗਰਾਂਟ ਦੀ ਰਕਮ (ਕਰੋੜਾਂ ਵਿੱਚ) | ਮੰਤਵ |
|---|---|---|---|---|
| 1. | ਮੋਗਾ | 2008-09 | 1.00 | ਮੋਗਾ ਸ਼ਹਿਰ ਦੇ ਸਮੁੱਚੇ ਵਿਕਾਸ ਲਈ |
| 2. | ਪਠਾਨਕੋਟ | 2009-10 | 1.83 | ਨਗਰ ਕੌਂਸਲ, ਪਠਾਨਕੋਟ ਦੇ ਬੁਨਿਆਦੀ ਵਿਕਾਸ ਲਈ (ਮਸ਼ੀਨਰੀ ਦੀ ਖਰੀਦ) |
| 3. | ਫਾਜ਼ਿਲਕਾ | 2010-11 | 5.00 | ਨਗਰ ਕੌਂਸਲ, ਫਾਜ਼ਿਲਕਾ ਦੇ ਬੁਨਿਆਦੀ ਵਿਕਾਸ ਲਈ |
| 4. | ਮੁਕਤਸਰ | 2010-11 | 0.84 | ਮੁਕਤਸਰ ਦੇ ਅੰਦਰ ਬੁਨਿਆਦੀ ਵਿਕਾਸ ਲਈ। |
| | ਕੁੱਲ | | 8.67 | |

---

## ਜਨਰੇਟਰ ਸੈੱਟਾਂ ਦੀ ਖਰੀਦ

***1762 (ਸੀ.ਯੂ.).ਸ਼੍ਰੀ ਜਗਦੀਸ਼ ਸਾਹਨੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਵਿਭਾਗ ਵੱਲੋਂ ਸਾਲ 2008-09 ਅਤੇ 2010 ਵਿੱਚ ਰਾਜ ਦੇ ਹਸਪਤਾਲਾਂ ਵਿੱਚ ਵਰਤੋਂ ਲਈ ਰਾਜ ਤੋਂ ਬਾਹਰ ਦੀ ਕਿਸ ਰਕਮ ਤੋਂ ਕਿੰਨੇ ਜਨਰੇਟਰ ਸੈੱਟ ਖਰੀਦੇ ਗਏ ਹਨ ਅਤੇ ਕਿਸ ਰੇਟ ਤੇ ਖਰੀਦੇ ਗਏ ਹਨ ;

[ ਸ਼੍ਰੀ ਜਗਦੀਸ਼ ਸਾਹਨੀ ]

(ਅ) ਕੀ ਭਾਗ (ੳ) ਵਿੱਚ ਵਰਣਿਤ ਜਨਰੇਟਰਾਂ ਦਾ ਰੇਟ ਪੰਜਾਬ ਵਿੱਚ ਉਪਲਬਧ ਜਨਰੇਟਰਾਂ ਨਾਲੋਂ ਘੱਟ ਸੀ ; ਜੇਕਰ ਨਹੀਂ ਤਾਂ ਬਾਹਰੋਂ ਜਨਰੇਟਰ ਸੈੱਟ ਖਰੀਦਣ ਦੇ ਕੀ ਕਾਰਨ ਸਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸਿਹਤ ਵਿਭਾਗ, ਪੰਜਾਬ ਵੱਲੋਂ ਹੇਠ ਲਿਖੇ ਪਿਛਲੇ ਤਿੰਨ ਸਾਲਾਂ ਵਿੱਚ ਰਾਜ ਦੇ ਹਸਪਤਾਲਾਂ ਵਿੱਚ ਵਰਤੋਂ ਲਈ ਹੇਠ ਲਿਖੇ ਅਨੁਸਾਰ ਜਨਰੇਟਰ ਸੈੱਟ ਖਰੀਦੇ ਗਏ :-

| ਲੜੀ ਨੰ: | ਸਾਲ | ਕਿੰਨੀ ਮਿਕਦਾਰ ਖਰੀਦੀ ਗਈ | ਕਿਸ ਰੇਟ ਤੇ ਖਰੀਦੇ ਗਏ (ਵੈਟ ਅਤੇ ਇੰਸਟਾਲੇਸ਼ਨ ਸਮੇਤ ਪ੍ਰਤੀ ਪੀਸ) | ਕਿਸ ਫਰਮ ਤੋਂ ਖਰੀਦੇ ਗਏ |
|---|---|---|---|---|
| 1. | 2008 | 75 | 1,52,360/- | ਮੈਸ. ਅਤੁਲ ਜਨਰੇਟਰਸ (ਪ) ਲਿਮਟਿਡ, ਨਨਹਾਈ, ਆਗਰਾ |
| 2. | 2009 | 26 | 2,06,025/- | ਮੈਸ. ਕੌਨਕੌਰਡ ਪਰਫੈਕਟ ਪਾਵਰਜ਼ ਲਿਮਟਿਡ, ਚੰਡੀਗੜ੍ਹ, ਆਥੋਰਾਈਜ਼ਡ ਡੀਲਰ ਮਹਿੰਦਰਾ ਐਂਡ ਮਹਿੰਦਰਾ |
| 3. | 2010 | ਕੋਈ ਨਹੀਂ | - | - |

(ਅ) ਜਨਰੇਟਰ ਖਰੀਦਣ ਲਈ ਰੂਲਾਂ ਅਨੁਸਾਰ ਖੁੱਲ੍ਹੇ ਟੈਂਡਰਾਂ ਰਾਹੀਂ ਖਰੀਦ ਕਰਨ ਦੀ ਪ੍ਰਥਾ ਅਪਣਾਈ ਗਈ ਸੀ। ਇਸ ਵਿੱਚ ਜਿਹੜੀ ਫਰਮ ਨੇ ਸਭ ਤੋਂ ਘੱਟ ਰੇਟ ਦਿੱਤੇ ਉਸ ਪਾਸੋਂ ਇਸ ਦੀ ਖਰੀਦ ਕੀਤੀ ਗਈ। ਇਸ ਖੁੱਲ੍ਹੇ ਟੈਂਡਰ ਦੇ ਪਰੋਸੈਸ ਵਿੱਚ ਪੰਜਾਬ ਰਾਜ ਦੇ ਕਿਸੇ ਵੀ ਜਨਰੇਟਰ ਸੈੱਟ ਦੇ ਨਿਰਮਾਤਾ ਵੱਲੋਂ ਟੈਂਡਰ ਵਿੱਚ ਹਿੱਸਾ ਨਹੀਂ ਲਿਆ ਗਿਆ ਸੀ।

---

## ਡਾਇਰੈਕਟਰ, ਆਯੂਰਵੈਦਿਕ ਦੀ ਅਸਾਮੀ ਲਈ ਯੋਗਤਾਵਾਂ

***1763 (ਸੀ.ਯੂ.). ਸ਼੍ਰੀ ਜਗਦੀਸ਼ ਸਾਹਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਡਾਇਰੈਕਟਰ, ਆਯੂਰਵੈਦਿਕ ਵਿਭਾਗ ਲਗਾਉਣ ਲਈ ਸਰਕਾਰ ਵੱਲੋਂ ਕੀ ਯੋਗਤਾਵਾਂ ਨਿਰਧਾਰਤ ਕੀਤੀਆਂ ਹੋਈਆਂ ਹਨ ;

(ਅ) ਕੀ ਮੌਜੂਦਾ ਡਾਇਰੈਕਟਰ, ਆਯੂਰਵੈਦਿਕ ਵਿਭਾਗ ਇਹ ਸਾਰੀਆਂ ਯੋਗਤਾਵਾਂ ਪੂਰੀਆਂ ਕਰਦੇ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਮਿਤੀ 27.03.2008 ਤੋਂ "ਦਿ ਪੰਜਾਬ ਆਯੂਰਵੈਦਿਕ (ਗਰੁੱਪ ਏ) ਸਰਵਿਸ ਰੂਲਜ, 2008" ਹੋਂਦ ਵਿੱਚ ਹਨ, ਜਿਨ੍ਹਾਂ ਦੇ ਅਧੀਨ ਅਪੈਂਡਿਕਸ "ਬੀ" ਵਿੱਚ ਡਾਇਰੈਕਟਰ ਆਯੂਰਵੈਦਿਕ ਦੀ ਅਸਾਮੀ ਲਈ ਨਿਮਨ ਲਿਖਤ ਉਪਬੰਧ ਹੈ :-

| Sr. No. | Designation of the Post | Percentage for appointment by | | Method of appointment, Qualification and Experience for appointment by | |
|---|---|---|---|---|---|
| | | Promotion | Direct Appointment | Promotion | Direct Appointment |
| 1 | 2 | 3 | 4 | 5 | 6 |
| 1. | Director Ayurveda | Hundred Percent | – | From amongst the Joint Director Ayurveda, who has an experience of working as such for a minumum period of two years | – |

(ਅ) ਮੌਜੂਦਾ ਡਾਇਰੈਕਟਰ ਆਯੂਰਵੈਦਾ ਜਦੋਂ ਨਿਯੁਕਤ ਹੋਏ ਸਨ ਤਾਂ ਉਹ ਉਸ ਸਮੇਂ ਦੀਆਂ ਨਿਰਧਾਰਤ ਯੋਗਤਾਵਾਂ ਪੂਰੀਆਂ ਕਰਦੇ ਸਨ।

---

## ਫਾਰਮੇਸੀਆਂ ਨੂੰ ਅਫੀਮ ਦਾ ਕੋਟਾ ਅਲਾਟ ਕਰਨ ਸਬੰਧੀ ਕਰਾਈਟੇਰੀਆ

***1764 (ਸੀ.ਯੂ.). ਸ਼੍ਰੀ ਜਗਦੀਸ਼ ਸਾਹਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2009 ਤੋਂ 2010 ਵਿੱਚ ਦਵਾਈਆਂ ਬਣਾਉਣ ਵਿੱਚ ਵਰਤਣ ਲਈ ਰਾਜ ਵਿੱਚ ਵੱਖ-ਵੱਖ ਫਾਰਮੇਸੀਆਂ ਨੂੰ ਕਿੰਨੀ-ਕਿੰਨੀ ਅਫੀਮ ਦਾ ਕੋਟਾ ਜਾਰੀ ਕੀਤਾ ਗਿਆ ;

(ਅ) ਭਾਗ (ੳ) ਵਿਚ ਵਰਣਿਤ ਫਾਰਮੇਸੀਆਂ ਨੂੰ ਅਫੀਮ ਦਿੱਤੇ ਜਾਣ ਦੀ ਕੀ ਕਸੌਟੀ ਅਖਤਿਆਰ ਕੀਤੀ ਗਈ ਸੀ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸਾਲ 2009 ਵਿੱਚ ਭਾਰਤ ਸਰਕਾਰ ਨੇ ਪੰਜਾਬ ਰਾਜ ਲਈ 200 ਕਿਲੋ ਅਫੀਮ ਦਾ ਕੋਟਾ ਨਿਸ਼ਚਿਤ ਕੀਤਾ। ਆਯੂਰਵੈਦਿਕ ਵਿਭਾਗ, ਪੰਜਾਬ ਨੇ ਇਸ ਕੋਟੇ ਨੂੰ ਅੱਗੇ ਅਲਾਟ ਕਰਨ ਲਈ ਜੋ ਡਿਮਾਂਡ ਪ੍ਰਾਪਤ ਹੋਈ ਸੀ, ਉਸ ਦੇ ਅਧਾਰ ਤੇ ਮੈ/ਸ. ਧਨਵੰਤਰੀ ਆਯੂਰਵੈਦਿਕ ਫਾਰਮੇਸੀ, ਅੰਮ੍ਰਿਤਸਰ ਨੂੰ 105 ਕਿਲੋ ਅਫੀਮ ਦਾ ਕੋਟਾ ਦਿੱਤਾ ਸੀ। ਇਸ ਕੋਟੇ ਦੇ ਵਿਰੁੱਧ ਉਨ੍ਹਾਂ ਨੇ 105 ਕਿਲੋ ਅਫੀਮ ਭਾਰਤ ਸਰਕਾਰ ਦੇ ਗੋਦਾਮ, ਗਾਜੀਪੁਰ ਤੋਂ ਹੀ ਅਫੀਮ ਖਰੀਦੀ।

ਸਾਲ 2010 ਵਿੱਚ ਭਾਰਤ ਸਰਕਾਰ ਨੇ ਆਪਣੀ ਨੀਤੀ ਵਿੱਚ ਤਬਦੀਲੀ ਕਰ ਦਿੱਤੀ ਅਤੇ ਸਾਰਾ ਕੋਟਾ ਰਾਜ ਸਰਕਾਰ ਨੂੰ ਦੇਣ ਦੀ ਬਜਾਏ ਖੁਦ ਆਪਣੇ ਆਪ ਹੀ ਅਲਾਟ ਕੀਤਾ। ਸਾਲ 2010 ਵਿੱਚ ਮੈ/ਸ. ਧਨਵੰਤਰੀ ਆਯੂਰਵੈਦਿਕ ਫਾਰਮੇਸ਼ੀ, ਅੰਮ੍ਰਿਤਸਰ ਨੂੰ 70 ਕਿਲੋ ਅਫੀਮ ਭਾਰਤ ਸਰਕਾਰ ਤੋਂ ਅਲਾਟ ਹੋਈ ਅਤੇ 70 ਕਿਲੋ ਹੀ ਕੰਪਨੀ ਵੱਲੋਂ ਖਰੀਦੀ ਗਈ।

(ਅ) ਸਟੇਟ ਵੱਲੋਂ ਵੱਖ-ਵੱਖ ਫਾਰਮੇਸੀਆਂ ਨੂੰ ਦਵਾਈਆਂ ਬਣਾਉਣ ਲਈ ਮੈਡੀਸਿਨਲ ਅਫੀਮ ਦਿੱਤੇ ਜਾਣ ਸਮੇਂ ਹੇਠ ਲਿਖੇ ਅਨੁਸਾਰ ਕਸੌਟੀ ਅਖਤਿਆਰ ਕੀਤੀ ਜਾਂਦੀ ਹੈ :-

ਫਾਰਮੇਸੀਆਂ ਨੂੰ ਮੈਡੀਸਿਨਲ ਅਫੀਮ ਸਬੰਧਤ ਜ਼ਿਲ੍ਹਾ ਡਰੱਗ ਇੰਸਪੈਕਟਰ ਦੀ ਸਿਫਾਰਸ਼ ਨੂੰ ਮੁੱਖ ਰੱਖਦੇ ਹੋਏ, ਸਟੇਟ ਡਰੱਗ ਲਾਇਸੈਂਸਿੰਗ ਅਥਾਰਿਟੀ ਵੱਲੋਂ ਹੇਠ ਲਿਖੇ ਦਸਤਾਵੇਜ਼ਾਂ ਨੂੰ ਤਕਨੀਕੀ ਪੱਖੋਂ ਵਿਚਾਰਨ ਉਪਰੰਤ ਜਾਰੀ ਕੀਤੀ ਜਾਂਦੀ ਹੈ :-

1) ਫਰਮਾਂ ਵੱਲੋਂ ਕੀਤੀ ਮੰਗ।

2) ਪਹਿਲਾਂ ਪ੍ਰਾਪਤ ਕੀਤੀ ਮੈਡੀਸਿਨਲ ਅਫੀਮ ਦੀ ਖਪਤ।

3) ਸਟੋਰ ਰਜਿਸਟਰ ਵਿੱਚ ਦਰਸਾਈ ਸਥਿਤੀ।

4) ਫਰਮਾਂ ਨੂੰ ਪ੍ਰਾਪਤ ਹੋਏ ਸਪਲਾਈ ਆਰਡਰਸ।

5) ਮੈਡੀਸਿਨਲ ਅਫੀਮ ਦੀ ਵਰਤੋਂ ਸਬੰਧੀ ਜ਼ਿਲ੍ਹਾ ਪੱਧਰ ਤੇ ਗਠਿਤ ਕਮੇਟੀ ਦੀ ਰਿਪੋਰਟ।

---

# APPENDIX
# TO
# ANNEXURE
# TO
# PUNJAB VIDHAN SABHA
# DEBATES

*Friday, the 1st October, 2010*

**Vol. X - No. 4**

## UNSTARRED QUESTION (CONVERTED AS SUCH FROM BEING STARRED QUESTIONS) AND ANSWERS

---

**ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਖੇਤੀਬਾੜੀ ਲਈ ਜ਼ਮੀਨ ਦੀ ਅਲਾਟਮੈਂਟ**

*1626 (ਸੀ.ਯੂ.). **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਥੇ ਅਨੁਸੂਚਿਤ ਜਾਤੀ ਮਾਲਕੀ ਸਹਿਕਾਰਤਾ ਸੁਸਾਇਟੀ ਅਧੀਨ ਖੇਤੀਬਾੜੀ ਉਦੇਸ਼ਾਂ ਲਈ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਨੂੰ ਜ਼ਮੀਨ ਅਲਾਟ ਕੀਤੀ ਗਈ ਹੈ ;

(ਅ) ਅਨੁਸੂਚਿਤ ਜਾਤੀ ਪਰਿਵਾਰਾਂ ਦੀ ਪਿੰਡ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਤਰ੍ਹਾਂ ਅਲਾਟ ਕੀਤੀ ਗਈ ਜ਼ਮੀਨ ਦੇ ਵੇਰਵੇ ਕੀ ਹਨ ;

(ੲ) ਕੀ ਉਕਤ ਜ਼ਮੀਨ ਉਪਰੋਕਤ ਵਰਣਿਤ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਦੇ ਵਾਸਤਵਿਕ ਕਬਜ਼ੇ ਅਧੀਨ ਹੈ, ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਤੋਂ (ੲ) ਲੋੜੀਂਦੀ ਸੂਚਨਾ ਅਨੁਲੱਗ ੳ**, ਅ** ਅਤੇ ੲ** ਵਿਚ ਦਿੱਤੀ ਗਈ ਹੈ।

---

** Placed in the Revisor Branch.

APPENDIX

TO

ANNEXURE

TO

PUNJAB VIDHAN SABHA

DEBATES

Friday, the 1st October, 2010

Vol. X - No. 4

UNSTARRED QUESTION (CONVERTED AS SUCH FROM BEING STARRED QUESTIONS) AND ANSWER

C.4
~~1.10.2010~~

ਨਿਗਰਾਨ ਕਮੇਟੀ
~~ਨਗਰ ਕੌਂਸਲ,~~ ਨਾਭਾ ਦੀ ਜ਼ਮੀਨ ਉਤੇ ਨਜਾਇਜ਼ ਕਬਜ਼ੇ ~~ਬਾਰੇ~~/-ant

*1663. ਸ੍ਰੀ ~~ਸਰਦਾਰ~~ ਰਣਦੀਪ ਸਿੰਘ ਨਾਭਾ, ~~ਐਮ.ਐਲ.ਏ.~~:- ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਾਭਾ ਸ਼ਹਿਰ ਵਿੱਚ ਮਿਉਂਸਪਲ ਕਮੇਟੀ ਦੀ ਜ਼ਮੀਨ ਉੱਤੇ ਕੀਤੇ ਗਏ ਨਜਾਇਜ਼ ਕਬਜ਼ੇ ਦੇ ਵੇਰਵੇ ਕੀ ਹਨ ਅਤੇ ਇਸ ਅਣ-ਅਧਿਕਾਰਤ ਕਾਬਜ਼ਕਾਰਾਂ ਤੋਂ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ?

ਸ੍ਰੀ ਚੁੰਨੀ ਲਾਲ ਭਗਤ: ~~ਸਥਾਨਕ ਸਰਕਾਰ ਮੰਤਰੀ~~

ਨਗਰ ਕੌਂਸਲ, ਨਾਭਾ ਵਿਖੇ ਕੁੱਲ 730 ਇੰਨਕਰੋਚਮੈਂਟਾਂ ਹਨ। ਇਹ ਇੰਨਕਰੋਚਮੈਂਟਾਂ, ਸ਼ਹਿਰ ਦੇ ਵੱਖ-ਵੱਖ ਪਾਣੀ ਦੀ ਨਿਕਾਸੀ ਲਈ ਜੋ ਨਾਲੇ ਹਨ, ਉਨ੍ਹਾਂ ਉਪਰ ਵੱਖ-ਵੱਖ ਵਿਅਕਤੀਆਂ ਵੱਲੋਂ ਕੀਤੀਆਂ ਹੋਈਆਂ ਹਨ। ਇਨ੍ਹਾਂ ਇੰਨਕਰੋਚਮੈਂਟਾਂ ਨੂੰ ਹਟਾਉਣ ਲਈ 177 ਕੇਸ ਪੀ.ਪੀ.ਐਕਟ ਅਧੀਨ ਫਾਈਲ ਕੀਤੇ ਜਾ ਚੁੱਕੇ ਹਨ ਅਤੇ 220 ਕੇਸ ਪੀ.ਪੀ.ਐਕਟ ਅਧੀਨ ਫਾਈਲ ਕਰਨ ਲਈ ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਪਟਿਆਲਾ ਨੂੰ ਭੇਜ ਦਿੱਤੇ ਗਏ ਹਨ। ਬਾਕੀ ਰਹਿੰਦੀਆਂ ਇੰਨਕਰੋਚਮੈਂਟਾਂ ਦੇ ਕੇਸ ਵੀ ਪੀ.ਪੀ.ਐਕਟ ਅਧੀਨ ਜਲਦੀ ਪਾ ਦਿੱਤੇ ਜਾਣਗੇ।

**Chunni Lal Bhagat, Local Government Minister**

There are 730 encroachments in the Municipal Council, Nabha. These encroachments have been made by different people alongside the sewerage channels of water at different places in the city. In order to remove these 177 encroachments, cases have been filed under PP Act, and another 220 cases have been sent for filing in the court of Regional Deputy Director, Local Government, Patiala under PP Act. For the remaining, the cases under PP Act would be filed soon.

(ii)

ਐਸ.ਸੀ./ਬੀ.ਸੀ.ਬੱਚਿਆਂ ਨੂੰ ਪ੍ਰੀ-ਮੈਟ੍ਰਿਕ ਵਜ਼ੀਫੇ ਦੀ ਅਦਾਇਗੀ

*1700 ਸ਼੍ਰੀ ਸੁਨੀਲ ਕੁਮਾਰ ਜਾਖੜ, ਐਮ.ਐਲ.ਏ.: ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਸਰਕਾਰ ਦੁਆਰਾ ਪੱਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਪ੍ਰੀ-ਮੈਟ੍ਰਿਕ ਵਜ਼ੀਫੇ ਲਈ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ਹਨ;

(ਅ) ਸਾਲ 2010-11 ਲਈ ਅਨੁਸੂਚਿਤ ਜਾਤਾਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਪ੍ਰੀ-ਮੈਟ੍ਰਿਕ ਵਜ਼ੀਫਾ ਮੁਹੱਈਆ ਕਰਵਾਉਣ ਦੀ ਸਰਕਾਰ ਦੀ ਕੀ ਯੋਜਨਾ ਹੈ ?

---

ਸਰਦਾਰ ਗੁਲਜ਼ਾਰ ਸਿੰਘ ਰਣੀਕੇ, ਭਲਾਈ ਮੰਤਰੀ, ਪੰਜਾਬ

(ੳ) ਹੋਰ ਪੱਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਪ੍ਰੀ-ਮੈਟ੍ਰਿਕ ਵਜ਼ੀਫੇ ਦੇਣ ਲਈ ਸਾਲ 2007-08,2008-09 ਅਤੇ 2009 10 ਦੌਰਾਨ ਜਾਰੀ ਕੀਤੇ ਫੰਡਜ਼ ਦਾ ਵੇਰਵਾ ਹੇਠ ਅਨੁਸਾਰ ਹੈ:-

| ਸਾਲ | ਰਾਜ ਸਰਕਾਰ /ਭਾਰਤ ਸਰਕਾਰ ਵੱਲੋਂ ਜਾਰੀ ਕੀਤੀ ਰਾਸ਼ੀ |
|---|---|
| 2007-08 | ਨਿੱਲ |
| 2008-09 | ਨਿੱਲ |
| 2009-10 | 124.35 (ਰਾਜ ਸਰਕਾਰ ਦਾ)<br>124.35 (ਭਾਰਤ ਸਰਕਾਰ ਦਾ) |
| ਕੁੱਲ | 248.70 |

(ਅ) ਭਾਰਤ ਸਰਕਾਰ ਵੱਲੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਪ੍ਰੀ-ਮੈਟ੍ਰਿਕ ਕਲਾਸਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਵਜ਼ੀਫਾ ਦੇਣ ਦੀ ਸਕੀਮ ਨਹੀਂ ਚਲਾਈ ਜਾ ਰਹੀ।

(iii)

ਸਾਲ 2010-11 ਦੌਰਾਨ ਹੋਰ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਪ੍ਰੀ-ਮੈਟ੍ਰਿਕ ਕਲਾਸਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਸਕਾਲਰਸ਼ਿਪ ਦੇਣ ਲਈ 400.00 ਲੱਖ ਰੁਪਏ (200.00 ਲੱਖ ਰੁਪਏ ਭਾਰਤ ਸਰਕਾਰ ਦੇ ਹਿੱਸੇ ਵਜੋਂ +200.00 ਲੱਖ ਰੁਪਏ ਰਾਜ ਸਰਕਾਰ ਦੇ ਹਿੱਸੇ ਵਜੋਂ ) ਦਾ ਬਜਟ ਉਪਬੰਧ ਹੈ।

Starred Assembly question 1732 regarding conditions for passing the map of dwelling units.

Sardar Makhan Singh M.L.A. :- will the Local Government Minister be pleased to state:

*1732 Whether the Punjab Govt. would ensure that the Map or selling unites to be constructed in Punjab would be passed only if there will be proper provisions for recharging of the rain water therein?

Sh. Manoranjan Kalia Hon'ble Local Government Minister, Punjab has given the reply as under:-

*1732 It has been provided in the Municipal Building Byelaws that if any applicant wants to raise construction or applies for addition/alteration on plot having area 200 Sq. yd. or more within Municipal limits, he has to make provision for Rain Water Harvesting. Instructions have also been issued by the Local Govt. Department that no completion certificate/sewerage connection may be issued by the Municipal Authority till the applicant/owner has provided such arrangement as prescribed in the Building Byelaws for Rain Water Harvesting.

ਸਰਦਾਰ ਮੱਖਣ ਸਿੰਘ ਐਮ.ਐਲ.ਏ.:- ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ

ਕੀ ਪੰਜਾਬ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਕਿ ਪੰਜਾਬ ਵਿੱਚ ਬਣਨ ਵਾਲੇ ਘਰਾਂ ਦੇ ਨਕਸ਼ੇ ਉਸ ਸੂਰਤ ਵਿੱਚ ਪਾਸ ਕੀਤੇ ਜਾਣਗੇ ਜੇਕਰ ਨਕਸ਼ੇ ਵਿੱਚ ਬਰਸਾਤੀ ਪਾਣੀ ਦੀ ਰੀਚਾਰਜਿੰਗ ਦੀ ਵਿਵਸਥਾ ਕੀਤੀ ਗਈ ਹੈ?

ਸ੍ਰੀ ਮਨੋਰੰਜਨ ਕਾਲੀਆ; ਮਾਨਯੋਗ ਮੰਤਰੀ, ਸਥਾਨਕ ਸਰਕਾਰ ਪੰਜਾਬ ਨੇ ਹੇਠ ਲਿਖੇ ਜਵਾਬ ਦਿੱਤੇ ਹਨ:-

ਬਿਲਡਿੰਗ ਬਾਈਲਾਜ ਵਿੱਚ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦਾ ਪ੍ਰਬੰਧ ਕਰਵਾਉਣ ਸਬੰਧੀ ਜੇਕਰ ਕਿਸੇ ਨਗਰ ਨਿਗਮ/ ਨਗਰ ਕੌਂਸਲ ਅੰਦਰ ਪੈਂਦੇ 200 ਵ:ਗਜ਼ ਤੋਂ ਵੱਧ ਰਕਬੇ ਵਾਲੇ ਪਲਾਟ ਵਿੱਚ ਉਸਾਰੀ ਜਾਂ ਬਿਲਡਿੰਗ ਵਿੱਚ ਅਲਟਰੇਸਨ ਕਰਨ ਲਈ ਕੋਈ ਬਿਨੈਕਾਰ ਬਿਲਡਿੰਗ ਅਪਲੀਕੇਸਨ ਦਿੰਦਾ ਹੈ ਤਾਂ ਉਸ ਨੂੰ ਉਸ ਪਲਾਟ ਅੰਦਰ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦੇ ਪ੍ਰਬੰਧ ਕੀਤੇ ਜਾਣੇ ਲਾਜ਼ਮੀ ਹੁੰਦੇ ਹਨ। ਸਥਾਨਕ ਸਰਕਾਰ ਵਿਭਾਗ ਵੱਲੋਂ ਇਹ ਵੀ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਜਦੋਂ ਤੱਕ ਇਮਾਰਤਾਂ ਅੰਦਰ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦਾ ਪ੍ਰਬੰਧ ਨਹੀਂ ਕਰਵਾਇਆ ਜਾਂਦਾ ਤਦ ਤੱਕ ਕਿਸੇ ਵੀ ਇਮਾਰਤ ਨੂੰ ਪੂਰਤੀ ਸਰਟੀਫਿਕੇਟ/ਸੀਵਰੇਜ ਕੁਨੈਕਸਨ ਜਾਰੀ ਨਾ ਕੀਤਾ ਜਾਵੇ।

**********

Starred Assembly question 1740 regarding Recharge of Under Ground Water

Sardar Ishar Singh M.L.A. :- will the Local Government Minister be pleased to state:

*1740 Whether the Punjab Govt. has prepared any plan for re-use of rain water for re-charge of underground water for residential area and other Public/Govt. buildings within Municipal Limits?

Sh. Manoranjan Kalia Hon'ble local Govt. Minister, Punjab has given the reply as under:-

*1740 It has been provided in the Municipal Building Byelaws that if any applicant wants to raise construction or applies for addition/alteration on plot having area 200 Sq. yd. or more within Municipal limits, he has to make provision for Rain Water Harvesting. Instructions have also been issued by the Local Govt. Department that no completion certificate/sewerage connection may be issued by the Municipal Authority till the applicant/owner has provided such arrangement as prescribed in the Building Byelaws for Rain Water Harvesting.

ਸਰਦਾਰ ਮੱਖਣ ਸਿੰਘ ਐਮ.ਐਲ.ਏ, :- ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ

ਕੀ ਸਰਕਾਰ ਨੇ ਮਿਊਂਸਪਲ ਸਹਿਰਾਂ ਦੇ ਰਿਹਾਇਸੀ ਖੇਤਰਾਂ ਅਤੇ ਦੂਸਰੇ ਨਿੱਜੀ/ਸਰਕਾਰੀ ਇਮਾਰਤਾਂ ਵਿੱਚ ਵਰਖਾ ਅਤੇ ਦੂਸਰੇ ਪਾਣੀਆਂ ਨੂੰ ਜ਼ਮੀਨ ਵਿੱਚ ਮੁੜ-ਭਰਾਈ ਲਈ ਕੋਈ ਯੋਜਨਾ ਬਣਾਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

ਸ੍ਰੀ ਮਨੋਰੰਜਨ ਕਾਲੀਆ, ਮਾਨਯੋਗ ਮੰਤਰੀ, ਸਥਾਨਕ ਸਰਕਾਰ ਪੰਜਾਬ ਨੇ ਹੇਠ ਲਿਖੇ ਜਵਾਬ ਦਿੱਤੇ ਹਨ:

ਬਿਲਡਿੰਗ ਬਾਈਲਾਜ ਵਿੱਚ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦਾ ਪ੍ਰਬੰਧ ਕਰਵਾਉਣ ਸਬੰਧੀ ਜੇਕਰ ਕਿਸੇ ਨਗਰ ਨਿਗਮ/ ਨਗਰ ਕੌਂਸਲ ਅੰਦਰ ਪੈਂਦੇ 200 ਵ:ਗਜ ਤੋਂ ਵੱਧ ਰਕਬੇ ਵਾਲੇ ਪਲਾਟ ਵਿੱਚ ਉਸਾਰੀ ਜਾਂ ਬਿਲਡਿੰਗ ਵਿੱਚ ਅਲਟਰੇਸਨ ਕਰਨ ਲਈ ਕੋਈ ਬਿਨੈਕਾਰ ਬਿਲਡਿੰਗ ਐਪਲੀਕੇਸਨ ਦਿੰਦਾ ਹੈ ਤਾਂ ਉਸ ਨੂੰ ਉਸ ਪਲਾਟ ਅੰਦਰ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦੇ ਪ੍ਰਬੰਧ ਕੀਤੇ ਜਾਣੇ ਲਾਜਮੀ ਹੁੰਦੇ ਹਨ। ਸਥਾਨਕ ਸਰਕਾਰ ਵਿਭਾਗ ਵੱਲੋਂ ਇਹ ਵੀ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਜਦੋਂ ਤੱਕ ਇਮਾਰਤਾਂ ਅੰਦਰ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਦਾ ਪ੍ਰਬੰਧ ਨਹੀਂ ਕਰਵਾਇਆ ਜਾਂਦਾ ਤਦ ਤੱਕ ਕਿਸੇ ਵੀ ਇਮਾਰਤ ਨੂੰ ਪੂਰਤੀ ਸਰਟੀਫਿਕੇਟ/ਸੀਵਰੇਜ ਕੁਨੈਕਸਨ ਜਾਰੀ ਨਾ ਕੀਤਾ ਜਾਵੇ।

**********

## ਸਰਕਾਰੀ ਆਰਟਸ ਅਤੇ ਸਾਇੰਸ ਕਾਲਜ ਤਲਵਾੜਾ ਦੀ ਇਮਾਰਤ ਦੀ ਉਸਾਰੀ

* 1640 ਸ੍ਰ. ਅਮਰਜੀਤ ਸਿੰਘ ਸ਼ਾਹੀ, ਐਮ.ਐਲ.ਏ. :- ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਰਕਾਰੀ ਕਾਲਜ, ਤਲਵਾੜਾ ਦੀ ਸਥਾਪਨਾ ਕਦੋਂ ਹੋਈ ਅਤੇ ਇਸ ਦੀ ਆਪਣੀ ਇਮਾਰਤ ਕਦੋਂ ਤੱਕ ਬਣ ਕੇ ਤਿਆਰ ਹੋ ਜਾਵੇਗੀ ?

**ਸਿਕੰਦਰ ਸਿੰਘ ਮਲੂਕਾ, ਸਿੱਖਿਆ ਮੰਤਰੀ, ਪੰਜਾਬ**

ਸ੍ਰੀਮਾਨ ਜੀ,

ਸਰਕਾਰੀ ਆਰਟਸ ਅਤੇ ਸਾਇੰਸ ਕਾਲਜ, ਤਲਵਾੜਾ ਦੀ ਸਥਾਪਨਾ ਜੁਲਾਈ,1986 ਵਿੱਚ ਹੋਈ ਸੀ।

ਸਰਕਾਰ ਨੇ ਇਸ ਕਾਲਜ ਦੀ ਉਸਾਰੀ ਲਈ ਹੁਣ ਤੱਕ 750.00 ਲੱਖ ( ਸੱਤ ਕਰੋੜ ਪੰਜਾਹ ਲੱਖ ਰੁਪਏ) ਰਾਸ਼ੀ ਜਾਰੀ ਕੀਤੀ ਹੈ। ਇਸ ਰਕਮ ਨਾਲ ਪ੍ਰਬੰਧਕੀ ਅਤੇ ਆਰਟਸ ਬਲਾਕ ਦਾ ਕੰਮ ਲੱਗਭੱਗ ਪੂਰਾ ਹੋ ਚੁੱਕਾ ਹੈ ਅਤੇ ਸਾਇੰਸ ਬਲਾਕ ਦੇ ਗਰਾਉਂਡ ਫਲੋਰ ਦਾ ਢਾਂਚਾ ਤਿਆਰ ਹੋ ਚੁੱਕਾ ਹੈ। ਪ੍ਰਬੰਧਕੀ ਅਤੇ ਆਰਟਸ ਬਲਾਕ ਦਾ ਕੰਮ ਬਿਲੁਕਲ ਮੁਕੰਮਲ ਕਰਨ ਲਈ 100.00 ਲੱਖ (ਇੱਕ ਕਰੋੜ ) ਰੁਪਏ ਦੀ ਹੋਰ ਲੋੜ ਹੈ। ਚੀਫ਼ ਇੰਜੀਨੀਅਰ (ਇਮਾਰਤਾਂ) ਪੰਜਾਬ ਨੇ ਇਮਾਰਤ ਪੂਰੀ ਕਰਨ ਲਈ ਕੁੱਲ 588.54 ਲੱਖ ( ਪੰਜ ਕਰੋੜ ਅਠਾਸੀ ਲੱਖ ਚਰਵੰਜਾ ਹਜ਼ਾਰ) ਰੁਪਏ ਦੇ ਹੋਰ ਫੰਡਾਂ ਦੀ ਮੰਗ ਕੀਤੀ ਹੋਈ ਹੈ। ਲੋੜੀਂਦੇ ਫੰਡ ਜਾਰੀ ਹੋਣ ਤੋਂ ਲੱਗਭੱਗ ਇੱਕ ਸਾਲ ਵਿੱਚ ਸਬੰਧਤ ਵਿਭਾਗ ਵੱਲੋਂ ਨਵੀਂ ਬਿਲਡਿੰਗ ਦਾ ਕੰਮ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ।

ਸੀ. ਯੂ — 1-10-10

## ਸਰਕਾਰੀ ਏਜੰਸੀਆਂ ਦੁਆਰਾ ਅਨਾਜ ਦੀ ਖਰੀਦ

ਪ੍ਰਸ਼ਨ ਨੰ:1690(ਸੀ.ਯੂ.):-ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ.

ਪ੍ਰਸ਼ਨ: ਕੀ ਖੁਰਾਕ ਤੇ ਸਿਵਲ ਸਪਲਾਈਜ਼ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

ੳ) ਰਾਜ ਵਿਚ ਸਾਲ 2008-09 ਅਤੇ 2009-10 ਦੌਰਾਨ ਸਰਕਾਰੀ ਏਜੰਸੀਆਂ ਦੁਆਰਾ ਅਨਾਜ ਦੀ ਕੁੱਲ ਕਿੰਨੀ ਮਾਤਰਾ ਖਰੀਦੀ ਗਈ।

ਅ) ਰਾਜ ਵਿੱਚ ਇਕੋ ਸਮੇਂ ਇਸ ਤਰ੍ਹਾਂ ਦੇ ਖਰੀਦੇ ਗਏ ਅਨਾਜ ਨੂੰ ਭੰਡਾਰ ਕਰਨ ਲਈ ਕੁੱਲ ਸਮਰੱਥਾ ਕਿੰਨੀ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਤੇ ਸਿਵਲ ਸਪਲਾਈਜ਼ ਮੰਤਰੀ ਪੰਜਾਬ**

ੳ) ਸਾਲ 2008-09 ਦੌਰਾਨ ਸਰਕਾਰੀ ਖਰੀਦ ਏਜੰਸੀਆਂ ਵਲੋਂ ਰਾਜ ਵਿੱਚ 102.58 ਲੱਖ ਟਨ ਕਣਕ ਅਤੇ 120.98 ਲੱਖ ਟਨ ਝੋਨਾ ਖਰੀਦਿਆ ਗਿਆ ਅਤੇ ਸਾਲ 2009-10 ਦੌਰਾਨ 109.85 ਲੱਖ ਟਨ ਕਣਕ ਅਤੇ 138.73 ਲੱਖ ਟਨ ਝੋਨੇ ਦੀ ਖਰੀਦ ਕੀਤੀ ਗਈ।

ਅ) ਪੰਜਾਬ ਵਿੱਚ ਅਨਾਜ ਭੰਡਾਰ ਕਰਨ ਲਈ 106 ਲੱਖ ਐਮ.ਟੀ. ਕਵਰਡ ਗੁਦਾਮਾਂ ਦੀ ਸਮਰੱਥਾ ਹੈ, ਅਤੇ 110 ਲੱਖ ਐਮ.ਟੀ. ਦੀਆਂ ਓਪਨ ਪਲਿੰਥਾਂ ਹਨ।

## PROCUREMENT OF FOOD GRAIN BY GOVT. AGENCIES

**Q. No. 1690(CU) :- Sardar Ajit Singh Mofar, M.L.A.**

**Q. Will the Food & Supplies Minister kindly explain that :-**

A) How much quantity of food grain has been purchased by Govt. agencies during the year 2008-09 & 2009-10.

B) How much capacity is available in the State for the storage of purchased foodgrain.

**Sardar Adaish Partap Singh Kairon, Food & Supplies Minister, Punjab.**

**Ans:**

A) During the year 2008-09 a quantity of 102.58 LMT wheat and 120.98 LMT paddy was purchased and during 2009-10 a quantity of 109.85 LMT wheat and 138.73 LMT paddy has been purchased by Govt. Agencies.

B) In the state of Punjab capacity of 106.00 LMT covered godowns and 110 LMT open plinth is available for the storage of foodgrains.

1-10-10 ਸੀ. ਯੂ

## ਆਟਾ ਦਾਲ ਸਕੀਮ ਦਾ ਲਾਭ ਦੇਣਾ

*1678. (ਸੀ.ਯੂ) ਸ੍ਰੀ ਨਰੇਸ਼ ਕਟਾਰੀਆ, ਐਮ.ਐਲ.ਏ.:- ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਟਾ ਦਾਲ ਸਕੀਮ ਅਧੀਨ ਕੀਤੇ ਸਰਵੇ ਦੌਰਾਨ ਰਹਿ ਗਏ ਯੋਗ ਵਿਅਕਤੀਆਂ ਨੂੰ ਇਹ ਸਹੂਲਤ ਪ੍ਰਦਾਨ ਕਰਨ ਲਈ ਕਾਰਡ ਕਦੋਂ ਤੱਕ ਬਣਾਕੇ ਦੇਣ ਦੀ ਤਜਵੀਜ਼ ਹੈ?

**ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਅਤੇ ਸੂਚਨਾ ਤਕਨੋਲੋਜੀ ਮੰਤਰੀ, ਪੰਜਾਬ ਜੀ ਵਲੋਂ ਉੱਤਰ**

ਵਿਭਾਗ ਵਲੋਂ, ਡਿਪਟੀ ਕਮਿਸ਼ਨਰਾਂ ਤੋਂ ਪ੍ਰਾਪਤ ਸੂਚੀਆਂ ਦੇ ਅਧਾਰ ਤੇ ਸ਼ਨਾਖਤ ਲਾਭਪਾਤਰ ਪਰਿਵਾਰਾਂ ਨੂੰ ਆਟਾ ਦਾਲ ਸਕੀਮ ਤਹਿਤ ਨੀਲੇ ਰਾਸ਼ਨ ਕਾਰਡ ਜਾਰੀ ਕੀਤੇ ਜਾਂਦੇ ਹਨ। ਅਗਸਤ, 2007 ਵਿਚ ਇਹ ਸਕੀਮ ਸ਼ੁਰੂ ਕਰਨ ਵੇਲੇ ਇਸ ਸਕੀਮ ਤਹਿਤ ਸਹੂਲਤ ਦੇਣ ਲਈ 13.57 ਲੱਖ ਪਰਿਵਾਰਾਂ ਦੀ ਸ਼ਨਾਖਤ ਕੀਤੀ ਗਈ ਸੀ, ਜਦੋਂ ਕਿ ਹੁਣ ਇਸ ਸਕੀਮ ਤਹਿਤ ਜਾਰੀ 15.41 ਲੱਖ ਕਾਰਡਾਂ ਤੇ ਇਹ ਸਹੂਲਤ ਦਿੱਤੀ ਜਾ ਰਹੀ ਹੈ।

## BENEFITS OF ATTA DAL SCHEME

***1678. (C.U) Shri Naresh Kataria, MLA :-** Will the Food and Civil Supplies Minister be pleased to state :-

a) by what time the Government proposes to issue ration cards to give benefits under the Atta Dal Scheme of the eligible persons, who were earlier not covered in the survey?

**REPLY BY SARDAR ADAISH PARTAP SINGH KAIRON, FOOD CIVIL SUPPLIES & CONSUMER AFFAIRS AND INFORMATION TECHNOLOGY MINISTER, PUNJAB**

The Department issues Blue ration cards under the Atta Dal Scheme to the identified beneficiary families, as per the lists provided by Deputy Commissioners. At the time of launch of this scheme in August, 2007, 13.57 lac families were identified to be eligible for getting benefits of this scheme, whereas presently the benefits are being given to 15.41 lac cards issued under this scheme.

C-U
1-10-10

## ਰਾਸ਼ਨ- ਕਾਰਡ ਜਾਰੀ ਕਰਨ ਲਈ ਅਪਣਾਈ ਗਈ ਵਿਧੀ

***1649 ਸਰਦਾਰ ਅਮਰਜੀਤ ਸਿੰਘ ਸਮਰਾ, ਐਮ.ਐਲ.ਏ :- ਕੀ ਖੁਰਾਕ ਅਤੇ ਸਿਵਲ ਸਪਲਾਈਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-**

ੳ) ਰਾਜ ਵਿਚ ਪਿਛਲੀ ਵਾਰ ਨਵੇਂ ਰਾਸ਼ਨ ਕਾਰਡ ਕਿਸ ਮਿਤੀ ਨੂੰ ਬਣਾਏ ਗਏ ਸਨ ਅਤੇ ਨਵੇਂ ਰਾਸ਼ਨ ਕਾਰਡ ਜਾਰੀ ਕਰਨ ਲਈ ਕੀ ਵਿਧੀ ਅਪਣਾਈ ਗਈ ਸੀ;

ਅ) ਕੀ ਰਾਜ ਵਿਚ ਨੇੜਲੇ ਭਵਿੱਖ ਵਿਚ ਨਵੇਂ ਰਾਸਨ ਕਾਰਡ ਜਾਰੀ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

***ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ ,ਖੁਰਾਕ,ਸਿਵਲ ਸਪਲਾਈਜ ਅਤੇ ਖਪਤਕਾਰ ਮਾਮਲੇ ਅਤੇ ਸੂਚਨਾਂ ਤਕਨੌਲਜੀ ਮੰਤਰੀ, ਪੰਜਾਬ ਜੀ ਵਲੋਂ ਉਤਰ :***

ੳ) ਪੰਜਾਬ ਰਾਜ ਵਿਚ ਨਵੇਂ ਰਾਸ਼ਨ ਕਾਰਡ ਬਣਾਉਣ ਤੇ ਕੋਈ ਪਾਬੰਦੀ ਨਹੀ ਹੈ, ਜਦੋ ਕੋਈ ਵਿਅਕਤੀ ਰਾਸ਼ਨ ਕਾਰਡ ਬਣਾਉਣ ਲਈ ਸਬੰਧਤ ਦਫਤਰ ਜਾਂਦਾਂ ਹੈ ਤਾਂ ਦਫਤਰ ਵਲੋ ਉਸਦਾ ਰਾਸ਼ਨ ਕਾਰਡ ਪੜਤਾਲ ਕਰਨ ਉਪਰੰਤ ਬਣਾ ਦਿਤਾ ਜਾਂਦਾਂ ਹੈ।ਜਿਥੋ ਤੱਕ ਰਾਸ਼ਨ ਕਾਰਡ ਬਣਾਉਣ ਦੀ ਵਿਧੀ ਦਾ ਸਬੰਧ ਹੈ, ਇਸ ਸਬੰਧੀ ਵਿਭਾਗ ਵਲੋ ਪੱਤਰ ਨੰਬਰ 1/26/96-1ਖਵ2/3041 ਮਿਤੀ 9.6.1998 ਰਾਂਹੀ ਵਿਸਥਾਰ ਪੂਰਵਕ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ।

ਅ) "ੳ" ਭਾਗ ਵਿਚ ਦਸਿਆ ਗਿਆ ਹੈ।

## PROCEDURE FOR ISSUING RATION CARDS

***1649. Sardar Amarjit Singh Samra, MLA :-** Will the Food and Civil Supplies Minister be pleased to state :-

a) when were the new ration cards issued in the State and what procedure was adopted for issuing new ration cards?

b) is there any proposal to issue new ration cards in the near future, if yes, by what time?

**REPLY BY SARDAR ADAISH PARTAP SINGH KAIRON, FOOD CIVIL SUPPLIES & CONSUMER AFFAIRS AND INFORMATION TECHNOLOGY MINISTER, PUNJAB**

a) There is no restriction on issuing new ration card in the State. Whenever a person applies for ration card in the concerned office, the same is issued after due verification. The Department has issued detailed instructions regarding issue of ration card vide memo no. 1/26/96-1FD2/3041 dated 9.6.1998.

b) Already covered in 'a' above.

~~64~~

ਮਿਤੀ 1-10-2010

<u>ਬੁੱਢੇ ਨਾਲੇ ਦੇ ਗੰਦੇ ਪਾਣੀ ਨੂੰ ਸਾਫ ਕਰਨ ਲਈ ਟਰੀਟਮੈਂਟ ਪਲਾਂਟ ਦੀ ਸਥਾਪਨਾ</u> / ant.

*1743 (ਸੰ.ਸ਼ੁ) ਸਰਦਾਰ ਈਸ਼ਰ ਸਿੰਘ, ~~ਐਮ.ਐਲ.ਏ.~~ :- ਕੀ ਸਰਕਾਰ ਨੇ ਬੁੱਢੇ ਨਾਲੇ ਦੇ ਗੰਦੇ ਪਾਣੀ ਨੂੰ ਸਾਫ ਕਰਨ ਲਈ ਕੋਈ ਟਰੀਟਮੈਂਟ ਪਲਾਂਟ ਲਾਇਆ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਪਲਾਂਟ ਚਾਲੂ ਹਾਲਤ ਵਿੱਚ ਹੈ।

ਸ੍ਰੀ ਚੂਨੀ ਲਾਲ ਭਗਤ, ~~ਸਥਾਨਕ ਸਰਕਾਰ ਮੰਤਰੀ~~

ਬੁੱਢੇ ਨਾਲ ਦੇ ਗੰਦੇ ਪਾਣੀ ਨੂੰ ਸਾਫ ਕਰਨ ਵਾਸਤੇ ਸਥਾਨਕ ਸਰਕਾਰ ਵਿਭਾਗ ਨੇ ਸਿੱਧੇ ਤੌਰ ਤੇ ਕੋਈ ਟਰੀਟਮੈਂਟ ਪਲਾਂਟ ਨਹੀਂ ਲਗਾਇਆ।

---

<u>Chunni Lal Bhagat, Local Government Minister, Punjab</u>

The Department of Local Government has not installed any Treatment Plant directly on Budha Nallah.

C.4
1/10/2010

## ਨਗਰ ਪੰਚਾਇਤ ਬੇਗੋਵਾਲ ਦੀ ਜ਼ਮੀਨ ਉੱਤੇ ਨਜਾਇਜ਼ ਕਬਜ਼ਾ

1712. (ਸੀ.ਯੂ.) ਸਰਦਾਰ ਸੁਖਪਾਲ ਸਿੰਘ ਖਹਿਰਾ, ~~ਐਮ.ਐਲ.ਏ.~~: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਨਗਰ ਪੰਚਾਇਤ ਬੇਗੋਵਾਲ, ਜ਼ਿਲ੍ਹਾ ਕਪੂਰਥਲਾ ਦੀ 100 ਕਰੋੜ ਦੇ ਮੁੱਲ ਦੀ 90 ਕਨਾਲ ਜ਼ਮੀਨ ਉੱਤੇ ਰਾਜਨੀਤਿਕ ਭੌਂ ਮਾਫੀਆ ਦੁਆਰਾ ਕੀਤੇ ਗਏ ਨਜਾਇਜ਼ ਕਬਜ਼ੇ ਨੂੰ ਰੋਕਣ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ ;

(ਅ) ਕੀ ਉਪਰੋਕਤ ਜਗ੍ਹਾ ਉਤੇ ਕਾਰਜ ਸਾਧਕ ਅਫਸਰ, ਨਗਰ ਪੰਚਾਇਤ, ਬੇਗੋਵਾਲ ਦੁਆਰਾ ਨੋਟਿਸ ਨੰ: 327 ਮਿਤੀ 8.8.2009 ਜਾਰੀ ਕਰਨ ਉਪਰੰਤ ਸੰਤ ਪ੍ਰੇਮ ਸਿੰਘ ਇੰਟਰਨੈਸ਼ਨਲ ਸਕੂਲ ਦੇ ਨਾਂ ਹੇਠ ਉਸਾਰੀ ਕੀਤੀ ਹੈ?

**ਸ਼੍ਰੀ ਚੂਨੀ ਲਾਲ ਭਗਤ, ~~ਸਥਾਨਕ ਸਰਕਾਰ ਮੰਤਰੀ, ਪੰਜਾਬ~~**

(ੳ) ਨਗਰ ਪੰਚਾਇਤ ਬੇਗੋਵਾਲ, ਜ਼ਿਲ੍ਹਾ ਕਪੂਰਥਲਾ ਦੀ ਜ਼ਮੀਨ ਤੇ ਸੰਤ ਪ੍ਰੇਮ ਸਿੰਘ ਇੰਟਰਨੈਸ਼ਨਲ ਸਕੂਲ ਦਾ ਕਬਜ਼ਾ ਹੈ। ਇਸ ਕਬਜ਼ੇ ਨੂੰ ਹਟਾਉਣ ਲਈ ਡੀ.ਡੀ. ਆਰ.ਜਲੰਧਰ ਨੂੰ ਹਦਾਇਤ ਕੀਤੀ ਗਈ ਹੈ ਕਿ ਪੀ.ਪੀ. ਐਕਟ ਅਧੀਨ ਸਬੰਧਤ ਅਦਾਲਤ ਵਿੱਚ ਕੇਸ ਦਾਇਰ ਕੀਤਾ ਜਾਵੇ।

(ਅ) ਕਾਰਜ ਸਾਧਕ ਅਫਸਰ, ਨਗਰ ਪੰਚਾਇਤ ਬੇਗੋਵਾਲ ਵੱਲੋਂ ਨੋਟਿਸ ਨੰ:327 ਮਿਤੀ 8.8.2009 ਜਾਰੀ ਕੀਤਾ ਗਿਆ ਸੀ ਉਸ ਉਪਰੰਤ ਸਬੰਧਤ ਜਮੀਨ ਤੇ ਸੰਤ ਪ੍ਰੇਮ ਸਿੰਘ ਇੰਟਰਨੈਸ਼ਨਲ ਸਕੂਲ ਵਲੋਂ ਕੋਈ ਉਸਾਰੀ ਨਹੀਂ ਕੀਤੀ ਗਈ ਹੈ।

---

**CHUNNI LAL BHAGAT, LOCAL GOVERNMENT, MINISTER, PUNJAB**

A) The land of Nagar Panchayat, Begowal District Kapurthala is under the possession of Sant Prem Singh International School. The concerned Deputy Director, Local Govt., Jalandhar has been advised to file case under P.P.Act in the Court to get the possession back.

B) The notice No. 327 dated 08.08.2009 was issued by Executive Officer, Nagar Panchayat, Begowal and after that no construction was made by Sant Prem Singh International School.

ਲੁਧਿਆਣਾ ਵਿਖੇ ~~ਉਦਯੋਗਿਕ ਪ੍ਰਦੂਸ਼ਣ ਲਈ~~ ਟਰੀਟਮੈਂਟ ਪਲਾਂਟ ਦੀ ਸਥਾਪਨਾ

~~ਪ੍ਰਸ਼ਨ ਨੰ.~~ *1742 ਸਰਦਾਰ ਈਸ਼ਰ ਸਿੰਘ, ~~ਐਮ.ਐਲ.ਏ.~~ ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਲੁਧਿਆਣਾ ਵਿਖੇ ਉਦਯੋਗਿਕ ਪ੍ਰਦੂਸ਼ਣ ਲਈ ਟਰੀਟਮੈਂਟ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

ਸ੍ਰੀ ਅਨਿਲ ~~ਕੁਮਾਰ~~ ਜੋਸ਼ੀ, (ਉਦਯੋਗ ਅਤੇ ~~ਕਾਮਰਸ~~ ਮੰਤਰੀ,) ~~ਪੰਜਾਬ~~

ਹਾਂ ਜੀ। ਵੇਰਵਾ ਹੇਠ ਅਨੁਸਾਰ ਹੈ ਜੀ।

ੳ) ਲਗਭੱਗ 650 ਇਲੈਕਟਰੋਪਲੇਟਿੰਗ ਉਦਯੋਗਿਕ ਇਕਾਈਆਂ ਦਾ ਪ੍ਰਦੂਸ਼ਿਤ ਪਾਣੀ (ਟਰੇਡ ਐਫੂਲੈਂਟ) ਨੂੰ ਟਰੀਟ ਕਰਨ ਲਈ ਸਾਂਝਾ ਟਰੀਟਮੈਂਟ ਪਲਾਂਟ, ਲੁਧਿਆਣਾ ਵਿਖੇ ਸਾਲ 2007 ਤੋਂ ਸਫਲਤਾ ਪੂਰਵਕ ਚਲ ਰਿਹਾ ਹੈ, ਇਸ ਟਰੀਟਮੈਂਟ ਪਲਾਂਟ ਦੁਆਰਾ ਸਾਫ ਕੀਤਾ ਪਾਣੀ ਨਾਲ ਲਗਦੀਆਂ ਰੰਗਾਈ ਇਕਾਈਆਂ ਨੂੰ ਵਰਤਣ ਲਈ ਸਪਲਾਈ ਕੀਤਾ ਜਾਂਦਾ ਹੈ। ਇਹ ਪਲਾਂਟ ਇਲੈਕਟਰੋਪਲੇਟਿੰਗ ਉਦਯੋਗਿਕ ਇਕਾਈਆਂ ਦੀ ਸੋਸਾਇਟੀ ਦੁਆਰਾ ਚਲਾਇਆ ਜਾਂਦਾ ਹੈ।

ਅ) 117 ਐਮ ਐਲ ਡੀ (117-MLD) ਦੀ ਕਪੈਸਿਟੀ ਦਾ ਕਾਮਨ ਐਫੂਲੈਂਟ ਟਰੀਟਮੈਂਟ ਪਲਾਂਟ ਤਾਜਪੁਰ ਰੋਡ ਵਿਖੇ ਪੰਜਾਬ ਡਾਇਰਜ਼ ਐਸੋਸੀਏਸ਼ਨ ਵਲੋਂ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਪਲਾਂਟ ਵਿਚ 225 ਰੰਗਾਈ ਇਕਾਈਆਂ ਦਾ ਪ੍ਰਦੂਸ਼ਿਤ ਪਾਣੀ ਟਰੀਟ ਕੀਤਾ ਜਾਵੇਗਾ। ਇਸ ਟਰੀਟਮੈਂਟ ਪਲਾਂਟ ਤੇ ਲਗਭੱਗ 437.00 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ। ਇਹ ਸਾਰਾ ਖਰਚਾ ਪੰਜਾਬ ਡਾਇਰਜ਼ ਐਸੋਸੀਏਸ਼ਨ ਵਲੋਂ ਹੀ ਕੀਤਾ ਜਾਣਾ ਹੈ। ਇਸ ਪਲਾਟ ਨੂੰ ਸਥਾਪਿਤ ਕਰਨ ਲਈ ਪੰਜਾਬ ਸਰਕਾਰ ਦੇ ਗ੍ਰਹਿ ਅਤੇ ਨਿਆ ਵਿਭਾਗ ਵਲੋਂ 32 ਏਕੜ ਜ਼ਮੀਨ 33 ਸਾਲ ਲਈ ਐਸੋਸੀਏਸ਼ਨ ਨੂੰ ਲੀਜ਼ ਤੇ ਦਿਤੀ ਗਈ ਹੈ ਜਿਸ ਦਾ ਸਲਾਨਾ ਲੀਜ਼ ਰੈਟ (ਕਿਰਾਇਆ) 144.00 ਲੱਖ ਰੁਪਏ ਤੈਅ ਕੀਤਾ ਗਿਆ ਹੈ।ਇਸ ਪਲਾਂਟ ਵਿਚ ਟਰੀਟ ਕੀਤਾ ਪਾਣੀ ਅਤੇ ਸੀਵਰੇਜ਼ ਟਰੀਟਮੈਂਟ ਪਲਾਂਟ ਵਿਚ ਟਰੀਟ ਕੀਤੇ ਪਾਣੀ ਨਾਲ ਮਿਲਾਉਣ ਉਪਰੰਤ ਫਸਲਾਂ ਨੂੰ ਸਿੰਚਾਈ ਕਰਨ ਲਈ ਵਰਤਿਆ ਜਾਵੇਗਾ।

ੲ) 15 ਐਮ ਐਲ ਡੀ (15- MLD) ਦੀ ਕਪੈਸਿਟੀ ਦਾ ਕਾਮਨ ਐਫੂਲੈਂਟ ਟਰੀਟਮੈਂਟ ਪਲਾਂਟ ਬਹਾਦੁਰਕੇ ਰੋਡ ਵਿਖੇ ਟੈਕਸਟਾਈਲ ਐਂਡ ਨਿਟਵਿਅਰ ਐਸੋਸੀਏਸ਼ਨ ਵਲੋਂ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਪਲਾਂਟ ਵਿਚ 25 ਰੰਗਾਈ ਇਕਾਈਆਂ ਦਾ ਪ੍ਰਦੂਸ਼ਿਤ ਪਾਣੀ ਟਰੀਟ ਕੀਤਾ ਜਾਵੇਗਾ। ਇਸ ਟਰੀਟਮੈਂਟ ਪਲਾਂਟ ਤੇ ਲਗਭੱਗ 148.00 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ। ਇਹ ਸਾਰਾ ਖਰਚਾ ਬਹਾਦੁਰਕੇ ਰੋਡ ਟੈਕਸਟਾਈਲ ਐਂਡ ਨਿਟਵਿਅਰ ਐਸੋਸੀਏਸ਼ਨ ਵਲੋ ਹੀ ਕੀਤਾ ਜਾਣਾ ਹੈ।ਇਸ ਪਲਾਂਟ ਵਿਚ ਟਰੀਟ ਕੀਤਾ ਪਾਣੀ ਬਹਾਦੁਰਕੇ ਰੋਡ ਤੇ ਸਥਿਤ ਮੈਂਬਰ ਰੰਗਾਈ ਇਕਾਈਆਂ ਨੂੰ ਮੁੜ ਵਰਤੋਂ ਲਈ ਸਪਲਾਈ ਕੀਤਾ ਜਾਵੇਗਾ।

(iii)

01.10.10

C.U

## ਉਦਯੋਗਾਂ ਦੇ ਗੰਦੇ ਪਾਣੀ ਦਾ ਨਿਕਾਸ

ਪ੍ਰਸ਼ਨ 1631 (ਜੋੜ) (1) ਸਰਦਾਰ ਅਜੀਤ ਸਿੰਘ ਸ਼ਾਂਤ, ਐਮ.ਐਲ.ਏ.
(2) ਸਰਦਾਰ ਜੋਗਿੰਦਰ ਸਿੰਘ, ਐਮ.ਐਲ.ਏ.
(3) ਸਰਦਾਰ ਗੁਰਦੀਪ ਸਿੰਘ ਭੈਣੀ, ਐਮ.ਐਲ.ਏ.

ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦਸਣਗੇ ਕਿ:-

(ੳ) ਲੁਧਿਆਣਾ ਸ਼ਹਿਰ ਦੀਆਂ ਕਿੰਨੀਆਂ ਉਦਯੋਗਿਕ ਇਕਾਈਆਂ ਦਾ ਅਤੇ ਲੁਧਿਆਣੇ ਸ਼ਹਿਰ ਦਾ ਗੰਦਾ ਪਾਣੀ ਬੁੱਢੇ ਨਾਲੇ ਵਿਚ ਜਾ ਰਿਹਾ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਦਰਜ ਉਦਯੋਗਿਕ ਇਕਾਈਆਂ ਦੀ ਰਾਜ ਸਰਕਾਰ ਦੁਆਰਾ ਕਦੇ ਚੈਕਿੰਗ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਇਕਾਈਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ਅਤੇ ਬੁੱਢੇ ਨਾਲੇ ਵਿਚ ਪੈਂਦੇ ਗੰਦੇ ਪਾਣੀ ਨੂੰ ਰੋਕਣ ਲਈ ਕੀ ਕਦਮ ਚੁੱਕੇ ਗਏ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ, (ਮੁੱਖ ਮੰਤਰੀ), ~~ਪੰਜਾਬ ਬਤੌਰ ਮੰਤਰੀ ਇੰਚਾਰਜ ਦਾ~~**

**ਉੱਤਰ**

ਸ਼੍ਰੀਮਾਨ ਜੀ, ਉੱਤਰ ਅਨੁਲੱਗ ੳ ਅਨੁਸਾਰ ਹੈ।

**Reply of Sardar Parkash Singh Badal, Chief Minister being Minister-In-Charge**

Sir, reply is as per Annexure 'A'.

(IV)

ਅਨੁਲੱਗ 'ੳ'

(ੳ) ਲੁਧਿਆਣਾ ਸ਼ਹਿਰ ਦੀਆਂ 493 ਉਦਯੋਗਿਕ ਇਕਾਈਆਂ ਆਪਣਾ ਸੋਧਿਆ ਹੋਇਆ ਪਾਣੀ ਅਤੇ 350 ਐਮ. ਐਲ ਡੀ ਸ਼ਹਿਰ ਦਾ ਘਰੇਲੂ ਖਪਤ ਦਾ ਗੰਦਾ ਪਾਣੀ ਬੁੱਢੇ ਨਾਲੇ ਵਿਚ ਪਾਇਆ ਜਾ ਰਿਹਾ ਹੈ।

(ਅ) ਉਦਯੋਗਿਕ ਇਕਾਈਆਂ ਦੀ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵਲੋਂ ਸਮੇਂ ਸਮੇਂ ਤੇ ਚੈਕਿੰਗ ਕੀਤੀ ਜਾਂਦੀ ਰਹੀ ਹੈ। ਜਿਹੜੀਆਂ ਉਦਯੋਗਿਕ ਇਕਾਈਆਂ ਪਾਣੀ ਐਕਟ, 1974 ਦੀਆਂ ਧਾਰਾਵਾਂ ਦੀ ਉਲੰਘਣਾ ਕਰਦੀਆਂ ਪਾਈਆਂ ਜਾਂਦੀਆਂ ਹਨ, ਉਨਾਂ ਖਿਲਾਫ ਬੋਰਡ ਵਲੋਂ ਕਾਰਵਾਈ ਕੀਤੀ ਜਾਂਦੀ ਹੈ ਅਤੇ ਬਹੁਤ ਜ਼ਿਆਦਾ ਉਲੰਘਣਾ ਕਰਨ ਵਾਲੇ ਉਦਯੋਗ ਨੂੰ ਬੰਦ ਵੀ ਕੀਤਾ ਜਾਂਦਾ ਹੈ।

ਬੁੱਢੇ ਨਾਲੇ ਵਿਚ ਅਣਸੋਧਿਆ ਗੰਦਾ ਪਾਣੀ ਪੈਣ ਤੋਂ ਰੋਕਣ ਲਈ, 48 ਐਮਐਲਡੀ, 111 ਐਮਐਲਡੀ ਅਤੇ 257 ਐਮਐਲਡੀ ਕੇਪੈਸਿਟੀ ਦੇ ਤਿੰਨ ਘਰੇਲੂ ਗੰਦੇ ਪਾਣੀ ਦੇ ਸੋਧਕ ਯੰਤਰ ਪਲਾਂਟ ਕ੍ਰਮਵਾਰ ਪਿੰਡ ਜਮਾਲਪੁਰ, ਭੱਟੀਆਂ ਅਤੇ ਬਲੌਕੇ ਵਿਖੇ ਲਗਾਏ ਗਏ ਹਨ। ਨਗਰ ਨਿਗਮ ਲੁਧਿਆਣਾ ਵਲੋਂ ਅਣਸੋਧੇ ਘਰੇਲੂ ਗੰਦੇ ਪਾਣੀ ਦੇ ਨਿਕਾਸਾਂ ਨੂੰ 31.12.2012 ਤੱਕ ਬੰਦ ਕਰਨ ਲਈ ਸਮਾਂਬੱਧ ਸਕੀਮ ਤਿਆਰ ਕੀਤੀ ਗਈ ਹੈ। ਛੋਟੇ ਪੱਧਰ ਦੀਆਂ ਇਲੈਕਟਰੋਪਲੇਟਿੰਗ ਇਕਾਈਆਂ ਦੇ ਗੰਦੇ ਪਾਣੀ ਨੂੰ ਬੁੱਢੇ ਨਾਲੇ ਵਿਚ ਪੈਣ ਤੋਂ ਰੋਕਣ ਲਈ, ਇਕ ਸੀਈਟੀਪੀ ਵੀ ਲਗਾਇਆ ਗਿਆ ਹੈ। ਵੱਡੇ ਅਤੇ ਦਰਮਿਆਨੇ ਪੱਧਰ ਦੀਆਂ ਇਲੈਕਟਰੋਪਲੇਟਿੰਗ ਇਕਾਈਆਂ ਨੇ ਜ਼ੀਰੋ ਲਿਕਵਡ ਡਿਸਚਾਰਜ (ZLD) ਕਰ ਲਈ ਹੈ। ਇਸ ਤੋਂ ਇਲਾਵਾ, ਡਾਇੰਗ ਦੀਆਂ ਇਕਾਈਆ ਵਾਸਤੇ ਤਾਜਪੁਰ ਰੋਡ ਅਤੇ ਬਹਾਦੁਰਕੇ ਰੋਡ ਤੇ ਕ੍ਰਮਵਾਰ 117 ਐਮਐਲਡੀ ਅਤੇ 15 ਐਮਐਲਡੀ ਦੇ ਸੀਈਟੀਪੀ ਲਗਾਉਣ ਦੀ ਤਜ਼ਵੀਜ਼ ਹੈ।

## ਸਰਕਾਰੀ ਜਾਇਦਾਦਾਂ ਵੇਚਣ ਨਾਲ ਪ੍ਰਾਪਤ ਆਮਦਨ ਦੇ ਵੇਰਵੇ

* 1755 (ਸੀ.ਯੂ.) ਸ੍ਰੀ ਮਦਨ ਲਾਲ ਠੇਕੇਦਾਰ, ਮਾਸਟਰ ਐਮ.ਐਲ.ਏ.:
ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ਸਾਲ 2007-08,2008-09 ਅਤੇ 2009-10 ਦੌਰਾਨ ਜ਼ਿਲ੍ਹਾਵਾਰ ਵੇਚੀਆਂ ਗਈਆਂ ਸਰਕਾਰੀ ਜ਼ਮੀਨਾਂ ਤੋਂ ਸਰਕਾਰ ਨੂੰ ਕਿੰਨੀ ਆਮਦਨ ਪ੍ਰਾਪਤ ਹੋਈ ਅਤੇ ਕੀ ਇਹ ਜ਼ਮੀਨਾਂ ਕਮਰਸ਼ੀਅਲ ਰੇਟਾਂ ਤੇ ਵੇਚੀਆਂ ਗਈਆਂ ਹਨ ਜਾਂ ਰਿਹਾਇਸ਼ੀ ਰੇਟਾਂ ਤੇ ਵੇਚੀਆਂ ਗਈਆਂ ਹਨ ?

ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ, ਪੰਜਾਬ

ਸਾਲ 2007-08, 2008-09 ਅਤੇ 2009-10 ਦੌਰਾਨ ਪੁੱਡਾ ਵਲੋਂ ਵੇਚੀਆਂ ਸਰਕਾਰੀ ਜ਼ਮੀਨਾਂ ਤੋਂ 1032.98 ਕਰੋੜ ਰੁਪਏ ਦੀ ਆਮਦਨ ਪ੍ਰਾਪਤ ਹੋਈ ਹੈ। ਇਹ ਜ਼ਮੀਨਾਂ ਨਿਯਮਾਂ ਅਨੁਸਾਰ ਕਮਰਸ਼ੀਅਲ ਅਤੇ ਰਿਹਾਇਸ਼ੀ ਰੇਟਾਂ ਤੇ ਵੇਚੀਆਂ ਗਈਆਂ ਹਨ।

**Sukhbir Singh Badal, Deputy Chief Minister, Punjab**

**An amount of Rs 1032.98 crore has been received from sale of vacant Government lands during the year 2007-08, 2008-09 and 2009-2010. These lands were sold on commericial and residential rates as per prescribed rules.**

2

# DISTRICT WISE DETAILS OF OUVGL PROPERTIES SOLD DURING THE YEAR 2007-008

| Sr. No. | Name of District | Name of site | Residential rates income (Rs in crores) | Commerical rates income (Rs in crores) | Total income (Rs in Crores) |
|---|---|---|---|---|---|
| 1. | BATHINDA | Green Field Enclave site at Malout | 1.48 | | 1.48 |
| 2. | BATHINDA | Green Field Enclave site at Malout | 0.66 | | 0.66 |
| 3. | BATHINDA | Old Tehsil Complex site at Bathinda. | | 3.5 | 3. 5 |
| 4. | BATHINDA | Old Civil Hospital site at Bathinda | | 183.82 | 183.82 |
| 5. | BATHINDA | Green Field Enclave site at Malout | 0.19 | | 0.19 |
| | **Total** | | **2.33** | **187.33** | **189.65** |
| 6. | FARIDKOT | B.Ed Hostel site at Faridkot | | 0.94 | 0.94 |
| | **Total** | | | **0.94** | **0.94** |
| 7. | MANSA | Site near DC, residence at Mansa | 0.14 | | 0.14 |
| | **Total** | | **0.14** | | **0.14** |

| Sr. No. | Name of District | Name of site | Residential rates income (Rs in crores) | Commerical rates income (Rs in crores) | Total income (Rs in Crores) |
|---|---|---|---|---|---|
| 8. | PATIALA | Heera Enclave,Nabha | 5.31 | | 5.31 |
| | **Total** | | **5.31** | | **5.31** |
| 9. | JALANDHAR | New Bus stand site at Jalandhar | | 13.21 | 13.21 |
| 10. | JALANDHAR | Police Divisional No.3, Jalandhar. | | 3.99 | 3.99 |
| | **Total** | | | **17.20** | **17.20** |
| 11. | GURDASPUR | Canal Rest House site at Malikpur | | 2.86 | 2.86 |
| 12. | GURDASPUR | Julana Mehal, Gurdaspur | 0.13 | <br>0.01<br>0.19 | 0.13<br>0.01<br>0.19 |
| | **Total** | | **0.13** | **3.06** | **3.19** |
| 13. | AMRITSAR | Gandha Nalaha, Amristar. | | 0.98 | 0.98 |
| 14. | AMRITSAR | Old Tehsil Complex site at Amritsar. | | 0.92 | 0.92 |
| 15. | AMRITSAR | Ranjeet Avenue site at Amritsar. | | 82.07 | 82.07 |
| | **Total** | | | **83.97** | **83.97** |
| 16. | KAPURTHALA | Nabab Jassa Singh Ahluwalia (NJSA Boys Hostel), Kapurthala | | 0.18 | 0.18 |
| 17. | KAPURTHALA | DIET- KAPURTHALA<br>10 Residential sites | 0.67 | | 0.67 |
| 18. | KAPURTHALA | DIET- KAPURTHALA | | 0.1 | 0.10 |
| | **Total** | | **0.67** | **0.19** | **0.95** |
| 19. | LUDHIANA | Old Jail Site at Ludhiana | | 1.55 | 1.55 |

| Sr. No. | Name of District | Name of site | Residential rates income (Rs in crores) | Commerical rates income (Rs in crores) | Total income (Rs in Crores) |
|---|---|---|---|---|---|
| 20. | LUDHIANA | Old Jail Site at Ludhiana | | 1.96 | 1.96 |
| 21. | LUDHIANA | Old Tehsil Site at Samrala. | | 1.24 | 1.24 |
| 22. | LUDHIANA | Pakhowal Road, Ludhiana | | 11.77 | 11.77 |
| 23. | LUDHIANA | Session Court Site at Ludhiana | | 174.82 | 174.82 |
| | **Total** | | | **191.34** | **191.34** |
| | **Grand Total** | | **8.58** | **484.03** | **492.61** |

# DISTRICT WISE DETAILS OF OUVGL PROPERTIES SOLD DURING THE YEAR 2008-2009

| Sr. No. | Name of District | Name of site | Residential rates income (Rs in crores) | Commercial rates income (Rs in crores) | Total income (Rs. In cores) |
|---|---|---|---|---|---|
| 1. | BATHINDA | Old Tehsil Complex site at Bathinda. | | 2.04 | 2.04 |
| 2. | BATHINDA | PWD(B&R) on 100′ road site, Bathinda | | 76.55 | 76.55 |
| | **Total** | | | **78.59** | **78.59** |
| 3. | PATIALA | Phulkian Enclave, Patiala | 14.87 | 9.24 | 14.87<br>9.24 |
| **4.** | PATIALA | Akal Complex, Patiala | | 4.24 | 4.24 |
| | **Total** | | **14.87** | **13.48** | **28.35** |
| 5. | SANGRUR | Old Qila Site at Sangrur | | 1.21 | 1.21 |
| | **Total** | | | **1.21** | **1.21** |
| 6. | JALANDHAR | New Bus stand site at Jalandhar. | | 2.83 | 2.83 |
| | **Total** | | | **2.83** | **2.83** |
| 7. | GURDASPUR | Canal Rest House site at Malikpur | 0.35 | 0.09 | 0.09<br>0.35 |
| | **Total** | | **0.35** | **0.09** | **0.44** |
| 8. | AMRITSAR | Gandha Nalaha, Amristar, | | 3.51 | 3.51 |
| 9. | AMRITSAR | Mental Hospital site at Amritsar | | 179.50 | 179.50 |

| Sr. No. | Name of District | Name of site | Residential rates income (Rs in crores) | Commercial rates income (Rs in crores) | Total income (Rs. In cores) |
|---|---|---|---|---|---|
| | **Total** | | | **183.01** | **183.01** |
| 10. | KAPURTHALA | Old Hospital site at Sultanpur Lodhi | | 2.37 | 2.37 |
| | **Total** | | | **2.37** | **2.37** |
| 11. | LUDHIANA | Session Court Site at Ludhiana | | 228.25 | 228.25 |
| | **Total** | | | **228.25** | **228.25** |
| | **Grand Total** | | **15.22** | **509.83** | **525.05** |

# DISTRICT WISE DETAILS OF OUVGL PROPERTIES SOLD DURING THE YEAR 2009-2010

| Sr. No. | Name of District | Name of site | Residential rates income (Rs in crores) | Commercial rates income (Rs in crores) | Total Income (Rs in Crores |
|---|---|---|---|---|---|
| 1. | BATHINDA | Green Field Enclave site at Malout | 1.89 | | 1.89 |
| 2. | BATHINDA | Old Tehsil Complex site at Bathinda. | | 1.06 | 1.06 |
| | **Total** | | **1.89** | **1.06** | **2.95** |
| 3. | PATIALA | Heera Enclave,Nabha | 0.86 | | 0.86 |
| 4. | PATIALA | Phulkian Enclave, Patiala | 0.29 | | 0.29 |
| 5. | PATIALA | Akal Complex, Patiala | | 1.12 | 1.12 |
| | **Total** | | **1.15** | **1.12** | **2.27** |
| 6. | SANGRUR | Old Qila Site at Sangrur | | 2.75 | 2.75 |
| | **Total** | | | **2.75** | **2.75** |
| 7. | JALANDHAR | New Bus stand site at Jalandhar | | 1.09 | 1.09 |
| 8. | JALANDHAR | Bulandpur Enclave, Jalandhar | 0.49 | | 0.49 |
| 9. | JALANDHAR | Sr.Sec. School, Ladowali Road, Jalandhar | | 0.18 | 0.18 |
| | **Total** | | 0.49 | 1.27 | 1.76 |

8

| Sr. No. | Name of District | Name of site | Residential rates income (Rs in crores) | Commercial rates income (Rs in crores) | Total Income (Rs in Crores |
|---|---|---|---|---|---|
| 10. | HOSHIARPUR | Old Excise and Taxation Office, Hoshiarpur | 2.24 | | 2.24 |
| | **Total** | | **2.24** | | **2.24** |
| 11. | GURDASPUR | Canal Rest House site at Malikpur | | 0.20 | 0.20 |
| | **Total** | | | 0.20 | 0.20 |
| 12. | KAPURTHALA | Nawab Jassa Singh Ahluwalia (NJSA Boys Hostel), Kapurthala | | 0.26 | 0.26 |
| 13. | KAPURTHALA | DIET- KAPURTHALA | 0.23 | | 0.23 |
| 14. | KAPURTHALA | DIET- KAPURTHALA | | 0.08 | 0.08 |
| | **Total** | | 0.23 | 0.34 | 0.57 |
| 15. | LUDHIANA | Old Jail Site at Ludhiana | | 0.4 | 0.40 |
| 16. | LUDHIANA | Paknowal Road, Ludhiana | | 2.18 | 2.18 |
| | **Total** | | | **2.58** | **2.58** |
| | **Grand Total** | | **6** | **9.32** | **15.32** |

